ੴ ਵਾਹਿਗੁਰੂ ਜੀ ਕੀ ਫਤਹਿ॥

# ਸ੍ਰੀ ਦਸਮ ਗ੍ਰੰਥ ਸਾਹਿਬ

## ਕਰਤਾ ਸੰਬੰਧੀ ਵਿਵਾਦ ਦੀ ਪੁਨਰ-ਸਮੀਖਿਆ

ਡਾ. ਹਰਭਜਨ ਸਿੰਘ



ਬਿਬੇਕ ਪ੍ਰਕਾਸ਼ਨ
ਚੌਕ ਕਟੜਾ ਆਹਲੂਵਾਲੀਆ, ਸ੍ਰੀ ਅੰਮ੍ਰਿਤਸਰ

ੴ ਵਾਹਿਗੁਰੂ ਜੀ ਕੀ ਫਤਹਿ

# ਸ੍ਰੀ ਦਸਮ ਗ੍ਰੰਥ ਸਾਹਿਬ

## ਕਰਤਾ ਸੰਬੰਧੀ ਵਿਵਾਦ ਦੀ ਪੁਨਰ-ਸਮੀਖਿਆ

ਲੇਖਕ
ਡਾ. ਹਰਭਜਨ ਸਿੰਘ

ਪ੍ਰਕਾਸ਼ਕ
ਬਿਬੇਕ ਪ੍ਰਕਾਸ਼ਨ
ਚੌਕ ਕਟੜਾ ਆਹਲੂਵਾਲੀਆ, ਸ੍ਰੀ ਅੰਮ੍ਰਿਤਸਰ

ੴ ਵਾਹਿਗੁਰੂ ਜੀ ਕੀ ਫਤਹਿ

©
ਲੇਖਕ ਡਾ. ਹਰਭਜਨ ਸਿੰਘ
C-34, ਪੰਜਾਬੀ ਯੂਨੀਵਰਸਿਟੀ, ਪਟਿਆਲਾ
ਫੋਨ ਨੰ. 94633-62026, 99971-39539, 8427955727
email : drhbnsingh@gmail.com

# Shri Dasam Granth Sahib

## Karta Sambamdhi Vivad Di Punara-Samikhya

(2nd Edition)

Writer

Dr. Harbhajan Singh

2012
ਕਾਪੀਆਂ: 1000
ਮੁੱਲ: 450/-

Price US$ 22.00
(Outside India)

ਪ੍ਰਕਾਸ਼ਕ : ਬਿਬੇਕ ਪ੍ਰਕਾਸ਼ਨ
ਚੌਕ ਕਟੜਾ ਆਹਲੂਵਾਲੀਆ, ਸ੍ਰੀ ਅੰਮ੍ਰਿਤਸਰ, ਪੰਜਾਬ (ਭਾਰਤ)
ਫੋਨ: +91 98148 98108, 99886 58307
98149 49590, 98152 01233
email: bibekparkashan09@gmail.com

ਕੰਪਿਊਟਰਗ੍ਰਾਫ਼ੀ : ਰਾਹੁਲ ਕੰਪਿਊਟਰਜ਼
ਸ਼ੇਰਾਂਵਾਲਾ ਗੇਟ, ਪਟਿਆਲਾ
ਫੋਨ: +91 0175 5008675, 98769 30229

ਛਾਪਕ : ਮਾਸਟਰ ਪ੍ਰਿੰਟਰਜ਼
ਸ਼ੇਰਾਂਵਾਲਾ ਗੇਟ, ਪਟਿਆਲਾ
ਫੋਨ: +91 98720 19603



ਸਾਦਰ ਸਮਰਪਣ

ਕਲਮ ਦੇ ਧਨੀ, ਕਵੀਆਂ ਦੇ ਆਸ਼੍ਰਯ-ਦਾਤਾ

ਗਿਆਨ-ਮੂਲ, ਵਿਦਿਆ-ਮੂਲ

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਮਹਾਰਾਜ ਜੀ

ਦੇ ਸੁੰਦਰ ਚਰਨ-ਕਮਲਾਂ ਨੂੰ ।



ੴ ਸਤਿਗੁਰ ਪ੍ਰਸਾਦਿ
॥ਅਕਾਲ ਸਹਾਇ॥ ਸ੍ਰੀ ਵਾਹਿਗੁਰੂ ਜੀ ਕੀ ਫਤਹਿ॥
॥ਹਰਿ ਸਚੇ ਤਖ਼ਤ ਰਚਾਇਆ॥
ਪ੍ਰਕਾਸ਼ ਅਸਥਾਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ॥ ਪਟਨਾ ਗੁਰੂ ਕਾ ਘਰ ਹੈ (ਹੁਕਮਨਾਮਾ ਪਾ. ੯)

ਸਿੰਘ ਸਾਹਿਬ ਗਿਆਨੀ ਇਕਬਾਲ ਸਿੰਘ
ਜੱਥੇਦਾਰ, ਤਖ਼ਤ ਸ੍ਰੀ ਹਰਿਮੰਦਿਰ ਜੀ, ਪਟਨਾ ਸਾਹਿਬ
ਪਟਨਾ-੮੦੦ ੦੦੮, ਬਿਹਾਰ (ਭਾਰਤ)

## ਤਖ਼ਤ ਸ੍ਰੀ ਪਟਨਾ ਸਾਹਿਬ ਦੀ ਆਸੀਸ

ਦਸਵੇਂ ਗੁਰੂ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਆਪਣੀ ਰਚਨਾ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਬਾਰੇ ਕੁਝ ਪੰਥ ਦੋਖੀ ਗੁਰੂ ਘਰ ਦੇ ਨਿੰਦਕ ਗੁਰੂ ਘਰ ਤੋਂ ਫਿਟਕਾਰੇ ਹੋਏ ਕੂੜ ਬਕਵਾਸ ਕਰਦੇ ਹਨ, ਉਨ੍ਹਾਂ ਨੂੰ ਮੂੰਹ ਤੋੜਵਾਂ ਜਬਾਬ ਦੇਣ ਲਈ ਜੋ ਦਸਮੇਸ਼ ਪਿਤਾ ਦੇ ਨਿਵਾਜੇ ਹੋਏ ਗੁਰੂ ਪੰਥ ਦੇ ਮਹਾਨ ਵਿਦਵਾਨ ਡਾ. ਹਰਭਜਨ ਸਿੰਘ ਜੀ ਡੇਹਰਾਦੂਨ ਵਾਲੇ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਲੋਂ ਅਤੀ ਸ਼ਲਾਘਾ ਯੋਗ ਉਪਰਾਲਾ ਕੀਤਾ ਗਿਆ ਹੈ। ਗੁਰਮਤਿ ਦੀ ਕਸਵੱਟੀ ਤੇ ਪੂਰੀ ਸੱਚੀ ਖੋਜ ਕਰਕੇ ਵਿਦਵਤਾ ਅਤੇ ਖੋਜ ਭਰਪੂਰ ਇਹ ਪੁਸਤਕ ਲਿਖੀ ਗਈ ਹੈ, ਜਿਸ ਵਿਚ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਬਾਰੇ ਇਹ ਸਿੱਧ ਕੀਤਾ ਹੈ ਕਿ ਇਹ ਸੰਪੂਰਨ ਰਚਨਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਦੀ ਆਪਣੀ ਹੈ। ਇਸ ਮਹਾਨ ਪੰਥਕ ਕਾਰਜ ਲਈ ਅਸੀਂ ਇਨ੍ਹਾਂ ਦੀ ਅਤੀ ਸ਼ਲਾਘਾ ਕਰਦੇ ਹਾਂ। ਇਹ ਮਹਾਨ ਸੇਵਾ ਦਸਮੇਸ਼ ਪਿਤਾ ਜੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਇਨ੍ਹਾਂ ਤੋਂ ਆਪ ਕਰਵਾਈ ਹੈ।

ਗੁਰੂ ਪੰਥ ਦਾ ਦਾਸ
ਸਹੀ/-
(ਇਕਬਾਲ ਸਿੰਘ ਗਿਆਨੀ)
ਜਥੇਦਾਰ

ੴ ਸਤਿਗੁਰ ਪ੍ਰਸਾਦਿ ॥

ਅਬਿਚਲ ਨਗਰੁ ਗੋਬਿੰਦ ਗੁਰੂ ਕਾ ਨਾਮੁ ਜਪਤ ਸੁਖੁ ਪਾਇਆ ਰਾਮ ॥
ਮਨ ਇਛੇ ਸੇਈ ਫਲ ਪਾਏ ਕਰਤੈ ਆਪਿ ਵਸਾਇਆ ਰਾਮ ॥

**ਜਥੇਦਾਰ ਕੁਲਵੰਤ ਸਿੰਘ**

**Jathedar Kulwant Singh**

Takhat Sachkhand Shri Hazur Abchalnagar Sahib,
NANDED - 431 601 M.S. (India). Ph.: 02462-238222




# ਸੰਦੇਸ਼

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਮਨੁੱਖਤਾ ਅਤੇ ਦੇਸ਼ ਕੌਮ ਉੱਪਰ ਮਹਾਨ ਉਪਕਾਰ ਕੀਤੇ ਹਨ। ਜਿਥੇ ਆਪ ਨੇ ਜ਼ੁਲਮ ਦਾ ਨਾਸ ਕਰਕੇ ਭਾਰਤ ਨੂੰ ਗੁਲਾਮੀ ਦੀਆਂ ਜੰਜੀਰਾਂ ਕੱਟ ਕੇ ਆਜ਼ਾਦ ਕੀਤਾ, ਉਥੇ ਇੱਕ ਨਵੇਂ ਪੂਰਨ ਮਨੁੱਖ ਦੀ ਸਿਰਜਨਾ ਕਰਕੇ ਖਾਲਸਾ ਨਾਮ ਦੇ ਕੇ ਸੰਸਾਰ ਦੇ ਸਾਮ੍ਹਣੇ ਭਗਤੀ ਅਤੇ ਸ਼ਕਤੀ ਦੇ ਸੁਮੇਲ ਦਾ ਇੱਕ ਨਮੂਨਾ ਪੇਸ਼ ਕੀਤਾ। ਖਾਲਸੇ ਦੇ ਜੀਵਨ ਦਾ ਅਧਾਰ ਬਾਣੀ ਅਤੇ ਬਾਣਾ ਕਰਕੇ, ਸ਼ਸ਼ਤ੍ਰਾਂ ਦਾ ਧਾਰਨੀ ਬਣਾ ਕੇ ਅਕਾਲ ਪੁਰਖ ਦਾ ਉਪਾਸ਼ਕ, ਜ਼ੁਲਮ ਦਾ ਟਾਕਰਾ ਅਤੇ ਮਜ਼ਲੂਮਾਂ ਦੀ ਰਖਿਆ ਕਰਨ ਵਾਲੇ ਐਸੇ ਉੱਚੇ ਜੀਵਨ ਵਾਲੇ ਖ਼ਾਲਸੇ ਦੀ ਸਿਰਜਨਾ ਕੀਤੀ ਅਤੇ *'ਸ਼ੁਭ ਕਰਮਨ ਤੇ ਕਬਹੂੰ ਨ ਟਰੋਂ'* ਦੀ ਉੱਚੀ ਸੁੱਚੀ ਭਾਵਨਾ ਖਾਲਸੇ ਅੰਦਰ ਭਰ ਦਿੱਤੀ। ਖਾਲਸੇ ਦਾ ਜੀਵਨ ਸੰਤ ਸਿਪਾਹੀ ਵਾਲਾ ਜੀਵਨ ਹੈ, ਖਾਲਸੇ ਦੇ ਜੀਵਨ ਵਿੱਚ ਸੂਰਮਿਆਂ ਵਾਲੇ ਬੀਰ ਰਸੀ ਗੁਣ ਭਰਪੂਰ ਰਹਿਣ ਇਸ ਲਈ ਸ੍ਰੀ ਦਸ਼ਮੇਸ਼ ਜੀ ਨੇ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੀ ਰਚਨਾ ਕੀਤੀ। ਸ੍ਰੀ ਦਸ਼ਮੇਸ਼ ਜੀ ਦੀ ਬਾਣੀ ਇੱਕ ਬੜੀ ਡੂੰਘੀ ਅਤੇ ਅਨਮੋਲ ਰਚਨਾ ਹੈ। ਇਸ ਬਾਣੀ ਵਿੱਚ ਬੜੀ ਗਹਿਰਾਈ ਹੈ, ਜਿਸ ਤਰ੍ਹਾਂ ਸਾਗਰ ਦੇ ਕਿਨਾਰੇ ਖੜ੍ਹਾ ਮਨੁੱਖ, ਸਾਗਰ ਦੀ ਗਹਿਰਾਈ ਬਾਰੇ ਜੋ ਵੀ ਜਾਣਕਾਰੀ ਦੇਵੇਗਾ, ਉਹ ਝੂਠੀ ਅਤੇ ਅਧੂਰੀ ਹੋਵੇਗੀ। ਕਿਉਂਕਿ ਉਹ ਤਾਂ ਸਾਗਰ ਵਿੱਚ ਉਤਰਿਆ ਹੀ ਨਹੀਂ ਇਸੇ ਹੀ ਤਰ੍ਹਾਂ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੀ ਬਾਣੀ ਬਾਰੇ ਵਿਰੋਧਤਾ ਰੱਖਣ ਵਾਲੇ ਅੱਜ ਦੇ ਸਮੇਂ ਦੇ ਅਖੌਤੀ ਵਿਦਵਾਨ ਆਪਣੀਆਂ ਮਨਘੜੰਤ ਬੇਅਰਥ ਦਲੀਲਾਂ ਦੇ ਕੇ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੀ ਬਾਣੀ ਪ੍ਰਤੀ ਆਪਣਾ ਘੋਰ ਅਗਿਆਨ ਜ਼ਾਹਿਰ ਕਰ ਰਹੇ ਹਨ। ਸਾਰਿਆਂ ਨੂੰ ਪਤਾ ਹੈ ਕਿ ਜਦੋਂ ਵੀ ਖ਼ਾਲਸੇ ਨੂੰ ਬੀਰ ਰਸੀ ਜਜ਼ਬੇ ਨੂੰ ਉਭਾਰਨ ਦੀ ਲੋੜ ਪਈ, ਉਥੇ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੀ ਬਾਣੀ ਨੇ ਹੀ ਬੀਰ ਰਸੀ ਜਜ਼ਬੇ ਨੂੰ ਪ੍ਰਗਟਾਇਆ ਹੈ ਅਤੇ ਖਾਲਸਾ ਪੰਥ ਵਿਚੋਂ ਇਹ ਬੀਰ ਰਸੀ ਜਾਹੋ-ਜਲਾਲ ਕਦੇ ਵੀ ਖ਼ਤਮ ਨਹੀਂ ਹੋਣ ਦਿੱਤਾ। ਸਮੂਹ ਖ਼ਾਲਸਾ ਪੰਥ ਮਾਈ ਭਾਈ ਨੂੰ ਦਾਸ ਦੀ ਸਨਿਮਰ ਬੇਨਤੀ ਹੈ ਕਿ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੇ ਵਿਰੋਧੀਆਂ ਦੀਆਂ ਊਲ-ਜਲੂਲ ਮੰਤਕਾਂ ਤੋਂ ਬੱਚ ਕੇ ਰਹਿਣ, ਆਪਣੇ ਬਿਬੇਕ ਤੋਂ ਕੰਮ ਲੈਣ ਅਤੇ ਜਿਸ ਤਰ੍ਹਾਂ ਪੁਰਾਤਨ ਸਮਿਆਂ ਤੋਂ ਖ਼ਾਲਸਾ ਪੰਥ ਸ੍ਰੀ ਦਸ਼ਮੇਸ਼ ਜੀ ਦੀ ਬਾਣੀ ਨੂੰ ਮੰਨਦਾ



ੴ ਸਤਿਗੁਰ ਪ੍ਰਸਾਦਿ ॥
ਅਬਿਚਲ ਨਗਰੁ ਗੋਬਿੰਦ ਗੁਰੂ ਕਾ ਨਾਮੁ ਜਪਤ ਸੁਖੁ ਪਾਇਆ ਰਾਮ ॥
ਮਨ ਇਛੇ ਸੇਈ ਫਲ ਪਾਏ ਕਰਤੈ ਆਪਿ ਵਸਾਇਆ ਰਾਮ ॥

**ਜਥੇਦਾਰ ਕੁਲਵੰਤ ਸਿੰਘ**
**Jathedar Kulwant Singh**
Takhat Sachkhand Shri Hazur Abchalnagar Sahib,
NANDED - 431 601 M.S. (India). Ph.: 02462-238222



ਆ ਰਿਹਾ ਹੈ ਉਸੇ ਤਰ੍ਹਾਂ ਹੀ ਸਭ ਨੇ ਮੰਨਦੇ ਰਹਿਣਾ ਹੈ। ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੇ ਸੰਬੰਧ ਵਿੱਚ ਡਾ. ਹਰਭਜਨ ਸਿੰਘ ਜੀ ਦੇਹਰਾਦੂਨ ਵਾਲਿਆਂ ਨੇ ਇਹ ਪੁਸਤਕ ਲਿਖ ਕੇ ਬਹੁਤ ਹੀ ਨਿੱਗਰ ਅਤੇ ਮਹਾਨ ਕੰਮ ਕੀਤਾ ਹੈ। ਇਹ ਪੁਸਤਕ ਪੜ੍ਹਦਿਆਂ ਥਾਂ ਪਰ ਥਾਂ ਆਪ ਦੀ ਵਿਦਵਤਾ ਪ੍ਰਗਟ ਹੁੰਦੀ ਹੈ। ਆਪ ਨੇ ਬਹੁਤ ਹੀ ਵਿਦਵਤਾ ਭਰਪੂਰ ਤਰੀਕੇ ਨਾਲ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੇ ਵਿਰੋਧੀਆਂ ਦੀਆ ਮਨਘੜੰਤ ਤਰਕਾਂ ਅਤੇ ਦਲੀਲਾਂ ਦਾ ਜਵਾਬ ਦਿੱਤਾ ਹੈ ਜੋ ਬਹੁਤ ਹੀ ਸ਼ਲਾਘਾਯੋਗ ਹੈ। ਲੇਖਕ ਨੇ ਸ੍ਰੀ ਦਸਮ ਗ੍ਰੰਥ ਸਾਹਿਬ ਦੇ ਵਿਚਲੀਆਂ ਕਈ ਬਾਰੀਕ ਘੁੰਡੀਆਂ ਨੂੰ ਖੋਲਣ ਦਾ ਵੀ ਯਤਨ ਕੀਤਾ ਹੈ, ਜਿਸ ਤੋਂ ਪ੍ਰਤੀਤ ਹੁੰਦਾ ਹੈ ਕਿ ਲੇਖਕ ਨੇ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੀ ਬਾਣੀ ਦੀ ਬੜੀ ਹੀ ਡੂੰਘਾਈ ਨਾਲ ਖੋਜ ਕੀਤੀ ਹੈ। ਵਿਦਵਾਨ ਲੇਖਕ ਨੇ ਇਹ ਪੁਸਤਕ ਲਿਖ ਕੇ ਸਾਬਿਤ ਕਰ ਦਿੱਤਾ ਹੈ ਕਿ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੇ ਵਿਰੋਧੀਆਂ ਦੇ ਇਰਾਦੇ ਕਿਸੇ ਵੀ ਪੱਖੋਂ ਨੇਕ ਨਹੀਂ ਹਨ। ਡਾ. ਹਰਭਜਨ ਸਿੰਘ ਜੀ ਮਹਾਨ ਵਿਦਵਾਨ ਹਨ। ਦਾਸ ਉਮੀਦ ਕਰਦਾ ਹੈ ਕਿ ਅੱਗੇ ਲਈ ਵੀ ਡਾ. ਹਰਭਜਨ ਸਿੰਘ ਜੀ ਇਸ ਤਰ੍ਹਾਂ ਦੀਆਂ ਖੋਜ ਭਰਪੂਰ ਪੁਸਤਕਾਂ ਲਿਖ ਕੇ ਸਿੱਖ ਜਗਤ ਦੀ ਸੇਵਾ ਕਰਦੇ ਰਹਿਣਗੇ। ਇਹ ਪੁਸਤਕ ਵੱਧ ਤੋਂ ਵੱਧ ਹੱਥਾਂ ਵਿੱਚ ਜਾਣੀ ਚਾਹੀਦੀ ਹੈ ਤਾਂ ਕਿ ਪਏ ਹੋਏ ਭਰਮ ਭੁਲੇਖੇ ਦੂਰ ਹੋ ਜਾਣ। ਦਾਸ ਦੀ ਅਕਾਲ ਪੁਰਖ ਦੇ ਚਰਨਾਂ ਵਿੱਚ ਹਾਰਦਿਕ ਅਰਦਾਸ ਹੈ ਕਿ ਪ੍ਰਭੂ ਦਾ ਹੱਥ ਹਮੇਸ਼ਾ ਡਾ. ਹਰਭਜਨ ਸਿੰਘ ਜੀ ਦੇ ਸਿਰ 'ਤੇ ਰਹੇ। ਇਸ ਪੁਸਤਕ ਦੇ ਛਪਣ ਦੀ ਦਾਸ ਨੂੰ ਅਤੀ ਪ੍ਰਸੰਨਤਾ ਹੋਈ ਹੈ।

ਪਿਆਰ ਅਤੇ ਸ਼ੁਭ ਕਾਮਨਾਵਾਂ ਸਹਿਤ !

ਗੁਰੂ ਪੰਥ ਦਾ ਦਾਸ,

ਸਹੀ/–
(ਕੁਲਵੰਤ ਸਿੰਘ)



ਪੁਨਰ ਸਮੀਖਿਆ' ਦੁਆਰਾ ਨਿਰਣੇ ਕੀਤੇ ਹਨ ਉਹਨਾਂ ਦੀ ਵਿਦਵਤਾ ਦੀ ਪ੍ਰਸੰਸਾ ਕਰਦਿਆਂ ਉਹਨਾਂ ਦੀ ਕਠਿਨ ਘਾਲਣਾ ਅੱਗੇ ਦਸਮ ਬਾਣੀ ਦੇ ਨਿੰਦਕਾਂ ਲਈ ਕਿੰਤੂ ਕਰਨ ਦੀ ਗੁੰਜ਼ਾਇਸ਼ ਨਹੀਂ ਰਹਿੰਦੀ। ਅਮਰ ਸ਼ਹੀਦ ਭਾਈ ਮਨੀ ਸਿੰਘ ਜੀ ਦੁਆਰਾ ਜੋ ਚਿੱਠੀ ਪੂਜਨੀਕ ਮਾਤਾ ਸੁੰਦਰ ਕੌਰ ਜੀ ਨੂੰ ਸ੍ਰੀ ਦਸਮ ਗ੍ਰੰਥ ਦੀ ਬਾਣੀ ਦੀਆਂ ਪੋਥੀਆਂ ਇਕੱਤਰ ਕਰਨ ਬਾਬਤ ਦਿੱਲੀ ਵਿਖੇ ਭੇਜੀ ਗਈ ਸੀ, ਉਸ ਪ੍ਰਤੀ ਹੁਣ ਤੱਕ ਦੇ ਕੁਝ ਵਿਦਵਾਨਾਂ ਵੱਲੋਂ ਜੋ ਸ਼ੰਕੇ ਉਠਾਏ ਗਏ ਸਨ, ਉਹਨਾਂ ਸਾਰੇ ਸ਼ੰਕਿਆਂ ਦਾ ਨਿਵਾਰਨ ਕਰਕੇ ਸਹੀ ਅਸਲੀਅਤ ਨੂੰ ਉਜਾਗਰ ਕੀਤਾ ਹੈ॥ ਡਾ. ਹਰਭਜਨ ਸਿੰਘ ਜੀ ਜਿਸ ਬਾਦਲੀਲ, ਨਿਧੜਕਤਾ, ਦ੍ਰਿੜ੍ਹਤਾ ਅਤੇ ਵਿਦਵਤਾ ਭਰਪੂਰ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੀ ਪ੍ਰਮਾਣਿਕਤਾ ਦੇ ਵਿਸ਼ੇ ਉਤੇ ਬੋਲਣ ਦੀ ਮੁਹਾਰਤ ਰੱਖਦੇ ਹਨ, ਉਹ ਕਿਸੇ ਵਿਰਲੇ ਵਿਦਵਾਨ ਵਿੱਚ ਹੀ ਵੇਖੀ ਜਾ ਸਕਦੀ ਹੈ ਇਸ ਵਾਸਤੇ ਉਹਨਾਂ ਦੇ ਇਸ ਮਹਾਨ ਉਪਰਾਲੇ ਕਰਨ ਉਤੇ ਦਾਸ ਤਹਿ ਦਿਲੋਂ ਉਹਨਾਂ ਦਾ ਧੰਨਵਾਦ ਕਰਦਾ ਹੈ ਏਸ ਗ੍ਰੰਥ ਨੂੰ ਪ੍ਰਕਾਸ਼ਿਤ ਕਰਨ ਦੀ ਸੇਵਾ 'ਬਿਬੇਕ ਪ੍ਰਕਾਸ਼ਨ, ਸ੍ਰੀ ਅਮ੍ਰਿਤਸਰ' ਅਤੇ ਪ੍ਰਚਾਰਨ ਦੀ ਸੇਵਾ 'ਸਿੱਖ ਜਾਗੋ ਲਹਿਰ' ਵਲੋਂ ਕੀਤੀ ਜਾ ਰਹੀ ਹੈ, ਇਹਨਾਂ ਸਮੂਹ ਸੇਵਾਦਾਰਾਂ ਦਾ ਬਹੁਤ ਬਹੁਤ ਧੰਨਵਾਦ ਕੀਤਾ ਜਾਂਦਾ ਹੈ, ਜਿਹਨਾਂ ਇਹ ਮਹਾਨ ਸੇਵਾ ਕਰਨ ਦਾ ਉਪਰਾਲਾ ਕੀਤਾ ਹੈ ਸਮੂਹ ਸੰਤਾਂ ਮਹਾਪੁਰਖਾਂ, ਵਿਦਵਾਨਾਂ, ਨਿਹੰਗ ਸਿੰਘ ਜਥੇਬੰਦੀਆਂ, ਸਿੱਖ ਜਥੇਬੰਦੀਆਂ, ਸਿੱਖ ਸੰਪ੍ਰਦਾਵਾਂ ਨੂੰ ਦਾਸ ਵਲੋਂ ਬੇਨਤੀ ਹੈ ਕਿ ਕੁਝ ਮਨਮਤੀ ਲੋਕ ਧੰਨ ਧੰਨ ਸ੍ਰੀ ਗੁਰੂ ਗਰੰਥ ਸਾਹਿਬ ਜੀ ਅਤੇ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਅਤੇ ਗੁਰਮਤਿ ਸਿਧਾਂਤਾਂ ਪ੍ਰਤੀ ਕੋਝੇ ਹਥਕੰਡਿਆਂ ਰਾਹੀਂ ਊਲ-ਜਲੂਲ ਲਿਖ ਕੇ ਜਾਂ ਬੋਲ ਕੇ ਭੁਲੇਖੇ ਅਤੇ ਸ਼ੰਕਾ ਪੈਦਾ ਕਰ ਰਹੇ ਹਨ ਇਹਨਾਂ ਸਾਰਿਆਂ ਦਾ ਹਰ ਢੰਗ ਨਾਲ ਮੂੰਹ ਤੋੜ ਜੁਆਬ ਦੇਈਏ ਗੁਰਬਾਣੀ ਤੇ ਬਾਣੇ ਦਾ ਬੋਲ-ਬਾਲਾ ਕਾਇਮ ਰਖਦੇ ਹੋਏ ਗੁਰੂ ਘਰ ਦੀਆਂ ਖੁਸ਼ੀਆਂ ਹਾਸਲ ਕਰੀਏ।

ਗੁਰੂ ਪੰਥ ਦਾ ਦਾਸਿਨ ਦਾਸ

ਸਹੀ/-

(ਹਰਨਾਮ ਸਿੰਘ ਖਾਲਸਾ)

ਮੁਖੀ ਦਮਦਮੀ ਟਕਸਾਲ

ਪ੍ਰਧਾਨ ਗੁਰਮਤਿ ਸਿਧਾਂਤ ਪ੍ਰਚਾਰਿਕ

ਸੰਤ ਸਮਾਜ (ਰਜਿ.)।



ੴ ਸਤਿਗੁਰ ਪ੍ਰਸਾਦਿ ॥
ਸਿਮਰੋ ਸ੍ਰੀ ਹਰਿ ਰਾਇ

ਦੇਗ ਤੇਗ ਫ਼ਤਹਿ॥ ਗੁਰੂ ਪੰਥ ਕੀ ਜੀਤ॥

ਮਿਸਲ ਸ਼ਹੀਦਾਂ ਤਰਨਾ ਦਲ ਹਰੀਆਂ ਵੇਲਾਂ ਨਿਹੰਗ ਸਿੰਘਾਂ ਚਲਦਾ ਵਹੀਰ

| | |
|---|---|
| ਗੁਰਦੁਆਰਾ ਹਰੀਆਂ ਵੇਲਾਂ ਪਾਤਸ਼ਾਹੀ ੭ਵੀਂ<br>ਪਿੰਡ ਤੇ ਡਾਕਘਰ ਬਜਰੌਰ, ਜ਼ਿਲਾ ਹੁਸ਼ਿਆਰਪੁਰ<br>ਪੰਜਾਬ (ਭਾਰਤ) ਫੋਨ : 01882-274227 | Gurdwara Harian Velan, Patshahi Satvi<br>V. P. O. BAJROR, Distt. Hoshiarpur<br>Punjab (India) Tel. 01882-274227 |

Ref No. 3535 Dated . 13-12-08

ੴ ਸ੍ਰੀ ਵਾਹਿਗੁਰੂ ਜੀ ਕੀ ਫ਼ਤਹਿ ।
ਪੁਰਜ਼ੋਰ ਸ਼ਬਦਾਂ 'ਚ ਜ਼ਰੂਰੀ ਬੇਨਤੀ ॥

ਦਾਸ ਵਲੋਂ ਸਮੂੰਹ ਖਾਲਸਾ ਪੰਥ ਅਤੇ ਸਤਿਗੁਰੂ ਕਲਗੀਧਰ ਪਾਤਸ਼ਾਹ ਜੀ ਦੇ ਪਿਆਰੇ ਗੁਰਸਿਖਾਂ ਨੂੰ ਨਿਮਰਤਾ ਸਹਿਤ ਬੇਨਤੀ ਹੈ ਕਿ ਦਸਮ ਪਾਤਸ਼ਾਹ ਜੀ ਦੀ ਸ੍ਰੀ ਮੁੱਖ ਵਾਕ ਬਾਣੀ 'ਤੇ ਮਨ ਬਾਣੀ ਸਰੀਰ ਕਰਕੇ ਪੂਰਨ ਭਰੋਸਾ ਅਤੇ ਵਿਸ਼ਵਾਸ ਰੱਖਣਾ ਅਤੇ ਦਸਮ ਪਾਤਸ਼ਾਹ ਜੀ ਦੀ ਸਮੁਚੀ ਬਾਣੀ 'ਤੇ ਨਾ ਕੋਈ ਕਿੰਤੂ ਪ੍ਰੰਤੂ ਕਰਨਾ ਅਤੇ ਨਾ ਹੀ ਕਿੰਤੂ ਪ੍ਰੰਤੂ ਕਰਨ ਵਾਲਿਆਂ ਦੀ ਕਿਸੇ ਲਿਖਤ 'ਤੇ ਵਿਸ਼ਵਾਸ ਕਰਨਾ, ਕਿਉਂਕਿ ਦਸਮ ਪਾਤਸ਼ਾਹ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਦੀ ਸ੍ਰੀ ਮੁੱਖ ਵਾਕ ਬਾਣੀ ਤੋਂ ਬਿਨਾ ਨਾ ਸਿੰਘ ਦਾ ਨਿਤਨੇਮ, ਨਾ ਖੰਡੇ ਬਾਟੇ ਦਾ ਅੰਮ੍ਰਿਤ ਅਤੇ ਨਾ ਹੀ ਅਰਦਾਸ ਸੰਪੂਰਨ ਹੁੰਦੀ ਹੈ। ਜੇਕਰ ਗੁਰਸਿੱਖ ਦੇ ਜੀਵਨ 'ਚੋਂ ਅੰਮ੍ਰਿਤ, ਨਿਤਨੇਮ ਅਤੇ ਅਰਦਾਸ ਕੱਢ ਦਿੱਤੀ ਜਾਵੇ ਤਾਂ ਸਿੰਘ ਜਾਂ ਸਿੱਖ ਸ਼ਬਦ ਦਾ ਕੋਈ ਅਰਥ ਨਹੀਂ ਰਹਿ ਜਾਂਦਾ।

ਡਾ. ਹਰਭਜਨ ਸਿੰਘ ਜੀ ਪੰਜਾਬੀ ਯੂਨੀਵਰਸਿਟੀ ਪਟਿਆਲਾ ਜੀ ਵਲੋਂ ਦਸਮ ਪਾਤਸ਼ਾਹ ਜੀ ਦੀ ਸ੍ਰੀ ਮੁੱਖਵਾਕ ਬਾਣੀ ਦੇ ਪ੍ਰਚਾਰ ਬਾਰੇ ਜੋ ਉਪਰਾਲਾ ਆਰੰਭ ਕੀਤਾ ਹੈ, ਇਸ ਸ਼ਲਾਘਾ ਯੋਗ ਮਹਾਨ ਕਾਰਜ ਲਈ ਦਾਸ ਵਲੋਂ ਡਾ. ਹਰਭਜਨ ਸਿੰਘ ਦਾ ਧੰਨਵਾਦ ਹੈ।

ਗੁਰੂ ਪੰਥ ਦਾ ਸੇਵਕ
ਸਹੀ/-
(ਜਥੇਦਾਰ ਨਿਹਾਲ ਸਿੰਘ)

ੴ ਵਾਹਿਗੁਰੂ ਜੀ ਕੀ ਫ਼ਤਹਿ॥

ੴ ਬਿਧੀ ਚੰਦ ਛੀਨਾ ਗੁਰੂ ਕਾ ਸੀਨਾ ੴ

ਦਲ ਬਾਬਾ ਬਿਧੀ ਚੰਦ ਜੀ
ਚਲਦਾ ਵਹੀਰ ਚੱਕਰਵਰਤੀ ਪੰਜਾਬ (ਹਿੰਦੁਸਤਾਨ)
ਹੈਡਕਵਾਟਰ ਸੁਰ ਸਿੰਘ (ਅੰਮ੍ਰਿਤਸਰ)
ਜਥੇਦਾਰ ਬਾਬਾ ਦਯਾ ਸਿੰਘ ਜੀ
ਕਾਰ ਸੇਵਾ

ਨੰ.......
08

ਤਾਰੀਖ਼ : 22-11-

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਨਮਾਨ ਯੋਗ ਸੰਗਤ ਜੀ ਅੰਮ੍ਰਿਤ-ਦਾਤੇ ਪੰਥ-ਵਾਲੀ ਸਰਬੰਸ-ਦਾਨੀ ਕਲਗੀਧਰ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੂੰ ਅਕਾਲ ਪੁਰਖ ਨੇ ਖਾਲਸਾ ਪੰਥ ਦੀ ਸਾਜਣਾ ਕਰਨ ਵਾਸਤੇ ਮਾਤਲੋਕ ਭੇਜਿਆ, ਯਥਾ- ਮੈ ਅਪਨਾ ਸੁਤ ਤੋਹਿ ਨਿਵਾਜਾ। ਪੰਥ ਪ੍ਰਚੁਰ ਕਰਬੇ ਕਉ ਸਾਜਾ। ਸਤਿਗੁਰੂ ਜੀ ਨੇ ਜਿਸ ਵਕਤ ਅੰਮ੍ਰਿਤ ਦਾ ਬਾਟਾ 1699 ਈ. ਵੈਸਾਖੀ ਨੂੰ ਤਿਆਰ ਕੀਤਾ, ਤਾਂ ਉਨ੍ਹਾਂ ਦੋ ਬਾਣੀਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਤਿੰਨ ਬਾਣੀਆਂ ਸ੍ਰੀ ਦਸਮ ਗ੍ਰੰਥ ਸਾਹਿਬ ਦੀਆਂ ਪੜ੍ਹੀਆਂ ਸਨ। ਜਿਥੇ ਖਾਲਸੇ ਨੂੰ ਅੰਮ੍ਰਿਤ ਛਕਾ ਕੇ ਰਹਿਤ ਮਰਯਾਦਾ ਬਖਸ਼ਿਸ਼ ਕੀਤੀ, ਓਥੇ ਸੁਬਹ ਅਤੇ ਸ਼ਾਮ ਦੀਆਂ ਬਾਣੀਆਂ ਅਜ ਤਕ ਸਾਰਾ ਹੀ ਖਾਲਸਾ ਪੰਥ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਦਸਮ ਗ੍ਰੰਥ ਵਿਚੋਂ ਪੜ੍ਹ ਕੇ ਸੰਪੂਰਨ ਨਿਤਨੇਮ ਕਰਦਾ ਆ ਰਿਹਾ ਹੈ। ਸਾਡੀ ਅਰਦਾਸ ਜੋ ਹਰ ਸਮੇਂ ਗੁਰੂ-ਚਰਨਾਂ ਵਿਚ ਕੀਤੀ ਜਾਂਦੀ ਹੈ, ਉਹ ਲਿਖਤੀ ਰੂਪ ਵਿਚ ਦਸਮ ਗ੍ਰੰਥ ਵਿਚ ਅੰਕਿਤ ਹੈ। ਸਤਿਗੁਰੂ ਜੀ ਨੇ ਜੋ ਫਤਹਿ ਦਾ ਨਾਅਰਾ ਬਖਸ਼ਿਆ ਹੈ, ਉਹ ਵੀ ਦਸਮ ਗ੍ਰੰਥ ਵਿਚ ਅੰਕਿਤ ਹੈ। ਇਸ ਤੋਂ ਇਲਾਵਾ ਬਹੁਤ ਹੀ ਅਮੋਲਕ ਖ਼ਜ਼ਾਨਾ ਦਸਮ ਗ੍ਰੰਥ ਵਿਚ ਵਿਦਮਾਨ ਹੈ। ਹਰ ਸਿਖ ਨੂੰ ਇਹ ਵਿਚਾਰ ਕੇ ਚਲਣਾ ਚਾਹੀਦਾ ਹੈ ਕਿ ਦਸਮ ਗ੍ਰੰਥ ਤੋਂ ਬਿਨਾ ਕੀ ਖਾਲਸਈ ਮਰਯਾਦਾ ਪੂਰੀਆਂ ਹੋ ਸਕਦੀਆਂ ਹਨ ? ਦਲ ਬਾਬਾ ਬਿਧੀ ਚੰਦ ਜੀ ਦੀ ਸੰਪ੍ਰਦਾਇ ਪੰਜਵੇਂ ਅਤੇ ਛੇਵੇਂ ਸਤਿਗੁਰਾਂ ਤੋਂ ਵਰੋਸਾਈ ਹੋਈ ਹੈ। ਬਾਬਾ ਬਿਧੀ ਚੰਦ ਜੀ ਗੁਰੂ ਅਰਜਨ ਦੇਵ ਜੀ ਦੇ ਸਿਖ ਹੋਏ ਹਨ। ਪੰਜਵੇਂ ਅਤੇ ਛੇਵੇਂ ਸਤਿਗੁਰਾਂ ਦੀ ਹਾਜ਼ਰੀ ਵਿਚ ਹੁਕਮ ਦੀ ਪਾਲਣਾ ਕਰਦਿਆਂ ਸੇਵਾ, ਸਿਮਰਨ ਕਰਕੇ ਸਤਿਗੁਰਾਂ ਦੀ ਮਹਾਨ ਪ੍ਰਸੰਨਤਾ ਪ੍ਰਾਪਤ ਕੀਤੀ। ਜਿਥੇ ਸਤਿਗੁਰੂ ਜੀ ਨੇ 'ਬਿਧੀ ਚੰਦ ਛੀਨਾਂ ਗੁਰੂ ਕਾ ਸੀਨਾ' ਦਾ ਵਰ ਦੇ ਕੇ ਸਨਮਾਨਿਆ, ਓਥੇ ਬਾਬਾ ਬਿਧੀ ਚੰਦ ਜੀ ਦੇ ਸਪੁਤਰ ਬਾਬਾ ਲਾਲ ਚੰਦ ਜੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ (ਹਥ-

ਲਿਖਤ ਬਾਬਾ ਬਿਧੀ ਚੰਦ ਜੀ), ਸ਼ਸਤ੍ਰ ਅਤੇ ਹੋਰ ਬਿਅੰਤ ਬਖਸ਼ਿਸ਼ਾਂ ਦੇ ਕੇ ਨਿਰੰਤਰ ਸਿਖੀ ਪ੍ਰਚਾਰ ਅਤੇ ਪ੍ਰਸਾਰ ਹਿਤ ਕੀਰਤਪੁਰ ਸਾਹਿਬ ਤੋਂ ਵਰੋਸਾਉਣਾ ਕੀਤਾ, ਜਿਸ ਦਾ ਹਵਾਲਾ 'ਗੁਰ ਪ੍ਰਤਾਪ ਸੂਰਜ ਗ੍ਰੰਥ' ਵਿਚ ਆਉਂਦਾ ਹੈ, ਯਥਾ-

ਬਿਧੀ ਚੰਦ ਕੋ ਸੁਤ ਮਤਵੰਤਾ। ਲਾਲਚੰਦ ਕੋ ਕਹਿ ਭਗਵੰਤਾ।
ਤੁਵ ਹਿਤ ਸੁਰ ਸਿੰਘ ਗ੍ਰਾਮ ਮਝਾਰੇ। ਭਾਗਮੱਲ ਸੁਭ ਸਦਨ ਸੁਧਾਰੇ।
ਮੂਰਤਿ ਗ੍ਰੰਥ ਸੈਂਚੀਆਂ ਲੈ ਕੇ। ਤਹ ਮਾਤਾ ਯੁਤ ਰਹੁ ਸੁਖ ਪੈ ਕੇ।

ਛੇਵੇਂ ਸਤਿਗੁਰਾਂ ਤੋਂ ਵਰੋਸਾਈ ਹੋਈ ਦਲ ਬਾਬਾ ਬਿਧੀ ਚੰਦ ਜੀ ਦੀ ਸੰਪ੍ਰਦਾਇ ਅਜ ਤਕ ਸਤਿਗੁਰਾਂ ਦੇ ਆਸ਼ੇ ਤੇ ਦਰਸਾਏ ਮਾਰਗ ਅਨੁਸਾਰ ਸਿਖੀ ਪ੍ਰਚਾਰ ਪ੍ਰਸਾਰ ਕਰ ਰਹੀ ਹੈ। ਗੁਰੂ ਅਰਜਨ ਸਾਹਿਬ ਜੀ ਤੋਂ ਦਸਵੇਂ ਪਾਤਸ਼ਾਹ ਜੀ ਤਕ ਬਾਬਾ ਬਿਧੀ ਚੰਦ ਜੀ ਦੀ ਸੰਪ੍ਰਦਾਇ ਦੇ ਮਹਾਂਪੁਰਖਾਂ ਨੇ ਸਤਿਗੁਰਾਂ ਦੇ ਨਾਲ ਰਹਿ ਕੇ ਸਤਿਗੁਰੂ ਜੀ ਦੇ ਜੀਵਨ ਦੇ ਹਰ ਕਾਰਨਾਮੇ ਨੂੰ ਵੇਖਿਆ। ਗੁਰੂ ਜੀ ਦੀ ਕਰਨੀ ਵੇਖ ਕੇ ਉਸ ਨੂੰ ਹੂ-ਬ-ਹੂ ਆਪਣੇ ਜੀਵਨ ਵਿਚ ਗ੍ਰਹਿਣ ਕੀਤਾ ਅਤੇ ਉਹੋ ਜੀਵਨ-ਪਧਤੀ ਹੁਣ ਵੀ ਅਪਨਾਈ ਜਾ ਰਹੀ ਹੈ। ਜਿਸ ਪ੍ਰਕਾਰ ਅਬਚਲ ਨਗਰ ਸ੍ਰੀ ਹਜ਼ੂਰ ਸਾਹਿਬ ਅਤੇ ਸ੍ਰੀ ਪਟਨਾ ਸਾਹਿਬ ਦੋਹਾਂ ਤਖ਼ਤਾਂ ਉਤੇ ਪਰੰਪਰਾ ਚਲਦੀ ਆ ਰਹੀ ਹੈ, ਉਸੇ ਮਰਯਾਦਾ ਅਨੁਸਾਰ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਸਤਿਕਾਰ ਕੀਤਾ ਜਾਂਦਾ ਹੈ ਅਤੇ ਤਿਵੇਂ ਹੀ ਸ੍ਰੀ ਦਸਮ ਮਹਾਰਾਜ ਸਾਹਿਬ ਜੀ ਦੀ ਬਾਣੀ ਦਾ ਸਤਿਕਾਰ ਕੀਤਾ ਜਾਂਦਾ ਹੈ। ਬਿਬੇਕ ਪ੍ਰਕਾਸ਼ਨ, ਸ੍ਰੀ ਅੰਮ੍ਰਿਤਸਰ ਦੇ ਸਹਿਯੋਗੀ ਸੇਵਾਦਾਰ ਹੁਣ ਡਾ. ਹਰਭਜਨ ਸਿੰਘ ਦੁਆਰਾ ਮਿਹਨਤ ਨਾਲ ਤਿਆਰ ਕੀਤੀ ਪੁਸਤਕ 'ਸ੍ਰੀ ਦਸਮ ਗ੍ਰੰਥ ਸਾਹਿਬ (ਕਰਤਾ ਸੰਬੰਧੀ ਵਿਵਾਦ ਦੀ ਪੁਨਰ ਸਮੀਖਿਆ)' ਨੂੰ ਪ੍ਰਕਾਸ਼ਿਤ ਕਰ ਰਹੇ ਹਨ ਅਤੇ 'ਸਿਖ ਜਾਗੋ ਲਹਿਰ' ਦੇ ਸੇਵਾਦਾਰ ਜਿਨ੍ਹਾਂ ਇਸ ਪੁਸਤਕ ਨੂੰ ਪ੍ਰਚਾਰਨ ਦੀ ਸੇਵਾ ਲਈ ਹੈ। ਇਹ ਇਕ ਬਹੁਤ ਹੀ ਸ਼ਲਾਘਾ ਯੋਗ ਯਤਨ ਹੈ। ਦਲ ਬਾਬਾ ਬਿਧੀ ਚੰਦ ਪੁਸਤਕ ਦੇ ਲਿਖਾਰੀ, ਪ੍ਰਕਾਸ਼ਿਤ ਅਤੇ ਪ੍ਰਚਾਰ ਕਰਨ ਵਾਲੀ ਸੰਸਥਾ ਦੇ ਅਦੁਤੀ ਯਤਨਾਂ ਦੀ ਭਰਪੂਰ ਪ੍ਰਸੰਸਾ ਕਰਦਾ ਹੈ ਅਤੇ ਆਪਣੀ ਜਥੇਬੰਦੀ ਵਲੋਂ ਹਰ ਪ੍ਰਕਾਰ ਦੀ ਸਹਾਇਤਾ ਦਾ ਵਿਸ਼ਵਾਸ ਵੀ ਦਿਵਾਉਂਦਾ ਹੈ। ਸਮੂਹ ਸੰਗਤਾਂ ਅਤੇ ਜਥੇਬੰਦੀਆਂ ਨੂੰ ਵੀ ਬੇਨਤੀ ਹੈ ਕਿ 'ਸ੍ਰੀ ਦਸਮ ਗ੍ਰੰਥ' ਸੰਬੰਧੀ ਪੁਸਤਕ ਵਿਚ ਦਿੱਤੀ ਜਾਣਕਾਰੀ ਤੋਂ ਭਰਪੂਰ ਲਾਭ ਉਠਾਇਆ ਜਾਵੇ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਗੁਰੂ ਪੰਥ ਖਾਲਸੇ ਦੇ ਦਾਸ
ਸਹੀ/-
(ਬਾਬਾ ਦਯਾ ਸਿੰਘ)

ਵਿੱਚ ਪ੍ਰਸਿੱਧ ਸਨ। ਬਿਹਾਰੀ, ਦੇਵ,ਮਤੀ ਰਾਮ, ਗੰਗ, ਭਿਖਾਰੀ ਦਾਸ,ਆਦਿ ਸ਼ਿੰਗਾਰ ਰਸ, ਰੀਤੀ ਤੇ ਨਾਇਕ ਨਾਇਕਾਵਾਦ ਦੇ ਸਿਰਮੌਰ ਲਿਖਾਰੀ ਸਨ। ਘਨਾਨੰਦ,ਸੂਰਦਾਸ, ਤੁਲਸੀ,ਰਸਖਾਨ ਤੇ ਮੀਰਾ ਆਦਿ ਭਗਤੀ ਪ੍ਰਧਾਨ ਕਾਵਿ ਕਲਾ ਦੇ ਗਿਆਤਾ ਸੀ। ਮਹਾਂ ਕਵੀ ਭੂਸ਼ਨ ਵੀਰ ਰਸ ਦੇ ਉਜਾਗਰ ਕਰਤਾ ਸੀ।ਪਰ ਧੰਨ ਹਨ ਦਸਵੇਂ ਗੁਰੂ ਸ੍ਰੀ ਕਲਗੀਧਰ ਪਾਤਸ਼ਾਹ ਜਿਹੜੇ ਇਕੱਲੇ ਹੀ ਸਾਰੇ ਪੱਖਾਂ ਉੱਪਰ ਲਿਖਦੇ ਸੀ। ਉਹਨਾਂ ਨੇ ਭਗਤ ਕਬੀਰ ਦੀ ਨਿਰਗੁਣ ਵਰਨਣ ਸ਼ੈਲੀ, ਵੇਦ ਵਿਆਸ ਦੀ ਪੁਰਾਣ ਪੱਧਤੀ ਆਦਿ ਸਾਰੇ ਪੱਖਾਂ ਉੱਪਰ ਇਕੱਲਿਆਂ ਹੀ ਕਲਮ ਦੇ ਉਹ ਜ਼ੌਹਰ ਕਰ ਵਿਖਾਏ ਕਿ ਦੁਨੀਆਂ ਦੇ ਮੰਨੇ ਪ੍ਰਮੰਨੇ ਮਹਾਂਰਥੀ ਪੰਡਿਤ ਵੀ ਪੜ੍ਹ ਸੁਣ ਕੇ ਮੂੰਹ ਵਿੱਚ ਉਂਗਲਾਂ ਪਾਉਣ ਲੱਗ ਪੈਂਦੇ ਹਨ। ਉਹਨਾਂ ਨੇ ਫਾਰਸੀ ਵਿੱਚ ਸ਼ੇਅਰ ਲਿਖਦਿਆਂ ਵੀ ਕਿਸੇ ਗ਼ਾਲਿਬ, ਫਿਰਦੌਸੀ ਜਾਂ ਦਾਗ਼ ਤੋਂ ਘੱਟ ਚਮਤਕਾਰੀ ਸ਼ੇਅਰ ਨਹੀਂ ਲਿਖੇ। ਆਪ ਜਿਹੜੀ ਵੀ ਰੀਤ ਨੂੰ ਲੈ ਕੇ ਚੱਲਦੇ ਸੀ ਉਸ ਵਿੱਚ ਕਮਾਲ ਹੀ ਕਮਾਲ ਕਰ ਗੁਜ਼ਰਦੇ ਸੀ। ਇਉਂ ਜਾਪਦਾ ਹੈ ਜਿਵੇਂ ਸ਼ਬਦਾਂ, ਅਲੰਕਾਰਾਂ ਤੇ ਉਕਤੀਆਂ ਜੁਗਤੀਆਂ ਦੇ ਸਮੁੰਦਰ ਹੀ ਉਹਨਾਂ ਦੀ ਕਲਮ ਵਿੱਚ ਹਿਲੋਰੇ ਲੈ ਰਹੇ ਹੋਣ, ਭਾਂਵੇਂ ਦਰਸ਼ਨ ਦੀ ਧਾਰਾ ਨੂੰ ਤੋਰਦੇ ਸੀ ਭਾਂਵੇਂ ਸਾਹਿਤ ਦੀ ਨੂੰ। ਹੋਰ ਤਾਂ ਹੋਰ ਉਹਨਾਂ ਨੇ ਕਾਮ ਕਲਾ ਦੇ ਪਿਤਾਮਾ ਸਮਝੇ ਜਾਣ ਵਾਲੇ ਮਹਾਂਮੁਨੀ ਵਾਤਸਾਯਨ ਦੇ ਕਾਮਸੂਤਰਾਂ ਨੂੰ ਪਿੱਛੇ ਪਾਉਂਦਿਆਂ ਇਸਤਰੀ ਪੁਰਖ ਦੇ ਚੰਗੇ ਮਾੜੇ ਸੰਬੰਧਾਂ ਦਾ ਵੀ ਅਜਿਹਾ ਅਦਭੁਤ ਵਰਨਣ ਕੀਤਾ ਕਿ ਕਾਵਿ ਸਾਗਰ ਦੇ ਮੋਤੀਆਂ ਦੇ ਕਦਰਦਾਨ ਰਸਿਕ ਲੋਕਾਂ ਦੇ ਮਨ ਰੂਪੀ ਵਿਵੇਕੀ ਹੰਸ ਕਿਸੇ ਵਿਸਮਾਦੀ ਰਸ ਵਿੱਚ ਹਿਲੋਰੇ ਲੈਣ ਲੱਗ ਪੈਂਦੇ ਹਨ। ਆਪ ਜੀ ਨੇ ਚਰਿੱਤ੍ਰੋਪਖਿਆਨ ਨਾਮ ਦਾ ਮਹਾਂਕਾਵਿ ਲਿਖਕੇ ਇੱਕ ਅਜੂਬੇ ਨੂੰ ਮੂਰਤੀਮਾਨ ਕੀਤਾ ਹੈ। ਉਹ ਵੀ ਉਸ ਵੇਲੇ ਜਦੋਂ ਅਜੇ ਕਹਾਣੀ ਕਲਾ ਦਾ ਵਿਕਾਸ ਨਹੀਂ ਹੋਇਆ ਸੀ। ਅੱਜ ਕੱਲ੍ਹ ਵਾਲੀਆਂ ਵਿਗਿਆਨਕ ਵਿਧੀਆਂ, ਵਿਉਂਤਾਂ ਤੇ ਘੜਤਾਂ ਜੜਤਾਂ ਦਾ ਅਜੇ ਆਵਿਸ਼ਕਾਰ ਵੀ ਨਹੀਂ ਹੋਇਆ ਸੀ। ਉਸ ਵੇਲੇ ਆਪ ਜੀ ਨੇ ਚਰਿੱਤ੍ਰੋਪਖਿਆਨ ਨਾਮ ਦੀ ਇੱਕ ਵੱਡਆਕਾਰੀ ਅਤੇ ਬਹੁਪੱਖੀ ਰਚਨਾ ਨੂੰ ਜਨਮ ਦਿੱਤਾ। ਜਿਸ ਵਿੱਚ ਔਰਤਾਂ ਦੇ ਚੰਗੇ ਮਾੜੇ ਅਤੇ ਛਲ ਕਪਟ, ਦੰਭ, ਪਾਖੰਡ ਪੂਰਨ ਚਰਿੱਤ੍ਰਾਂ ਦਾ ਵਰਨਣ ਕੀਤਾ ਹੈ। ਇਸ ਰਚਨਾ ਉਪਰ ਸਾਹਿਬਾਂ ਨੇ ੭੫੫੫ ਛੰਦ ਸਿਰਜੇ ਹਨ ਅਤੇ ਕਹਾਣੀਆਂ ਦੀ ਕੁੱਲ ਗਿਣਤੀ ੪੦੫ ਦਿੱਤੀ ਹੈ। ਪਰ ਇਹਨਾਂ ਵਿੱਚ ਕਈ ਕਹਾਣੀਆਂ ਦੇ ਦੋ-ਦੋ ਜਾਂ ਤਿੰਨ-ਤਿੰਨ ਹਿੱਸੇ ਵੀ ਹਨ ਸੋ ਉਪਰੋਕਤ ਗਿਣਤੀ ਲਿਖੇ ਨਾਲੋਂ ਥੋੜ੍ਹੀ ਬਹੁਤ ਭਾਂਵੇਂ ਘੱਟ ਬਣਦੀ ਹੈ ਪਰ ਫਿਰ ਵੀ ਇੱਕੋ ਥਾਂ ਉੱਪਰ ਏਡੀ ਵੱਡੀ ਤਾਦਾਦ ਵਿੱਚ ਇੱਕੋ ਵਿਸ਼ੇ ਦੀਆਂ ਕਹਾਣੀਆਂ ਨੂੰ ਇੱਕ ਥਾਂ ਇਕੱਠੇ ਕਰਕੇ ਪੂਰੇ ਵਿਧੀ ਵੱਤ ਤਰੀਕੇ ਨਾਲ ਲਿਖਣਾ ਇੱਕ ਉਸ ਵੇਲੇ ਦਾ ਵਿਲੱਖਣ ਕ੍ਰਿਸ਼ਮਾ ਹੈ। ਇਹ ਕਥਾਵਾਂ ਹਜ਼ੂਰ ਨੇ ਪੁਰਾਣਿਆਂ ਕਿੱਸਿਆਂ, ਮਹਾਂਭਾਰਤ, ਪੰਚਤੰਤਰ, ਅਲਿਫ਼ ਲੈਲਾ, ਅਤੇ ਹੋਰ ਅਲੱਗ ਅਲੱਗ ਸ੍ਰੋਤਾਂ ਤੋਂ ਇਕੱਠੀਆਂ ਕੀਤੀਆਂ ਹਨ। ਪਰ ਇੱਕੋ ਥਾਂ ਉੱਪਰ ਐਨੀਆਂ ਨਾਵਾਂ, ਥਾਂਵਾਂ,

ਫਿਰਕਿਆਂ, ਕਬੀਲਿਆਂ ਤੇ ਰਾਜਵੰਸ਼ਾਂ ਦਾ ਵਰਨਣ ਕਰਨਾ ਹਿਮਾਲਾ ਪਹਾੜ ਨੂੰ ਚੁੱਕਣ ਵਰਗੀ ਗੱਲ ਹੈ। ਪਰ ਇਸ ਗੱਲ ਨੂੰ ਸਿੱਖ ਕੌਮ ਦੀ ਬਦਕਿਸਮਤੀ ਹੀ ਸਮਝਿਆ ਜਾਵੇਗਾ ਕਿ ਏਡੇ ਵੱਡੇ ਦੁਰਲੱਭ ਤੇ ਅਨਮੋਲ ਖ਼ਜ਼ਾਨੇ ਨੂੰ ਅੱਜ ਕੱਲ੍ਹ ਦੇ ਅਖੌਤੀ ਵਿਦਵਾਨ ਸ਼ੰਕਾ ਦੀ ਨਜ਼ਰ ਨਾਲ ਦੇਖਦੇ ਹਨ। ਉਹ ਚਰਿੱਤ੍ਰਾਂ ਵਿੱਚ ਆਈਆਂ ਕੁਝ ਨੰਗੇਜ਼ਵਾਦੀ ਪੰਗਤੀਆਂ ਨੂੰ ਲੈ ਕੇ ਇਸ ਰਚਨਾ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਕ੍ਰਿਤ ਮੰਨਣ ਲਈ ਹੀ ਤਿਆਰ ਨਹੀਂ। ਜਦੋ ਕਿ ਇਹਨਾਂ ਕਹਾਣੀਆਂ ਦਾ ਮਨੋਰਥ ਬਹੁਤ ਉਚਾ ਤੇ ਸੁੱਚਾ ਹੈ। ਸਾਹਿਬ ਚਾਹੁੰਦੇ ਸਨ ਕਿ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਆਏ ਅਵਤਾਰਾਂ, ਦੇਵੀ ਦੇਵਤਿਆਂ ਆਦਿ ਦਾ ਵਰਨਣ ਕੀਤਾ ਜਾਵੇ ਤਾਂ ਕਿ ਉਹਨਾਂ ਨੂੰ ਜਾਨਣ ਸਮਝਣ ਵਾਸਤੇ ਖ਼ਾਲਸੇ ਨੂੰ ਮੁੜ ਪੰਡਤਾਂ ਦੀ ਸ਼ਰਨ ਵਿੱਚ ਨਾ ਜਾਣਾ ਪਵੇ ਅਤੇ ਦੂਜਾ ਔਰਤ ਦੇ ਪਥ ਭ੍ਰਸ਼ਟ ਕਰਨ ਵਾਲੇ ਰੂਪਾਂ ਤੋਂ ਸੁਚੇਤ ਹੋਇਆ ਜਾਵੇ। ਕਿਉਂਕਿ ਉਹ ਇੱਕ ਜੰਗਜੂ ਤੇ ਵੀਰਤਾ ਪੂਰਨ ਖ਼ਾਲਸੇ ਨੂੰ ਜਨਮ ਦੇਣਾ ਚਾਹੁੰਦੇ ਸੀ ਅਤੇ ਬਹਾਦੁਰਾਂ ਗੁਣੀਆਂ ਜਪੀਆਂ ਤੇ ਤਪੀਆਂ ਨੂੰ ਸਭ ਤੋਂ ਵੱਡਾ ਖ਼ਤਰਾ ਪਥ ਭ੍ਰਸ਼ਟ ਔਰਤ ਜ਼ਾਤ ਤੋਂ ਹੀ ਹੁੰਦਾ ਹੈ। ਇਸ ਲਈ ਉਹਨਾਂ ਨੇ ਇਸ ਚਰਿਤ੍ਰੋਪਖਿਆਨ ਦੀ ਸਿਰਜਣਾ ਕਰਨ ਨੂੰ ਜ਼ਰੂਰੀ ਸਮਝਿਆ ਜਦੋਂ ਕਿ ਇਸਤਰੀ ਦੇ ਭਿੰਨ ਭਿੰਨ ਰੂਪਾਂ ਦਾ ਵਰਨਣ ਤਾਂ ਗੁਰਬਾਣੀ ਵਿੱਚ ਵੀ ਆਉਂਦਾ ਹੈ :-

ਵੇਸ ਕਰੇ ਕਰੂਪਿ ਕੁਲੱਖਣੀ ਮਨਿ ਖੋਟੇ ਕੂੜਿਆਰ।
ਪਿਰ ਕੈ ਭਾਣੈ ਨਾ ਚਲੈ ਹੁਕਮੁ ਕਰੇ ਗਾਵਾਰਿ॥
ਸ਼੍ਰੀ ਗੁਰੂ ਗ੍ਰੰਥ ਸਾਹਿਬ ਅੰਗ ੮੯

ਅਰਥਾਤ ਉਹ ਇਸਤਰੀ ਕਰੂਪ ਅਤੇ ਕੁਲੱਖਣੀ ਹੀ ਮੰਨੀ ਜਾਵੇਗੀ ਜਿਹੜੀ ਪਤੀ ਦੀ ਆਗਿਆ ਨਾ ਮੰਨ ਕੇ, ਦਿਲ ਵਿੱਚ ਖੋਟ ਰੱਖ ਕੇ, ਉਸਦੇ ਮਾਨ ਸਤਿਕਾਰ ਤੋਂ ਲਾਪ੍ਰਵਾਹ ਹੋ ਕੇ, ਝੂਠ ਤੇ ਕਪਟ ਦਾ ਰਾਹ ਅਪਣਾ ਕੇ ਸਗੋਂ ਫੂਹੜ ਤੇ ਮੂਰਖਾਂ ਵਾਂਗੂੰ ਆਪਣੇ ਪਤੀ ਉਪਰ ਉਲਟਾ ਹੁਕਮ ਚਲਾਉਂਦੀ ਹੈ। ਉਹ ਭਾਵੇਂ ਕਿਤਨੀ ਵੀ ਪੜ੍ਹੀ ਲਿਖੀ ਜਾਂ ਸੋਹਣੀ ਸੁਨੱਖੀ ਹੋਵੇ ਪਰ ਗੁਰੂ ਆਸ਼ਯ ਅਨੁਸਾਰ ਉਸ ਨੂੰ ਨਾਰੀ ਵਿੱਚ ਕੁਨਾਰ ਹੀ ਮੰਨਿਆ ਜਾਵੇਗਾ। ਅਗਲਾ ਹੁਕਮ ਹੈ :-

ਮਨਮੁਖ ਮੈਲੀ ਕਾਮਣੀ ਕੁਲਖਣੀ ਕੁਨਾਰਿ।
ਪਿਰ ਛੋਡਿਆ ਘਰਿ ਆਪਣਾ ਪਰ ਪੁਰਖੈ ਨਾਲਿ ਪਿਆਰਿ॥

ਇਸਦੇ ਨਾਲ ਦਾ ਹੀ ਹੁਕਮ ਪੰਜਵੇਂ ਸਤਿਗੁਰਾਂ ਦਾ ਹੈ :-

"ਬਿਖਿਆ ਮਹਿ ਕਿਨ ਹੀ ਤ੍ਰਿਪਤਿ ਨ ਪਾਈ।
ਜਿਉ ਪਾਵਕੁ ਈਧਨਿ ਨਹੀ ਧ੍ਰਾਪੈ ਬਿਨੁ ਹਰਿ ਕਹਾ ਅਘਾਈ॥
ਸ਼੍ਰੀ ਗੁਰੂ ਗ੍ਰੰਥ ਸਾਹਿਬ ਅੰਗ ੬੭੨

ਭਾਵ ਜਿਵੇਂ ਅੱਗ ਉੱਪਰ ਘਿਉ ਤੇਲ ਨਾਲ ਭਿੱਜੀਆਂ ਲੱਕੜਾਂ ਜਿਵੇਂ ਜਿਵੇਂ ਸੁੱਟਾਂਗੇ ਉਹ ਅੱਗ ਹੋਰ ਤੇਜ਼ੀ ਨਾਲ ਭੜਕੇਗੀ ਇਸ ਤਰ੍ਹਾਂ ਕਾਮਨਾਵਾਂ ਦੇ ਭੋਗਣ ਨਾਲ ਇਹ ਸ਼ਾਂਤ ਨਹੀਂ ਹੁੰਦੀਆਂ ਸਗੋਂ ਹੋਰ ਭਟਕਦੀਆਂ ਹਨ। ਸੋ ਕਰੂਪ, ਕੁਲੱਖਣੀ, ਮਨਮੁੱਖ, ਮੈਲੀ, ਕਾਮਣੀ, ਕੁਚੱਜੀ, ਦੁਹਾਗਣ ਆਦਿ ਮਾੜੀਆਂ ਔਰਤਾਂ ਦੀਆਂ ਕਿਸਮਾਂ ਹਨ, ਇਸੇ ਤਰ੍ਹਾਂ ਸੁਚਜੀ, ਸੋਭਾਵੰਤੀ, ਸੁਹਾਗਣ, ਗੁਣਵੰਤੀ, ਸਾਂਈ ਰੰਗ ਰੰਗੀ ਸਤੀ, ਪਤੀਵਰਤਾ, ਸਪੁੱਤਰੀ, ਨੇਕ ਬਖ਼ਤ ਮਾਤਾ ਆਦਿ ਵੀ ਔਰਤ ਦੇ ਹੀ ਰੂਪ ਹਨ। ਇਹਨਾਂ ਸਾਰੀਆਂ ਕਿਸਮਾਂ ਦਾ ਵਰਨਣ ਕੀਤਾ ਹੈ ਸਤਿਗੁਰਾਂ ਨੇ ਚਰਿਤ੍ਰੋਪਖਿਆਨ ਵਿੱਚ, ਜਿੱਥੋਂ ਇਹਨਾਂ ਭੱਦਰ ਪੁਰਸ਼ਾਂ ਨੂੰ ਅਸ਼ਲੀਲਤਾ ਹੀ ਅਸ਼ਲੀਲਤਾ ਨਜ਼ਰ ਪੈਂਦੀ ਹੈ। ਉਹਨਾਂ ਦਾ ਕਥਨ ਹੈ ਜਿਸ ਰਚਨਾ ਵਿੱਚ ਔਰਤ ਦੇ ਨਿਰਲੱਜਤਾ ਭਰਪੂਰ ਚਰਿੱਤ੍ਰ ਦਾ ਵਰਨਣ ਹੈ, ਭੰਗ, ਅਫ਼ੀਮ ਤੇ ਸ਼ਰਾਬ ਆਦਿ ਨਿੰਦਨੀਯ ਨਸ਼ਿਆਂ ਦਾ ਨਿਸੰਗ ਚਿੱਤਰਣ ਹੋਇਆ ਹੈ, ਉਸਦਾ ਲੇਖਕ ਗੁਰੂ ਨਾਨਕ ਦੇ ਨਿਰਮਲ ਪੰਥ ਦਾ ਦਸਵਾਂ ਮੁਖੀ ਨਹੀਂ ਹੋ ਸਕਦਾ ਪਰ ਇਹਨਾਂ ਦਾ ਸ਼ੰਕਾ ਚਰਿਤ੍ਰਾਂ ਤੋਂ ਅਗੇ ਚਲ ਕੇ ਜਾਪੁ ਸਾਹਿਬ 'ਤੇ ਆਣ ਖਲੋਤਾ ਹੈ। ਜਾਪੁ ਸਾਹਿਬ, ਅਕਾਲ ਉਸਤਤਿ, ਬਚਿੱਤਰ ਨਾਟਕ, ਚੰਡੀ ਕਥਾ, ਅਵਤਾਰ ਕਥਾ, ਸ਼ਸਤਰ ਨਾਮਾ ਮਾਲਾ ਮਹਾਂਪੁਰਾਣ ਤੇ ਜ਼ਫ਼ਰਨਾਮਾ ਆਦਿ ਦਾ ਗਹਿਰਾਈ ਨਾਲ ਅਤੇ ਕਾਵਿ ਕਲਾ ਪਰਖਣ ਦੀ ਵਿਧੀ ਨਾਲ ਇੱਕ ਆਲੋਚਕ ਦੀ ਦ੍ਰਿਸ਼ਟੀ ਨਾਲ ਸੂਖਮ ਅਧਿਐਨ ਕਰਦੇ ਹਾਂ ਤਾਂ ਸਾਨੂੰ ਸੋਚਣ ਲਈ ਮਜ਼ਬੂਰ ਹੋਣਾ ਪੈਂਦਾ ਹੈ ਕਿ ਜਦੋਂ ਕਲਮ ਇੱਕ ਹੈ ਕਲਾਮ ਇੱਕ ਹੈ, ਦਸ਼ਮੇਸ਼ ਦੀ ਬਾਣੀ, ਉਹਨਾਂ ਦੀ ਵਿਧਾ, ਨਿਰੂਪਣ ਸ਼ੈਲੀ, ਸ਼ਿੰਗਾਰ ਅਦਭੁਤ ਤੇ ਖ਼ਾਸ ਕਰਕੇ ਵੀਰ ਰਸ ਦੇ ਪ੍ਰਤੀਪਾਦਨ ਦੀ ਪੱਧਤੀ, ਕਵਿਤਾ ਦੀ ਰਵਾਨਗੀ, ਵਿਭਿੰਨ ਪ੍ਰਕਾਰ ਦੇ ਛੰਦਾਂ ਦੇ ਪ੍ਰਯੋਗ ਦੀ ਸਮਾਨਤਾ, ਅਨੰਤ ਭਾਸ਼ਾਈ ਸ਼ਬਦਾਂ ਦਾ ਢੁਕਵਾਂ ਤੇ ਵਿੱਲਖਣ ਯੋਗ, ਤਸ਼ਬੀਹਾਂ, ਇਸ਼ਤਿਆਰੇ ਕਾਵਿ ਦੀਆਂ ਉਕਤੀਆਂ ਯੁਕਤੀਆਂ ਦਾ ਥਾਂ ਪੁਰ ਥਾਂ ਮਿਲਣਾ ਆਦਿ ਸਾਰੇ ਪੱਖ ਸਾਡੀ ਇਸ ਧਾਰਨਾ ਨੂੰ ਪਰਿਪੁਸ਼ਟ ਤੇ ਉਜਾਗਰ ਕਰਦੇ ਹਨ ਕਿ ਇਸ ਮਹਾਨ ਸ਼ਾਹਕਾਰ ਦਾ ਸਿਰਜਣਹਾਰਾ ਇੱਕੋ ਹੀ ਹੈ ਔਰ ਉਹ ਸਾਡੇ ਦਸਵੇਂ ਗੁਰੂ ਤੋਂ ਬਿਨਾਂ ਹੋਰ ਕੋਈ ਹੋ ਹੀ ਨਹੀਂ ਸਕਦਾ। ਤਾਂ ਇਹ ਅੰਨ ਭੱਟ ਕਿਸਮ ਦੇ ਲੇਖਕ, ਆਲੋਚਕ, ਅਖੌਤੀ ਵਿਦਵਾਨ ਇਸ ਗੱਲ ਦੇ ਪਿਛੇ ਕਿਉਂ ਪਏ ਹਨ ਕਿ ਦਸਮ ਗ੍ਰੰਥ ਦੀ ਬਾਣੀ ਦੇ ਕੁਝ ਅੰਸ਼ ਜਾਂ ਕਾਫ਼ੀ ਵੱਡਾ ਹਿੱਸਾ ਅਥਵਾ ਕੁਝ ਕੁ ਗਿਣੀਆਂ ਚੁਣੀਆਂ ਰਚਨਾਵਾਂ ਨੂੰ ਛੱਡ ਕੇ ਸਾਰੀ ਸਿਰਜਣਾ ਹੀ ਕਿਸੇ ਸਾਕਤ ਕਵੀ ਦੀ ਹੈ ਜਾਂ ਕਿਸੇ ਕਾਮ ਕ੍ਰੀੜਾ ਵਿੱਚ ਲਿਵਲੀਨ ਰਹਿਣ ਵਾਲੇ ਵਿਲਾਸੀ ਤੇ ਅੱਯਾਸ਼ ਕਿਸਮ ਦੇ ਕਵੀ ਜਾਂ ਕਵੀਆਂ ਦੀ ਰਚਨਾ ਹੈ। ਭਾਂਵੇਂ ਕਿ ਇਸ ਨਵੀਂ ਰਚਨਾ ਦੇ ਆਉਣ ਤੋਂ ਪਹਿਲਾਂ ਵੀ ਬਹੁਤ ਵੱਡੇ ਵੱਡੇ ਮਹਾਂਰਥੀ ਵਿਦਵਾਨਾਂ ਨੇ ਇਹਨਾਂ ਨੂੰ ਸਮਝਾਉਣ, ਬੁਝਾਉਣ ਦਾ ਬਹੁਤ ਵੱਡਾ ਉਪਰਾਲਾ ਕੀਤਾ ਹੈ ਪਰ ਇਹਨਾਂ ਦੀ ਇੱਕੋ ਹੀ ਬੇਹੂਦਾ ਜ਼ਿੱਦ ਹੈ "ਕੋ ਨਾ ਮਾਨੂੰ" ਵਾਲੀ। ਚਲੋ ਇਹਨਾਂ ਦੇ ਇਸ ਮੂਰਖਾਨਾ ਹਠ ਨੂੰ

ਵੇਖ ਕੇ ਅਸੀਂ ਵੀ ਚੁੱਪ ਕਰ ਗਏ। ਪਰ ਹੁਣ ਇਹਨਾਂ ਨੂੰ ਇੱਕ ਨਵਾਂ ਬੁਖ਼ਾਰ ਚੜ੍ਹਿਆ ਹੈ ਤਰਕ ਜਾਂ ਵਿਤੰਡਾਵਾਦ ਦਾ। ਉਹ ਰੋਗ ਵਧਦਾ ਵਧਦਾ ਹੁਣ ਸੰਨੀਪਾਤ ਦਾ ਰੂਪ ਧਾਰਨ ਕਰ ਗਿਆ ਅਤੇ ਇਹਨਾਂ ਨੂੰ ਇਹ ਭਰਮ ਹੋ ਗਿਆ ਕਿ ਹੁਣ ਸਾਡੀ ਤਰਕ ਦਾ ਕੋਈ ਉਤਰ ਦੇਣ ਵਾਲਾ ਹੀ ਨਹੀਂ ਭਾਵ ਇਹਨਾਂ ਨੇ ਆਪਣੀ ਗੰਦੀ ਉਂਗਲ ਸਭ ਦੇ ਮੂੰਹ ਵਿੱਚ ਫੇਰਨੀ ਸ਼ੁਰੂ ਕਰ ਦਿੱਤੀ ਕਿ ਏਥੇ ਕਿਹੜਾ ਕਿਸੇ ਦੇ ਦੰਦ ਹਨ? ਪਰ ਭੁਲੇਖਾ ਤਾਂ ਆਖਿਰ ਭੁਲੇਖਾ ਹੀ ਹੁੰਦਾ ਹੈ। ਕਿਉਂਕਿ ਹੁਣ ਇਹਨਾਂ ਨੇ ਕੁਝ ਨਵੇਂ ਤਿੱਖੇ ਤੇ ਤਾਜ਼ੇ ਦੰਦਾਂ ਵਾਲਿਆਂ ਦੇ ਮੂੰਹ ਵਿੱਚ ਉਂਗਲੀ ਪਾ ਲਈ-"ਅੱਲ੍ਹਾ ਖ਼ੈਰ ਕਰੇ"। ਸਾਡੇ ਵਾਲੇ ਪਾਸਿਓਂ ਇਹਨਾਂ ਦੇ ਪਹਿਲੇ ਵੱਡਿਆਂ ਨੂੰ ਭਾਵੇਂ ਭਾਈ ਰਣਧੀਰ ਸਿੰਘ, ਕਾਨ੍ਹ ਸਿੰਘ ਨਾਭਾ, ਗਿਆਨੀ ਈਸ਼ਰ ਸਿੰਘ ਰੋਪੜ, ਭਾਈ ਸਾਹਿਬ ਹਰਬੰਸ ਸਿੰਘ ਚੰਡੀਗੜ੍ਹ, ਪਿਆਰਾ ਸਿੰਘ ਪਦਮ , ਡਾ: ਜੋਧ ਸਿੰਘ, ਡਾ: ਹਰਭਜਨ ਸਿੰਘ, ਸ: ਅਮਰਜੀਤ ਸਿੰਘ ਖੋਸਾ, ਡਾ: ਹਰਪਾਲ ਸਿੰਘ ਪੰਨੂ, ਕੰਵਰ ਅਜੀਤ ਸਿੰਘ ਅਤੇ ਕੁਝ ਕੁ ਬ੍ਰਹਮ ਅਸਤਰ ਮੇਰੇ ਵੱਲੋਂ ਵੀ ਚੱਲੇ ਹਨ। ਇਸ ਤਰ੍ਹਾਂ ਸਾਡੇ ਵੱਡੇ ਵੱਡੇ ਮਹਾਂਰਥੀ ਸੂਰਮਿਆਂ ਨੇ ਇਹਨਾਂ ਦੇ ਚੰਗੇ ਦੰਦ ਖੱਟੇ ਕੀਤੇ ।ਜਿੰਨ੍ਹਾਂ ਨੇ ਮੈਦਾਨੇ ਜੰਗ ਵਿੱਚ ਖੰਡੇ ਵੀ ਵਾਹੇ ਤੇ ਆਪਣੇ ਵੱਲੋਂ ਤਰਕ ਦੇ ਤੇਜ਼ਧਾਰ ਹਥਿਆਰ ਸਾਜਣ ਦੀਆਂ ਜਾਂ ਭਿਅੰਕਰ ਅਸਤਰਾਂ ਸ਼ਸਤਰਾਂ ਦੇ ਨਿਰਮਾਣ ਦੀਆਂ ਟਕਸਾਲਾਂ ਵੀ ਖੋਲ੍ਹੀਆਂ ਜਿੰਨ੍ਹਾਂ ਤੋਂ ਸੇਧ ਲੈ ਕੇ ਅੱਜ ਸਾਡੇ ਕਸ਼ਮੀਰ ਸਿੰਘ ਵਰਗੇ ਆਦਿ ਨਵੇਂ ਯੋਧੇ ਵੀ ਇਹਨਾਂ ਨੂੰ ਭਾਜੜਾਂ ਪਾ ਰਹੇ ਹਨ ।

ਹੁਣ ਇੱਕ ਨਵੀਂ ਤ੍ਰਿਵੇਣੀ ਦਾ ਪ੍ਰਵਾਹ ਵੇਖਣ ਵਿੱਚ ਆਇਆ ਹੈ ਡਾ: ਹਰਭਜਨ ਸਿੰਘ ਹੋਰਾਂ ਦੀ ਲਿਖਤ "ਸ੍ਰੀ ਦਸਮ ਗ੍ਰੰਥ ਸਾਹਿਬ ਕਰਤਾ ਸੰਬੰਧੀ ਵਿਵਾਦ ਦੀ ਪੁਨਰ ਸਮੀਖਿਆ" ਦਾ। ਜਿੰਨ੍ਹਾਂ ਵਿੱਚ ਗੰਗਾ ਵਰਗੀ ਸ਼ਾਂਤੀ ਤੇ ਸੰਜੀਦਗੀ ਵੀ ਹੈ, ਯਮੁਨਾ ਦਾ ਰਜੋਗੁਣੀ ਰੰਗ ਵੀ ਹੈ ਅਤੇ ਸਰਸਵਤੀ ਵਾਲੇ ਗੁੱਝੇ ਬ੍ਰਹਮ ਤੱਤ ਮਈ ਇਸ਼ਾਰੇ ਵੀ ਹਨ। ਜਿਵੇਂ ਆਪਣੀ ਰਚਨਾ ਦੇ ਇੱਕ ਅਸਥਾਨ ਉੱਪਰ ਲਿਖਦੇ ਹਨ ਕਿ ਜੇ ਸ੍ਰੀ ਦਸਮ ਗ੍ਰੰਥ ਸਾਹਿਬ ਦੀ ਬਾਣੀ ਤੋਂ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਗੁਰੂਤਾ ਜਾਂ ਮਹਾਨਤਾ ਨੂੰ ਕੋਈ ਖ਼ਤਰਾ ਹੈ ਤਾਂ ਕਬੀਰ, ਫਰੀਦ, ਰਾਮਾਨੰਦ ਆਦਿਕ ਭਗਤ, ਬਾਈਬਲ ਅਤੇ ਕੁਰਾਨ ਸ਼ਰੀਫ਼, ਵੇਦ ਅਤੇ ਜੈਨ ਬੋਧ ਦਰਸ਼ਨਾਂ ਤੋਂ ਖ਼ਤਰਾ ਕਿਉਂ ਨਹੀਂ? ਇਹ ਆਦਿ ਗੁਰਬਾਣੀ ਤੇ ਦਸਮ ਦੀ ਬਾਣੀ ਬਾਰੇ ਵਿਵਾਦ ਦਾ ਕਾਰਨ ਹੀ ਕਿਉਂ ਬਣਦਾ ਹੈ? ਕੀ ਆਦਿ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਕੋਈ ਇਤਨੀ ਕਮਜ਼ੋਰ ਰਚਨਾ ਹੈ ਜਿਸਨੂੰ ਕਿਸੇ ਹੋਰ ਸਿਧਾਂਤ ਤੋਂ ਖ਼ਤਰਾ ਹੋਵੇ? ਉਹਨਾਂ ਦੀ ਇਸ ਗੱਲ ਨਾਲ ਜੇ ਮੈਂ ਆਪਣੀ ਟਿੱਪਣੀ ਕਰਨ ਦੀ ਗ਼ੁਸਤਾਖ਼ੀ ਕਰਾਂ ਫਿਰ ਤਾਂ ਖ਼ਤਰਾ ਜੈਦੇਵ ਦੇ ਗੀਤ ਗੋਬਿੰਦ ਤੋਂ, ਵਾਤਸਾਯਨ ਦੇ ਕਾਮਸੂਤਰਾਂ ਤੋਂ ਅਤੇ ਵਰਤਮਾਨ ਸਮੇਂ ਦੇ ਫਿਲਮੀ ਮਾਧਿਅਮ ਤੋਂ ਵੀ ਹੈ। ਡਾ: ਸਾਹਿਬ ਦੀ ਇਸ ਤਰਕ ਵਿੱਚ ਕਿਤਨਾ ਵੱਡਾ ਬਲ ਹੈ ਕਿ ਆਪਣੇ ਘਰ ਨੂੰ ਖ਼ਤਰਾ ਸਮਝ ਕੇ ਕੀ ਤੁਸੀਂ ਲੋਕਾਂ ਦੇ ਘਰ ਢਾਹੁਣ ਤੁਰੋਂਗੇ?

ਦੂਜਾ ਮੈਂ ਉਹਨਾਂ ਦੀ ਇੱਕ ਲਿਖਤ ਉਹਨਾਂ ਦੇ ਹੀ ਸ਼ਬਦਾਂ ਵਿੱਚ ਅੰਕਿਤ ਕਰਕੇ ਮੁਆਫ਼ੀ ਮੰਗਾਂਗਾ ਕਿ ਜੇ ਕਿਸੇ ਦੀ ਉਹਨਾਂ ਦੇ ਇਹਨਾਂ ਸ਼ਬਦਾਂ ਨੂੰ ਪੜ੍ਹਕੇ ਵੀ ਤਸੱਲੀ ਨਹੀਂ ਹੁੰਦੀ ਤਾਂ ਫਿਰ ਮੈਂ ਆਪਣੇ ਵੱਲੋਂ ਡਾ: ਸਾਹਿਬ ਦੀ ਸੁਰ ਵਿੱਚ ਏਨੀ ਬੇਨਤੀ ਹੋਰ ਸ਼ਾਮਿਲ ਕਰ ਦਿੰਦਾ ਹਾਂ ਕਿ ਫਿਰ ਇਹਨਾਂ ਸਾਹਿਤ ਅਤੇ ਸੰਗੀਤ ਦੀ ਸਮਝ ਤੋਂ ਹੀਨ ਲੋਕਾਂ ਨੂੰ ਭਰਥਰੀ ਹਰੀ ਜੀ ਦੇ ਸ਼ਬਦਾਂ ਵਿੱਚ ਬਿਨਾਂ ਸਿੰਗ ਪੂਛ ਤੋਂ 'ਪਸ਼ੂ' ਆਖਣਾ ਹੀ ਬੇਹਤਰ ਰਹੇਗਾ।

साहित्य संगीत कला विहीन: ।
साक्षत पशुः पुच्छ विषण हीन:। (नी.श. 12)

"ਅਸਲ ਵਿਚ ਦਸਮ ਗ੍ਰੰਥ ਦੀਆਂ ਰਚਨਾਵਾਂ ਅਧਿਆਤਮਕ ਵਿਵੇਚਨ ਦੀ ਅੰਤਿਮ ਸਿਖਰ ਨੂੰ ਪ੍ਰਾਪਤ ਹਨ। ਇਸ ਗ੍ਰੰਥ ਦਾ ਹਰ ਵਿਚਾਰ ਇਤਨੀਆਂ ਅਛੋਹ ਗਹਿਰਾਈਆਂ ਨੂੰ ਪ੍ਰਾਪਤ ਹੈ ਕਿ ਮਾਨਵੀ ਬੁਧੀ ਦੁਆਰਾ ਉਸ ਦਾ ਸੰਪੂਰਨ ਵਿਵੇਚਨ ਅਸੰਭਵ ਪ੍ਰਤੀਤ ਹੁੰਦਾ ਹੈ। ਹਰ ਗੱਲ ਗੰਭੀਰ ਦਾਰਸ਼ਨਿਕ ਚਿੰਤਨ ਵਿਚੋਂ ਨਿਕਲੀ ਹੈ। ਹਰ ਵਿਚਾਰ ਇਤਨਾ ਵਿਵਸਥਿਤ ਹੈ ਕਿ ਉਸ ਦੇ ਸਾਹਮਣੇ ਹਰ ਸਾਹਿਤਿਕ ਵਿਵਸਥਾ ਤੁਛ ਜਾਪਦੀ ਹੈ। ਕੋਈ ਗੱਲ ਅਸਪਸ਼ਟ ਨਹੀਂ ਹੈ, ਕੋਈ ਵਿਚਾਰ ਧੁੰਦਲਾ ਅਤੇ ਅਪੂਰਨ ਨਹੀਂ ਹੈ, ਪਰ ਹਰ ਵਿਚਾਰ ਭਾਰਤੀ ਧਰਮ-ਸ਼ਾਸਤ੍ਰ ਦੇ ਗੂੜ੍ਹ ਚਿੰਤਨ ਦੀਆਂ ਕਈ-ਕਈ ਪਰਤਾਂ ਵਿਚ ਲਪੇਟਿਆ ਹੋਇਆ ਹੈ। ਸਾਡੀ ਸਮੱਸਿਆ ਇਹ ਹੈ ਕਿ ਦੈਵੀ-ਕ੍ਰਿਪਾ ਬਿਨਾ ਇਸ ਗ੍ਰੰਥ ਵਿਚੋਂ ਕੁਝ ਵੀ ਸਮਝ ਸਕਣਾ ਅਸੰਭਵ ਹੈ"।

ਆਪਣੀ ਲੇਖਣੀ ਨੂੰ ਵਿਰਾਮ ਦੇਣ ਤੋਂ ਪਹਿਲਾਂ ਮੈਂ ਡਾ: ਹਰਭਜਨ ਸਿੰਘ ਦੀ ਸ਼੍ਰੀ ਦਸਮ ਗ੍ਰੰਥ ਸੰਬੰਧੀ ਖੋਜ ਭਰਪੂਰ ਪੁਸਤਕ ਨੂੰ ਖਾਲਸਾ ਪੰਥ ਦੇ ਵਿਹੜੇ ਵਿੱਚ ਆਉਣ ਤੇ 'ਜੀ ਆਇਆਂ' ਆਖਦਾ ਹਾਂ। ਮੈਂ ਇਹ ਆਸ ਤੇ ਵਿਸ਼ਵਾਸ ਕਰਦਾ ਹਾਂ ਕਿ ਇਹ ਗੂੜ੍ਹ, ਤਰਕ ਉਤੇ ਆਧਾਰਿਤ ਵਿਸ਼ਲੇਸ਼ਣ ਪੂਰਵਕ ਰਚਨਾ ਸ਼੍ਰੀ ਦਸਮ ਗ੍ਰੰਥ ਉਪਰ ਸ਼ੋਧ ਕਰਨ ਵਾਲੇ ਸਕਾੱਲਰ, ਦਸ਼ਮ ਦੇ ਖੋਜੀ ਵਿਦਵਾਨ ਅਤੇ ਨਵੇਂ ਵਿਦਿਆਰਥੀਆਂ ਲਈ ਜਿੱਥੇ ਨਵੇਂ ਖੋਜ ਦੇ ਰਾਹ ਖੋਲ੍ਹੇਗੀ ਓਥੇ ਸ਼੍ਰੀ ਦਸਮ ਗ੍ਰੰਥ ਸਾਹਿਬ ਦੀ ਪ੍ਰਮਾਣਿਕਤਾ ਬਾਰੇ ਇੱਕ ਠੋਸ ਦਸਤਾਵੇਜ਼ ਵੀ ਸਿੱਧ ਹੋਵੇਗੀ ਅਤੇ ਇਸ ਮਹਾਨ ਰਚਨਾ ਬਾਰੇ ਸ਼ੰਕਾਵਾਦੀਆਂ ਲਈ ਸ਼ੰਕਾ ਨਿਵਾਰਕ ਅਉਖਧ ਅਤੇ ਵਿਰੋਧੀਆਂ ਲਈ ਇੱਕ ਵੰਗਾਰ ਵੀ ਬਣੇਗੀ।

ਦਾਸ ਵੱਲੋਂ ਬਹੁਤ ਪਿਆਰ ਭਰੇ ਦਿਲ ਨਾਲ ਖੁਸ਼ਆਮਦੀਦ।

ਸਹੀ/-
ਗਿਆਨੀ ਗਿਆਨ ਸਿੰਘ /
ਸਵਾਮੀ ਬ੍ਰਹਮਦੇਵ 'ਉਦਾਸੀ'
ਪਿੰਡ ਤੇ ਡਾਕ: ਬੱਧਨੀ ਕਲਾਂ।
ਮੋਬ: 94173-57552

## ਆਸੀਸ ਬਚਨ ਅਤੇ ਵਿਦਵਤ ਟਿਪਣੀਆਂ

ਆਰਾਧਿ ਏਕੰਕਾਰੁ ਸਾਚਾ ਨਿਤ ਦੇਇ ਚੜੈ ਸਵਾਇਆ॥







# ਦਮਦਮਾ ਅਸਥਾਨ
# ਸ੍ਰੀ ਹਜ਼ੂਰ ਬਾਬਾ ਸਾਹਿਬ ਸਿੰਘ ਜੀ ਬੇਦੀ

(ਗੁਰੂ ਨਾਨਕ ਪਾਤਿਸ਼ਾਹ ਦੀ 11ਵੀਂ ਸੰਤਾਨ)

**ਬਾਬਾ ਸਰਬਜੋਤ ਸਿੰਘ ਜੀ ਬੇਦੀ-ਗੱਦੀ ਨਸ਼ੀਨ**

ਕਿਲ੍ਹਾ ਹਜ਼ੂਰ ਬੇਦੀ ਸਾਹਿਬ, ਡਾਕਖਾਨਾ ਊਨਾ ਸਾਹਿਬ
ਜ਼ਿਲਾ ਊਨਾ (ਹਿਮਾਚਲ ਪ੍ਰਦੇਸ਼)
ਟੈਲੀਫ਼ੋਨ ਨੰ: 01975 226126, 25113

ਦਮਦਮਾ ਅਸਥਾਨ:
ਪਿੰਡ ਤੇ ਡਾਕਖਾਨਾ ਮਨਸੂਰਾਂ (ਜ਼ਿਲ੍ਹਾ ਲੁਧਿਆਣਾ) ਪੰਜਾਬ
ਟੈਲੀਫ਼ੋਨ ਨੰ: 0161-2842026 ਮੋ: 94174-28915

ਪਰਮ ਪਿਤਾ ਪਰਮਾਤਮਾ ਨੇ ਸਾਨੂੰ ਬਹੁਤ ਕੁੱਝ ਰਮਜ਼ ਅਤੇ ਰਹੱਸ ਵਿਚ ਦਿੱਤਾ ਹੈ, ਜਿਵੇਂ ਬਦਾਮ, ਅਖ਼ਰੋਟ, ਪਿਸ਼ਤਾ, ਕੇਲਾ, ਸੰਤਰਾ ਜੈਸੇ ਫਲਾਂ ਨੂੰ ਛਿਲੜਾਂ ਲਾਹ ਕੇ ਭੁੰਚਿਆ (ਖਾਇਆ) ਜਾਂਦਾ ਹੈ। ਪਰ ਪਸ਼ੂਆਂ ਨੂੰ ਬੋਧ (ਜਾਣਕਾਰੀ) ਨਾ ਹੋਣ ਕਾਰਨ ਉਹ ਫਲਾਂ ਨੂੰ ਛਿਲਕਿਆਂ ਸਮੇਤ ਮੂੰਹ ਵਿਚ ਪਾ ਲੈਂਦੇ ਹਨ।

ਅਵਤਾਰੀ ਆਤਮਾਵਾਂ ਅਤੇ ਮਹਾਂਪੁਰਸ਼ ਵੀ ਅਕਸਰ ਆਪਣੇ ਬਚਨਾਂ ਅਤੇ ਬੋਲਾਂ ਨੂੰ ਰਮਜ਼ ਅਤੇ ਰਹੱਸ ਵਿਚ ਬਿਆਨ ਕਰਦੇ ਹਨ। ਰਮਜ਼ ਅਤੇ ਰਹੱਸ ਨੂੰ ਖੋਲ੍ਹਣ ਦੀ ਜਾਚ ਨਾ ਆਵੇ ਜਾਂ ਸਮਝ ਨਾ ਆਵੇ ਤਾਂ ਉਨ੍ਹਾਂ ਦੇ ਬਿਆਨੇ ਹੋਏ ਜਾਂ ਪ੍ਰਗਟ ਕੀਤੇ ਇਲਾਹੀ ਬੋਲਾਂ ਦੇ ਤੱਤ ਸਾਰ ਨੂੰ ਸਮਝਣ ਵਿਚ ਕਠਿਨਾਈ ਹੋ ਜਾਂਦੀ ਹੈ।

ਮੇਰੀ ਜਾਚੇ ਦਸਮ ਪਿਤਾ ਜੀ ਦੀ ਬਾਣੀ ਸ੍ਰੀ ਦਸਮ ਗ੍ਰੰਥ ਸਾਹਿਬ ਬਾਰੇ ਇਹੋ ਕੁੱਝ ਹੀ ਹੋ ਰਿਹਾ ਹੈ। ਸਾਰੇ ਗੁਰੂ ਸਾਹਿਬਾਨ ਦੀ ਸਾਰੀ ਬਾਣੀ ਵਿਚ ਰਮਜ਼ ਅਤੇ ਰਹੱਸ ਹੈ। ਬਾਣੀ ਦੇ ਸਾਰ ਤੱਤ ਨੂੰ ਸਮਝਣ ਲਈ ਅਰਥਾਂ ਦੇ ਗਿਆਨ ਤੋਂ ਵਧੇਰੇ ਸ਼ਰਧਾ-ਭਾਵਨਾ ਦਾ ਹੋਣਾ ਬਹੁਤ ਜ਼ਰੂਰੀ ਹੈ। ਗੁਰੂ ਸਾਹਿਬ ਜੀ ਦੀ ਬਾਣੀ ਵਿਚ ਭੀ ਦਰਜ ਹੈ

"ਬਾਣੀ ਬਿਰਲਉ ਬਿਚਾਰਸੀ ਜੇ ਕੋ ਗੁਰਮੁਖਿ ਹੋਇ।"

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ-935)

ਅਤੇ

"ਅਨਹਦ ਬਾਣੀ ਗੁਰਮੁਖਿ ਜਾਣੀ ਬਿਰਲੋ ਕੋ ਅਰਥਾਵੈ॥"

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ 945)

ਬਦਕਿਸਮਤੀ ਹੈ ਕੌਮ ਦੀ ! ਅੱਜ ਹਰ ਪੜ੍ਹਿਆ-ਲਿਖਿਆ, ਦੁਨਿਆਵੀ ਡਿਗਰੀਆਂ ਪਾਸ, ਸ਼ਰਧਾ-ਭਾਵਨਾ ਤੋਂ ਹੀਣ ਮਨੁੱਖ ਜਿਥੇ ਨਾਸਤਿਕਤਾ ਵੱਲ ਵੱਧ ਰਿਹਾ ਹੈ ਉਥੇ ਕਿਤਾਬੀ ਗਿਆਨ ਰਾਹੀਂ ਬਾਣੀਆਂ ਸਿਰ ਬਾਣੀ, ਸੱਚੇ ਖਸਮ ਦੀ ਬਾਣੀ ਅਤੇ ਧੁਰ ਕੀ ਬਾਣੀ ਦੇ ਨਾਲ-ਨਾਲ ਦਸਮ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਬਾਣੀ ਤੇ ਸਭ ਤੋਂ ਵੱਧ ਕਿੰਤੂ ਪ੍ਰੰਤੂ ਕਰਨ ਤੇ ਤੁਲਿਆ ਹੋਇਆ ਹੈ। ਚਾਰ ਕਿਤਾਬਾਂ ਪੜ੍ਹ ਕੇ ਹਉਮੈਂ ਵਸ ਹੋ, ਗੁਰੂਆਂ, ਪੀਰਾਂ-ਪੈਗੰਬਰਾਂ ਤੇ ਵੀ ਉਂਗਲੀ ਕਰਨ ਤੋਂ ਜੀਵ ਗੁਰੇਜ਼ ਨਹੀਂ ਕਰਦਾ ਅਤੇ ਇਸ ਨੂੰ ਆਪਣਾ ਮੌਲਿਕ ਅਧਿਕਾਰ ਸਮਝਦਾ ਹੈ।

ਗੁਰੂ ਸਾਹਿਬਾਨ ਦੇ ਸਮੇਂ ਤੋਂ ਹੀ ਗੁਰਮਤਿ ਆਸ਼ੇ ਅਨੁਸਾਰ ਪਰਮ ਜੀਵਨ, ਪਰਮ ਆਨੰਦ ਵਿਚ ਮਖ਼ਮੂਰ, ਬਾਣੀ ਦੇ ਅਥਾਹ ਸਾਗਰ ਵਿਚ ਗੋਤੇ ਖਾਣ ਵਾਲੀਆਂ ਗੁਰਮੁਖ ਰੂਹਾਂ, ਪਰਮ ਆਤਮਾਵਾਂ, ਬ੍ਰਹਮਗਿਆਨੀ ਮਹਾਂਪੁਰਸ਼ਾਂ ਨੇ ਕਦੇ ਵੀ ਬਾਣੀ ਤੇ ਕਿੰਤੂ ਨਹੀਂ ਕੀਤਾ।

ਅੱਜ ਦੇ ਇਸ ਕਲਯੁਗੀ ਪਸਾਰੇ ਵਿਚ ਸਤਿਗੁਰ ਪਾਤਿਸਾਹ ਦਾ ਫੁਰਮਾਨ ਹੈ।

"ਕਲਿ ਕਾਤੀ ਰਾਜੇ ਕਸਾਈ ਧਰਮ ਪੰਖ ਕਰਿ ਉਡਰਿਆ॥
ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥"

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ-145)

ਆਦਿ ਕਾਲ ਤੋਂ ਪ੍ਰਮਾਣਤ ਦਸਮ ਪਾਤਿਸਾਹ ਦੀ ਬਾਣੀ ਜਿਸਦਾ ਪੰਜ ਤਖ਼ਤਾਂ ਵਿਚੋਂ ਦੋ ਤਖ਼ਤਾਂ ਤੇ ਅੱਜ ਪ੍ਰਕਾਸ ਵੀ ਹੋ ਰਿਹਾ ਹੈ। ਅਸਚਰਜ ਗੱਲ ਇਹ ਕਿ ਆਦਿ ਕਾਲ ਤੋਂ ਸਮੁੱਚਾ ਪੰਥ ਅਤੇ ਰੱਬ ਨਾਲ ਗੱਲਾਂ ਕਰਨ ਵਾਲੇ ਫ਼ਕੀਰ ਨਤਮਸਤਕ ਹੁੰਦੇ ਆਏ ਹਨ। ਅੱਜ ਦੁਖਾਂਤ ਇਹ ਹੈ, ਪੰਥ ਦੀ ਸਿਰਮੌਰ ਸੰਸਥਾ ਦੀ ਰਹਿਨੁਮਾਈ (ਅਗਵਾਈ) ਕਰਨ ਵਾਲੇ ਵੀ ਵਿਦਵਤਾ ਦੇ ਨਸ਼ੇ ਵਿਚ ਉਨ੍ਹਾਂ ਹੰਕਾਰੀ ਸੱਜਣਾਂ ਨਾਲ ਜਾ ਖਲੋਤੇ ਹਨ।

ਜਿਥੋਂ ਤੱਕ ਗੁਰੂ ਨਾਨਕ ਪਾਤਿਸ਼ਾਹ ਦਰ ਘਰ ਦਾ ਸੁਆਲ ਹੈ ਮੇਰੀ ਹੋਸ਼ ਤੋਂ ਬਹੁਤ ਪਹਿਲਾਂ ਪੰਥ ਦੀ ਸਿਰਮੌਰ ਹਸਤੀ, ਸਿੱਖ ਰਾਜ ਦੇ ਉਸਰੱਈਏ, ਗੁਰੂ ਵੰਸ ਬਾਬਾ ਸਾਹਿਬ ਸਿੰਘ ਜੀ ਬੇਦੀ ਅਤੇ ਉਨ੍ਹਾਂ ਦੇ ਪਿਤਾ ਬਾਬਾ ਅਜੀਤ ਸਿੰਘ ਜੀ, ਦਸਮ ਪਿਤਾ ਦੀ ਇਸ ਬਾਣੀ ਦੇ ਗਿਆਤਾ ਜਾਣੇ ਗਏ। ਇਹੋ ਕਾਰਣ ਹੈ ਊਨਾ ਸਾਹਿਬ ਦੀ ਪਵਿੱਤਰ ਧਰਤੀ ਤੇ ਜਿਥੇ ਧੰਨ ਧੰਨ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪੂਰਨ ਅਦਬ ਸਤਿਕਾਰ ਸਹਿਤ ਪ੍ਰਕਾਸ਼ ਹੈ ਉਥੇ ਦਸਮ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਰਚਿਤ ਬਾਣੀ ਦਾ ਵੀ ਪੂਰਾ ਅਦਬ ਸਤਿਕਾਰ ਹੈ।

ਡਾ: ਹਰਭਜਨ ਸਿੰਘ ਜੀ ਦੇਹਰਾਦੂਨ ਵਾਲਿਆਂ ਦੀ ਲਿਖੀ ਹੋਈ 'ਸ੍ਰੀ ਦਸਮ ਗ੍ਰੰਥ ਸਾਹਿਬ ਕਰਤਾ ਸੰਬੰਧੀ ਵਿਵਾਦ ਦੀ ਪੁਨਰ ਸਮੀਖਿਆ' ਪੁਸਤਕ ਇਕ ਬਹੁਤ ਵੱਡਾ ਉਪਰਾਲਾ ਹੈ। ਸਤਿਗੁਰੂ ਜੀ ਨੇ ਆਪ ਪ੍ਰੇਰਨਾ ਕਰਕੇ ਸਮੇਂ ਦੀ ਲੋੜ ਮੁਤਾਬਿਕ ਇਸ ਪੁਸਤਕ ਦੀ ਸੇਵਾ ਇਨ੍ਹਾਂ ਤੋਂ ਲਈ ਹੈ। ਐਸੇ ਵਿਦਵਾਨ ਲਈ ਗੁਰੂ ਦੀ ਆਸੀਸ ਹੈ

"ਧੰਨ ਲਿਖਾਰੀ ਨਾਨਕਾ ਜਿਨਿ ਨਾਮੁ ਲਿਖਾਇਆ ਸਚੁ।"

ਨਾਲ ਹੀ ਦੂਸ਼ਿਤ ਸੋਚ ਦੇ ਅਲਪ ਹੀਣ ਬੁੱਧੀ ਵਾਲਿਆਂ ਪ੍ਰਤੀ ਸਤਿਗੁਰੂ ਦਾ ਫੁਰਮਾਨ ਹੈ

"ਕਲਮ ਜਲਉ ਸਣੁ ਮਸਵਾਣੀਐ ਕਾਗਦੁ ਭੀ ਜਲਿ ਜਾਉ॥
ਲਿਖਣ ਵਾਲਾ ਜਲਿ ਬਲਉ ਜਿਨਿ ਲਿਖਿਆ ਦੂਜਾ ਭਾਉ॥"

ਅਰਦਾਸ ਹੈ ਗੁਰੂ ਪਾਤਿਸਾਹ ਬਖ਼ਸ਼ਿਸ਼ ਕਰਨ, ਐਸੇ ਹੋਰ ਗੁਰੂ ਪਿਆਰਿਆਂ ਨੂੰ ਵੀ ਆਸੀਸ ਅਤੇ ਦ੍ਰਿੜਤਾ ਬਖ਼ਸ਼ ਕੇ ਸਚ ਤੇ ਪਹਿਰਾ ਦੇਣ ਦੀ ਜੁਗਤਿ ਅਤੇ ਤੌਫ਼ੀਕ ਝੋਲੀ ਪਾਉਣ ਜੀ।

ਦੁਨੀਆਂ ਵਿਚ ਪਾਈ ਜਾ ਰਹੀ ਭ੍ਰਾਂਤੀ ਨੂੰ ਦੂਰ ਕਰਨ ਵਿਚ ਇਹ ਪੁਸਤਕ ਸਹਾਈ ਸਿੱਧ ਹੋ ਸਕੇ, ਇਹੀ ਆਸ ਅਤੇ ਅਰਦਾਸ ਹੈ ਜੀ।

ਗੁਰੂ ਪੰਥ ਦਾ ਦਾਸ
ਬਾਬਾ ਸਰਬਜੋਤ ਸਿੰਘ ਬੇਦੀ

ੴ ਸਤਿਗੁਰ ਪ੍ਰਸਾਦਿ॥ 

ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ॥

# ਟਿਕਾਣਾ ਸੇਵਾ ਪੰਥੀ ਭਾਈ ਘਨੱਈਆ ਜੀ

ਜੀ.ਟੀ. ਰੋਡ, ਸ਼ੰਭੂ, ਤਹਿ: ਰਾਜਪੁਰਾ, ਜ਼ਿਲ੍ਹਾ ਪਟਿਆਲਾ। ਫੋਨ: 01762-265395, 94174-59532

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਲੋਂ ਰਚਿਤ ਬਾਣੀ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਨੂੰ ਸਿੱਖ ਪੰਥ ਸਦੀਆਂ ਤੋਂ ਸ਼ਰਧਾ ਭਾਵਨਾ ਤੇ ਸਤਿਕਾਰ ਨਾਲ ਸੀਸ ਝੁਕਾਉਂਦਾ ਆ ਰਿਹਾ ਹੈ। ਪਰੰਤੂ ਪਿਛਲੇ ਕੁੱਝ ਕੁ ਸਮੇਂ ਤੋਂ ਜਿਥੇ ਪੰਥ ਦੇ ਹੋਰ ਮਸਲਿਆਂ ਤੇ ਸੰਗਤਾਂ ਦੁਬਿਧਾਵਾਂ ਵਿਚ ਹਨ, ਉਥੇ ਹੁਣ ਸ੍ਰੀ ਦਸਮ ਗ੍ਰੰਥ ਸਾਹਿਬ ਸਬੰਧੀ ਵੀ ਵਾਦ-ਵਿਵਾਦ ਸ਼ੁਰੂ ਹੋ ਗਿਆ ਹੈ। ਚਾਹੀਦਾ ਤਾਂ ਇਹ ਹੈ ਕਿ ਪੰਥ ਵਾਦ-ਵਿਵਾਦ 'ਤੇ ਦੁਬਿਧਾ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਅਗਵਾਈ ਵਿਚ ਮਿਲ ਬੈਠ ਕੇ ਹੱਲ ਕਰੇ ਜਾਂ ਸ੍ਰੀ ਅਕਾਲ ਤਖ਼ਤ ਸਾਹਿਬ ਵਲੋਂ (ਲਟਕਾਉਣ ਦੀ ਬਜਾਏ) ਫ਼ੈਸਲਾ ਲੈ ਕੇ ਸੰਗਤਾਂ ਵਿਚ ਉਪਜ ਰਹੀ ਦੁਬਿਧਾ ਦੂਰ ਕੀਤੀ ਜਾਵੇ। ਪਰੰਤੂ ਅਜਿਹਾ ਹੋਵੇ ਤਾਂ ਜੇਕਰ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਪੰਥਕ ਰਾਏ ਨਾਲ ਕੋਈ ਫ਼ੈਸਲਾ ਲੈਣ ਲਈ ਅਜ਼ਾਦ ਹੋਵੇ।

ਸ੍ਰੀ ਅਕਾਲ ਤਖ਼ਤ ਸਾਹਿਬ ਵਲੋਂ ਹੁਕਮ ਹੈ ਕਿ ਕੋਈ ਸਿੱਖ ਸ੍ਰੀ ਦਸਮ ਗ੍ਰੰਥ ਸਾਹਿਬ ਸੰਬੰਧੀ ਕਿੰਤੂ-ਪਰੰਤੂ ਨਾ ਕਰੇ; ਜਿੰਨਾ ਚਿਰ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਕੋਈ ਫ਼ੈਸਲਾ ਨਹੀਂ ਹੁੰਦਾ। ਲੇਕਿਨ ਜੋ ਹੁਣ ਕਿੰਤੂ ਪਰੰਤੂ ਕਰ ਰਹੇ ਹਨ ਉਨ੍ਹਾਂ ਪ੍ਰਤੀ ਕੋਈ ਵੀ ਕਾਰਵਾਈ ਨਹੀਂ ਕੀਤੀ ਜਾ ਰਹੀ। ਭਾਵੇਂ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ਜਥੇਦਾਰ ਸਾਹਿਬ ਨਿੱਜੀ ਤੌਰ 'ਤੇ ਇਹ ਮੰਨਦੇ ਹਨ ਕਿ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੀ ਸਾਰੀ ਬਾਣੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸ੍ਵੈ-ਕ੍ਰਿਤ ਹੈ।

ਇਸ ਸਮੇਂ ਸ੍ਰੀ ਦਸਮ ਗ੍ਰੰਥ ਸਾਹਿਬ ਦੇ ਵਿਰੋਧੀ ਲਲਕਾਰ-ਲਲਕਾਰ ਕੇ ਕਹਿ ਰਹੇ ਹਨ ਕਿ ਜੇ ਕੋਈ ਸ੍ਰੀ ਦਸਮ ਗ੍ਰੰਥ ਸਾਹਿਬ ਦੇ ਹੱਕ ਵਿਚ ਹੈ ਤਾਂ ਸਾਡੇ ਨਾਲ ਸਟੇਜਾਂ, ਅਖ਼ਬਾਰਾਂ ਜਾਂ ਲਿਖਤਾਂ ਰਾਹੀਂ ਬਹਿਸ ਕਰੇ। ਇਸ ਸਮੇਂ ਪੰਥ ਦੀਆਂ ਵੱਡੀਆਂ ਧਿਰਾਂ ਵਲੋਂ ਇਸ ਚੁਣੌਤੀ ਨੂੰ ਠੱਲ ਪਾਉਣ ਦੀ ਕੋਈ ਦ੍ਰਿੜਤਾ ਭਰਪੂਰ ਹਿੰਮਤ ਨਹੀਂ ਕੀਤੀ ਗਈ। ਪਰੰਤੂ ਡਾ. ਹਰਭਜਨ ਸਿੰਘ ਦੇਹਰਾਦੂਨ ਵਾਲਿਆਂ ਨੇ 'ਸ੍ਰੀ ਦਸਮ ਗ੍ਰੰਥ ਸਾਹਿਬ ਕਰਤਾ ਸੰਬੰਧੀ ਵਿਵਾਦ ਦੀ ਪੁਨਰ ਸਮੀਖਿਆ' ਪੁਸਤਕ ਲਿਖ ਕੇ ਅਤੇ ਭਾਈ ਕਸ਼ਮੀਰ ਸਿੰਘ ਨੇ 'ਸਿੱਖ ਜਾਗੋ ਲਹਿਰ' ਵਲੋਂ ਇਸ ਨੂੰ ਪ੍ਰਚਾਰਨ ਦੀ ਜ਼ਿੰਮੇਵਾਰੀ ਲੈ ਕੇ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੇ ਵਿਰੋਧੀਆਂ ਦੀ ਚੁਣੌਤੀ ਨੂੰ ਕਬੂਲਦਿਆਂ ਹੱਥਲੀ ਪੁਸਤਕ ਲੈ ਕੇ ਪੂਰੇ ਜਾਹੋ-ਜਲਾਲ ਨਾਲ ਮੈਦਾਨ ਵਿਚ ਨਿਤਰੇ ਹਨ। ਇਸ ਲਈ ਮਨ, ਤਨ ਤੇ ਧਨ ਕਰਕੇ ਇਨਾਂ ਦਾ ਸੱਚੇ ਦਿਲੋਂ ਸਾਥ ਦੇਣਾ ਹਰ ਪੰਥਕ ਮਾਈ ਭਾਈ ਦਾ ਪੂਰਨ ਫ਼ਰਜ਼ ਬਣਦਾ ਹੈ।

ਮੇਰੀ ਅਕਾਲ ਪੁਰਖ ਸੱਚੇ ਪਿਤਾ ਦੇ ਚਰਨਾਂ ਵਿਚ ਬੇਨਤੀ ਹੈ ਅਕਾਲ ਪੁਰਖ ਇਨ੍ਹਾਂ ਦੇ ਸਿਰ ਤੇ ਮਿਹਰ ਭਰਿਆ ਹੱਥ ਰੱਖੇ ਅਤੇ ਇਹਨਾਂ ਤੋਂ ਅਜਿਹੀ ਹੋਰ ਸੇਵਾ ਲੈਣ ਲਈ ਇਨ੍ਹਾਂ ਨੂੰ ਚੜ੍ਹਦੀ ਕਲਾ ਬਖ਼ਸ਼ੇ।

ਸ਼ੁਭ ਇਛਾਵਾਂ ਨਾਲ

ਦਾਸ

ਸਹੀ/-

ਮਹੰਤ ਚਮਕੌਰ ਸਿੰਘ 'ਸੇਵਾ ਪੰਥੀ'

ੴ ਸਤਿਗੁਰ ਪ੍ਰਸਾਦਿ॥

# ਰਾੜਾ ਸਾਹਿਬ ਸੰਪਰਦਾ

ਗੁਰਦੁਆਰਾ ਕਰਮਸਰ, ਰਾੜਾ ਸਾਹਿਬ।

ਡਾ. ਹਰਭਜਨ ਸਿੰਘ ਜੀ ਪਾਸੋਂ ਪੁਸਤਕ ਰੂਪ ਵਿਚ ਸਤਿਗੁਰੂ ਦੁਆਰਾ ਲਈ ਇਹ ਸੇਵਾ:- 'ਕੂੜੁ ਬੋਲਿ ਭਉਕਣ' ਵਾਲੇ 'ਜਿਨ ਜੀਵੰਦਿਆ ਪਤਿ ਨਹੀ' ਵਾਲੀ ਜ਼ਿੰਦਗੀ *'ਜਿਉਣ'* ਵਾਲਿਆਂ ਦੇ ਮੂੰਹ 'ਤੇ ਕਰਾਰੀ ਚੋਟ

ਗੁਰੂ ਨਿੰਦਾ ਦਾ *'ਕਾਲਾ'* ਕਾਰਨਾਮਾ ਕਮਾਉਣ ਵਾਲੀਆਂ ਕਮੀਨੀਆਂ ਹਰਕਤਾਂ ਕਰਨ ਵਾਲਿਆਂ ਵਾਸਤੇ ਯੁਕਤੀ ਸੰਗਤ ਲਾਹਨਤ

*'ਭਲੋ ਭਲੋ ਰੇ ਕੀਰਤਨੀਆਂ'* ਦਾ ਰੁਤਬਾ ਠੁਕਰਾ ਕੇ ਆਪਣੇ ਆਪ ਨੂੰ *'ਦਰਸ਼ਨ'* ਦੇ ਗਿਆਤਾ ਕਹਾਉਣ ਵਾਲੇ ਢੋਂਗੀ ਦਾਰਸ਼ਨਿਕਾਂ ਦੀ ਖੋਪੜੀ ਰਾਸ ਕਰਨ ਲਈ ਸੱਚ ਦਾ ਕਰੰਟ ਅਤੇ 'ਬਿਨੁ ਗੁਣ ਗਰਬੁ' ਕਰਨ ਵਾਲੇ 'ਅਸਲਿ ਖਰ' ਗੁਰੂ ਨਿੰਦਾ ਵਿੱਚ ਹੀਂਗਦੇ ਅਤੇ ਫ਼ੋਕੇ *'ਮਾਨ'* ਵਿੱਚ ਦੁਲੱਤੇ ਮਾਰਨ ਵਾਲਿਆਂ ਦੀ ਪਿੱਠ ਉੱਤੇ ਵੱਜਣ ਵਾਲਾ ਸਲੋਤ੍ਰ ਹੈ।

'ਲੋਭ ਲਹਰਿ' ਵਿੱਚ ਹਲਕ ਕੇ 'ਹਲਕਿਓ ਸਭਹਿ ਬਿਗਾਰੇ' ਦੀਆਂ ਭੈੜੀਆਂ ਹਰਕਤਾਂ ਕਰਦੀ ਆਪਣੇ ਮਾਲਕ ਨੂੰ ਵੀ ਵੱਢ ਖਾਣ ਵਾਲੀ ਅਤੇ ਸਦਾ 'ਕੂੜੁ ਕਮਾਵਹਿ' ਵਿੱਚ ਗ਼ਲਤਾਨ *'ਦੁਸਟ ਚਉਕੜੀ'* ਨੂੰ ਵੰਗਾਰਨ ਲਈ ਸਤਿਗੁਰੂ ਜੀ ਡਾ. ਹਰਭਜਨ ਸਿੰਘ ਜੀ ਦੇਹਰਾਦੂਨ ਨੂੰ ਹੋਰ ਸਮ੍ਰਥਾ ਅਤੇ ਉਤਸ਼ਾਹ ਬਖ਼ਸ਼ਣ, ਇਹੋ ਹੀ ਦਾਸ ਦੀ ਅਰਦਾਸ ਹੈ।

ਸਹੀ/-
ਬਲਜਿੰਦਰ ਸਿੰਘ

ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ॥

# ਖਾਲਸਾ ਚੈਰੀਟੇਬਲ ਟਰੱਸਟ

ਗੁਰਮਤਿ ਵਿਦਿਆਲਾ ਜੱਥਾ ਰੰਧਾਵਾ, ਫਤਹਿਗੜ੍ਹ ਸਾਹਿਬ (ਪੰਜਾਬ)

---

ਦਾਸ ਨੂੰ ਇਹ ਜਾਣ ਕੇ ਅਤਿ ਪ੍ਰਸੰਨਤਾ ਹੋਈ ਹੈ ਕਿ ਪੰਥ ਦੇ ਮਹਾਨ ਵਿਦਵਾਨ, ਮਾਣਯੋਗ ਡਾ. ਹਰਭਜਨ ਸਿੰਘ ਦੇਹਰਾਦੂਨ ਵਾਲਿਆਂ ਨੇ ਕਲਗੀਧਰ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਮਹਾਨ ਕ੍ਰਿਤ ਸ੍ਰੀ ਦਸਮ ਗ੍ਰੰਥ ਸਾਹਿਬ ਪ੍ਰਤੀ ਕੀਤੇ ਜਾ ਰਹੇ ਕੂੜ ਪ੍ਰਚਾਰ ਨੂੰ ਠੱਲ੍ਹ ਪਾਉਣ ਲਈ 'ਸ੍ਰੀ ਦਸਮ ਗ੍ਰੰਥ ਸਾਹਿਬ ਕਰਤਾ ਸੰਬੰਧੀ ਵਿਵਾਦ ਦੀ ਪੁਨਰ ਸਮੀਖਿਆ' ਪੁਸਤਕ ਲਿਖ ਕੇ ਖਾਲਸਾ ਪੰਥ ਦੀ ਮਹਾਨ ਸੇਵਾ ਕੀਤੀ ਹੈ। ਇਸ ਕਰਕੇ ਦਾਸ ਉਨ੍ਹਾਂ ਦੀ ਚੜ੍ਹਦੀ ਕਲਾ ਲਈ ਅਕਾਲ ਪੁਰਖ ਦੇ ਚਰਨਾਂ ਵਿਚ ਬੇਨਤੀ ਕਰਦਾ ਹੈ ਅਤੇ ਉਨ੍ਹਾਂ ਦੀ ਇਸ ਪੁਸਤਕ ਨੂੰ ਸਿੱਖ ਸੰਗਤਾਂ ਤੱਕ ਪਹੁੰਚਦੀ ਕਰਨ ਲਈ ਪੂਰਾ ਤਤਪਰ ਰਹੇਗਾ।

ਗੁਰੂ ਪੰਥ ਦਾ ਦਾਸ

ਸਹੀ/-
ਹਰੀ ਸਿੰਘ
ਸੰਤ ਹਰੀ ਸਿੰਘ ਜੱਥਾ ਰੰਧਾਵਾ

# ਦੋ ਸ਼ਬਦ

ਡਾ. ਹਰਭਜਨ ਸਿੰਘ ਸਿਖ ਧਰਮ-ਦਰਸ਼ਨ ਦੇ ਉਘੇ ਵਿਦਵਾਨ ਹਨ ਅਤੇ ਇਸ ਵੇਲੇ ਸਿਖ ਸਾਹਿਤ ਵਿਚਲੇ ਸਭ ਤੋਂ ਮੁਸ਼ਕਿਲ ਕਾਰਜ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਨਿਰੁਕਤ ਦੀ ਤਿਆਰੀ ਦਾ ਕੰਮ ਕਰ ਰਹੇ ਹਨ। ਨਿਰੁਕਤ ਇਕ ਅਜਿਹਾ ਕੰਮ ਹੈ, ਜਿਸ ਵਿਚ ਲੱਗੇ ਹੋਏ ਵਿਦਵਾਨ ਨੂੰ ਸ਼ਬਦਾਂ ਦੇ ਮੂਲ ਧਾਤੂ, ਵਿਉਤਪਤੀ ਸ਼ਬਦਾਂ ਦੇ ਵਖਰੇ-ਵਖਰੇ ਰੂਪਾਂ ਦੀ ਜਾਣਕਾਰੀ ਅਤੇ ਵਿਆਕਰਣਿਕ ਨਿਯਮਾਂ ਦੀ ਪੂਰੀ ਸੂਝ ਹੁੰਦੀ ਹੈ। ਡਾ. ਹਰਭਜਨ ਸਿੰਘ ਨੇ ਪਿਛਲੇ ਪੰਜ-ਛੇ ਸਾਲਾਂ ਵਿਚ ਨਿਰੁਕਤ ਦੀਆਂ ਤਿੰਨ ਜਿਲਦਾਂ ਦਾ ਕੰਮ ਬੜੀ ਸਖ਼ਤ ਮਿਹਨਤ ਅਤੇ ਵਿਸ਼ਲੇਸ਼ਣਾਤਮਕ ਬੁਧੀ ਨਾਲ ਸਿਰੇ ਚਾੜ੍ਹਿਆ ਹੈ ਅਤੇ ਲਗਪਗ 20 ਜਿਲਦਾਂ ਦੇ ਇਸ ਪ੍ਰੋਜੈਕਟ ਨੂੰ ਇਕੱਲਿਆਂ ਹੀ ਵੇਖ ਰਹੇ ਹਨ।

ਪਿਛਲੇ 15 ਕੁ ਸਾਲਾਂ ਤੋਂ ਸਿਖ ਧਰਮ ਦੇ ਗ੍ਰੰਥਾਂ ਨਾਲ ਇਕ ਅਜੀਬ ਜਿਹੀ ਖਿਲਵਾੜ ਸ਼ੁਰੂ ਹੋ ਗਈ ਹੈ। ਇਹ ਤਾਂ ਨਹੀਂ ਕਿਹਾ ਜਾ ਸਕਦਾ ਕਿ ਇਸ ਖਿਲਵਾੜ ਪਿਛੇ ਦਰਅਸਲ ਕਿਹੜੇ ਤੱਤ ਕੰਮ ਕਰ ਰਹੇ ਹਨ, ਪਰੰਤੂ ਇੰਨਾ ਅਵੱਸ਼ ਹੈ ਕਿ ਕੁਝ ਸਿਖ ਵਿਦਵਾਨ ਅਤੇ ਰਾਗੀ ਉਨ੍ਹਾਂ ਤੱਤਾਂ ਦੇ ਅੜਿੱਕੇ ਵਿਚ ਆ ਕੇ ਇਕ ਪਾਸੇ ਤਾਂ ਸਿਖ ਸਿਧਾਂਤਾਂ ਨੂੰ ਧੁੰਦਲਾਉਣ ਦਾ ਕੰਮ ਕਰ ਰਹੇ ਹਨ ਅਤੇ ਦੂਜੇ ਪਾਸੇ ਨਾਲ ਹੀ ਨਾਲ ਸਿਖਾਂ ਦੇ ਮਨ ਵਿਚ ਵਿਵਾਦਪੂਰਨ ਸ਼ੰਕੇ ਪੈਦਾ ਕਰਕੇ ਉਨ੍ਹਾਂ ਨੂੰ ਸਿਖ ਗ੍ਰੰਥਾਂ ਤੋਂ ਅਤੇ ਧਰਮ ਦੀਆਂ ਮੂਲ-ਆਸਥਾਵਾਂ ਤੋਂ ਦੂਰ ਕਰਨ ਦਾ ਕੋਝਾ ਯਤਨ ਕਰ ਰਹੇ ਹਨ। ਇਸ ਪੁਸਤਕ ਵਿਚ ਡਾ. ਹਰਭਜਨ ਸਿੰਘ ਨੇ ਇਕ ਬੜਾ ਹੀ ਸਾਰਥਕ ਯਤਨ ਕਰਦੇ ਹੋਏ ਲੋਕਾਂ ਵਿਚ ਫੈਲਾਏ ਜਾ ਰਹੇ ਕੱਚ-ਘਰੜ ਅਤੇ ਹਾਨੀਕਾਰਕ ਵਿਚਾਰਾਂ ਨੂੰ ਜੜ੍ਹੋਂ ਹਿਲਾ ਕੇ ਪੁਟਣ ਦਾ ਅਨੂਠਾ ਕੰਮ ਕੀਤਾ ਹੈ। ਅਜੋਕੇ ਸਮੇਂ ਦੇ ਅਖੌਤੀ ਵਿਦਵਾਨਾਂ ਵਲੋਂ ਲਗਾਏ ਗਏ ਦੂਸ਼ਣਾਂ ਨੂੰ ਵੀ ਤਰਕਪੂਰਨ ਢੰਗ ਨਾਲ ਨਜਿਠਿਆ ਹੈ। ਦਸਮ ਗ੍ਰੰਥ ਦੇ ਸੰਕਲਨ ਨੂੰ ਲੈ ਕੇ ਭਾਈ ਮਨੀ ਸਿੰਘ ਦੇ ਯਤਨਾਂ ਨੂੰ ਡਾ. ਹਰਭਜਨ ਸਿੰਘ ਨੇ ਮਹਾਨ ਕਾਰਜ ਵਜੋਂ ਜਾਣਿਆ ਹੈ ਅਤੇ ਵਿਰੋਧੀ ਧਿਰ ਦੇ ਇਸ ਦੋਸ਼ ਨੂੰ ਰੱਦ ਕੀਤਾ ਹੈ ਕਿ ਅਠਾਰ੍ਹਵੀਂ ਸਦੀ ਦੇ ਅੰਤ ਤਕ ਨਾ ਤਾਂ ਦਸਮ ਗ੍ਰੰਥ ਦੀ ਕੋਈ ਬੀੜ ਮਿਲਦੀ ਸੀ ਅਤੇ ਨਾ ਹੀ ਕਿਸੇ ਸਿਖ ਸਾਹਿਤ ਦੇ ਸਾਹਿਤਕਾਰ ਨੇ ਇਸ ਬਾਣੀ ਦੇ ਸੰਕਲਨ ਦਾ ਕੋਈ ਜ਼ਿਕਰ ਕੀਤਾ ਹੈ। ਪੁਸਤਕ ਦੇ ਵਿਦਵਾਨ ਲੇਖਕ ਨੇ 1769 ਈ. ਵਿਚ ਭਾਈ ਕੇਸਰ ਸਿੰਘ ਛਿਬਰ ਦੁਆਰਾ ਰਚਿਤ ਬੰਸਾਵਲੀਨਾਮੇ ਵਿਚੋਂ ਅਨੇਕਾਂ ਤੁਕਾਂ ਲੈ ਕੇ ਇਸ ਦੂਸ਼ਨ ਨੂੰ ਝੁਠਲਾਇਆ ਹੈ।

ਛਿਬਰ ਦੇ ਬੰਸਾਵਲੀਨਾਮੇ ਵਿਚ ਦਸਮ ਗ੍ਰੰਥ ਦੇ ਭਾਈ ਮਨੀ ਸਿੰਘ ਦੁਆਰਾ ਸੰਪਾਦਿਤ ਕੀਤੇ ਜਾਣ ਅਤੇ ਇਸ ਵਿਚਲੀ ਬਾਣੀ ਗੁਰੂ ਕ੍ਰਿਤ ਹੋਣ ਦਾ ਵੀ ਪ੍ਰਮਾਣ ਪੇਸ਼ ਕੀਤਾ ਹੈ। ਅਨੇਕਾਂ

ਵਿਰੋਧਮਈ ਤਰਕਾਂ ਦੇ ਮੂਲ-ਆਧਾਰ ਡਾ. ਰਤਨ ਸਿੰਘ ਜੱਗੀ ਦੇ ਸ਼ੋਧ-ਪ੍ਰਬੰਧ ਤੋਂ ਹਵਾਲੇ ਦਿੰਦੇ ਹੋਏ ਡਾ. ਹਰਭਜਨ ਸਿੰਘ ਨੇ ਦਸਮ ਗ੍ਰੰਥ ਤੇ ਲਾਏ ਦੂਸ਼ਣਾਂ ਦਾ ਬਹੁਤ ਹੀ ਸੁੰਦਰ ਢੰਗ ਨਾਲ ਅਤੇ ਸੰਜਮਪੂਰਨ ਭਾਸ਼ਾ ਵਿਚ ਤਰਕ-ਆਧਾਰਿਤ ਜਵਾਬ ਦਿੱਤਾ ਹੈ ਅਤੇ ਨਾਲ ਹੀ ਨਾਲ ਇਸ ਵਿਚਲੀਆਂ ਬਾਣੀਆਂ ਦੇ ਸੰਨ-ਸੰਵਤਾਂ ਬਾਰੇ ਵੀ ਖੁਲ੍ਹ ਕੇ ਵਿਚਾਰ ਕੀਤੀ ਹੈ। ਡਾ. ਹਰਭਜਨ ਸਿੰਘ ਨੇ ਦਸਮ ਗ੍ਰੰਥ ਦੇ ਅਜੋਕੇ ਵਿਦਵਾਨ (ਜਿਹੜੇ ਕਿ ਮੂਲ ਰੂਪ ਵਿਚ ਹੱਡੀਆਂ ਦੇ ਡਾਕਟਰ ਹਨ) ਡਾ. ਜਸਬੀਰ ਸਿੰਘ ਮਾਨ ਦੀਆਂ ਦਸਮ ਗ੍ਰੰਥ ਬਾਰੇ ਭੁਲੇਖਾਪੂਰਨ ਟਿੱਪਣੀਆਂ ਦਾ ਵੀ ਨਿੱਠ ਕੇ ਜਵਾਬ ਦਿੱਤਾ ਹੈ। ਇਸ ਪੁਸਤਕ ਵਿਚ ਭਾਈ ਮਨੀ ਸਿੰਘ ਦੇ ਪੱਤਰ ਨੂੰ ਜਾਅਲੀ ਸਿੱਧ ਕਰਨ ਦੇ ਵਾਸਤਵਿਕ ਕਾਰਨ ਦੀ ਵੀ ਘੋਖ-ਪੜਚੋਲ ਵਿਦਵਾਨ ਲੇਖਕ ਡਾ. ਹਰਭਜਨ ਸਿੰਘ ਨੇ ਸਾਰਥਕ ਰੂਪ ਵਿਚ ਕੀਤੀ ਹੈ। ਦਰਅਸਲ ਦਸਮ ਗ੍ਰੰਥ ਬਹੁਤ ਹੀ ਉਚ-ਕੋਟੀ ਦਾ ਸਾਹਿਤਿਕ ਗ੍ਰੰਥ ਹੈ, ਜਿਸ ਵਿਚ ਅਨੇਕਾਂ ਪ੍ਰਕਾਰ ਦੇ ਛੰਦਾਂ ਅਤੇ ਅਲੰਕਾਰਾਂ ਦਾ ਉਪਯੋਗ ਹੋਇਆ ਹੈ ਅਤੇ ਥਾਂ-ਥਾਂ ਤੇ ਇਸ ਵਿਚ ਅਜਿਹੀਆਂ ਉਚ-ਕੋਟੀ ਦੀਆਂ ਬਾਣੀਆਂ ਵੀ ਹਨ, ਜਿਨ੍ਹਾਂ ਨੂੰ ਸਿਖ ਪਰੰਪਰਾ ਨੇ ਅੰਮ੍ਰਿਤ ਸੰਚਾਰ ਅਤੇ ਨਿੱਤਨੇਮ ਦੀਆਂ ਬਾਣੀਆਂ ਵਜੋਂ ਇਕ ਲੰਮੇ ਸਮੇਂ ਤੋਂ ਅਪਣਾਇਆ ਹੈ। ਮੈਨੂੰ ਇੰਵ ਲਗਦਾ ਹੈ ਕਿ ਇਸ ਗ੍ਰੰਥ ਨੂੰ ਭੰਡਣ ਦਾ ਕੰਮ ਹੀ ਇਨ੍ਹਾਂ ਵਿਦਵਾਨਾਂ ਦਾ ਮੁਖ ਉਦੇਸ਼ ਨਹੀਂ ਹੈ ; ਦਰਅਸਲ ਇਹਨਾਂ ਦੇ ਕੈਨੋਨਾਇਜੇਸ਼ਨ ਅਤੇ ਹੋਰ ਢਕਵੰਜਾਂ ਦੇ ਨਿਸ਼ਾਨੇ ਉਤੇ ਇਸ ਤੋਂ ਬਾਅਦ ਸ੍ਰੀ ਗੁਰੂ ਗ੍ਰੰਥ ਸਾਹਿਬ ਵੀ ਜਾਪਦਾ ਹੈ।

ਮੈਂ ਡਾ. ਹਰਭਜਨ ਸਿੰਘ ਦੁਆਰਾ ਇਸ ਪੁਸਤਕ ਲਿਖਣ ਤੇ ਉਨ੍ਹਾਂ ਦੀ ਨਿਰਭੈਤਾ ਅਤੇ ਮਿਹਨਤ ਦੀ ਭਰਪੂਰ ਸ਼ਲਾਘਾ ਕਰਦਾ ਹਾਂ ਅਤੇ ਆਸ ਕਰਦਾ ਹਾਂ ਕਿ ਇਸ ਪੁਸਤਕ ਨੂੰ ਪੜ੍ਹਨ ਤੋਂ ਬਾਅਦ ਪਾਠਕ-ਜਨ ਸਮਝ ਜਾਣਗੇ ਕਿ ਸ੍ਰੀ ਦਸਮ ਗ੍ਰੰਥ ਨੂੰ ਹੋਰ ਵੀ ਨਿਸ਼ਠਾਪੂਰਵਕ ਵਾਚਣ ਦਾ ਯਤਨ ਕੀਤਾ ਜਾਣਾ ਚਾਹੀਦਾ ਹੈ।

ਡਾ. ਜੋਧ ਸਿੰਘ
ਐਡੀਟਰ-ਇਨ-ਚੀਫ
ਪ੍ਰੋ. ਹਰਬੰਸ ਸਿੰਘ ਸਿੱਖ ਵਿਸ਼ਵਕੋਸ਼ ਵਿਭਾਗ
ਪੰਜਾਬੀ ਯੂਨੀਵਰਸਿਟੀ, ਪਟਿਆਲਾ

# ਪ੍ਰਸਤਾਵਨਾ

ਸਿਖ ਧਰਮ-ਅਵਲੰਬੀਆਂ ਵਾਸਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਬਾਅਦ 'ਸ੍ਰੀ ਦਸਮ ਗ੍ਰੰਥ' ਦੂਜਾ ਅਤਿ-ਸਤਿਕਾਰਤ ਗ੍ਰੰਥ ਹੈ, ਜਿਸ ਦੀਆਂ ਬਾਣੀਆਂ ਦਾ ਪਾਠ, ਗਾਇਨ ਆਦਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ-ਕਾਲ ਤੋਂ ਹੀ ਬਹੁਤ ਸ਼ਰਧਾ ਅਤੇ ਪਿਆਰ ਸਹਿਤ ਕੀਤਾ ਜਾਂਦਾ ਰਿਹਾ ਹੈ। ਇਸ ਦਾ ਪਹਿਲਾ ਪ੍ਰਚਲਿਤ ਨਾਮ 'ਬਚਿਤ੍ਰ ਨਾਟਕ' ਰਿਹਾ ਹੈ, ਕਿਉਂਕਿ ਇਸ ਦੇ ਵਡੇ ਭਾਗ ਦੀਆਂ ਬਾਣੀਆਂ ਇਸੇ ਵਿਸ਼ਾਲ ਸਿਰਲੇਖ ਹੇਠ ਅੰਕਿਤ ਕੀਤੀਆਂ ਹੋਈਆਂ ਹਨ। ਮਗਰੋਂ ਇਸ ਨੂੰ 'ਦਸਵੇਂ ਪਾਤਸ਼ਾਹ ਦਾ ਗ੍ਰੰਥ' ਆਖਿਆ ਜਾਣ ਲਗ ਪਿਆ, ਜੋ ਹੌਲੀ-ਹੌਲੀ 'ਸ੍ਰੀ ਦਸਮ ਗ੍ਰੰਥ' ਪ੍ਰਸਿਧ ਹੋ ਗਿਆ। ਇਸ ਗੱਲ ਵਿਚ ਕੋਈ ਸੰਦੇਹ ਨਹੀਂ ਕਿ ਦਸਵੇਂ ਪਾਤਸ਼ਾਹ ਨੇ ਗੁਰੁਤਾ ਗੱਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਪ੍ਰਦਾਨ ਕੀਤੀ ਸੀ ਅਤੇ ਗੁਰੂ-ਪਦ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਸਤੇ ਹੀ ਵਰਤਿਆ ਜਾ ਸਕਦਾ ਹੈ। ਫਿਰ ਵੀ ਅਠਾਰਵੀਂ ਅਤੇ ਉਨੀਵੀਂ ਸਦੀ ਵਿਚ ਸ੍ਰੀ ਦਸਮ ਗ੍ਰੰਥ ਸਾਹਿਬ ਦਾ ਪ੍ਰਕਾਸ਼ ਬਿਨਾ ਕਿਸੇ ਕਿੰਤੂ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਨਾਲ ਕੀਤਾ ਰਿਹਾ ਜਾਂਦਾ ਹੈ, ਹਾਲਾਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਗੁਰੁਤਾ ਅਤੇ ਪ੍ਰਾਥਮਿਕਤਾ ਦਾ ਵਿਚਾਰ ਕਦੇ ਵੀ ਸ਼ਿਥਿਲ (ਕਮਜ਼ੋਰ) ਨਹੀਂ ਹੋਇਆ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਉਚਤਾ ਅਤੇ ਪ੍ਰਾਥਮਿਕਤਾ ਨੂੰ ਧਿਆਨ ਵਿਚ ਰਖ ਕੇ ਹੀ ਪੰਥ ਵਲੋਂ ਸ੍ਰੀ ਦਸਮ ਗ੍ਰੰਥ ਦੇ *1428* ਅੰਕ ਪ੍ਰਵਾਣ ਕੀਤੇ ਗਏ ਹਨ, ਜੋ ਗਿਣਤੀ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਨਾਲੋਂ ਘਟ ਹਨ। ਇਸ ਪਾਵਨ ਗ੍ਰੰਥ ਵਿਚ ਹੇਠ ਲਿਖੀਆਂ ਬਾਣੀਆਂ ਸੰਗ੍ਰਹਿਤ ਹਨ-

*1.* ਜਾਪੁ ਸਾਹਿਬ : *199* ਪਦਾਂ ਦੀ ਇਹ ਅਤਿ ਅਹਿਮ ਰਚਨਾ ਸਿਖ ਦੇ ਵਿਅਕਤੀਗਤ ਨਿਤਨੇਮ ਦੀਆਂ ਬਾਣੀਆਂ ਵਿਚ ਸ਼ਾਮਿਲ ਕੀਤੀ ਗਈ ਹੈ। ਇਸ ਵਿਚ *10* ਪ੍ਰਕਾਰ ਦੇ ਛੰਦ ਵਰਤੇ ਗਏ ਹਨ। 'ਜਾਪੁ ਸਾਹਿਬ' ਵਿਚ ਪਰਮੇਸ਼ਰ ਦੇ 'ਕਰਮ ਨਾਵਾਂ' ਦਾ ਵਿਵਰਣ ਮਿਲਦਾ ਹੈ। ਇਸ ਵਿਚ ਸੰਸਕ੍ਰਿਤ ਅਤੇ ਫ਼ਾਰਸੀ ਮੂਲ ਦੇ ਸ਼ਬਦਾਂ ਦੀ ਅਤੀ ਸੁੰਦਰ ਵਰਤੋਂ ਕੀਤੀ ਗਈ ਹੈ।

*2.* ਅਕਾਲ ਉਸਤਤਿ : ਸ੍ਰੀ ਦਸਮ ਗ੍ਰੰਥ ਦੀ ਦੂਜੀ ਬਾਣੀ ਅਕਾਲ ਉਸਤਤਿ ਹੈ, ਜਿਸ ਦੇ *271½* ਛੰਦਾਂ ਵਿਚ ਅਕਾਲ-ਪੁਰਖ਼ ਦੀ ਮਹਿਮਾ ਕੀਤੀ ਗਈ ਹੈ। ਕੁਦਰਤ ਦੇ

ਹਰ ਅੰਗ ਵਿਚ ਉਸ ਦਾ ਵਿਸਤਾਰ ਦਰਸਾਇਆ ਗਿਆ ਹੈ। ਕਰਮ-ਕਾਂਡ ਵਿਚ ਲਿਪਤ ਲੋਕਾਂ ਦੀ ਨਿਖੇਧੀ ਅਤੇ ਆਦਿ-ਸ਼ਕਤੀ ਦੀ ਪ੍ਰਸ਼ੰਸਾ ਕੀਤੀ ਗਈ ਹੈ। ਇਹ ਬਾਣੀ ਦ੍ਵੈਤ ਅਤੇ ਅਦ੍ਵੈਤ ਦਾ ਸੁੰਦਰ ਸੰਮਿਸ਼੍ਰਣ ਹੈ, ਪਰ ਇਸ ਦਾ ਅਸਲ ਪ੍ਰਯੋਜਨ ਪੂਰਨ ਅਦ੍ਵੈਤਵਾਦੀ ਹੈ। ਭਾਵੇਂ ਇਸ ਬਾਣੀ ਦਾ ਨਾਮ 'ਅਕਾਲ ਉਸਤਤਿ' ਹੈ, ਫਿਰ ਵੀ ਪਹਿਲੇ ਹੀ ਪਦਾਂ ਵਿਚ 'ਕਾਲ ਪੁਰਖ਼' ਦਾ ਪ੍ਰਵੇਸ਼ ਪ੍ਰਭਾਵਕਾਰੀ ਤਰੀਕੇ ਨਾਲ ਹੁੰਦਾ ਹੈ। 'ਜਾਪੁ ਸਾਹਿਬ' ਵਿਚ ਵਰਣਿਤ ਪ੍ਰਭੂ ਦਾ ਕਾਲ ਰੂਪ ਇਸ ਰਚਨਾ ਵਿਚ ਹੋਰ ਗੰਭੀਰਤਾ ਗ੍ਰਹਿਣ ਕਰਦਾ ਹੈ। ਇਸ ਵਿਚ ਆਏ *10* (ਤ੍ਵਪ੍ਰਸਾਦਿ) ਸਵਈਏ ਨਿਤਨੇਮ ਦੀਆਂ ਬਾਣੀਆਂ ਵਿਚ ਸ਼ਾਮਿਲ ਕੀਤੇ ਗਏ ਹਨ। ਅੰਤਲੇ ਭਾਗ ਵਿਚ ਆਤਮਾ ਵਿਸ਼ਯਕ ਕੁਝ ਮਹਤਵ-ਪੂਰਨ ਪ੍ਰਸ਼ਨ ਹਨ।

*3.* ਬਚਿਤ੍ਰ ਨਾਟਕ (ਆਤਮ-ਕਥਾ) : *14* ਅਧਿਆਇ ਵਿਚ ਵੰਡੀ ਅਤੇ *471* ਪਦਾਂ ਵਿਚ ਵਿਸਤ੍ਰਿਤ ਹੋਈ ਸ੍ਰੀ ਦਸਮ ਗ੍ਰੰਥ ਦੀ ਇਸ ਤੀਜੀ ਮਹਤਵਸ਼ਾਲੀ ਬਾਣੀ ਨੂੰ ਗੁਰੂ ਜੀ ਦੀ ਆਤਮ-ਕਥਾ ਵੀ ਕਿਹਾ ਜਾਂਦਾ ਹੈ, ਕਿਉਂਕਿ ਇਸ ਵਿਚ ਉਨ੍ਹਾਂ ਦੇ ਜੀਵਨ ਦੇ ਪਹਿਲੇ ਭਾਗ ਦੀਆਂ ਕੁਝ ਮਹਤਵ-ਪੂਰਨ ਘਟਨਾਵਾਂ ਦਾ ਉਲੇਖ ਹੋਇਆ ਹੈ। ਇਸ ਵਿਚ ਸ੍ਰੀ ਗੁਰੂ ਜੀ ਦੀ ਵੰਸ਼-ਪਰੰਪਰਾ, ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਪ੍ਰਵਾਹਿਤ ਗੁਰੂ-ਪਰੰਪਰਾ, ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ, ਗੁਰੂ ਜੀ ਦੇ ਜਗਤ ਵਿਚ ਆਉਣ ਦਾ ਪ੍ਰਯੋਜਨ, ਭੰਗਾਣੀ ਨਦੌਨ ਹੁਸੈਨੀ ਆਦਿ ਯੁਧਾਂ ਤੋਂ ਸ਼ਾਹਜ਼ਾਦੇ ਮੁਅੱਜ਼ਮ ਦੇ ਆਗਮਨ ਤਕ ਦੀਆਂ ਇਤਿਹਾਸਿਕ ਘਟਨਾਵਾਂ ਦਾ ਵਿਵਰਣ ਦਿਤਾ ਗਿਆ ਹੈ। ਆਰੰਭ ਵਿਚ ਪ੍ਰਭੂ-ਮਹਿਮਾ ਮਗਰੋਂ ਪਰਮੇਸ਼ਰ ਦੁਆਰਾ ਸ੍ਰਿਸ਼ਟੀ ਦੇ ਵਿਸਤਾਰ ਦਾ ਜ਼ਿਕਰ ਕਰਦਿਆਂ ਬੇਦੀ ਅਤੇ ਸੋਢੀ ਕੁਲ ਦਾ ਵਰਣਨ ਕੀਤਾ ਗਿਆ ਹੈ। ਇਹ ਸਮੁਚੇ ਬਚਿਤ੍ਰ ਨਾਟਕ ਦੀ ਭੂਮਿਕਾ ਵੀ ਕਹੀ ਜਾ ਸਕਦੀ ਹੈ, ਜਿਸ ਦਾ ਅਸਲ ਮਕਸਦ ਯੁਧ-ਚਿਤ੍ਰਣ ਹੈ, ਜੋ ਅਗੇ ਚਲ ਕੇ ਸਾਰੀਆਂ ਅਵਤਾਰ ਕਥਾਵਾਂ ਅਤੇ ਦੇਵੀ-ਕੌਤਕਾਂ ਦਾ ਮੂਲ-ਆਧਾਰ ਹੈ। ਇਸ ਦੇ ਆਰੰਭਿਕ ਪਦ 'ਨਮਸਕਾਰ ਸ੍ਰੀ ਖੜਗ ਕੋ ਕਰੌ ਸੁ ਹਿਤੁ ਚਿਤ ਲਾਇ। ਪੂਰਨ ਕਰੋ ਗਿਰੰਥ ਇਹ ਤੁਮ ਮੁਹਿ ਕਰਹੁ ਸਹਾਇ' ਤੋਂ ਬਾਅਦ 'ਸ੍ਰੀ ਕਾਲ ਜੀ ਕੀ ਉਸਤਤਿ' ਲਿਖ ਕੇ ਸੂਚਨਾ ਦਿੱਤੀ ਗਈ ਹੈ ਕਿ 'ਅਕਾਲ ਉਸਤਤਿ' ਵਿਚ ਅਕਾਲ ਦੀ ਮਹਿਮਾ ਮਗਰੋਂ ਹੁਣ ਅਗਲੀਆਂ ਰਚਨਾਵਾਂ ਵਿਚ 'ਕਾਲ ਪੁਰਖ਼' ਦੀ ਮਹਿਮਾ ਦਾ ਵਿਸਤਾਰ ਹੋਵੇਗਾ। ਇਸ ਤੋਂ ਇਹ ਵੀ ਸਪਸ਼ਟ ਹੋ ਗਿਆ ਕਿ 'ਕਾਲ ਪੁਰਖ਼' ਪ੍ਰਭੂ ਦਾ ਉਹ ਇਤਿਹਾਸਿਕ ਸਰੂਪ ਹੈ, ਜਿਸ ਦੇ ਕੌਤਕ ਦੈਵੀ-ਪੁਰਖਾਂ ਰਾਹੀਂ ਜਗਤ ਵਿਚ ਪ੍ਰਗਟ ਹੁੰਦੇ ਹਨ। ਵਾਸਤਵ ਵਿਚ ਸਾਰੇ ਅਵਤਾਰ 'ਕਾਲ ਪੁਰਖ਼' ਦੇ ਕਾਲਿਕ ਪ੍ਰਗਟਾਵੇ ਹਨ ਅਤੇ ਇਨ੍ਹਾਂ ਸਾਰੀਆਂ ਅਵਤਾਰੀ ਹਸਤੀਆਂ ਦੀ ਸਮੂਹ

ਸਮਰਥਾ ਅਤੇ ਕ੍ਰਿਆਸ਼ੀਲਤਾ ਦਾ ਮੂਲ-ਕੇਂਦਰ 'ਕਾਲ-ਪਰਮੇਸ਼ਰ' ਹੈ। ਇੰਞ ਅਵਤਾਰ 'ਅਕਾਲ ਪੁਰਖ਼' ਨਾ ਹੋ ਕੇ ਕਾਲ ਦੀਆਂ ਸੀਮਾਵਾਂ ਵਿਚ ਸਿਮਟ ਜਾਂਦੇ ਹਨ। ਗੁਰੂ ਦੀ ਸਥੂਲ ਕਾਇਆ ਵੀ ਦਿਵਯ-ਸ਼ਕਤੀ ਦੀ ਦੈਵੀ-ਸਤਾ ਦਾ ਇਕ ਕਾਲ-ਅਧੀਨ ਪ੍ਰਗਟਾਵਾ ਹੈ, ਜਿਸ ਕਾਰਨ ਸ੍ਰੀ ਗੁਰੂ ਜੀ ਆਪਣੇ ਨਾਲ 'ਕਾਲ' ਪਦ ਵਰਤ ਲੈਣ ਤਾਂ ਬਿਨਾ ਗੰਭੀਰ ਚਿੰਤਨ ਦੇ ਅਲਪਗਤਾ ਵਿਚ ਹੈਰਾਨ ਹੋ ਕੇ ਕਿੰਤੂ ਕਰਨਾ ਉਚਿਤ ਨਹੀਂ। ਪੂਰਬਲੇ ਅਵਤਾਰਾਂ ਤੋਂ ਪਹਿਲਾਂ ਗੁਰੂ ਜੀ ਦੀ ਆਪਣੀ ਜੀਵਨ ਕਥਾ ਇਸ ਤਰਫ਼ ਸੰਕੇਤ ਕਰਦੀ ਹੈ ਕਿ ਗੁਰੂ ਜੀ ਦੀਆਂ ਰਚਨਾਵਾਂ ਦਾ ਕੇਂਦਰ-ਬਿੰਦੂ ਸਮਕਾਲੀ ਪ੍ਰਸਥਿਤੀਆਂ ਹਨ।

*4.* ਚੰਡੀ ਚਰਿਤ੍ਰ (ਉਕਤਿ ਬਿਲਾਸ) : ਬਚਿਤ੍ਰ ਨਾਟਕ ਦੇ ਅੰਤ ਵਿਚ ਗੁਰੂ ਜੀ ਨੇ ਕੁਝ ਮਹਤਵ-ਪੂਰਨ ਪੁਰਾਣ-ਪੁਰੁਖ਼ਾਂ ਦੇ ਚਰਿਤ੍ਰ ਲਿਖਣ ਦੀ ਗੱਲ ਕਰ ਕੇ ਨਾਲ ਹੀ ਕਹਿ ਦਿੱਤਾ ਸੀ ਕਿ ਉਹ ਪੁਰਖ਼ਾਂ ਦੇ ਕੌਤਕ ਲਿਖਣ ਤੋਂ ਪਹਿਲਾਂ ਦੇਵੀ ਦੇ ਕੌਤਕ ਲਿਖ ਰਹੇ ਹਨ। ਇਸਤ੍ਰੀ ਜਾਤੀ ਦਾ ਇਹ ਬਹੁਤ ਉਚਾ ਸਨਮਾਨ ਹੈ। ਇਸੇ ਆਸ਼ੇ ਅਧੀਨ ਉਨ੍ਹਾਂ ਨੇ 'ਚੰਡੀ ਚਰਿਤ੍ਰ (ਉਕਤਿ ਬਿਲਾਸ)' ਦੀ ਸਿਰਜਨਾ ਕੀਤੀ, ਜੋ ਅਠ ਅਧਿਆਇ ਵਿਚ ਪਸਰੀ *233* ਪਦਾਂ ਦੀ ਰਚਨਾ ਹੈ। ਇਸ ਚਰਿਤ੍ਰ ਨਾਲ 'ਉਕਤਿ ਬਿਲਾਸ' ਲਿਖ ਕੇ ਇਹ ਸੰਕੇਤ ਦੇ ਦਿਤਾ ਹੈ ਕਿ ਇਸ ਰਚਨਾ ਵਿਚ ਕੇਵਲ ਕਿਸੇ ਪੌਰਾਣਿਕ ਦੇਵੀ ਦੇ ਕੌਤਕਾਂ ਦਾ ਹੀ ਵਰਣਨ ਨਹੀਂ, ਬਲਕਿ ਇਹ ਚੰਡੀ ਕਵੀ ਦੀਆਂ ਆਪਣੀਆਂ ਯੁਕਤੀਆਂ ਦੇ ਅਨੁਕੂਲ ਹੈ। ਪੌਰਾਣਿਕ ਅਵਤਾਰ-ਕਥਾਵਾਂ ਦੀ ਪ੍ਰਸਤੁਤੀ ਵਾਂਗ ਇਹ ਦੇਵੀ-ਕਥਾ ਵੀ ਪ੍ਰਸਥਿਤੀਆਂ ਅਨੁਸਾਰ ਕਲਪਿਤ ਕੀਤੀ ਗਈ ਹੈ, ਕਿਉਂਕਿ ਗੁਰੂ ਜੀ ਦਾ ਆਸ਼ਾ ਕਿਸੇ ਅਦ੍ਰਿਸ਼ਟ ਦੇਵੀ ਦੀ ਪੂਜਾ ਦ੍ਰਿੜ੍ਹ ਕਰਵਾਉਣਾ ਨਹੀਂ, ਸਗੋਂ ਇਸ ਦੇਵੀ-ਬਲ ਨੂੰ ਸਮੁਚੀ ਇਸਤ੍ਰੀ ਜਾਤੀ ਵਿਚ ਵਿਦਮਾਨ ਦਸ ਕੇ ਨਾਰੀ-ਉਥਾਨ ਸੁਨਿਸ਼ਚਿਤ ਕਰਨਾ ਹੈ। ਇਹੀ ਕਾਰਨ ਹੈ ਕਿ ਇਸ ਚੰਡੀ-ਕਥਾ ਦੇ ਰਚਨਾਕਾਰ ਨੇ ਆਰੰਭ ਵਿਚ ਆਦਿ, ਅਪਾਰ, ਅਲੇਖ, ਅਭੇਖ, ਅਨੰਤ, ਅਲਖ ਅਤੇ ਅਨਾਸ ਪ੍ਰਭੂ ਅਗੇ ਬੇਨਤੀ ਕਰਦਿਆਂ ਕਿਹਾ ਹੈ- ਕ੍ਰਿਪਾ ਸਿੰਧੁ ਤੁਮਰੀ ਕ੍ਰਿਪਾ ਜੋ ਕਛੁ ਮੋ ਪਰਿ ਹੋਇ। ਰਚੋ ਚੰਡਿਕਾ ਕੀ ਕਥਾ ਬਾਣੀ ਸੁਭ ਸਭ ਹੋਇ। ਉਨ੍ਹਾਂ ਨੇ ਜਗਤ ਨੂੰ ਤਾਰਨ ਵਾਲੀ, ਵੈਰੀਆਂ ਦਾ ਸੰਹਾਰ ਕਰਨ ਵਾਲੀ ਦੇਵੀ, ਵਿਸ਼ਨੂ ਦੀ ਸ਼ਕਤੀ ਲਛਮੀ ਅਤੇ ਸ਼ਿਵ ਦੀ ਸ਼ਕਤੀ ਪਾਰਬਤੀ ਪਰਮੇਸ਼ਰ ਨੂੰ ਆਖਿਆ ਹੈ, ਯਥਾ-

ਤਾਰਨ ਲੋਕ ਉਧਾਰਨ ਭੂਮਹਿ ਦੈਤ ਸੰਘਾਰਨ ਚੰਡਿ ਤੁਹੀ ਹੈ।
ਕਾਰਨ ਈਸ ਕਲਾ ਕਮਲਾ ਹਰਿ ਅਦ੍ਰਸੁਤਾ ਜਹ ਦੇਖੋ ਉਹੀ ਹੈ।

ਅਰਥਾਤ ਹੇ ਹਰੀ ! ਲੋਕਾਂ ਨੂੰ ਤਾਰਨ ਵਾਲੀ, ਪ੍ਰਿਥਵੀ ਦਾ ਉਧਾਰ ਕਰਨ ਵਾਲੀ

ਅਤੇ ਰਾਕਸ਼ਾਂ ਨੂੰ ਮਾਰਨ ਵਾਲੀ ਚੰਡੀ ਤੂੰ ਆਪ ਹੀ ਹੈਂ। ਵਿਸ਼ਨੂ ਦੀ ਸ਼ਕਤੀ ਲਛਮੀ ਅਤੇ ਸ਼ਿਵ ਦੀ ਸ਼ਕਤੀ ਪਾਰਬਤੀ ਵਿਚ ਜਿਥੇ ਵੀ ਵੇਖਦਾ ਹਾਂ, ਉਹੋ (ਪ੍ਰਭੂ ਵਿਆਪਕ ਹੋਇਆ) ਹੈ।

*5.* ਚੰਡੀ ਚਰਿਤ੍ਰ *2* : *262* ਪਦਾਂ ਦੀ ਇਹ ਰਚਨਾ 'ਮਾਰਕੰਡੇ ਪੁਰਾਣ' ਦੇ 'ਦੁਰਗਾ ਸਪਤਸ਼ਤੀ' 'ਤੇ ਆਧਾਰਿਤ ਹੈ। ਮੁਖ ਤੌਰ ਤੇ ਦੇਵੀ ਦੇ ਦੈਤਾਂ ਨਾਲ ਯੁਧਾਂ ਦਾ ਵਰਣਨ ਕੀਤਾ ਗਿਆ ਹੈ।

*6.* ਵਾਰ ਦੁਰਗਾ ਕੀ : ਇਸ ਦਾ ਪ੍ਰਚਲਿਤ ਨਾਮ 'ਚੰਡੀ ਦੀ ਵਾਰ' ਹੈ, ਪਰ ਇਸ ਨੂੰ 'ਭਗਉਤੀ ਦੀ ਵਾਰ' ਵੀ ਕਹਿ ਲਿਆ ਜਾਂਦਾ ਹੈ, ਜਿਹਾ ਕਿ ਹੁਣ ਇਸ ਦੇ ਸਿਰਲੇਖ ਵਿਚ ਹੀ ਸੂਚਿਤ ਕੀਤਾ ਹੋਇਆ ਹੈ। *55* ਪਦਾਂ ਦੀ ਇਹ ਰਚਨਾ ਗੂੜ੍ਹ ਪੰਜਾਬੀ ਬੋਲੀ ਵਿਚ ਰਚਿਤ ਹੋਈ ਹੈ। ਇਸ ਦੇ ਆਰੰਭ ਵਿਚ ਦਸਵੇਂ ਪਾਤਸ਼ਾਹ ਜੀ ਦੁਆਰਾ ਸ਼੍ਰੀ ਗੁਰੂ ਨਾਨਕ ਦੇਵ ਜੀ ਦੀਆਂ ਨੌਂ ਪਾਤਸ਼ਾਹੀਆਂ ਦੀ ਆਰਾਧਨਾ ਕੀਤੀ ਹੋਈ ਹੈ, ਜਿਸ ਤੋਂ ਇਸ ਦੇ ਕਵਿ-ਰਚਿਤ ਹੋਣ ਦਾ ਭਰਮ ਦੂਰ ਹੋ ਜਾਂਦਾ ਹੈ, ਕਿਉਂਕਿ ਜੇ ਕਿਸੇ ਕਵੀ ਦੀ ਰਚਨਾ ਹੁੰਦੀ ਤਾਂ ਉਸ ਨੇ ਦਸ ਪਾਤਸ਼ਾਹੀਆਂ ਦੀ ਆਰਾਧਨਾ ਕਰਨੀ ਸੀ। ਕੁਝ ਲੋਕ ਅਜਿਹੀ ਬੇਤੁਕੀ ਗੱਲ ਵੀ ਕਰ ਦੇਂਦੇ ਹਨ ਕਿ ਇਸ ਦੇ ਸਿਰਲੇਖ ਵਿਚ ਆਇਆ 'ਪਾਤਸਾਹੀ *10'* ਕਵੀ ਦਾ ਮੰਗਲ ਹੈ, ਪਰ ਇੰਵ ਤਾਂ 'ਜਾਪੁ ਸਾਹਿਬ' ਵੀ ਕਵੀ ਦੀ ਰਚਨਾ ਸਿਧ ਹੋ ਜਾਂਦਾ ਹੈ। ਸੋ ਇਹ ਇਕ ਭ੍ਰਾਮਿਕ ਵਿਚਾਰ ਹੈ। ਇਸ ਦੇ 'ਸਿਰਖੰਡੀ ਛੰਦ' ਦਾ ਵਿਸ਼ੇਸ਼ ਪ੍ਰਭਾਵ ਰਚਨਾ ਦੇ ਕਾਵਿ-ਰਸ ਦੀ ਸਿਖਰ ਮੰਨਿਆ ਜਾ ਸਕਦਾ ਹੈ।

*7.* ਗਿਆਨ ਪ੍ਰਬੋਧ : *336* ਪਦਾਂ ਦੀ ਇਹ ਰਚਨਾ ਸੁਤੰਤਰ ਪ੍ਰਕ੍ਰਿਤੀ ਦੀ ਹੈ। ਇਸ ਵਿਚ ਕਈ ਗੰਭੀਰ ਪ੍ਰਸ਼ਨ ਅਤੇ ਉਨ੍ਹਾਂ ਦੇ ਉਤਰ ਉਲਿਖਿਤ ਹੋਏ ਹਨ।

*8.* ਚੌਬੀਸ ਅਵਤਾਰ : ਇਸ ਵਿਸਤ੍ਰਿਤ ਰਚਨਾ ਵਿਚ ਮਛ, ਕਛ, ਨਰ-ਨਾਰਾਇਣ, ਮੋਹਿਨੀ, ਵਾਰਾਹ, ਨਰਸਿੰਘ, ਵਾਮਨ (ਬਾਵਨ), ਪਰਸ਼ੁਰਾਮ, ਬ੍ਰਹਮਾ, ਰੁਦ੍ਰ, ਜਲੰਧਰ, ਵਿਸ਼ਨੂ, ਸ਼ੇਸ਼ਸਈ, ਅਰਿਹੰਤ ਦੇਵ, ਮਨੁ ਰਾਜਾ, ਧਨੰਤਰ ਬੈਦ, ਸੂਰਜ, ਚੰਦ੍ਰਮਾ, ਰਾਮ, ਕ੍ਰਿਸ਼ਨ, ਨਰ, ਬੁਧ ਅਤੇ ਕਲਕਿ ਅਵਤਾਰਾਂ ਦੇ ਪ੍ਰਸੰਗ ਲਿਖੇ ਗਏ ਹਨ। ਮੁਖ ਰੁਚੀ ਯੁਧ-ਪ੍ਰਸੰਗਾਂ ਦੀ ਸਿਰਜਣਾ ਹੀ ਰਹੀ ਹੈ। ਕ੍ਰਿਸ਼ਨਾਵਤਾਰ ਸਭ ਤੋਂ ਲੰਬੀ ਰਚਨਾ ਹੈ। ਸਰਵ-ਪ੍ਰਥਮ ਅਵਤਾਰਵਾਦ ਪ੍ਰਤੀ ਅਵਿਸ਼ਵਾਸ ਪ੍ਰਗਟ ਕੀਤਾ ਗਿਆ ਹੈ। ਕ੍ਰਿਸ਼ਨਾਵਤਾਰ ਦੇ ਅੰਤ ਵਿਚ ਇਹ ਲਿਖ ਕੇ- ਦਸਮ ਕਥਾ ਭਗੌਤ ਕੀ ਭਾਖਾ ਕਰੀ ਬਨਾਇ॥ ਅਵਰ ਬਾਸਨਾ ਨਾਹਿ ਪ੍ਰਭ ਧਰਮ ਜੁਧ ਕੇ ਚਾਇ- ਅਵਤਾਰ ਕਥਾਵਾਂ ਦੀ ਉਪਯੋਗਿਤਾ ਨੂੰ ਸੀਮਿਤ ਕਰ ਦਿਤਾ ਗਿਆ ਹੈ। ਭਾਵੇਂ ਇਨ੍ਹਾਂ ਅਵਤਾਰ-ਕੌਤਕਾਂ ਦਾ

ਬਾਹਰਲਾ ਖੋਲ ਪੌਰਾਣਿਕ ਹੀ ਦਿਸਦਾ ਹੋਵੇ, ਵਾਸਤਵ ਵਿਚ ਰਚਨਾਕਾਰ ਨੇ ਆਪਣੇ ਪ੍ਰਯੋਜਨ ਨੂੰ ਸਾਹਮਣੇ ਰਖ ਕੇ ਇਨ੍ਹਾਂ ਪ੍ਰਸੰਗਾਂ ਨੂੰ ਅਸਲੋਂ ਨਵੀਨ ਰੂਪ ਦੇ ਦਿੱਤਾ ਹੈ।

*9.* ਉਪਾਵਤਾਰ : ਇਸ ਕ੍ਰਿਤੀ ਦੇ ਦੋ ਭਾਗ ਹਨ- ਬ੍ਰਹਮਾਵਤਾਰ ਅਤੇ ਰੁਦ੍ਰਾਵਤਾਰ। ਅਗੇ ਬ੍ਰਹਮਾ ਦੇ ਅਵਤਾਰਾਂ ਵਿਚ ਬਾਲਮੀਕ, ਕਸ਼ਯਪ, ਸ਼ੁਕ੍ਰ, ਬ੍ਰਹਸਪਤੀ, ਬਿਆਸ, ਸਾਸਤ੍ਰੋਧਾਰਕ, ਕਾਲੀਦਾਸ ਦਾ ਵਰਣਨ ਮਿਲਦਾ ਹੈ ਅਤੇ ਰੁਦ੍ਰ ਦੇ ਦੋ ਅਵਤਾਰ- ਦੱਤਾਤ੍ਰੇਯ ਅਤੇ ਪਾਰਸਨਾਥ ਦਰਸਾਏ ਗਏ ਹਨ। ਇਹ ਸਾਰੀ ਵਿਵਸਥਾ ਪੁਰਾਣਾਂ ਦੇ ਅਵਤਾਰ-ਪ੍ਰਬੰਧ ਤੋਂ ਭਿੰਨ ਹੈ। ਇਹ ਗੱਲ ਧਿਆਨ ਦੇਣ ਵਾਲੀ ਹੈ ਕਿ ਅਵਤਾਰ-ਕਥਾਵਾਂ ਵਿਚ ਅਵੈਦਿਕ-ਸ਼ਿਵ ਨੂੰ ਕੋਈ ਸਥਾਨ ਨਹੀਂ ਦਿੱਤਾ ਗਿਆ, ਉਸ ਨੂੰ ਕੇਵਲ ਵੈਦਿਕ ਦੇਵ 'ਰੁਦ੍ਰ' ਦੇ ਰੂਪ ਵਿਚ ਹੀ ਪ੍ਰਸਤੁਤ ਕੀਤਾ ਹੈ, ਜਿਸ ਦਾ ਭਾਵ ਹੈ ਕਿ ਇਸ ਧਰਮ ਗ੍ਰੰਥ ਦੇ ਆਲੋਚਕਾਂ ਦਾ ਇਹ ਮੱਤ ਸਰਵਥਾ ਬੇ-ਬੁਨਿਆਦ ਹੈ ਕਿ ਸ੍ਰੀ ਦਸਮ ਗ੍ਰੰਥ ਦਾ 'ਕਾਲ ਪੁਰਖ' ਤਾਂਤ੍ਰਿਕ ਮੱਤਾਂ ਦੇ 'ਮਹਾਕਾਲ' ਨਾਲ ਮਿਲਦਾ ਹੈ, ਕਿਉਂਕਿ ਤਾਂਤ੍ਰਿਕ ਮਹਾਕਾਲ ਅਵੈਦਿਕ-ਸ਼ਿਵ ਦੇ ਸਰੂਪ ਵਿਚੋਂ ਵਿਕਸਿਤ ਹੋਇਆ ਹੈ।

*10.* ਫੁਟਕਲ ਬਾਣੀਆਂ : ਫੁਟਕਲ ਰਚਨਾਵਾਂ ਵਿਚ ਕੁਲ *10* ਸ਼ਬਦ ਹਨ, ਜਿਨ੍ਹਾਂ ਨੂੰ ਸ਼ਬਦ ਹਜ਼ਾਰੇ ਵੀ ਆਖਿਆ ਜਾਂਦਾ ਹੈ। ਇਨ੍ਹਾਂ ਵਿਚੋਂ *9* ਰਾਗ-ਬਧ ਸ਼ਬਦ ਹਨ, ਜਿਨ੍ਹਾਂ ਦੀ ਪੂਰੀ ਸੰਰਚਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨਾਲ ਹਰ ਪਖੋਂ ਅਭੇਦ ਹੈ। ਇਹ ਸ਼ਬਦ ਰਾਮਕਲੀ, ਸੋਰਠਿ, ਕਲਿਆਣ, ਤਿਲੰਗ ਕਾਫੀ, ਬਿਲਾਵਲ ਅਤੇ ਦੇਵਗੰਧਾਰੀ ਰਾਗਾਂ ਵਿਚ ਰਖੇ ਗਏ ਹਨ। ਦਸਵੇਂ ਸ਼ਬਦ 'ਮਿਤ੍ਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ' ਉਤੇ 'ਖਿਆਲ ਪਾਤਸਾਹੀ ੧੦' ਦੀ ਸੂਚਨਾ ਦਿੱਤੀ ਗਈ ਹੈ। ਹੋਰ ਫੁਟਕਲ ਬਾਣੀਆਂ ਵਿਚ *33* ਸਵਈਏ ਅਤੇ ਖਾਲਸਾ ਮਹਿਮਾ ਦੇ *4* ਪਦ ਆਉਂਦੇ ਹਨ।

*11.* ਸ਼ਸਤ੍ਰਨਾਮ ਮਾਲਾ : ਪੰਜ ਅਧਿਆਇ ਵਿਚ ਵਿਭਾਜਿਤ ਹੋਏ *1318* ਛੰਦਾਂ ਦੀ ਇਸ ਵਿਸ਼ੇਸ਼ ਰਚਨਾ ਅੰਦਰ ਸ਼ਸਤ੍ਰਾਂ ਦੇ ਨਾਮ ਅਤੇ ਉਨ੍ਹਾਂ ਦੀ ਉਪਯੋਗਿਤਾ ਦਾ ਵਿਵਰਣ ਮਿਲਦਾ ਹੈ।

*12.* ਚਰਿਤਰੋਪਾਖਿਆਨ : ਚਰਿਤ੍ਰ-ਕਥਾਵਾਂ ਦੀ ਇਹ ਬਹੁ-ਚਰਚਿਤ ਬਾਣੀ ਕਿਸੇ ਸਮੇਂ ਵਖਰੀ ਪੋਥੀ ਵਿਚ ਸੰਗ੍ਰਹਿਤ ਸੀ ਅਤੇ ਸ੍ਰੀ ਗੁਰੂ ਜੀ ਦੀਆਂ ਰਚਨਾਵਾਂ ਦੇ ਦੋ ਗ੍ਰੰਥ 'ਬਚਿਤ੍ਰ ਨਾਟਕ' ਅਤੇ 'ਚਰਿਤਰੋਪਾਖਿਆਨ' ਹੋਣ ਦੇ ਕੁਝ ਸੰਕੇਤ ਪ੍ਰਾਪਤ ਹੁੰਦੇ ਹਨ। ਇਸ ਰਚਨਾ ਦੇ ਪਹਿਲੇ ਭਾਗ ਵਿਚ ਇਸਤ੍ਰੀ-ਉਥਾਨ ਦੇ ਮਕਸਦ ਨਾਲ ਨਾਰੀ ਦੀ ਸੁੰਦਰ ਤਸਵੀਰ ਪਰਦਰਸ਼ਿਤ ਕੀਤੀ ਗਈ ਹੈ। ਦੂਜੇ ਭਾਗ ਦੇ *402* ਚਰਿਤ੍ਰਾਂ ਵਿਚ ਰਾਜੇ ਚਿਤ੍ਰ ਸਿੰਘ ਦੇ ਮਨ ਨੂੰ ਕਾਮ-ਮੁਕਤ ਕਰਨ ਵਾਸਤੇ ਉਸ ਦੇ ਸੂਝਵਾਨ ਮੰਤ੍ਰੀਆਂ

ਵਲੋਂ ਕਾਮ-ਆਧਾਰਿਤ ਅਪਰਾਧਾਂ ਦੀਆਂ ਕਹਾਣੀਆਂ ਸੁਣਾਈਆਂ ਗਈਆਂ ਹਨ। 'ਸਬ੍ਰਧਿ ਬਾਚ' ਵਿਚ ਦੇਵਤਿਆਂ ਅਤੇ ਦੈਤਾਂ ਦਾ ਯੁਧ ਦਰਸਾ ਕੇ 'ਬਾਲਾ' ਦੇ ਯੁਧ-ਚਿਤ੍ਰਣ ਦੁਆਰਾ ਨਾਰੀ ਸਮਰਥਾ ਨੂੰ ਸ਼ਰਧਾਂਜਲੀ ਭੇਟ ਕੀਤੀ ਗਈ ਹੈ ਅਤੇ ਅੰਤ ਵਿਚ ਸਰਵ-ਵਿਦਿਤ ਨਿਤਨੇਮ ਦੀ ਬਾਣੀ 'ਕਬਯੋ ਵਾਚ' ਚੌਪਈ ਰਖੀ ਹੋਈ ਹੈ।

*13.* ਜ਼ਫ਼ਰਨਾਮਾ : ਇਹ ਮਾਲਵੇ ਦੇ ਕਾਂਗੜ ਪਿੰਡ ਤੋਂ *1706* ਈ. ਨੂੰ ਫ਼ਾਰਸੀ ਭਾਸ਼ਾ ਵਿਚ ਲਿਖਿਆ ਇਕ ਅਜਿਹਾ ਇਤਿਹਾਸਿਕ ਪੱਤਰ ਹੈ, ਜੋ ਚਮਕੌਰ ਦੇ ਯੁਧ ਤੋਂ ਬਾਅਦ ਸ੍ਰੀ ਗੁਰੂ ਜੀ ਨੇ ਸ਼ਹਿਨਸ਼ਾਹ ਔਰੰਗਜ਼ੇਬ ਨੂੰ ਸੰਬੋਧਨ ਕੀਤਾ ਅਤੇ ਭੇਜਿਆ ਸੀ। ਮੰਗਲਾਚਰਨ ਵਜੋਂ ਆਏ *12* ਬੈਂਤ ਪ੍ਰਭੂ ਦੀ ਅਨੰਤ-ਅਸੀਮ ਸਮਰਥਾ ਅਤੇ ਉਸ ਦੀ ਭਗਤ-ਵਛਲਤਾ ਦਾ ਪ੍ਰਭਾਵਸ਼ਾਲੀ ਚਿਤ੍ਰਣ ਕਰਦੇ ਹਨ। ਅਗਲੇ *99* ਪਦਾਂ ਵਿਚ ਦਾਸਤਾਨ ਲਿਖੀ ਗਈ ਹੈ, ਜਿਸ ਵਿਚ ਔਰੰਗਜ਼ੇਬ ਦੇ ਫ਼ਰੇਬੀ-ਚਿਤ ਅਤੇ ਜ਼ਾਲਿਮ-ਬ੍ਰਿਤੀ ਦੀ ਅਜਿਹੀ ਤਸਵੀਰ ਉਜਾਗਰ ਕੀਤੀ ਹੋਈ ਹੈ, ਜਿਸ ਨੂੰ ਪੜ੍ਹ ਕੇ ਉਸ ਦੀ ਰੂਹ ਨੂੰ ਕਾਂਬਾ ਛਿੜ ਗਿਆ ਸੀ ਅਤੇ ਉਸ ਨੇ ਪਸ਼ਚਾਤਾਪ ਹਿਤ ਗੁਰੂ ਜੀ ਨੂੰ ਸਿਧੇ ਮਿਲਣ ਦਾ ਮਨ ਬਣਾ ਲਿਆ ਸੀ।

*14.* ਹਿਕਾਇਤਾਂ : ਇਹ ਫ਼ਾਰਸੀ ਵਿਚ ਲਿਖੀਆਂ ਉਹੋ ਜਿਹੀਆਂ ਕਥਾਵਾਂ ਹਨ, ਜਿਸ ਤਰ੍ਹਾਂ ਦੀਆਂ 'ਚਰਿਤਰੋਪਾਖਿਆਨ' ਵਿਚ ਹਨ। ਇਨ੍ਹਾਂ ਕਥਾਵਾਂ ਵਿਚ 'ਜ਼ਫ਼ਰਨਾਮੇ' ਨੂੰ ਸ਼ਾਮਿਲ ਕਰ ਕੇ ਕੁਲ *12* ਹਿਕਾਇਤਾਂ ਦਰਸਾਈਆਂ ਹਨ। ਜ਼ਫ਼ਰਨਾਮੇ ਤੋਂ ਬਿਨਾ ਇਨ੍ਹਾਂ ਦੀ ਗਿਣਤੀ *11* ਬਣਦੀ ਹੈ।

ਸਿੰਘ ਸਭਾ ਲਹਿਰ ਦੇ ਉਥਾਨ ਨਾਲ ਸਿਖ ਪੰਥ ਵਿਚ ਜੋ ਸੁਧਾਰਵਾਦੀ ਅੰਦੋਲਨ ਪ੍ਰਵਾਹਿਤ ਹੋਇਆ, ਉਸ ਦਾ ਮੂਲ ਉਦੇਸ਼ ਸਿਖ ਧਰਮ ਦੀ ਨਿਰੋਲਤਾ ਅਤੇ ਨਿਆਰਾਪਨ ਸਥਾਪਿਤ ਕਰਨਾ ਸੀ, ਕਿਉਂਕਿ ਉਸ ਸਮੇਂ ਤਕ ਸਿਖ ਪੰਥ ਗੁਰਮਤਿ ਦੇ ਉਪਦੇਸ਼ਾਂ ਤੋਂ ਦੂਰ ਹੋ ਕੇ ਬ੍ਰਾਹਮਣਵਾਦੀ ਰੀਤੀ-ਰਿਵਾਜ਼ਾਂ ਵਿਚ ਲਿਪਤ ਹੋ ਚੁਕਾ ਸੀ। ਇਸ ਸੁਧਾਰਵਾਦੀ ਅੰਦੋਲਨ ਦੇ ਸੰਚਾਲਕਾਂ ਨੇ ਪੂਰੀ ਸਮਰਥਾ ਨਾਲ ਹਿੰਦੂ-ਸਿਖ ਸੰਬੰਧਾਂ ਨੂੰ ਪੁਨਰ-ਪਰਿਭਾਸ਼ਿਤ ਕਰਨ ਦੇ ਯਤਨ ਕੀਤੇ, ਕਿਉਂਕਿ ਚਿੰਤਕ-ਜਨ ਅਲਪ-ਸੰਖਿਅਕ ਸਿਖਾਂ ਦੇ ਹਿੰਦੂ ਧਰਮ ਵਿਚ ਜਜ਼ਬ ਹੋਣ ਦਾ ਖ਼ਤਰਾ ਗੰਭੀਰਤਾ ਸਹਿਤ ਮਹਿਸੂਸ ਕਰਦੇ ਸਨ। ਇਹ ਕਹਿਣ ਵਿਚ ਕੋਈ ਅਤਿ-ਕਥਨੀ ਨਹੀਂ ਕਿ 'ਹਮ ਹਿੰਦੂ ਨਹੀਂ' ਦਾ ਨਾਅਰਾ ਸਿੰਘ ਸਭਾ ਲਹਿਰ ਦੀ ਰੂਹ ਸੀ ਅਤੇ ਇਹ ਉਸ ਲਹਿਰ ਦੀ ਇਕ ਵਡੀ ਉਪਲਬਧੀ ਵੀ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਕਾਲ ਵਿਚ ਮੁਗ਼ਲ ਹੁਕੂਮਤ ਦੇ ਜ਼ੁਲਮਾਂ ਵਿਰੁਧ ਨਾ ਕੇਵਲ ਆਪਣੇ ਸਿਖਾਂ ਨੂੰ ਬਲਕਿ ਪੀੜਿਤ ਹਿੰਦੂਆਂ ਨੂੰ ਵੀ ਲਾਮ-ਬੰਦ ਕਰਨ ਦਾ ਯਤਨ ਕੀਤਾ ਸੀ। ਇਸੇ ਵਿਸ਼ੇਸ਼ ਪ੍ਰਯੋਜਨਵਸ਼ ਦਸਮ ਗ੍ਰੰਥ

ਵਿਚ ਪੌਰਾਣਿਕ ਕਥਾਵਾਂ ਨੂੰ ਹੀ ਨਵੀਨ ਰੂਪ ਵਿਚ ਪ੍ਰਸਤੁਤ ਕੀਤਾ ਗਿਆ। ਸਿਖ ਧਰਮ ਦੀ ਸਿਧਾਂਤ-ਨਿਯਮਾਵਲੀ ਦਾ ਅਨੁਸਰਣ ਕਰਦਿਆਂ, ਜਿਥੇ ਸ਼੍ਰੀ ਦਸਮ ਗ੍ਰੰਥ ਵਿਚ ਅਵਤਾਰਵਾਦ ਅਤੇ ਦੇਵ-ਪੂਜਾ ਦਾ ਸਖ਼ਤ ਸ਼ਬਦਾਂ ਵਿਚ ਨਿਖੇਧ ਕੀਤਾ ਗਿਆ, ਉਥੇ ਪੁਰਾਣ-ਪੁਰਸ਼ਾਂ ਨਾਲ ਸੰਬੰਧਿਤ ਨੇਕ-ਕਾਰਜਾਂ ਦੀ ਪ੍ਰਸ਼ੰਸਾ ਕੀਤੀ ਗਈ। ਉਨ੍ਹਾਂ ਦੇ ਜੁਝਾਰੂ ਸਰੂਪ ਨੂੰ ਵਿਸ਼ੇਸ਼ ਤੌਰ ਤੇ ਉਜਾਗਰ ਕੀਤਾ ਗਿਆ ਅਤੇ ਹਿੰਦੂ-ਸਿਖਾਂ ਵਿਚ 'ਧਰਮ-ਯੁਧ' ਦਾ ਜੋਸ਼ ਭਰਨ ਵਾਸਤੇ ਅਜਿਹੇ ਨਵੀਨ ਯੁਧ-ਪ੍ਰਸੰਗ ਉਨ੍ਹਾਂ ਨਾਲ ਸੰਬੰਧਿਤ ਕੀਤੇ ਗਏ, ਜਿਨ੍ਹਾਂ ਦਾ ਪੁਰਾਣ-ਪ੍ਰਸੰਗਾਂ ਵਿਚ ਕਦੇ ਉਲੇਖ ਵੀ ਨਹੀਂ ਹੋਇਆ। ਵਾਸਤਵ ਵਿਚ ਅਵਤਾਰਾਂ ਅਤੇ ਦੇਵੀ-ਦੇਵਤਿਆਂ ਦੇ ਵਿਵਹਾਰ ਦਾ ਸ਼੍ਰੀ ਦਸਮ ਗ੍ਰੰਥ ਨੇ ਇਕ ਅਸਲੋਂ ਨਵੀਂ ਦ੍ਰਿਸ਼ਟੀ ਤੋਂ ਮੁਲਾਂਕਣ ਕੀਤਾ। ਹਾਲਾਕਿ ਇਸ ਗ੍ਰੰਥ ਦੇ ਯੁਕਤੀ-ਸੰਗਤ ਵਿਸ਼ਲੇਸ਼ਣ ਅਤੇ ਸੂਖਮ-ਚਿੰਤਨ ਤੋਂ ਉਪਜਿਆ ਤਾਤਵਿਕ-ਗਿਆਨ ਸਪਸ਼ਟ ਤੌਰ ਤੇ ਅਵਤਾਰਵਾਦ ਦੇ ਬੁਨਿਆਦੀ ਸਿਧਾਂਤਾਂ ਦਾ ਉਲੰਘਣ ਕਰਦਾ ਹੈ, ਪਰ ਸਿੰਘ ਸਭਾ ਦਾ ਉਦਗਮ ਜਿਨ੍ਹਾਂ ਪ੍ਰਸਥਿਤੀਆਂ ਵਿਚ ਹੋਇਆ ਸੀ, ਉਨ੍ਹਾਂ ਵਿਚ ਹਿੰਦੂ ਅਵਤਾਰਾਂ ਦਾ ਵਰਣਨ ਕਰਨਾ ਵੀ ਅਨੁਚਿਤ ਜਾਪਦਾ ਸੀ, ਜਿਸ ਕਾਰਨ ਪ੍ਰਸਥਿਤੀਆਂ ਨੇ ਸ਼੍ਰੀ ਦਸਮ ਗ੍ਰੰਥ ਦੇ ਅਵਤਾਰਵਾਦ ਵਿਰੁਧ ਭਾਵਨਾਵਾਂ ਪ੍ਰਬਲ ਕੀਤੀਆਂ, ਜਿਸ ਦੇ ਫਲਸਰੂਪ ਸ਼੍ਰੀ ਦਸਮ ਗ੍ਰੰਥ ਬੇਰੁਖੀ ਦਾ ਸ਼ਿਕਾਰ ਹੋ ਗਿਆ। ਗੁਰਦੁਆਰਿਆਂ ਵਿਚੋਂ ਇਸ ਗ੍ਰੰਥ ਦੇ ਪ੍ਰਕਾਸ਼ ਕਰਨ ਦੀ ਪਰੰਪਰਾ ਤੋੜਨ ਵਾਸਤੇ ਇਕ ਵਿਆਪਕ ਲਹਿਰ ਚਲਾਈ ਗਈ। ਪਰ ਅਜੇ ਵੀ ਕਈ ਸਿਖ ਜਥੇਬੰਦੀਆਂ ਵਿਚ ਅਤੇ ਪੰਜਾਬ ਤੋਂ ਬਾਹਰ ਦੇ ਦੋ ਤਖ਼ਤਾਂ- ਸ਼੍ਰੀ ਹਜ਼ੂਰ ਸਾਹਿਬ ਅਥਵਾ ਸ਼੍ਰੀ ਪਟਨਾ ਸਾਹਿਬ- ਵਿਖੇ ਸ਼੍ਰੀ ਦਸਮ ਗ੍ਰੰਥ ਦਾ ਪ੍ਰਕਾਸ਼ ਕਰਨ ਦੀ ਪਰੰਪਰਾ ਨਿਰਬਾਧ ਜਾਰੀ ਹੈ।

ਦਰਅਸਲ ਸ਼੍ਰੀ ਦਸਮ ਗ੍ਰੰਥ ਦੀ ਵਿਰੋਧਤਾ ਧੀਰੇ-ਧੀਰੇ ਵਿਕਸਿਤ ਹੋਈ ਹੈ। ਪਹਿਲਾਂ-ਪਹਿਲ ਕੇਵਲ ਇਸ ਦੀਆਂ ਬਾਣੀਆਂ ਦਾ ਪ੍ਰਮਾਣਿਕ ਰੂਪ ਤਿਆਰ ਕਰਨ ਉਤੇ ਜ਼ੋਰ ਦਿੱਤਾ ਗਿਆ, ਜਿਸ ਤੋਂ ਇਕ 'ਸੋਧਕ ਕਮੇਟੀ' ਵਜੂਦ ਵਿਚ ਆਈ। ਮਗਰੋਂ ਕੁਝ ਵਿਅਕਤੀਆਂ ਨੇ ਇਹ ਵਿਚਾਰ ਦਿੱਤਾ ਕਿ ਇਸ ਦੀਆਂ ਕੁਝ ਬਾਣੀਆਂ ਸ਼੍ਰੀ ਗੁਰੂ ਜੀ ਦੇ ਦਰਬਾਰੀ ਕਵੀਆਂ ਦੀਆਂ ਰਚਨਾਵਾਂ ਹੋ ਸਕਦੀਆਂ ਹਨ। ਹੌਲੀ-ਹੌਲੀ ਵਿਰੋਧੀ ਪਖ ਨੇ ਇਸ ਨੂੰ ਬ੍ਰਾਹਮਣਵਾਦੀ ਗ੍ਰੰਥ ਕਰਾਰ ਦੇ ਦਿਤਾ। ਫਿਰ ਇਸ ਦੀਆਂ ਰਚਨਾਵਾਂ ਨੂੰ ਸ਼ਾਕਤ-ਕਵੀਆਂ ਨਾਲ ਸੰਬੰਧਿਤ ਕਰ ਦਿਤਾ ਗਿਆ। ਮੌਜੂਦਾ ਸਮੇਂ ਦੇ ਕੁਝ ਵਿਦਵਾਨ 'ਸ਼੍ਰੀ ਦਸਮ ਗ੍ਰੰਥ' ਨੂੰ ਅੰਗ੍ਰੇਜ਼ਾਂ ਦੀ ਕਾਢ ਦਸਦੇ ਹਨ। ਬਹੁਤ ਸਪਸ਼ਟ ਹੈ ਕਿ ਇਸ ਦੇ ਕਰਤ੍ਰਿਤਵ ਸੰਬੰਧੀ ਸੰਦੇਹ ਪੈਦਾ ਕਰਨ ਵਾਸਤੇ ਵਿਰੋਧੀ ਧਿਰ ਨੇ ਨਵੀਆਂ-ਨਵੀਆਂ ਥਿਊਰੀਆਂ ਘੜਨ ਦੇ ਪ੍ਰਯਤਨ ਕੀਤੇ ਹਨ ਅਤੇ ਉਹ ਕਦੇ ਵੀ ਕਿਸੇ

ਇਕ ਸਿਧਾਂਤ ਉਤੇ ਨਹੀਂ ਟਿਕ ਸਕੇ, ਕਿਉਂਕਿ ਉਨ੍ਹਾਂ ਦੁਆਰਾ ਸਿਰਜੀ ਹਰ ਆਧਾਰਹੀਨ ਥਿਊਰੀ ਝੂਠੀਆਂ ਮਨੋ-ਕਲਪਨਾਵਾਂ ਉਤੇ ਟਿਕੀ ਹੋਈ ਹੈ। ਵਿਰੋਧੀ ਪਖ ਵਲੋਂ ਸ਼੍ਰੀ ਦਸਮ ਗ੍ਰੰਥ ਦੀਆਂ ਰਚਨਾਵਾਂ ਦੀ ਆਲੋਚਨਾ ਤਥਾਂ ਦੇ ਆਧਾਰ ਤੇ ਨਹੀਂ ਕੀਤੀ ਜਾ ਰਹੀ, ਬਲਕਿ ਨਿਤ ਨਵੀਆਂ ਨਿਰਾਧਾਰ ਉਕਤੀਆਂ-ਯੁਕਤੀਆਂ ਕਲਪਿਤ ਕਰ ਕੇ ਇਸ ਮਹਾਨ ਗ੍ਰੰਥ ਵਿਰੁਧ ਵਾਤਾਵਰਣ ਤਿਆਰ ਕਰਨ ਦੇ ਨਿੰਦਣਯੋਗ ਪ੍ਰਯਤਨ ਕੀਤੇ ਜਾ ਰਹੇ ਹਨ।

ਗੁਰਮਤਿ ਕਾਲਿਜ ਵਿਚ ਪੜ੍ਹਨ ਸਮੇਂ, ਸਾਨੂੰ ਇਹੋ ਤਾਲੀਮ ਦਿੱਤੀ ਗਈ ਸੀ ਕਿ ਇਹ ਗ੍ਰੰਥ ਸ਼੍ਰੀ ਗੁਰੂ ਜੀ ਦੀ ਰਚਨਾ ਨਹੀਂ ਹੈ। ਮਿਸ਼ਨਰੀ ਮਿਆਰ ਦੇ ਕਾਲਿਜ ਅਧਿਆਪਕਾਂ ਦੁਆਰਾ ਪੜ੍ਹਾਈ ਇਹੋ ਬੇਤੁਕੀ ਗੱਲ ਕਈ ਸਾਲ ਮਨ ਵਿਚ ਵਸੀ ਵੀ ਰਹੀ, ਪਰ ਜਿਉਂ-ਜਿਉਂ ਇਸ ਗ੍ਰੰਥ ਦੀਆਂ ਬਾਣੀਆਂ ਨੂੰ ਵਿਚਾਰ ਸਹਿਤ ਪੜ੍ਹਨ ਦਾ ਮੌਕਾ ਮਿਲਦਾ ਗਿਆ, ਇਸ ਦੀ ਉਚਤਾ ਹਿਰਦੈ-ਘਰ ਵਿਚ ਵਸਦੀ ਗਈ। ਹੁਣ ਮੈਂ ਪਾਵਨ ਗ੍ਰੰਥ ਦੀ ਮਹਿਮਾ ਕਿਸੇ ਤੋਂ ਸੁਣ-ਸੁਣਾ ਕੇ ਨਹੀਂ ਕਰ ਰਿਹਾ, ਉਸ ਮਹਿਮਾ ਵਿਚ ਸੁਰਤਿ ਇਕ-ਰਸ ਕਰ ਕੇ ਅਤੇ ਉਸ ਦੀ ਹਰ ਉਚਾਈ ਦਾ ਸੁਖਦ ਅਨੁਭਵ ਕਰ ਕੇ ਵਡਿਆਈ ਵਿਚ ਲਿਪਤ ਹੋਣ ਦਾ ਸੌਭਾਗ ਮਿਲਿਆ ਹੈ। ਕੁਝ ਸਮੇਂ ਤੋਂ ਮਨ ਵਿਚ ਇਹ ਲਾਲਸਾ ਪ੍ਰਬਲ ਹੋ ਰਹੀ ਸੀ ਕਿ ਇਸ ਦੇ ਵਿਰੋਧ ਵਿਚ ਚਲਾਈ ਜਾ ਰਹੀ ਪੰਥ-ਘਾਤਕ ਲਹਿਰ ਨੂੰ ਠੱਲ੍ਹ ਪਾਉਣ ਅਤੇ ਅਣਭੋਲ ਪਾਠਕ ਤਕ ਇਸ ਅਦੁਤੀ ਗ੍ਰੰਥ ਦੀ ਠੀਕ ਤਸਵੀਰ ਪ੍ਰਸਤੁਤ ਕਰਨ ਵਿਚ ਆਪਣਾ ਛੋਟਾ ਜਿਹਾ ਯੋਗਦਾਨ ਦੇਣ ਦੀ ਫ਼ਰਜ਼-ਪੂਰਤੀ ਮੇਰੇ ਸਿਰ ਉਤੇ ਗੁਰੂ ਦਾ ਕਰਜ਼ਾ ਹੈ। ਛੋਟੇ-ਛੋਟੇ ਉਪਰਾਲੇ ਕਰਦਿਆਂ ਗੁਰੂ ਜੀ ਦੀ ਕ੍ਰਿਪਾ ਸਦਕਾ ਕੁਝ ਉਚੇਰਾ ਯਤਨ ਕਰਨ ਵਲ ਕਦਮ ਵਧਾਏ ਹਨ। ਦਰਅਸਲ ਪੁਸਤਕ ਦੀ ਪਹਿਲੀ ਐਡੀਸ਼ਨ ਤਿਆਰ ਕਰਨ ਤੋਂ ਪਹਿਲਾਂ ਭਾਈ ਚਮਕੌਰ ਸਿੰਘ ਨੇ ਮੈਨੂੰ ਸ਼੍ਰੀ ਦਸਮ ਗ੍ਰੰਥ ਦੇ ਕਰਤ੍ਰਿਤਵ ਉਤੇ ਇਕ ਵਿਸਤ੍ਰਿਤ ਲੇਖ ਲਿਖ ਕੇ ਭੇਜਣ ਵਾਸਤੇ ਕਿਹਾ ਸੀ, ਜਿਸ ਨੂੰ ਉਹ ਕਿਸੇ ਹੋਰ ਪੁਸਤਕ ਵਿਚ ਪ੍ਰਕਾਸ਼ਿਤ ਕਰਨਾ ਚਾਹੁੰਦੇ ਸਨ। ਮਗਰੋਂ ਮੇਰੀ ਬੇਨਤੀ ਉਤੇ ਉਹ ਇਸ ਨੂੰ ਵਖਰਿਆਂ ਛਪਵਾਉਣ ਵਾਸਤੇ ਰਾਜ਼ੀ ਹੋ ਗਏ ਅਤੇ ਮੈਂ ਯਤਨ-ਪੂਰਵਕ ਹਥਲੀ ਪੁਸਤਕ ਦੀ ਪਹਿਲੀ ਐਡੀਸ਼ਨ ਤਿਆਰ ਕਰਨ ਵਿਚ ਦਿਨ-ਰਾਤ ਜੁਟ ਗਿਆ।

ਭਾਵੇਂ ਸ਼੍ਰੀ ਦਸਮ ਗ੍ਰੰਥ ਦੇ ਵਿਰੋਧ ਵਿਚ ਕਈ ਵਿਅਕਤੀਆਂ ਨੇ ਆਪਣੇ ਵਿਚਾਰਾਂ ਨੂੰ ਲਿਖਿਤ ਰੂਪ ਦਿੱਤਾ ਹੈ, ਪਰ ਡਾ. ਰਤਨ ਸਿੰਘ ਜੱਗੀ ਦਾ 'ਸ਼ੋਧ-ਪ੍ਰਬੰਧ' 'ਦਸ਼ਮ ਗ੍ਰੰਥ ਕੀ ਪੌਰਾਣਿਕ ਪ੍ਰਿਸ਼ਠ ਭੂਮੀ' ਇਸ ਪਖੋਂ ਵਿਲਖਣ ਅਤੇ ਵਿਸ਼ੇਸ਼ ਹੈ, ਕਿਉਂਕਿ ਵਿਦਵਾਨ ਸ਼ੋਧ-ਕਰਤਾ ਨੇ ਆਪਣੀ ਪੁਸਤਕ ਵਿਚ ਸਾਰੇ ਵਿਰੋਧੀ ਤਰਕਾਂ

ਅਤੇ ਤਥਾਂ ਨੂੰ ਵਿਵਸਥਿਤ ਕਰ ਦਿੱਤਾ ਹੈ। ਉਂਞ ਵੀ ਵਿਰੋਧੀ ਧਿਰ ਨਾਲ ਸੰਬੰਧਿਤ ਬਹੁਤੇ ਵਿਦਵਾਨਾਂ ਦਾ ਵਿਦਿਅਕ ਪੱਧਰ ਅਤੇ ਬੌਧਿਕਤਾ ਬਹੁਤ ਹੀ ਨਿਮਨ ਸਤਰ ਦੀ ਹੈ, ਜਿਸ ਪਾਸੇ ਧਿਆਨ ਦੇਣਾ ਆਪਣੇ ਹੀ ਵਿਵੇਕ ਦੀ ਹਾਨੀ ਹੈ। ਮੈਂ ਹਥਲੀ ਪੁਸਤਕ ਵਿਚ ਡਾ. ਜੱਗੀ ਵਲੋਂ ਉਠਾਏ ਅਹਿਮ ਮੁਦਿਆਂ ਦੀ ਪੁਨਰ-ਸਮੀਖਿਆ ਕਰ ਕੇ ਉਨ੍ਹਾਂ ਦੀਆਂ ਗ਼ਲਤ ਸਥਾਪਨਾਵਾਂ ਨੂੰ ਨਕਾਰਨ ਦਾ ਯਤਨ ਕੀਤਾ ਹੈ ਅਤੇ ਆਪਣੀ ਅਟੁਟ ਮਾਨਤਾ ਅਨੁਸਾਰ ਠੋਸ ਤਥਾਂ ਦੇ ਆਧਾਰ ਤੇ ਇਸ ਰਚਨਾ ਨੂੰ ਸ੍ਰੀ ਗੁਰੂ ਜੀ ਦੀ ਕ੍ਰਿਤੀ ਸਿਧ ਕਰਨ ਦੀ ਭਰਪੂਰ ਚੇਸ਼ਟਾ ਕੀਤੀ ਹੈ। ਭਾਵੇਂ ਡਾ. ਜੱਗੀ ਮੇਰੇ ਮਨ ਵਿਚ ਬਹੁਤ ਸਤਿਕਾਰ ਯੋਗ ਸਥਾਨ ਰਖਦੇ ਹਨ, ਫਿਰ ਵੀ ਸ੍ਰੀ ਦਸਮ ਗ੍ਰੰਥ ਸੰਬੰਧੀ ਮੇਰੇ ਵਿਚਾਰ ਉਨ੍ਹਾਂ ਤੋਂ ਉਲਟ ਹਨ। ਉਨ੍ਹਾਂ ਦੇ ਮੱਤ ਨਾਲ ਮੇਰਾ ਸਹਿਮਤ ਹੋਣਾ ਜ਼ਰੂਰੀ ਵੀ ਨਹੀਂ ਹੈ। ਸ੍ਰੀ ਦਸਮ ਗ੍ਰੰਥ ਨੂੰ ਗੁਰੂ-ਕ੍ਰਿਤ ਸਿਧ ਕਰਨ ਵਾਸਤੇ ਉਨ੍ਹਾਂ ਦੇ ਵਿਚਾਰਾਂ ਦਾ ਨਿਖੇਧ ਕਰਨਾ ਮੇਰੀ ਮਜ਼ਬੂਰੀ ਸੀ।

ਵਿਚਾਰ ਨੂੰ ਪ੍ਰਬਲਤਾ ਦੇਣ ਵਾਸਤੇ ਵਿਰੋਧੀ ਧਿਰ ਦੀਆਂ ਦਲੀਲਾਂ ਦਾ ਨਿਖੇਧ ਕਈ ਵਾਰੀ ਬਲਸ਼ਾਲੀ-ਕਟੁਤਾ ਸਹਿਤ ਕਰਨਾ ਪੈਂਦਾ ਹੈ, ਜੋ ਕਿਸੇ ਵੀ ਤਰ੍ਹਾਂ ਵਿਅਕਤੀਗਤ ਆਲੋਚਨਾ ਨਹੀਂ ਸਮਝਣੀ ਚਾਹੀਦੀ। ਇਸ ਆਂਸ਼ਿਕ ਕਟੁ-ਆਲੋਚਨਾ ਵਾਸਤੇ ਜੇ ਉਨ੍ਹਾਂ ਦੇ ਮਨ ਨੂੰ ਕੋਈ ਠੇਸ ਪਹੁੰਚਦੀ ਹੋਵੇ ਤਾਂ ਉਸ ਲਈ ਖਿਮਾ ਦਾ ਜਾਚਕ ਹਾਂ।

ਪੁਸਤਕ ਦੇ ਪਹਿਲੇ ਅਧਿਆਇ ਵਿਚ ਸ੍ਰੀ ਦਸਮ ਗ੍ਰੰਥ ਦੇ ਸੰਕਲਨ ਅਤੇ ਕਰਤਾ ਸੰਬੰਧੀ ਤਥਾਂ ਦੀ ਪੜਚੋਲ ਕੀਤੀ ਹੈ ਅਤੇ ਵਾਸਤਵ ਵਿਚ ਇਹ ਅਧਿਆਇ ਇਸ ਪੁਸਤਕ ਦੀ ਮੂਲ-ਸਾਮਗਰੀ ਹੈ। ਦੂਜੇ ਅਧਿਆਇ ਵਿਚ ਸ੍ਰੀ ਦਸਮ ਗ੍ਰੰਥ ਵਿਚ ਵਰਣਿਤ 'ਕਾਲ ਪੁਰੁਖ਼' ਦੇ ਸੰਕਲਪ ਦੀ ਸਥਾਪਨਾ ਕੀਤੀ ਗਈ ਹੈ, ਜਿਸ ਤੋਂ ਵਿਰੋਧੀ ਪਖ ਦੁਆਰਾ ਮਹਾਕਾਲ ਸੰਬੰਧੀ ਪਾਏ ਭੁਲੇਖਿਆਂ ਦਾ ਨਿਵਾਰਨ ਹੋ ਸਕਦਾ ਹੈ। ਤੀਜੇ ਅਧਿਆਇ 'ਕ੍ਰਿਸ਼ਨਾਵਤਾਰ ਦਾ ਖੜਗ ਸਿੰਘ' ਵਿਚ ਸ੍ਰੀ ਦਸਮ ਗ੍ਰੰਥ ਦੇ ਪ੍ਰਸੰਗਾਂ ਦੀ ਉਚਤਾ ਦਰਸਾ ਕੇ ਇਸ ਨੂੰ ਗੁਰੂ-ਕ੍ਰਿਤ ਸਥਾਪਿਤ ਕਰਨ ਦਾ ਯਤਨ ਕੀਤਾ ਗਿਆ ਹੈ। ਚੌਥੇ ਅਧਿਆਇ ਵਿਚ 'ਕ੍ਰਿਸ਼ਨਾਵਤਾਰ ਦਾ ਖੜਗ ਸਿੰਘ' ਲੇਖ ਪ੍ਰਤੀ ਵਿਰੋਧੀ-ਮੱਤ ਦੇ ਸੰਦੇਹ ਦੀ ਯੁਕਤੀ-ਪੂਰਵਕ ਸਮੀਖਿਆ ਕੀਤੀ ਗਈ ਹੈ। ਪੰਜਵੇਂ ਅਤੇ ਛੇਵੇਂ ਅਧਿਆਇ ਵਿਚ ਵਿਰੋਧੀਆਂ ਦੇ ਸੰਸਿਆਂ ਦੇ ਦ੍ਰਿੜ੍ਹਤਾ-ਪੂਰਵਕ ਉਤਰ ਦੇਣ ਦਾ ਸਫਲ ਪ੍ਰਯਤਨ ਕੀਤਾ ਗਿਆ ਹੈ। ਦਸਮ ਗ੍ਰੰਥ ਦਾ ਵਿਰੋਧ ਕਰਨ ਵਾਲੇ ਅਰਧ-ਸਿਖਿਅਤ ਮਿਸ਼ਨਰੀਆਂ ਅਤੇ ਮਿਸ਼ਨਰੀ-ਟਾਈਪ ਗ਼ਰੀਬ ਬੌਧਿਕ-ਸੰਪਦਾ ਵਾਲੇ ਕੁਝ ਕਥਿਤ ਵਿਦਵਾਨਾਂ ਦੀ ਹਤਾਸ਼ਾ ਨੂੰ ਅੰਤਿਮ ਆਸਰਾ ਦੇਣ ਵਾਸਤੇ, ਅਮਰੀਕਾ ਸਥਿਤ ਸਾਧਨ-ਸੰਪੰਨ ਹਡੀਆਂ ਦੇ ਵਿਖਿਆਤ ਅਤੇ ਸੁਘੜ ਡਾਕਟਰ ਜਸਬੀਰ ਸਿੰਘ

ਮਾਨ ਨੇ, ਆਸ਼੍ਰਯ-ਦਾਤਾ ਦੀ ਜ਼ਿਮੇਵਾਰੀ ਨਿਭਾਉਣ ਦਾ ਅਸਫਲ ਪ੍ਰਯਤਨ ਕੀਤਾ ਹੈ। ਵਾਸਤਵ ਵਿਚ ਸਿਖ ਪੰਥ ਦੀ ਇਕ ਵਿਸ਼ੇਸ਼ਤਾ ਹੈ, ਜਦੋਂ ਕਿਸੇ ਵਿਅਕਤੀ ਨੂੰ ਆਰਥਿਕ ਪਖੋਂ ਬੇਫ਼ਿਕਰੀ ਦਾ ਥੋੜ੍ਹਾ ਜਿਤਨਾ ਵੀ ਵਾਤਾਵਰਣ ਮਿਲਦਾ ਹੈ, ਉਹ ਧਰਮ ਦਾ ਪ੍ਰਮੁਖ ਵਿਦਵਾਨ ਅਖਵਾਉਣ ਦੀ ਚੇਸ਼ਟਾ ਜ਼ਰੂਰ ਕਰਦਾ ਹੈ। ਅਜਿਹੀ ਚੇਤਨਾ ਚੰਗੀ ਵੀ ਹੈ, ਪਰ ਆਮ ਤੌਰ 'ਤੇ ਨੁਕਸਾਨਦਾਇਕ ਹੀ ਹੈ, ਕਿਉਂਕਿ ਜੇ ਫ਼ੌਜ਼ ਦਾ, ਬੈਂਕ ਦਾ, ਪ੍ਰਸ਼ਾਸਨ ਦਾ ਸੁਯੋਗ ਅਫ਼ਸਰ ਬਣਨ ਲਈ ਜਾਂ ਵਿਸ਼ੇਸ਼ਗ ਡਾਕਟਰ ਬਣਨ ਵਾਸਤੇ ਵਿਸ਼ੇਸ਼ ਯੋਗਤਾ ਅਤੇ ਤਜ਼ਰੁਬਾ ਚਾਹੀਦਾ ਹੈ, ਤਾਂ ਕੇਵਲ ਧਾਰਮਿਕ ਖੇਤ੍ਰ ਹੀ ਕਿਉਂ ਅਜਿਹਾ ਲਾਵਾਰਿਸ ਹੈ, ਜਿਥੇ ਕਿਸੇ ਯੋਗਤਾ ਜਾਂ ਤਜ਼ਰੁਬੇ ਦੀ ਕੋਈ ਲੋੜ ਨਹੀਂ ? ਡਾ. ਮਾਨ ਨੇ ਪੈਸੇ ਦੇ ਪ੍ਰਭਾਵ ਨਾਲ ਸ੍ਰੀ ਦਸਮ ਗ੍ਰੰਥ ਦੀ ਨਿੰਦਿਆ ਦਾ ਪ੍ਰਵਾਹ ਕ੍ਰਿਆਸ਼ੀਲ ਕੀਤਾ ਅਤੇ ਨਿਕੰਮੀ ਜਿਹੀ ਅਬੋਧਿਕ ਅੰਗਰੇਜ਼ੀ ਵਿਚ ਸ੍ਰੀ ਦਸਮ ਗ੍ਰੰਥ ਨੂੰ ਅਪ੍ਰਵਾਨ ਕਰਨ ਦੀ ਚੇਸ਼ਟਾ ਕੀਤੀ। ਉਨ੍ਹਾਂ ਦੀਆਂ ਨਿਰਜਿੰਦ ਯੁਕਤੀਆਂ ਨੂੰ ਠਲ੍ਹ ਪਾਉਣ ਵਾਸਤੇ ਦੋ ਕਿਸ਼ਤਾਂ ਵਿਚ ਲਿਖੇ ਉਤਰ ਇਸ ਪੁਸਤਕ ਦਾ ਅਠਵਾਂ ਅਤੇ ਨੌਵਾਂ ਅਧਿਆਇ ਹਨ। ਲੇਖਣੀ ਦੀ ਪਾਰਦਰਸ਼ਤਾ ਦਾ ਧਿਆਨ ਰਖਦਿਆਂ ਵਿਰੋਧੀ ਪਖ ਦੀਆਂ ਮੇਰੇ ਵਿਚਾਰਾਂ ਉਤੇ ਕੀਤੀਆਂ ਕੁਝ ਕਟੂ-ਟਿਪਣੀਆਂ ਨੂੰ ਤਿੰਨ ਅੰਤਿਕਾਵਾਂ ਦੇ ਰੂਪ ਵਿਚ ਪ੍ਰਕਾਸ਼ਿਤ ਕਰ ਦਿੱਤਾ ਗਿਆ ਹੈ।

ਪੁਸਤਕ ਦੀ ਤਿਆਰੀ ਵਾਸਤੇ ਅਸੀਮ ਬਲ ਅਤੇ ਬੌਧਿਕਤਾ ਦੀ ਬਖ਼ਸ਼ਿਸ਼ ਕਰਨ ਵਾਲੇ ਕਲਮ ਦੇ ਧਨੀ ਆਪਣੇ ਇਸ਼ਟ-ਦੇਵ ਸ੍ਰੀ ਗੁਰੂ ਗੋਬਿੰਦ ਸਿੰਘ ਮਹਾਰਾਜ ਜੀ ਦੇ ਚਰਨਾਂ ਵਿਚ ਵਾਰ-ਵਾਰ ਨਮਨ ਹੈ। ਉਨ੍ਹਾਂ ਦੀ ਕ੍ਰਿਪਾ ਨਾਲ 'ਸੁਨੈ ਗੁੰਗ ਜੁ ਯਾਹਿ ਸੁ ਰਸਨਾ ਪਾਵਈ' ਦੀ ਸਦਗਤੀ ਪ੍ਰਾਪਤ ਹੁੰਦੀ ਹੈ। ਇਸ ਪੁਸਤਕ ਦੀ ਪਹਿਲੀ ਐਡੀਸ਼ਨ ਦੀ ਤਿਆਰੀ ਜਿਸ ਪ੍ਰਯੋਜਨ ਨਾਲ ਕੀਤੀ ਗਈ ਸੀ, ਉਸ ਮਕਸਦ ਦੀ ਸਫਲਤਾ ਵਾਸਤੇ ਸਤਿਕਾਰ ਯੋਗ ਸਿੰਘ ਸਾਹਿਬ ਗਿਆਨੀ ਇਕਬਾਲ ਸਿੰਘ ਜਥੇਦਾਰ ਤਖ਼ਤ ਸ੍ਰੀ ਪਟਨਾ ਸਾਹਿਬ, ਸਿੰਘ ਸਾਹਿਬ ਗਿਆਨੀ ਕੁਲਵੰਤ ਸਿੰਘ ਜਥੇਦਾਰ ਤਖ਼ਤ ਸ੍ਰੀ ਹਜ਼ੂਰ ਸਾਹਿਬ, ਸ੍ਰੀ ਮਾਨ ਸੰਤ ਬਾਬਾ ਹਰਨਾਮ ਸਿੰਘ ਖ਼ਾਲਸਾ ਮੁਖੀ ਦਮਦਮੀ ਟਕਸਾਲ, ਜਥੇਦਾਰ ਬਾਬਾ ਨਿਹਾਲ ਸਿੰਘ ਜੀ ਮਿਸਲ ਸ਼ਹੀਦਾਂ ਤਰਨਾ ਦਲ ਹਰੀਆਂ ਵੇਲਾਂ ਵਾਲੇ, ਜਥੇਦਾਰ ਬਾਬਾ ਦਯਾ ਸਿੰਘ ਜੀ ਸੁਰ ਸਿੰਘ ਵਾਲੇ ਮੁਖੀ ਦਲ ਬਾਬਾ ਬਿਧੀ ਚੰਦ ਜੀ, ਸ੍ਰੀ ਮਾਨ ਸੰਤ ਜੋਧ ਸਿੰਘ ਜੀ ਰਿਸ਼ੀਕੇਸ਼, ਸ੍ਰੀ ਮਹੰਤ ਸਵਾਮੀ ਗਿਆਨ ਦੇਵ ਸਿੰਘ, ਸਵਾਮੀ ਬ੍ਰਹਮ ਦੇਵ 'ਉਦਾਸੀ', ਬਾਬਾ ਸਰਬਜੋਤ ਸਿੰਘ ਜੀ ਬੇਦੀ, ਸੰਤ ਬਾਬਾ ਰਾਮ ਸਿੰਘ ਜੀ ਨਾਨਕਸਰ ਸੀਂਘੜਾ ਕਰਨਾਲ, ਮਹੰਤ ਚਮਕੌਰ ਸਿੰਘ 'ਸੇਵਾ ਪੰਥੀ', ਸ੍ਰੀ ਬਲਜਿੰਦਰ ਸਿੰਘ ਜੀ ਰਾੜਾ ਸਾਹਿਬ, ਸੰਤ ਹਰੀ ਸਿੰਘ ਜਥਾ ਰੰਧਾਵਾ, ਸੰਤ

ਗਿਆਨੀ ਅਮੀਰ ਸਿੰਘ ਜੀ ਜਵੱਦੀ ਟਕਸਾਲ ਵਾਲਿਆਂ ਦੀਆਂ ਭਰਪੂਰ ਆਸੀਸਾਂ ਪ੍ਰਾਪਤ ਹੋਈਆਂ ਸਨ। ਇਨ੍ਹਾਂ ਦੀ ਪਰਮ ਕ੍ਰਿਪਾਲਤਾ, ਉਦਾਰਤਾ ਅਤੇ ਪਰੋਪਕਾਰੀ-ਵ੍ਰਿਤੀ ਕਾਰਨ ਪੁਸਤਕ ਦੀ ਪਹਿਲੀ ਜਿਲਦ ਬਹੁਤ ਜਲਦੀ ਗਿਆਨ-ਜਿਗਿਆਸੀਆਂ ਤਕ ਪਹੁੰਚ ਗਈ ਸੀ। ਇਸ ਸੁਹਿਰਦ ਸਹਿਯੋਗ ਕਾਰਨ ਹੀ ਬਹੁਤ ਦੇਰ ਤੋਂ ਪਾਠਕਾਂ ਵਲੋਂ ਨਵੀਂ ਐਡੀਸ਼ਨ ਦੀ ਮੰਗ ਆ ਰਹੀ ਸੀ। ਮੈਂ ਸਾਰੇ ਸੰਤ ਮਹਾਪੁਰਖਾਂ ਅਤੇ ਜਥੇਦਾਰ ਸਾਹਿਬਾਨ ਦਾ ਦਿਲੋਂ ਧੰਨਵਾਦੀ ਹੋਣ ਨੂੰ ਆਪਣਾ ਸੌਭਾਗ ਜਾਣਦਾ ਹਾਂ।

ਪੰਜਾਬੀ ਯੂਨੀਵਰਸਿਟੀ ਦੇ ਸ਼੍ਰੇਸ਼ਠ ਵਿਦਵਾਨਾਂ ਡਾ. ਜੋਧ ਸਿੰਘ, ਡਾ. ਹਰਪਾਲ ਸਿੰਘ ਪਨੂੰ, ਡਾ. ਦਰਸ਼ਨ ਸਿੰਘ ਆਦਿ ਦਾ ਬਹੁਤ ਆਭਾਰੀ ਹਾਂ, ਜਿਨ੍ਹਾਂ ਨਾਲ ਸੰਬੰਧਿਤ ਵਿਸ਼ੈ ਉਤੇ ਚਰਚਾ ਕਰਨ ਦਾ ਮੌਕਾ ਮਿਲਦਾ ਰਿਹਾ ਹੈ। ਆਪਣੀ ਜੀਵਨ-ਸਾਥਣ ਪ੍ਰੋ. ਸ਼ਰਨ ਕੌਰ ਦਾ ਬਹੁਮੁਲੇ ਸੁਝਾਅ ਦੇਣ ਅਤੇ ਨਿਰੰਤਰ ਉਤਸਾਹ ਵਿਚ ਵਾਧਾ ਕਰਨ ਵਾਸਤੇ ਧੰਨਵਾਦ ਕਰਨਾ ਮੇਰਾ ਨੈਤਿਕ ਫ਼ਰਜ਼ ਹੈ। 'ਨਿਰੁਕਤ ਸ਼੍ਰੀ ਗੁਰੂ ਗ੍ਰੰਥ ਸਾਹਿਬ' ਪ੍ਰਾਜੈਕਟ ਤੇ ਮੇਰੇ ਨਾਲ ਕੰਮ ਕਰ ਰਹੇ ਪ੍ਰਾਜੈਕਟ ਸਹਾਇਕ ਸ. ਕੁਲਵਿੰਦਰ ਸਿੰਘ ਅਤੇ ਸੀਨੀਅਰ ਸਹਾਇਕ ਬੀਬੀ ਮਨਜੀਤ ਕੌਰ ਦਾ ਵੀ ਹਾਰਦਿਕ ਧੰਨਵਾਦ ਕਰਦਾ ਹਾਂ, ਕਿਉਂਕਿ ਪੁਸਤਕ ਦੇ ਸੰਯੋਜਨ ਵਿਚ ਉਨ੍ਹਾਂ ਨੇ ਹਰ ਪ੍ਰਕਾਰ ਨਾਲ ਸੰਭਵ ਸਹਾਇਤਾ ਕੀਤੀ ਹੈ।

ਪੁਸਤਕ ਦੇ ਪੁਨਰ-ਪ੍ਰਕਾਸ਼ਨ ਦੀ ਸੇਵਾ ਫਿਰ ਬਿਬੇਕ ਪ੍ਰਕਾਸ਼ਨ, ਸ਼੍ਰੀ ਅਮ੍ਰਿਤਸਰ ਅਤੇ ਪ੍ਰਚਾਰਨ ਦੀ ਸੇਵਾ ਸ. ਕਸ਼ਮੀਰ ਸਿੰਘ ਕਨਵੀਨਰ 'ਸਿਖ ਜਾਗੋ ਲਹਿਰ' ਅਤੇ ਕਰਤਾ 'ਸਿਖ ਜਾਗੋ' ਪੁਸਤਕ ਨੇ ਲਈ ਹੈ। ਸ. ਕਸ਼ਮੀਰ ਸਿੰਘ ਦਾ ਪੰਥਕ ਜਜ਼ਬਾ, ਦ੍ਰਿੜ੍ਹ-ਸੰਕਲਪ, ਵਿਵੇਕਮਈ ਚਿੰਤਨ, ਅਟੁਟ ਲਗਨ ਅਤੇ ਨਿਰੰਤਰ ਅਥਕ ਪਰਿਸ਼੍ਰਮ ਅਤਿਅੰਤ ਸ਼ਲਾਘਾਯੋਗ ਹਨ। ਉਨ੍ਹਾਂ ਨੇ ਇਸ ਪੁਸਤਕ ਦੇ ਪੁਨਰ-ਪ੍ਰਕਾਸ਼ਨ ਦੀ ਸੇਵਾ ਸੁਹਿਰਦ ਮਨ ਨਾਲ ਪ੍ਰਵਾਨ ਕੀਤੀ ਹੈ, ਮੈਂ ਬਹੁਤ ਆਭਾਰੀ ਹਾਂ। ਇਨ੍ਹਾਂ ਦੀ ਲੰਬੀ ਆਯੂ ਅਤੇ ਚੜ੍ਹਦੀ ਕਲਾ ਲਈ ਵਾਹਿਗੁਰੂ ਜੀ ਅਗੇ ਅਰਦਾਸ ਹੈ। ਇਨ੍ਹਾਂ ਤੋਂ ਇਲਾਵਾ ਤਨਦਿਲੀ ਨਾਲ ਯੋਗਦਾਨ ਪਾਉਣ ਵਾਲੇ ਉਦਮੀ ਗੁਰਸਿਖ ਵੀਰਾਂ ਪ੍ਰੋ. ਅਵਤਾਰ ਸਿੰਘ ਰਾਮਗੜ੍ਹੀਆ ਕਾਲਿਜ ਫਗਵਾੜਾ, ਸ. ਇੰਦਰਜੀਤ ਸਿੰਘ 'ਗੋਗੋਆਣੀ' ਖਾਲਸਾ ਕਾਲਿਜ ਅਮ੍ਰਿਤਸਰ, ਭਾਈ ਅਵਤਾਰ ਸਿੰਘ ਬੱਲ ਕਲਾਂ ਅਮ੍ਰਿਤਸਰ, ਗਿਆਨੀ ਸ਼ੇਰ ਸਿੰਘ ਅੰਬਾਲਾ, ਗਿਆਨੀ ਗੁਰਮੀਤ ਸਿੰਘ ਖੋਸਾ ਕੋਟਲਾ, ਸ. ਤਰਦੀਪ ਸਿੰਘ ਅਮ੍ਰਿਤਸਰ, ਮਾਸਟਰ ਚੈਂਚਲ ਸਿੰਘ ਮਾਹਲਪੁਰ, ਸ. ਸਰਬਜੀਤ ਸਿੰਘ ਖੇਮਕਰਨ, ਭਾਈ ਬਲਜੀਤ ਸਿੰਘ ਬਠਿੰਡਾ ਅਤੇ ਸ. ਨਰਿੰਦਰ ਸਿੰਘ ਰਾਇਪੁਰ ਦਾ ਦਿਲੋਂ ਆਭਾਰੀ ਹਾਂ, ਜਿਨ੍ਹਾਂ ਦੇ ਉਚੇਚੇ ਯਤਨਾਂ ਨਾਲ ਇਹ ਕ੍ਰਿਤੀ ਸੁਹਿਰਦ ਪਾਠਕਾਂ ਦੇ ਹਥਾਂ ਵਿਚ ਪੁਜ ਰਹੀ ਹੈ।

ਆਸ ਹੈ ਕਿ ਪੁਸਤਕ ਦੀ ਵਾਧੇ ਸਹਿਤ ਪ੍ਰਕਾਸ਼ਿਤ ਕੀਤੀ ਦੂਜੀ ਐਡੀਸ਼ਨ ਪਾਠਕਾਂ ਤਕ ਪਹੁੰਚਣ ਨਾਲ 'ਸ਼੍ਰੀ ਦਸਮ ਗ੍ਰੰਥ' ਨੂੰ ਗੁਰੂ-ਕ੍ਰਿਤ ਮੰਨਣ ਵਾਲਿਆਂ ਨੂੰ ਬਹੁਤ ਸੰਤੁਸ਼ਟੀ ਪ੍ਰਾਪਤ ਹੋਵੇਗੀ, ਪਰ ਵਿਰੋਧੀ ਪਖ ਦਾ ਵਿਚਲਿਤ ਹੋਣਾ ਸੁਭਾਵਿਕ ਹੈ। ਸਾਧਾਰਨ ਪਾਠਕਾਂ ਦੇ ਮਨ ਵਿਚ ਜੋ ਬਹੁਤ ਸਾਰੇ ਸੰਦੇਹ ਵਿਰੋਧੀ ਧਿਰ ਨੇ ਪੈਦਾ ਕੀਤੇ ਸਨ, ਉਨ੍ਹਾਂ ਦਾ ਭਰਮ-ਜਾਲ ਤਾਂ ਪਹਿਲਾਂ ਹੀ ਟੁਟ ਚੁਕਾ ਹੈ। ਦੂਜੀ ਐਡੀਸ਼ਨ ਇਸ ਅਗਿਆਨ-ਜੰਨਿਤ ਕੁਚੇਸ਼ਟਾ ਦੇ ਸਮੂਲ ਵਿਨਾਸ਼ ਵਿਚ ਸਹਾਇਕ ਹੋਵੇਗੀ। ਆਸ ਹੈ ਸਿਖ ਧਰਮ ਦਾ ਚਿੰਤਨਸ਼ੀਲ ਪਾਠਕ, ਨਿਸ਼ਠਾਵਾਨ ਗੁਰੁਸਿਖ ਅਤੇ ਹਰ ਗਿਆਨ-ਅਭਿਲਾਸ਼ੀ ਇਸ ਕ੍ਰਿਤੀ ਦੀ ਨਵੀਨ ਜਾਮੇ ਵਿਚ ਆਮਦ ਦਾ ਤਨੋ-ਮਨੋ ਸਵਾਗਤ ਕਰੇਗਾ।

ਡਾ. ਬਲਬੀਰ ਸਿੰਘ ਸਾਹਿਤ ਕੇਂਦਰ, ਦੇਹਰਾਦੂਨ
ਪੰਜਾਬੀ ਯੂਨੀਵਰਸਿਟੀ।

ਹਰਭਜਨ ਸਿੰਘ (ਡਾ.)
(ਡਾਇਰੈਕਟਰ)

# ਭੂਮਿਕਾ

ਮਾਣਯੋਗ ਡਾ. ਹਰਭਜਨ ਸਿੰਘ ਦੇਹਰਾਦੂਨ ਪੰਥਕ ਸਫ਼ਾਂ ਵਿੱਚ ਕਿਸੇ ਜਾਣ-ਪਛਾਣ ਦੇ ਮੁਹਤਾਜ਼ ਨਹੀਂ ਹਨ। ਡਾ. ਸਾਹਿਬ ਇਸ ਸਮੇਂ ਡਾ. ਬਲਬੀਰ ਸਿੰਘ ਸਾਹਿਤ ਕੇਂਦਰ, ਪੰਜਾਬੀ ਯੂਨੀਵਰਸਿਟੀ, ਦੇਹਰਾਦੂਨ ਦੇ ਡਾਇਰੈਕਟਰ ਹਨ। ਉਨ੍ਹਾਂ ਦੁਆਰਾ ਰਚਿਤ ਇਹ ਪੁਸਤਕ 'ਸ੍ਰੀ ਦਸਮ ਗ੍ਰੰਥ ਸਾਹਿਬ ਕਰਤਾ ਸੰਬੰਧੀ ਵਿਵਾਦ ਦੀ ਪੁਨਰ-ਸਮੀਖਿਆ' ਇਕ ਅਜਿਹੀ ਰਚਨਾ ਹੈ ਜਿਸ ਦੀ ਹੁਣ ਅਸੀਂ ਦੂਸਰੀ ਐਡੀਸ਼ਨ ਪ੍ਰਕਾਸ਼ਤ ਕਰਨ ਦੀ ਖੁਸ਼ੀ ਲੈ ਰਹੇ ਹਾਂ। ਇਸ ਦੇ ਆਗਮਨ ਨਾਲ ਕਲਗੀਧਰ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਮਹਾਰਾਜ ਜੀ ਦੀ ਮਹਾਨ ਰਚਨਾ 'ਸ੍ਰੀ ਦਸਮ ਗ੍ਰੰਥ ਸਾਹਿਬ' 'ਤੇ ਵਿਰੋਧੀਆਂ ਵਲੋਂ ਅਗਿਆਨ ਦੀ ਗੂੜ੍ਹੀ ਕਾਲਖ਼ ਨਾਲ ਲਾਏ ਝੂਠੇ ਮਹਾਂਦੋਸ਼ ਆਪਣੇ ਮੂਲ ਸਹਿਤ ਨਸ਼ਟ ਹੋ ਰਹੇ ਹਨ। ਡਾ. ਸਾਹਿਬ ਨੇ 'ਸ੍ਰੀ ਦਸਮ ਗ੍ਰੰਥ ਸਾਹਿਬ' ਦੇ ਵਿਰੋਧੀ ਵਿਦਵਾਨਾਂ ਵਲੋਂ ਝੂਠੇ ਆਸਰਿਆਂ ਨਾਲ ਖੜ੍ਹੇ ਕੀਤੇ ਦੂਰੋਂ ਦਿਸਣ ਵਾਲੇ ਬੌਧਿਕ ਆਲੀਸ਼ਾਨ ਮਹਿਲ ਦੀਆਂ ਨੀਹਾਂ ਸਤਿਵਾਦੀ ਪ੍ਰਕਾਸ਼ ਨਾਲ ਜੜ੍ਹੋਂ ਹਿਲਾ ਦਿੱਤੀਆਂ ਹਨ। ਗੁਰੂ-ਕ੍ਰਿਪਾ ਨਾਲ ਚਲੀ ਹੋਈ ਡਾ. ਸਾਹਿਬ ਦੀ ਕਲਮ ਨੇ ਇਸ ਸਤਿ ਨੂੰ ਉਜਾਗਰ ਕਰ ਦਿੱਤਾ ਹੈ ਕਿ ਗਿਆਨ-ਮੂਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਤਰ ਆਤਮੇ ਵਿਚੋਂ ਪ੍ਰਗਟ ਅਤਿ ਸੂਖ਼ਮ ਭਾਵਾਂ ਦੀ ਬੌਧਿਕ ਪਰਖ ਕਰਨ ਲਈ ਵਿਰੋਧੀ ਪੱਖ ਵਲੋਂ ਵਰਤੇ ਤਰਕ ਅਤੇ ਯੁਕਤੀਆਂ ਕੇਵਲ ਅਬੌਧਿਕ ਵਿਕਾਰ ਹਨ, ਜਿਨ੍ਹਾਂ ਨੇ ਬੌਧਿਕ ਹੋਣ ਦਾ ਅਜਿਹਾ ਝੂਠਾ ਆਡੰਬਰ ਸਿਰਜਿਆ ਜਿਸ ਨਾਲ ਸਾਧਾਰਨ ਸਿੱਖ ਦੇ ਕੁਰਾਹੇ ਪੈਣ ਦੀ ਸੰਭਾਵਨਾ ਦਿਨੋਂ-ਦਿਨ ਵਧ ਰਹੀ ਸੀ। ਇਸ ਪੁਸਤਕ ਦੀ ਖ਼ੂਬੀ ਇਹ ਹੈ ਕਿ ਡਾ. ਸਾਹਿਬ ਨੇ ਗਿਆਨ ਨਿੰਦਕਾਂ ਦਾ ਉਨ੍ਹਾਂ ਹੀ ਯੁਕਤੀ ਰੂਪ ਤੀਰਾਂ ਨਾਲ ਬੌਧਿਕ ਸੰਹਾਰ ਕੀਤਾ ਹੈ ਜਿਨ੍ਹਾਂ 'ਤੇ ਨਿੰਦਕ ਮੰਡਲੀ ਅੱਜ ਤੱਕ ਅਭਿਮਾਨ ਕਰਦੀ ਰਹੀ ਹੈ। ਪੁਸਤਕ ਪੜ੍ਹ ਕੇ ਜਿਗਿਆਸੂ ਪਾਠਕ ਇਹ ਅਹਿਸਾਸ ਕਰ ਸਕੇਗਾ ਕਿ ਪਵਿੱਤਰ 'ਸ੍ਰੀ ਦਸਮ ਗ੍ਰੰਥ ਸਾਹਿਬ' ਦੀਆਂ ਸਾਰੀਆਂ ਰਚਨਾਵਾਂ ਜਿਸ ਸਰਵ-ਉਚ ਚਿੰਤਨ ਵਿਚੋਂ ਪ੍ਰਗਟ ਹੋਈਆਂ ਹਨ, ਉਸ ਵਿਚ ਤਾਰੀਆਂ ਲਾਏ ਬਿਨਾ ਇਸ ਗਿਆਨ-ਸਾਗਰ ਦੀਆਂ ਅਨਮੋਲ ਵਸਤਾਂ ਦੀ ਪਛਾਣ ਕਦੇ ਸੰਭਵ ਨਹੀਂ ਹੋ ਸਕਦੀ।

ਹੋਰ ਵੀ ਖੁਸ਼ੀ ਦੀ ਗੱਲ ਇਹ ਹੈ ਕਿ ਅਸੀਂ ਡਾ. ਸਾਹਿਬ ਦੀ ਹੱਥਲੀ ਪੁਸਤਕ ਤੋਂ ਇਲਾਵਾ ਉਨ੍ਹਾਂ ਦੀ ਹੀ ਇਕ ਹੋਰ ਪੁਸਤਕ 'ਰਾਗਮਾਲਾ ਦਾ ਵਿਵਾਦ

ਅਤੇ ਇਕ ਵਿਸ਼ੇਸ਼ ਸਿਧਾਂਤ-ਚਰਚਾ', ਪ੍ਰੋ. ਅਵਤਾਰ ਸਿੰਘ ਫਗਵਾੜਾ ਦੀ ਪੁਸਤਕ 'ਸਿਖ ਸੈਨਤਾਂ' ਅਤੇ ਸ੍ਰੀ ਦਸਮ ਗ੍ਰੰਥ ਸਾਹਿਬ ਸੰਬੰਧੀ ਸੈਮੀਨਾਰ ਦੀ ਵੀਡੀਓ ਸਿੱਖ ਸੰਗਤਾਂ ਦੇ ਚਰਨਾਂ ਵਿੱਚ ਅਰਪਿਤ ਕਰ ਰਹੇ ਹਾਂ।

ਮੇਰਾ ਵਿਸ਼ਵਾਸ ਹੈ ਕਿ ਇਨ੍ਹਾਂ ਪੁਸਤਕਾਂ ਨੂੰ ਪੜ੍ਹ ਕੇ ਜਿਥੇ ਨਿਰਪੱਖ ਅਤੇ ਸ਼ਰਧਾਵਾਨ ਪਾਠਕ ਸਮਰਪਿਤ ਭਾਵ ਨਾਲ ਸਿੱਖ ਪੰਥ ਅਤੇ ਇਸ ਦੇ ਦੂਸਰੇ ਗ੍ਰੰਥ 'ਸ੍ਰੀ ਦਸਮ ਗ੍ਰੰਥ ਸਾਹਿਬ' ਜੀ ਦੇ ਪਠਨ-ਪਾਠਨ ਦਾ ਦ੍ਰਿੜ੍ਹ ਸੰਕਲਪ ਲੈ ਕੇ ਆਪਣੇ ਪਿਆਰੇ ਗੁਰੁਦੇਵ ਦੀ ਬੌਧਿਕ ਪ੍ਰਤਿਸ਼ਠਾ ਦੇ ਸ਼ਾਨਮਈ ਗੌਰਵ ਦੀਆਂ ਉਚਾਈਆਂ ਦੇ ਜਲਵਿਆਂ ਦਾ ਰੂਹਾਨੀ ਆਨੰਦ ਮਾਣ ਸਕਣਗੇ, ਉਥੇ ਵਿਰੋਧੀ ਪਖ ਸਾਰੇ ਪਖਾਂ ਤੋਂ ਪਰੇਸ਼ਾਨ ਹੋ ਜਾਵੇਗਾ। ਗੁਰੂ ਮਹਾਰਾਜ ਅਗੇ ਮੇਰੀ ਬੇਨਤੀ ਹੈ ਕਿ ਵਿਰੋਧ ਵਿਚ ਖਚਿਤ ਲੋਕ ਮਨ ਦਾ ਹਠ ਛਡ ਕੇ ਗੁਰੂ ਚਰਣਾਂ ਦੀ ਧੂੜ ਨਾਲ ਆਪਣੀ ਅਹੰਕਾਰੀ ਬੁਧੀ ਨੂੰ ਉਜ੍ਵਲ ਬੁਧੀ ਵਿਚ ਪਰਿਵਰਤਿਤ ਕਰ ਲੈਣ, ਤਾਂ ਜੋ ਸਮੁਚੇ ਪੰਥ ਦੀ ਚੜ੍ਹਦੀ ਕਲਾ ਹੋਵੇ ਅਤੇ ਉਨ੍ਹਾਂ ਨੂੰ ਲੋਕ-ਪਰਲੋਕ ਵਿਚ ਸਦਗਤੀ ਮਿਲ ਸਕੇ।

**ਭਾਈ ਕਸ਼ਮੀਰ ਸਿੰਘ**
ਕਰਤਾ 'ਸਿੱਖ ਜਾਗੋ'
ਕਨਵੀਨਰ, ਸਿੱਖ ਜਾਗੋ ਲਹਿਰ

# ਤਤਕਰਾ

## ਪਹਿਲਾ ਅਧਿਆਇ

# ਸ਼੍ਰੀ ਦਸਮ ਗ੍ਰੰਥ ਦਾ ਕਰਤਾ

**ਸ਼੍ਰੀ ਗੁਰੂ ਗੋਬਿੰਦ ਸਿੰਘ ਦਾ ਅਦੁਤੀ ਵਿਅਕਤਿਤਵ :** ਗੁਰੂ ਨਾਨਕ ਦੇਵ ਜੀ ਦੇ ਦਸਵੇਂ ਰੂਪ ਗੁਰੂ ਗੋਬਿੰਦ ਸਿੰਘ ਜੀ ਪੈਗ਼ੰਬਰੀਆਤ ਦੀ ਸਿਖਰ ਹਨ। ਉਨ੍ਹਾਂ ਦੇ ਜੀਵਨ ਵਿਚ ਪੈਗ਼ੰਬਰ ਮੁਹੰਮਦ ਸਾਹਿਬ ਵਾਲਾ ਦ੍ਰਿੜ੍ਹ ਸੰਕਲਪ, ਸੂਰਬੀਰਤਾ, ਧਰਮ-ਨਿਸ਼ਠਾ, ਤਿਆਗ ਅਤੇ ਅਥਾਹ ਸ਼ਿਸ਼-ਪ੍ਰੇਮ ਸੀ। ਮਨੁੱਖਤਾ ਪ੍ਰਤੀ ਪ੍ਰੇਮ ਦੇ ਅਸੀਮ ਭਾਵ ਨੂੰ ਉਨ੍ਹਾਂ ਨੇ ਇਸ ਕਦਰ ਆਪਣੇ ਹਿਰਦੈ ਵਿਚ ਪ੍ਰਫੁਲਿਤ ਕੀਤਾ ਸੀ ਕਿ ਉਨ੍ਹਾਂ ਦੇ ਛੋਟੇ ਸਾਹਿਬਜ਼ਾਦਿਆਂ ਸਮੇਤ ਪਰਿਵਾਰ ਦਾ ਹਰ ਜੀਅ ਅਤੇ ਹਰ ਸਿਖ-ਸੇਵਕ ਮਨੁੱਖਤਾਵਾਦੀ ਉਦੇਸ਼ਾਂ ਵਾਸਤੇ ਹਜ਼ਰਤ ਈਸਾ ਨਾਲੋਂ ਅਗੇ ਵਧ ਕੇ ਸੂਲੀ ਉਤੇ ਚੜ੍ਹਨ ਵਾਸਤੇ ਤਿਆਰ ਸੀ। ਹਜ਼ਰਤ ਈਸਾ ਨੇ ਸੂਲੀ ਨੂੰ ਟਾਲਣ ਵਾਸਤੇ ਪ੍ਰਭੂ ਅੱਗੇ ਬੇਨਤੀ ਕੀਤੀ ਸੀ ਕਿ 'ਹੇ ਪ੍ਰਭੂ ਇਹ ਪਿਆਲਾ ਟਲ ਜਾਵੇ ਤਾਂ ਚੰਗਾ ਹੈ, ਜੇ ਨਾ ਟਲੇ ਤਾਂ ਜਿਵੇਂ ਤੁਹਾਡੀ ਮਰਜ਼ੀ ਤਿਵੇਂ ਹੋਵੇ। ਆਤਮਾ ਤਾਂ ਤਿਆਰ ਹੈ, ਸਰੀਰ ਤਿਆਰ ਨਹੀਂ'। ਬਾਈਬਲ ਅਨੁਸਾਰ ਸੂਲੀ ਉਤੇ ਪੈਗ਼ੰਬਰ ਈਸਾ ਨੇ ਇਹ ਅੰਤਿਮ ਸ਼ਬਦ ਕਹੇ ਸਨ- ਹੇ ਮੇਰੇ ਪ੍ਰਭੂ ! ਹੇ ਮੇਰੇ ਪ੍ਰਭੂ ! ਤੂੰ ਮੈਨੂੰ ਕਿਉਂ ਵਿਸਾਰ ਦਿੱਤਾ ਹੈ ?[1] ਇਸ ਦੇ ਮੁਕਾਬਲੇ ਤੇ ਸਰਬੰਸ ਦਾਨੀ ਗੁਰੂ ਗੋਬਿੰਦ ਸਿੰਘ ਜੀ ਚਾਰ ਪੁਤਰਾਂ ਅਤੇ ਅਨੇਕ ਸੰਬੰਧੀਆਂ ਦੀਆਂ ਅਨਿਆਇ ਅਤੇ ਕਰੂਰਤਾ ਪੂਰਵਕ ਤਰੀਕੇ ਨਾਲ ਹੋਈਆਂ ਕੁਰਬਾਨੀਆਂ ਤੋਂ ਬਾਅਦ ਵੀ ਪਰਮੇਸ਼ਰ ਨੂੰ ਆਪਣੇ ਹਮੇਸ਼ ਅੰਗ-ਸੰਗ ਵੇਖਦਿਆਂ ਉਸ ਨੂੰ ਸਦਾ ਸੇਵਕਾਂ ਉਤੇ ਵਿਸ਼ੇਸ਼ ਕ੍ਰਿਪਾ ਕਰਨ ਵਾਲਾ ਪਰਮ ਮਿੱਤਰ ਦੱਸਦੇ ਸਨ, ਜਿਸ ਦੀ ਸਹਾਇਤਾ-ਪ੍ਰਾਪਤ ਵਿਅਕਤੀ ਦਾ ਦੁਸ਼ਮਣ ਕੁਝ ਨਹੀਂ ਵਿਗਾੜ ਸਕਦਾ। ਉਨ੍ਹਾਂ ਦਾ ਬਹੁਤ ਪ੍ਰਸਿਧ ਕਥਨ ਹੈ-

---

1. ਬਾਈਬਲ (ਨਵਾਂ ਨੇਮ), ਮਾਰਕ : 15-34

*ਕਮਾਲੇ ਕਰਾਮਾਤ ਕਾਇਮ ਕਰੀਮ।*
*ਰਜ਼ਾ ਬਖ਼ਸ਼ ਓ ਰਾਜ਼ਿਕ ਰਿਹਾਕੁਨ ਰਹੀਮ।*[2]

(ਅਰਥਾਤ ਉਹ ਅਕਾਲ ਪੁਰੁਖ਼ ਕਰਾਮਾਤ ਵਿਚ ਪੂਰਾ ਹੈ, ਅਚਲ ਹੈ, (ਸਦਾ) ਕ੍ਰਿਪਾਲੂ ਹੈ। ਜੋ ਵਿਅਕਤੀ ਉਸ ਦੀ ਰਜ਼ਾ ਵਿਚ ਚਲਦਾ ਹੈ, ਉਸ ਉਤੇ ਬਖ਼ਸ਼ਿਸ਼ ਕਰਨ ਵਾਲਾ ਹੈ, ਅੰਨ ਦਾਤਾ ਹੈ ਅਤੇ (ਸੇਵਕਾਂ ਦੇ) ਬੰਧਨ ਕਟਣ ਵਾਲਾ ਮਿਹਰਬਾਨ ਹੈ)।

*ਨ ਸਾਜ਼ੋ ਨ ਬਾਜ਼ੋ ਨ ਫ਼ੌਜੋ ਨ ਫ਼ਰਸ਼।*
*ਖ਼ੁਦਾਵੰਦ ਬਖ਼ਸ਼ਿੰਦਏ ਐਸ਼ ਅਰਸ਼।*[3]

(ਅਰਥਾਤ ਜਿਸ ਪੁਰੁਸ਼ ਕੋਲ ਨਾ ਕੋਈ ਸਾਮਾਨ ਹੈ, ਨਾ ਘੋੜਾ ਹੈ, ਨਾ ਫ਼ੌਜ਼ ਹੈ ਅਤੇ ਨਾ ਹੀ {ਸੁਖ-ਆਰਾਮ ਵਾਸਤੇ} ਦਰੀਆਂ-ਗਲੀਚੇ ਹਨ, ਜੇ ਉਹ ਪ੍ਰਭੂ ਚਾਹੇ ਤਾਂ ਉਸ ਨੂੰ ਸਵਰਗੀ ਸੁਖਾਂ ਦੇ ਆਨੰਦ ਬਖ਼ਸ਼ ਦੇਂਦਾ ਹੈ)।

ਨਿਰਸੰਦੇਹ ਸੰਸਾਰ ਵਿਚ ਹੋਏ ਹੋਰ ਪੈਗ਼ੰਬਰਾਂ, ਅਵਤਾਰਾਂ ਅਤੇ ਧਰਮੀ ਲੋਕਾਂ ਨੇ ਵੀ ਆਪਣੇ ਆਪਣੇ ਜੀਵਨ-ਕਾਲ ਵਿਚ ਮਾਨਵੀ ਉਥਾਨ ਵਾਸਤੇ ਬੇਮਿਸਾਲ ਕੁਰਬਾਨੀਆਂ ਕੀਤੀਆਂ ਅਤੇ ਦੁਖ ਝਲੇ ਸਨ, ਜਿਨ੍ਹਾਂ ਦਾ ਸਨਮਾਨ ਬਿਨਾ ਭੇਦ-ਭਾਵ ਦੇ ਹਰ ਮਨੁੱਖ ਨੂੰ ਆਪਣੇ ਸਿਰ ਉਤੇ ਦੈਵੀ ਫ਼ਰਜ਼ ਸਮਝਣਾ ਚਾਹੀਦਾ ਹੈ, ਪਰ ਗੁਰੂ ਗੋਬਿੰਦ ਸਿੰਘ ਨੇ 'ਚਾਰ ਮੂਏ ਤੋ ਕਿਆ ਹੂਆ ਜੀਵਤ ਕਈ ਹਜ਼ਾਰ' ਕਹਿ ਕੇ ਸ਼ਹਾਦਤ ਦੀ ਪਰੰਪਰਾ ਨੂੰ ਅੰਤਿਮ ਉਚਾਈਆਂ ਉਤੇ ਸ਼ੋਭਿਤ ਕਰ ਦਿੱਤਾ ਸੀ। ਉਨ੍ਹਾਂ ਨੇ ਆਪਣੇ ਚਾਰ ਪੁਤਰਾਂ ਦਾ ਬਲਿਦਾਨ ਹਜ਼ਾਰਾਂ ਮਨੁੱਖਾਂ ਭਾਵ ਸਮੁਚੀ ਮਨੁੱਖਤਾ ਦੀ ਭਲਾਈ ਵਾਸਤੇ ਦਿੱਤਾ ਸੀ। ਉਪਰੋਕਤ ਕਥਨ ਵਿਚ ਇਹ ਨਹੀਂ ਆਖਿਆ ਗਿਆ ਕਿ ਉਨ੍ਹਾਂ ਦੇ ਬੱਚਿਆਂ ਦੀ ਕੁਰਬਾਨੀ ਸਿਖ ਕੌਮ ਦੇ ਵਿਕਾਸ ਅਤੇ ਬਿਹਤਰੀ ਵਾਸਤੇ ਹੈ, ਬਲਕਿ ਗੁਰੂ ਜੀ ਦੇ ਇਸ ਕਥਨ ਦਾ ਭਾਵ ਹੈ ਕਿ ਇਹ ਕੁਰਬਾਨੀਆਂ ਹਜ਼ਾਰਾਂ ਲੋਕਾਂ ਦੀ ਭਲਾਈ ਵਾਸਤੇ ਹੋਈਆਂ ਹਨ। ਹਜ਼ਰਤ ਈਸਾ ਦੇ ਉਲਟ ਉਨ੍ਹਾਂ ਮੌਤ ਦੀ ਬੇਸਬਰੀ ਨਾਲ ਉਡੀਕ ਕਰਦਿਆਂ 'ਅਤਿ ਹੀ ਰਣ ਮਹਿ ਤਬ ਜੂਝ ਮਰੋਂ' ਦਾ ਪਰਮੇਸ਼ਰ ਤੋਂ ਵਿਸ਼ੇਸ਼ ਵਰਦਾਨ ਦ੍ਰਿੜ੍ਹ-ਸੰਕਲਪ ਸਹਿਤ ਮੰਗਿਆ ਸੀ। ਉਨ੍ਹਾਂ ਨੇ

2. ਜ਼ਫ਼ਰਨਾਮਾ, 1
3. ਜ਼ਫ਼ਰਨਾਮਾ, 3

ਆਪਣੇ ਇਸ਼ਟ-ਦੇਵ ਅਗੇ ਮੌਤ ਦੇ ਟਲ ਜਾਣ ਲਈ ਕੀ ਬੇਨਤੀ ਕਰਨੀ ਸੀ, ਸਗੋਂ ਉਨ੍ਹਾਂ ਦੇ ਛੋਟੇ ਸਾਹਿਬਜ਼ਾਦੇ ਵੀ ਮੌਤ ਦੇ ਆਗਮਨ ਦੀ ਚਾਅ ਨਾਲ ਉਡੀਕ ਕਰਦੇ ਰਹੇ ਸਨ। ਨੀਂਹਾਂ ਵਿਚ ਚਿਣੇ ਜਾਣ ਵਾਲੀ ਅਤੀ ਦਰਦਨਾਕ ਮੌਤ ਸਾਹਿਬਜ਼ਾਦਿਆਂ ਦੇ ਵਿਸ਼ਵਾਸ ਨੂੰ ਰਤਾ ਵੀ ਅਸਥਿਰ ਨਹੀਂ ਕਰ ਸਕੀ।

ਬਾਈਬਲ ਵਿਚ ਵਰਣਿਤ ਹਜ਼ਰਤ ਈਸਾ ਨਾਲ ਸੰਬੰਧਿਤ ਕਹਾਣੀਆਂ ਤੋਂ ਪਤਾ ਲਗਦਾ ਹੈ ਕਿ ਉਹ ਸਾਮਰੀਆਂ ਅਤੇ ਯਹੂਦੀਆਂ ਵਿਚ ਅੰਤਰ ਕਰਦੇ ਸਨ, ਪਰ ਗੁਰੂ ਗੋਬਿੰਦ ਸਿੰਘ ਜੀ ਨੇ ਦ੍ਵੈਤ ਦੇ ਸਮਸਤ ਬੰਧਨਾਂ ਨੂੰ ਪੂਰੇ ਬਲ ਨਾਲ ਨਸ਼ਟ ਕਰ ਕੇ ਸਮੁਚੇ ਵਿਸ਼ਵ ਨੂੰ ਸੰਦੇਸ਼ ਦਿੱਤਾ- 'ਤਾਹੀ ਤੇ ਉਪਜ ਸਭੈ ਤਾਹੀ ਮਹਿ ਸਮਾਹਿੰਗੇ'। ਸੰਗਠਨ ਕਰਤਾ ਦੇ ਰੂਪ ਵਿਚ ਉਹ ਆਪਣੀ ਕੌਮ ਦੇ 12 ਕਬੀਲਿਆਂ ਨੂੰ ਵਿਵਸਥਿਤ ਕਰਨ ਵਾਲੇ ਤੌਰੇਤ-ਰਚਇਤਾ ਹਜ਼ਰਤ ਮੂਸਾ ਨਾਲੋਂ ਕਿਤੇ ਅਗੇ ਸਨ। ਹਜ਼ਰਤ ਮੂਸਾ ਨੇ ਹਰ ਕਬੀਲੇ ਨੂੰ ਵਖਰੀ ਪਹਿਚਾਨ ਦੇ ਕੇ ਯਹੂਦੀ-ਕਬੀਲਿਆਂ ਦੀ ਅੰਦਰੂਨੀ ਏਕਤਾ ਨੂੰ ਪੁਸ਼ਟ ਕੀਤਾ ਸੀ, ਪਰ ਗੁਰੂ ਗੋਬਿੰਦ ਸਿੰਘ ਜੀ ਨੇ ਸਿਖ ਪੰਥ ਵਿਚੋਂ ਸਾਰੇ ਕਬੀਲੇ ਨਸ਼ਟ ਕਰਦਿਆਂ ਪੰਜ ਪਿਆਰਿਆਂ ਨੂੰ ਇਕ ਰੂਪ ਕਰ ਕੇ ਸਾਰੀ ਸਿਖੀ ਨੂੰ ਇਕ ਵਿਅਕਤੀ ਵਿਚ ਅਤੇ ਹਰ ਇਕ ਵਿਅਕਤੀ ਨੂੰ ਸਮੁਚੀ ਸਿਖੀ ਵਿਚ ਜ਼ਜ਼ਬ ਹੋਣ ਦੀ ਜਾਚ ਸਿਖਾਈ ਸੀ। ਉਨ੍ਹਾਂ ਨੇ ਸਿਖ ਅਤੇ ਸਿਖ ਦਾ ਭੇਦ, ਗੁਰੂ ਅਤੇ ਸਿਖ ਦਾ ਭੇਦ, ਸਿਖ ਅਤੇ ਇਨਸਾਨ ਦਾ ਹਰ ਭੇਦ, ਹਰ ਵਖਰੀ ਪਹਿਚਾਨ ਸਮਾਪਤ ਕਰ ਕੇ ਅਜਿਹੇ ਨਿਰੋਲ ਖ਼ਾਲਿਸ ਇਨਸਾਨ ਦੀ ਸਿਰਜਨਾ ਕੀਤੀ ਸੀ, ਜਿਥੇ ਕੋਈ ਦਰਜ਼ਾਬੰਦੀ ਨਾ ਹੋਵੇ, ਨਾਬਰਾਬਰੀ ਨਾ ਹੋਵੇ, ਨਾਇਨਸਾਫ਼ੀ ਨਾ ਹੋਵੇ, ਊਚ-ਨੀਚ ਨਾ ਹੋਵੇ, ਕੇਵਲ ਹਰ ਮਾਨਵ ਦੇ ਅੰਤਹਕਰਣ ਵਿਚ 'ਏਕੁ ਪਿਤਾ ਏਕਸ ਕੇ ਹਮ ਬਾਰਿਕ' ਦਾ ਨਾਦ ਹਰਦਮ ਗੂੰਜਦਾ ਹੋਵੇ। ਹਜ਼ਰਤ ਮੂਸਾ ਆਪਣੀ ਕੌਮ ਨੂੰ ਇਸਰਾਈਲ ਦੀ ਧਰਤੀ ਦੇ ਨੇੜੇ ਲੈ ਆਏ ਸਨ, ਪਰ ਗੁਰੂ ਗੋਬਿੰਦ ਸਿੰਘ ਨੇ ਆਪਣੀ ਕੌਮ ਦੀ ਸਤਿਵਾਦੀ ਰਾਜਧਾਨੀ ਵਿਚ ਉਚੇ ਕੌਮੀ ਨਿਸ਼ਾਨ ਝੁਲਾ ਕੇ ਨਗਾਰਿਆਂ ਦੀ ਚੋਟ ਰਾਹੀਂ ਅਨਿਆਇਕਾਰੀ ਸ਼ਾਸਕਾਂ ਨੂੰ ਇੰਝ ਲਲਕਾਰਿਆ ਸੀ ਕਿ ਖ਼ਾਲਸੇ ਦੇ ਅਡੋਲ ਝੂਲਦੇ ਨਿਸ਼ਾਨ ਦੇ ਨਜ਼ਦੀਕ ਆਉਣ ਦੀ ਕੋਈ ਹਿੰਮਤ ਨਹੀਂ ਕਰ ਸਕਦਾ ਸੀ। ਹਜ਼ਰਤ ਮੂਸਾ ਆਪਣੀ ਕੌਮ ਨੂੰ ਫਲਸਤੀਨ ਦੀ ਵਰਦਾਨ-ਭੂਮੀ ਦੇ ਨਜ਼ਦੀਕ ਲੈ ਆਇਆ ਸੀ, ਹਜ਼ਰਤ ਈਸਾ ਆਪਣੇ ਸੇਵਕਾਂ ਨੂੰ ਸੁਰਗ ਦੇ ਰਾਜ ਦੇ ਨੇੜੇ ਲੈ ਆਏ ਸਨ, ਹਜ਼ਰਤ ਮੁਹੰਮਦ ਸਾਹਿਬ ਨੇ ਮੁਸਲਮਾਨਾਂ ਅੰਦਰ ਭਾਈਚਾਰੇ ਦੀ ਬਹੁਤ ਪ੍ਰਬਲ

ਭਾਵਨਾ ਜਾਗ੍ਰਿਤ ਕੀਤੀ ਸੀ, ਪਰ ਗੁਰੂ ਗੋਬਿੰਦ ਸਿੰਘ ਜੀ ਮਨੁੱਖ ਨੂੰ ਮਨੁੱਖ ਦੇ ਨੇੜੇ ਲੈ ਆਏ ਸੀ ਜਾਂ ਫਿਰ ਉਨ੍ਹਾਂ ਮਨੁੱਖ ਦੇ ਅੰਤਹਕਰਣ ਵਿਚ ਮਨੁੱਖਤਾਵਾਦੀ ਵਿਚਾਰਾਂ ਦਾ ਪ੍ਰਕਾਸ਼ ਕੀਤਾ ਸੀ। ਜਿਸ ਨਾਲ ਸਾਰੀ ਧਰਤੀ ਹੀ ਵਰਦਾਨ-ਭੂਮੀ ਅਤੇ ਸੁਰਗ ਦਾ ਰਾਜ ਬਣ ਸਕਦੀ ਸੀ। ਹਜ਼ਰਤ ਅਬਰਾਹਮ ਨੇ ਆਪਣਾ ਧਰਮ ਬਚਾਉਣ ਵਾਸਤੇ ਮੈਸੋਪੋਟਾਮੀਆ ਵਿਚ ਸਥਿਤ 'ਉਰ' ਪਿੰਡ ਨੂੰ ਸ਼ਾਂਤਮਈ ਢੰਗ ਨਾਲ ਲਾਚਾਰੀਵਸ ਤਿਆਗਿਆ ਸੀ, ਪਰ ਗੁਰੂ ਗੋਬਿੰਦ ਸਿੰਘ ਨੇ ਧਰਮ ਦੀ ਰਖਿਆ ਵਾਸਤੇ ਜੂਝਦਿਆਂ 'ਆਨੰਦਪੁਰ' ਦਾ ਤਿਆਗ ਕੀਤਾ ਸੀ। ਮਰਯਾਦਿਤ ਜੀਵਨ ਦੇ ਉਹ ਇਤਨੇ ਪ੍ਰਬਲ ਸਮਰਥਕ ਸਨ ਕਿ ਉਨ੍ਹਾਂ ਦਾ ਹਰ ਸਿਖ ਮਰਯਾਦਾ ਪੁਰੁਸ਼ੋਤਮ ਸ੍ਰੀ ਰਾਮ ਚੰਦ੍ਰ ਜੀ ਨਾਲੋਂ ਉਚੇਰਾ ਅਨੁਸ਼ਾਸਿਤ ਜੀਵਨ ਜੀਣ ਨੂੰ ਸਮਰਪਿਤ ਸੀ। ਸ੍ਰੀ ਕ੍ਰਿਸ਼ਣ ਨੇ ਆਪਣੇ ਜੀਵਨ ਵਿਚ ਕੇਵਲ ਇਕ ਵਿਅਕਤੀ ਅਰਜੁਨ ਨੂੰ ਧਰਮ ਯੁਧ ਵਿਚ ਭਾਗ ਲੈਣ ਵਾਸਤੇ ਪ੍ਰੇਰਿਤ ਕਰਨ ਹਿੱਤ ਇਕੋ ਗੀਤਾ ਉਚਾਰੀ ਸੀ, ਪਰ ਗੁਰੂ ਗੋਬਿੰਦ ਸਿੰਘ ਜੀ ਨੇ ਸਾਰੀ ਮਨੁੱਖਤਾ ਨੂੰ ਧਰਮ ਯੁਧ ਵਿਚ ਚਾਅ ਸਹਿਤ ਸਦਾ ਜੂਝਣ ਲਈ ਪ੍ਰੇਰਿਤ ਕਰਨ ਵਾਸਤੇ ਨਾ ਕੇਵਲ ਆਪ ਅਨੇਕਾਂ ਉਤਮ ਸਾਹਿਤਿਕ ਰਚਨਾਵਾਂ ਕੀਤੀਆਂ ਸਨ, ਸਗੋਂ ਉਸ ਵੇਲੇ ਦੇ ਉਚ-ਕੋਟੀ ਦੇ ਸਾਹਿਤਕਾਰਾਂ ਨੂੰ ਵਿਸ਼ੇਸ਼ ਸੁਵਿਧਾਵਾਂ ਪ੍ਰਦਾਨ ਕਰ ਕੇ ਇਕ ਵਿਆਪਕ ਚੇਤਨਾ ਜਾਗ੍ਰਿਤ ਕਰਨ ਦੀ ਵਡੀ ਮੁਹਿੰਮ ਦਾ ਆਰੰਭ ਕੀਤਾ ਸੀ। ਉਨ੍ਹਾਂ ਦੀ ਇਹੋ ਪ੍ਰੇਰਨਾ ਪਰਵਰਤੀ ਕਾਲ ਦੇ ਸਿਖ ਸਾਹਿਤ ਦੀ ਰੀੜ੍ਹ ਦੀ ਹੱਡੀ ਸਿਧ ਹੁੰਦੀ ਹੈ ਅਤੇ ਦਸਮ ਗ੍ਰੰਥ ਦੀ ਅਨਿਆਇ ਵਿਰੁਧ ਯੁਧ-ਪ੍ਰੇਰਨਾ ਸਿਖ ਸਾਹਿਤ ਦਾ ਅਭਿੰਨ ਅੰਗ ਬਣ ਜਾਂਦੀ ਹੈ। ਮਿਸਾਲ ਵਜੋਂ ਆਲਿਮ ਕਵੀ ਦਾ ਕਿੱਸਾ 'ਮਾਧਵ ਨਲ ਕਾਮ ਕੰਦਲਾ' ਵੇਖਿਆ ਜਾ ਸਕਦਾ ਹੈ। ਭਾਵੇਂ ਕਵਿ ਗਣਪਤਿ, ਆਨੰਦਧਰ, ਕੁਸ਼ਲ ਲਾਭ ਅਤੇ ਦਾਮੋਦਰ ਦੁਆਰਾ ਰਚਿਤ 'ਮਾਧਵ-ਨਲ ਕਾਮ ਕੰਦਲਾ' ਕਾਵਿ-ਕ੍ਰਿਤੀਆਂ ਕਥਾ-ਵਸਤੂ ਕਰ ਕੇ ਆਲਿਮ ਦੀ ਕ੍ਰਿਤੀ ਨਾਲੋਂ ਭਿੰਨ ਨਹੀਂ ਹਨ ਅਤੇ ਇਨ੍ਹਾਂ ਸਾਰੀਆਂ ਰਚਨਾਵਾਂ ਵਿਚ ਮੁਖ ਗਾਥਾ ਮਾਧਵ ਅਤੇ ਕਾਮ ਕੰਦਲਾ ਦੇ ਪ੍ਰੇਮ ਦੀ ਕਹਾਣੀ ਹੈ, ਪਰ ਆਲਿਮ ਜਿਸ ਬਾਰੇ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਉਹ ਗੁਰੂ ਗੋਬਿੰਦ ਸਿੰਘ ਜੀ ਦੇ ਕਵੀਆਂ ਵਿਚੋਂ ਸੀ, ਉਸ ਦੀ ਕ੍ਰਿਤੀ ਉਤੇ ਦਸਮ ਗ੍ਰੰਥ ਦੇ ਯੁਧ-ਚਿਤ੍ਰਣ ਦਾ ਵਿਸਤ੍ਰਿਤ ਪ੍ਰਭਾਵ ਵੇਖਿਆ ਜਾ ਸਕਦਾ ਹੈ, ਯਥਾ-

*ਰਣ ਮੰਡਣ ਖੰਡਣ ਦਵਨ ਆਨੰਦੇ ਸਭ ਸੂਰ।*
*ਚਲੈ ਚੰਚਲਾ ਚੋਬਲੈ ਡਰਤੇ ਕਾਇਰ ਕੂਰ।੩੧੯।...*

*ਚਹੁਦਿਸ ਬੀਰ ਪਖਰੀਆ ਚਲੇ। ਦਾਨ ਸੁਧ ਦੁਹਅਨਿ ਬਿਧਿ ਭ.ਲੇ।*
*ਮੁੰਡ ਝੁੰਡ ਸੂਰਨ ਕੇ ਕੀਨੇ। ਗਜ ਸਮੂਹ ਸੂਰਨ ਕਰ ਦੀਨੇ।*
*ਸੂਰ ਸਿੰਘ ਸਿੰਘਨਿ ਕੇ ਜਾਏ। ਝੁਝਨ ਸਿੰਘ ਰੂਪ ਹੋਇ ਆਏ।੩੨੨।*
*ਦੋਹਰਾ। ਸਿੰਘਨਿ ਜਾਨੋ ਸਿੰਘ ਪਰਬਤ ਮੰਡਨ ਜਾਇ।*
*ਕੁੰਭ ਬਿਦਾਰਨ ਗਜ ਦਲਨ ਪਰ ਭੂਮਿ ਚੌਪਿ ਰਹਾਇ।੩੨੩।*
*ਕਊਆ ਆਖ ਕਾਢਿ ਲੈ ਜਾਈ। ਗਿਰਝਨ ਤਾਹਿ ਟਟੋਰੈ ਆਈ।*
*ਲੋਹੂ ਭਰ ਛੂਟੇ ਸਿਰ ਬਾਰਾ। ਮਾਰੈ ਸੂਰੈ ਬੀਰ ਬਿਕਰਾਰਾ।....੩੪੨।*

ਦਸਮ ਗ੍ਰੰਥ ਦੇ ਪਾਠ ਤੋਂ ਪਰਿਚਿਤ ਲੋਕ ਭਲੀ-ਭਾਂਤ ਉਪਰੋਕਤ ਪਾਠ ਉਤੇ ਦਸਮ ਗ੍ਰੰਥ ਦਾ ਪ੍ਰਭਾਵ ਵੇਖ ਸਕਦੇ ਹਨ, ਜਿਸ ਤੋਂ ਆਲਿਮ ਨੂੰ ਗੁਰੂ ਗੋਬਿੰਦ ਸਿੰਘ ਜੀ ਦਾ ਸਮਕਾਲੀ ਮੰਨਣ ਦਾ ਵਿਚਾਰ ਪੁਸ਼ਟ ਹੁੰਦਾ ਹੈ ਅਤੇ ਰਾਗ ਮਾਲਾ ਦੀ ਪ੍ਰਮਾਣਿਕਤਾ ਸੰਬੰਧੀ ਉਠਾਏ ਸੰਦੇਹਮਈ ਵਿਵਾਦ ਦੀ ਨਿਰਮੂਲਤਾ ਵੀ ਸਪਸ਼ਟ ਹੋ ਜਾਂਦੀ ਹੈ।

ਉਪਰ ਅਸੀਂ ਆਖਿਆ ਹੈ ਕਿ ਗੁਰੂ ਗੋਬਿੰਦ ਸਿੰਘ ਰਿਸਾਲਤ (ਨਬੂਬਤ ਜਾਂ ਪੈਗ਼ੰਬਰੀਆਤ) ਅਤੇ ਅਵਤਾਰੀ ਪੁਰਖ਼ਾਂ ਦੀ ਅੰਤਿਮ ਸ਼ਿਖਰ ਹਨ। ਹਕੀਕਤ ਵਿਚ ਜਿਵੇਂ ਸਿਖ ਧਰਮ ਵਿਚ 'ਵਾਹਿਗੁਰੂ' ਨਾਮ ਸਾਰੇ ਪ੍ਰਭੂ-ਨਾਵਾਂ ਦੀ ਆਤਮਾ ਹੈ, ਤਿਵੇਂ ਹੀ ਗੁਰੂ ਗੋਬਿੰਦ ਸਿੰਘ ਸਭ ਪੈਗ਼ੰਬਰਾਂ ਦੀ ਸਰਵੋਤਮ ਆਤਮਾ ਹਨ। ਗੁਰੂ ਪਾਤਸ਼ਾਹਾਂ ਦੀ ਸਿਫ਼ਤ ਕਰਦਿਆਂ ਭੱਟਾਂ ਦੇ ਸਵਈਆਂ ਵਿਚ ਇਹ ਭਾਵ ਬਹੁਤ ਪ੍ਰਭਾਵਸ਼ਾਲੀ ਸੁਰ ਵਿਚ ਆਇਆ ਹੈ, ਜਿਸ ਵਿਚੋਂ ਕਈ ਵਾਰੀ ਬੇਸਮਝ ਸਿਖਾਂ ਨੂੰ ਹਿੰਦੂ ਧਰਮ ਦੇ ਅਵਤਾਰਵਾਦ ਦੀ ਝਲਕ ਪ੍ਰਤੀਤ ਹੁੰਦੀ ਹੈ ਅਤੇ ਉਹ ਆਪਣੀ ਅਲਪ-ਸੋਚ ਕਾਰਨ ਭੱਟਾਂ ਦੀ ਬਾਣੀ ਨੂੰ ਨਿੰਦਣ ਦਾ ਪਾਪ ਕਰਨ ਤੋਂ ਵੀ ਨਹੀਂ ਝਿਜਕਦੇ। ਗੁਰੂ ਗੋਬਿੰਦ ਸਿੰਘ ਇਸ ਧਰਤੀ ਉਤੇ ਆਇਆ ਅੰਤਿਮ ਪੈਗ਼ੰਬਰ ਜਾਂ ਅਵਤਾਰ ਨਹੀਂ, ਬਲਕਿ ਸਾਰੇ ਅਵਤਾਰਾਂ ਅਤੇ ਪੈਗ਼ੰਬਰਾਂ ਦਾ ਸ਼ਕਤੀ-ਮੂਲ ਅਤੇ ਸਿਰਜਕ ਸੱਚਾ ਸ਼ਹਿਨਸ਼ਾਹ ਹੈ, ਜਿਸ ਦੇ ਨੂਰ ਤੋਂ ਸਭ ਧਰਮ ਗ੍ਰੰਥ ਅਤੇ ਦੈਵੀ-ਪੁਰਖ਼ ਪ੍ਰਕਾਸ਼ਮਾਨ ਹੋਏ ਹਨ। ਉਸ ਦੇ ਜੀਵਨ ਵਿਚੋਂ ਹਰ ਪੈਗ਼ੰਬਰ ਅਤੇ ਅਵਤਾਰ ਦੀ ਝਲਕ ਪ੍ਰਾਪਤ ਹੁੰਦੀ ਹੈ। ਉਹ ਇਕੋ ਸਮੇਂ ਅਬਰਾਹਮ, ਨੂਹ, ਈਸਾ, ਮੂਸਾ, ਮੁਹੰਮਦ, ਰਾਮ ਅਤੇ ਸ਼ਿਆਮ ਹੈ। ਜੀਵਨ ਦੇ ਹਰ ਰੰਗ ਦੀ ਜੋ ਝਲਕ ਉਸ ਵਿਚ ਵਿਦਮਾਨ ਹੈ, ਉਹ ਸਾਧਾਰਨ ਬੁਧੀ ਦੀ ਸਮਝ ਵਿਚ ਨਹੀਂ ਆ ਸਕਦੀ, ਕਿਉਂਕਿ ਉਸ ਦੀ ਸਮਝ (ਨੂਰੇ

ਮੁਹੰਮਦੀਆ ਦੇ ਸਿਖਰੀ-ਸਤਿ ਦੇ ਰੂਪ ਵਿਚ) ਕੇਵਲ ਮਨਸੂਰ ਵਰਗਿਆਂ ਨੂੰ ਆ ਸਕੀ ਹੈ ਅਤੇ ਉਸੇ ਸੂਝ ਦੇ ਆਨੰਦ ਦਾ ਇਹਸਾਸ ਮਨਸੂਰ ਵਰਗੇ ਸਾਧਕਾਂ ਦੀ ਸੂਲੀ ਦੇ ਕਸ਼ਟ ਨੂੰ ਆਰਾਮਦਾਇਕ ਸੇਜਾ ਬਣਾ ਦਿੰਦਾ ਹੈ, ਜਿਸ ਦਾ ਮਗਰਲੇ ਕਾਲ ਵਿਚ 'ਯਾਰੜੇ ਦਾ ਸਾਨੂੰ ਸੱਥਰ ਚੰਗਾ' ਦੇ ਰੂਪ ਵਿਚ ਪ੍ਰਤੱਖੀਕਰਣ ਹੁੰਦਾ ਹੈ। ਕਮਜ਼ੋਰ ਮਾਨਸਿਕਤਾ ਵਾਲੇ ਵਿਅਕਤੀ ਨੂੰ ਇਸ ਅਦ੍ਵੈਤ-ਗਾਥਾ ਦੀ ਸਮਝ ਨਹੀਂ ਆ ਸਕਦੀ। ਸ਼ਾਇਦ ਇਸੇ ਕਾਰਨ ਸ਼ਿਬਲੀ ਦਾ ਸੁਟਿਆ ਫੁਲ ਮਨਸੂਰ ਦੀ ਅਥਾਹ ਪੀੜਾ ਦਾ ਕਾਰਨ ਬਣ ਗਿਆ ਸੀ। ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਇਕੋ ਸਮੇਂ ਰਾਮ, ਸ਼ਿਆਮ ਅਤੇ ਗੋਬਿੰਦ ਮੰਨਣ ਲਗਿਆਂ ਦ੍ਵੈਤ-ਪੀੜਿਤ ਕਮਜ਼ੋਰ ਵਿਅਕਤੀਆਂ ਦੇ ਸਰੀਰ ਤਾਂ ਕੀ, ਰੂਹ ਹੀ ਕੰਬ ਜਾਂਦੀ ਹੈ, ਕਿਉਂਕਿ ਇਤਨਾ ਉਚਾ ਅਦ੍ਵੈਤ-ਦਰਸ਼ਨ ਉਨ੍ਹਾਂ ਦੀ ਕਮਜ਼ੋਰ ਅਤੇ ਸੰਕੀਰਣ ਮਾਨਸਿਕਤਾ ਵਿਚ ਟਿਕ ਨਹੀਂ ਸਕਦਾ। ਉਨ੍ਹਾਂ ਦਾ ਧਰਮ ਇਤਨਾ ਪਤਲਾ ਤਰਲ-ਪਦਾਰਥ ਹੈ ਕਿ ਗੁਰੂ ਪਾਤਸ਼ਾਹਾਂ ਵਿਚੋਂ ਕਿਸੇ ਹੋਰ ਪੈਗ਼ੰਬਰ ਜਾਂ ਅਵਤਾਰ ਦੀ ਇਕ ਝਲਕ ਮਾਤ੍ਰ ਨਾਲ ਉਨ੍ਹਾਂ ਦੇ ਸੰਕੀਰਣ ਧਰਮ ਦੀਆਂ ਬੁਨਿਆਦਾਂ ਹਿਲ ਜਾਂਦੀਆਂ ਹਨ ਅਤੇ ਸਿਧਾਂਤ ਖੰਡ-ਖੰਡ ਹੋ ਜਾਂਦੇ ਹਨ, ਹਾਲਾਕਿ ਈਸਾ ਅਤੇ ਹਜ਼ਰਤ ਮੁਹੰਮਦ ਸਾਹਿਬ ਨੂੰ ਯਹੂਦੀ ਪੈਗ਼ੰਬਰਾਂ ਦੀ ਨਿਰੰਤਰਤਾ ਵਿਚ ਵੇਖਣ ਨਾਲ ਈਸਾਈ ਧਰਮ ਅਤੇ ਇਸਲਾਮ ਨੂੰ ਕਦੇ ਖ਼ਤਰਾ ਮਹਿਸੂਸ ਨਹੀਂ ਹੋਇਆ। ਵਾਸਤਵ ਵਿਚ ਗੁਰੂ ਗੋਬਿੰਦ ਸਿੰਘ ਦਾ ਵਿਰਾਟ ਰੂਪ ਵੇਖਣ ਵਾਸਤੇ ਉਸ ਦੇ ਆਤਮੈ ਵਿਚ 9 ਗੁਰੂ ਪਾਤਸ਼ਾਹੀਆਂ ਦੇ ਬਚਨ ਅਤੇ ਕੌਤਕ, ਸਾਰੇ ਪੈਗ਼ੰਬਰਾਂ ਦਾ ਸਮੁਚਾ ਗਿਆਨ ਅਤੇ ਵਿਵਹਾਰ ਅਤੇ ਸਾਰੇ ਅਵਤਾਰਾਂ ਦੀਆਂ ਲੀਲਾਵਾਂ ਵਿਦਮਾਨ ਵੇਖਣੀਆਂ ਪੈਂਦੀਆਂ ਹਨ। ਪਰ ਅਜਿਹਾ ਕੇਵਲ ਤਾਤਵਿਕ ਗਿਆਨ ਤੋਂ ਪ੍ਰੇਰਿਤ ਸੂਖਮ-ਦਰਸ਼ੀ ਹੀ ਵੇਖ ਸਕਦੇ ਹਨ, ਤੰਗ-ਦਿਲ, ਆਲਸੀ ਅਤੇ ਸਿਧਾਂਤ-ਗ੍ਰਸਤ ਸਥੂਲ ਬੁਧੀ ਵਾਲਾ ਵਿਅਕਤੀ ਨਹੀਂ। ਆਪਣੀ ਬੁਧੀ ਦੇ ਸੰਕੁਚਿਤ ਦਾਇਰੇ ਕਾਰਨ ਜੇ ਕਿਸੇ ਨੂੰ ਇਹ ਗਲ ਸਮਝ ਵਿਚ ਨਾ ਆਵੇ, ਤਾਂ ਕਈ ਵਾਰ ਬੁਧੀ ਦੀ ਹੈਂਕੜ ਵਿਚ ਵਿਚਰਦੇ ਮਨਮੁਖਾਂ ਨੂੰ ਗੁਰੂ-ਪਿਤਾ ਦੀਆਂ ਦੈਵੀ ਬਰਕਤਾਂ ਵਿਚੋਂ ਵੀ ਮਨਮੁਖਤਾ ਦਿੱਸਣ ਲਗ ਪੈਂਦੀ ਹੈ। ਠੀਕ ਇਸੇ ਸਥਿਤੀ ਦਾ ਸ਼ਿਕਾਰ ਲੋਕ ਦਸਮ ਗ੍ਰੰਥ ਦਾ ਵਿਰੋਧ ਬੜੇ ਹੀ ਅਭੱਦਰ ਤਰੀਕੇ ਨਾਲ ਕਰਦੇ ਹਨ। ਉਹ ਆਪ ਬਹੁਤ ਅਸ਼ਲੀਲ ਸ਼ਬਦਾਂ ਦੁਆਰਾ ਗੁਰੂ ਦੀਆਂ ਮਹਾਨ ਕ੍ਰਿਤੀਆਂ ਨੂੰ ਨਿੰਦਦੇ ਹਨ, ਪਰ ਗੁਰੂ ਨੂੰ ਸ਼ਾਲੀਨ ਹੋਣ ਦਾ ਉਪਦੇਸ਼ ਦੇਣ ਵਿਚ ਉਸੇ ਤਰ੍ਹਾਂ ਦਾ ਗੌਰਵ ਮਹਿਸੂਸ ਕਰਦੇ ਹਨ,

ਜਿਹੋ-ਜਿਹੀ ਸਿਆਣਪ ਦਾ ਅਭਿਮਾਨ ਉਨ੍ਹਾਂ ਲੋਕਾਂ ਨੂੰ ਸੀ ਜੋ ਦਸਮ ਪਾਤਸ਼ਾਹ ਨੂੰ ਸੰਘਰਸ਼ ਦਾ ਰਸਤਾ ਤਿਆਗ ਕੇ ਹੁਕੂਮਤ ਦੇ ਅਨੁਸਾਰੀ ਹੋਣ ਦਾ ਉਪਦੇਸ਼ ਦੇਣ ਲਈ ਸਕ੍ਰਿਯ ਸਨ।

ਇਹ ਗਲ ਸਾਰੇ ਵਿਦਵਾਨ ਮੰਨਦੇ ਹਨ ਕਿ ਗੁਰੂ ਗੋਬਿੰਦ ਸਿੰਘ ਇਕ ਮਹਾਨ ਸੰਤ-ਕਵਿ ਸਨ, ਜਿਨ੍ਹਾਂ ਦੇ ਕਾਵਿ-ਸਨੇਹ ਦਾ ਨਿਘ ਭਾਈ ਨੰਦ ਲਾਲ ਵਰਗੇ ਬਹੁਤ ਸਾਰੇ ਵਿਦਵਾਨ ਕਵੀਆਂ ਨੇ ਭਾਗਸ਼ਾਲੀ ਹੋ ਕੇ ਮਾਣਿਆ ਸੀ। ਦੁਆਪਰ ਵਿਚ ਸ੍ਰੀ ਕ੍ਰਿਸ਼ਣ ਨੇ ਜਮੁਨਾ ਦੇ ਕਿਨਾਰੇ ਬੰਸਰੀ ਦੀਆਂ ਸੁਰਾਂ ਨਾਲ ਪਸ਼ੂ-ਪੰਛੀਆਂ ਅਤੇ ਮਨੁੱਖਾਂ ਨੂੰ ਆਨੰਦਿਤ ਕੀਤਾ ਸੀ, ਰਾਧਾ ਵਰਗੀਆਂ ਗੋਪੀਆਂ ਦੇ ਕੋਮਲ ਦਿਲਾਂ ਨੂੰ ਮੋਹਿਆ ਸੀ, ਪਰ ਕਲਿਜੁਗ ਵਿਚ ਉਸੇ ਜਮੁਨਾ ਦੇ ਕਿਨਾਰੇ ਇਸ ਅਸਚਰਜ ਨਵੀਨ ਗੋਬਿੰਦ ਨੇ ਸੰਗੀਤ ਦੇ ਹਰ ਸ਼ਾਂਤਮਈ ਸੁਰ ਵਿਚ ਯੁਧਮਈ ਉਤੇਜਨਾ ਨਾਲ ਭਰਪੂਰ ਛੰਦ, ਤਰਾਨੇ ਅਤੇ ਜੋਸ਼ੀਲੇ ਬੋਲ ਪਾ ਕੇ ਗੁਰੁਬਾਣੀ ਨਾਲ ਸ਼ਾਂਤ ਹੋਈ ਸਿਖਾਂ ਦੇ ਹਿਰਦਿਆਂ ਵਿਚ ਵਗਦੀ ਵਿਸ਼ਾਲ ਜਮੁਨਾ ਅੰਦਰ ਤੀਰਾਂ, ਤਲਵਾਰਾਂ, ਢਾਲਾਂ, ਨੇਜਿਆਂ, ਬਰਛੀਆਂ ਆਦਿ ਸ਼ਸਤਰਾਂ ਦੀ ਟਣਕਾਰ ਦੇ ਨਵੇਂ ਨਾਦ ਦਾ ਅਜਿਹਾ ਕੋਲਾਹਲ ਪੈਦਾ ਕੀਤਾ ਸੀ, ਜਿਸ ਤੋਂ ਜਨਮੇ ਇਕ ਨਵੀਨ ਸੰਤ-ਸਿਪਾਹੀ ਦਾ ਯੋਗੀਆਂ ਵਾਂਗ ਸ਼ਾਂਤ ਹੋਇਆ ਚਿਤ ਵੀ ਧਰਮ-ਯੁਧ ਵਿਚ ਲੜ-ਮਰਨ ਲਈ ਉਤਾਵਲਾ ਹੋ ਜਾਂਦਾ ਸੀ। ਖ਼ਾਫ਼ੀ ਖਾਨ ਨੇ ਫ਼ਰਖ਼ਸੀਅਰ ਦੇ ਦਰਬਾਰ ਵਿਚ ਮੌਤ ਦਾ ਸਾਹਮਣਾ ਕਰ ਰਹੇ, ਪਰ ਸ਼ਾਂਤ ਅਤੇ ਅਡੋਲ ਬੈਠੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਇਕ ਸਾਧਕ ਯੋਗੀ ਵਾਲੀ ਚਿਤ-ਸਥਿਰਤਾ ਵਿਚ ਬੈਠਿਆ ਵੇਖਣ ਤੇ ਹੈਰਾਨੀ ਪ੍ਰਗਟਾਈ ਕਿ ਕੀ ਸਚਮੁਚ ਇਸ ਵਿਅਕਤੀ ਕਾਰਨ ਸਾਰਾ ਸੰਸਾਰ ਅਸ਼ਾਂਤ ਹੋ ਗਿਆ ਸੀ ? ਗੁਰੂ ਜੀ ਦੀਆਂ ਯੁਧਮਈ ਕ੍ਰਿਤੀਆਂ ਤੋਂ ਉਪਜੇ ਸਿਖ ਵਿਵਹਾਰ ਨੇ ਧਰਮ ਸਾਧਕਾਂ ਨੂੰ ਸੁਰਖਿਆ ਲਈ ਨਿਸ਼ਚਿੰਤ ਕਰ ਦਿੱਤਾ, ਪਰ ਹਰ ਧਰਮ ਵਿਰੋਧੀ ਅਸੁਰੀ ਸ਼ਕਤੀ ਉਸ ਤੋਂ ਭੈਅ-ਭੀਤ ਹੋ ਗਈ ਸੀ। ਵੈਰੀਆਂ ਦੇ ਹਿਰਦਿਆਂ ਨੂੰ ਨਾ ਥਕਣ ਵਾਲਾ ਕਾਂਬਾ ਛਿੜ ਪਿਆ ਸੀ ਅਤੇ ਮਿਤਰਾਂ ਨੂੰ ਲੋਕ-ਪਰਲੋਕ ਦੇ ਸਫ਼ਰ ਦਾ ਸਚਾ ਮਦਦਗਾਰ ਸਜਣ ਮਿਲ ਗਿਆ ਸੀ, ਜਿਸ ਦੀ ਸ਼ਰਨ ਦਾ ਆਸਰਾ ਲੈਣ ਵਾਲਿਆਂ ਦੀ ਚਾਕਰੀ ਕਰਨ ਵਾਸਤੇ ਯਮਰਾਜ ਵੀ ਮਜ਼ਬੂਰ ਸੀ। ਬਲ-ਪੂਰਵਕ ਸ਼ਾਂਤ ਕੀਤੀ ਜਮੁਨਾ ਦੇ ਕੰਢੇ ਪਾਉਂਟਾ ਸਾਹਿਬ ਦੀ ਧਰਤੀ ਤੇ 52 ਕਵੀਆਂ ਦੇ ਵਿਚਕਾਰ ਸੁਸ਼ੋਭਿਤ ਮਹਾਨ ਦਰਵੇਸ਼ ਕਵੀ ਨੇ ਰੱਬ ਦੀ ਸਿਫ਼ਤ ਵਿਚੋਂ ਨਿਕਲ ਕੇ ਯੁਧ ਦੇ ਮੈਦਾਨ ਵਿਚ ਸੰਘਰਸ਼ ਲਈ ਉਤਸੁਕ

ਅਨੇਕਾਂ ਕਾਵਿ-ਕ੍ਰਿਤੀਆਂ ਨੂੰ ਆਪ ਜਨਮ ਦਿੱਤਾ ਅਤੇ ਅਨੇਕਾਂ ਕ੍ਰਿਤੀਆਂ ਕਰਵਾ ਕੇ ਕਵੀਆਂ ਦੀਆਂ ਝੋਲੀਆਂ ਲੋਕ-ਪਰਲੋਕ ਦੀ ਸਾਮਗਰੀ ਨਾਲ ਭਰਪੂਰ ਕੀਤੀਆਂ ਸਨ। ਸ਼ਾਂਤੀ ਦੇ ਦਿਨਾਂ ਵਿਚ ਸਤਲੁਜ ਦੇ ਕੰਢੇ ਬੈਠ ਕੇ ਉਨ੍ਹਾਂ ਦੁਆਰਾ ਆਨੰਦਪੁਰ ਸਾਹਿਬ ਵਿਖੇ ਵੀ ਸਾਹਿਤ-ਧਾਰਾ ਬੇ-ਰੋਕ ਨਿਰੰਤਰ ਵਹਿੰਦੀ ਰਹੀ। ਆਪਣੇ ਮਿਤਰਾਂ ਦੇ ਹਿਰਦਿਆਂ ਵਿਚ ਉਤਰ ਕੇ 'ਨਿਜ ਨਾਰੀ ਦੇ ਨੇਹ' ਨੂੰ ਵਧਾਉਣ ਅਤੇ ਕਾਮ-ਆਧਾਰਿਤ ਪਾਪਾਂ ਅਤੇ ਅਪਰਾਧਾਂ ਨੂੰ ਨੱਥ ਪਾਉਣ ਵਾਸਤੇ ਉਹ ਮਿਤਰਾਂ ਦੀ ਸਥ ਵਿਚ ਬੈਠ ਕੇ ਚਰਿਤਰ ਕਥਾਵਾਂ ਦਾ ਬੋਧ ਕਰਵਾਉਂਦਾ ਕ੍ਰਿਸ਼ਣ ਤੋਂ ਕਿਤੇ ਉਚੇਰਾ ਅਵਤਾਰ ਸੀ। ਦੁਆਪੁਰ ਦੇ ਸ਼੍ਰੀ ਕ੍ਰਿਸ਼ਣ ਗੋਪੀਆਂ ਦਾ ਸੰਗ ਮਾਣ ਕੇ ਪ੍ਰਸੰਨ ਹੁੰਦੇ ਸਨ, ਪਰ ਕਲਿਜੁਗ ਦੇ ਸ਼ਿਆਮ ਗੋਪੀਆਂ ਦੇ ਹੁਸਨ-ਜਾਲ ਤੋਂ ਸਚੇਤ ਕਰਨ ਵਾਸਤੇ ਕਾਮ ਦੀ ਹਰ ਉਚਾਈ-ਨਿਚਾਈ ਦਾ ਬੋਧ ਭਵਿਖ ਦੇ ਸ਼ਾਸਕ ਸਰਦਾਰਾਂ ਰੂਪ ਆਪਣੇ ਮਿਤਰਾਂ ਨੂੰ ਚਾਅ ਸਹਿਤ ਕਰਵਾਉਂਦੇ ਸਨ। ਉਨ੍ਹਾਂ ਦੀਆਂ ਰਚਨਾਵਾਂ ਵਿਚ ਰੱਬ ਦੀ ਸਿਫ਼ਤ, ਨਾਰੀ-ਉਥਾਨ, ਧਰਮ-ਯੁਧ ਦੀ ਪ੍ਰੇਰਨਾ, ਅਵਤਾਰਾਂ ਦਾ ਵਿਵਹਾਰ ਅਤੇ ਕਾਮ ਤੋਂ ਉਪਜੇ ਅਪਰਾਧਾਂ ਦਾ ਵਿਸ਼ੇਸ਼ ਉਲੇਖ ਹੋਇਆ ਹੈ।

**ਸ਼੍ਰੀ ਦਸਮ ਗ੍ਰੰਥ ਦੇ ਸੰਕਲਨ ਦੀ ਗਾਥਾ :** 'ਦਸਮ ਗ੍ਰੰਥ' ਦੇ ਵਿਰੋਧੀ ਵੀ ਇਸ ਗਲ ਨਾਲ ਸਹਿਮਤ ਹਨ ਕਿ ਗੁਰੂ ਜੀ ਅਤੇ ਉਨ੍ਹਾਂ ਦੇ ਦਰਬਾਰੀ ਕਵੀਆਂ ਦੀਆਂ ਅਨੇਕਾਂ ਕ੍ਰਿਤੀਆਂ ਇਕ ਵਿਸ਼ਾਲ ਗ੍ਰੰਥ 'ਵਿਦਿਆ ਸਾਗਰ' ਵਿਚ ਸੰਗ੍ਰਹਿਤ ਸਨ, ਜੋ ਆਨੰਦਪੁਰ ਦੇ ਤਿਆਗ ਸਮੇਂ ਸਰਸਾ ਨਦੀ ਵਿਚ ਰੁੜ੍ਹ ਗਿਆ ਸੀ। ਇਥੇ ਇਹ ਗਲ ਧਿਆਨ ਦੇਣ ਵਾਲੀ ਹੈ ਕਿ ਗੁਰੂ ਜੀ ਦੇ ਦਰਬਾਰ ਵਿਚ ਕਵੀਆਂ ਤੋਂ ਇਲਾਵਾ ਭਾਈ ਹਰਿਦਾਸ ਆਦਿ ਕਈ ਲਿਖਾਰੀ ਵੀ ਸਨ, ਜੋ ਨਿਸ਼ਚਿਤ ਹੀ ਗੁਰੂ ਸਾਹਿਬ ਦੀਆਂ ਕ੍ਰਿਤੀਆਂ ਦੇ ਉਤਾਰੇ ਤਿਆਰ ਕਰਦੇ ਰਹੇ ਹੋਣਗੇ। ਇਹੀ ਉਤਾਰੇ ਅਗੇ 'ਦਸਮ ਗ੍ਰੰਥ' ਦੀ ਸੰਪਾਦਨਾ ਲਈ ਸਹਾਇਕ ਹੋਏ ਹੋਣ, ਇਸ ਗੱਲ ਦੀ ਬਹੁਤ ਸੰਭਾਵਨਾ ਹੈ। ਇਸ ਗ੍ਰੰਥ ਦਾ ਵਿਰੋਧ ਕਰਨ ਵਾਲੇ ਵਿਦਵਾਨ ਗੁਰੂ ਜੀ ਦੇ ਸਾਰੇ ਲਿਖਾਰੀਆਂ ਨੂੰ ਉਨ੍ਹਾਂ ਦੇ ਦਰਬਾਰੀ ਕਵੀਆਂ ਦੀਆਂ ਰਚਨਾਵਾਂ ਦੀਆਂ ਪ੍ਰਤੀਆਂ ਤਿਆਰ ਕਰਨ ਨਾਲ ਸੰਬੰਧਿਤ ਕਰ ਕੇ ਗੁਰੂ ਜੀ ਦੀ ਆਪਣੀ ਵਿਦਵਤਾ ਨੂੰ ਛੁਟਿਆਂਦੇ ਹਨ, ਹਾਲਾਕਿ ਕਵੀਆਂ ਦੀਆਂ ਰਚਨਾਵਾਂ ਦੇ ਉਤਾਰੇ ਕਰਨ ਪ੍ਰਤੀ ਸਿਖਾਂ ਅੰਦਰ ਉਹ ਵਿਸ਼ੇਸ਼ ਰੁਚੀ ਨਹੀਂ ਸੀ ਹੋ ਸਕਦੀ, ਜੋ ਗੁਰੂ ਸਾਹਿਬ ਦੀਆਂ ਰਚਨਾਵਾਂ ਨੂੰ ਆਪਣੇ ਕੋਲ ਸੰਭਾਲ ਕੇ ਰਖਣ ਵਿਚ ਹੋਣੀ ਸੁਭਾਵਿਕ ਸੀ। ਇਸੇ ਕਾਰਨ ਜੋ ਸਾਹਿਤਿਕ ਸਾਮੱਗਰੀ ਯੁਧ ਦੀ ਭੇਟ

ਚੜ੍ਹੀ ਉਸ ਵਿਚ ਵਿਸ਼ੇਸ਼ ਹਾਨੀ ਕਵੀਆਂ ਤੋਂ ਤਿਆਰ ਕਰਵਾਈਆਂ ਰਚਨਾਵਾਂ ਦੀ ਹੋਈ, ਕਿਉਂਕਿ ਉਨ੍ਹਾਂ ਦੀਆਂ ਹੋਰ ਪ੍ਰਤੀਆਂ ਉਪਲਬਧ ਨਹੀਂ ਸਨ। ਗੁਰੂ ਜੀ ਦੀਆਂ ਆਪਣੀਆਂ ਰਚਨਾਵਾਂ ਦਾ ਵਡਾ ਭਾਗ ਸਿਖਾਂ ਕੋਲ ਸੁਰਖਿਅਤ ਰਿਹਾ, ਕਿਉਂ ਜੁ ਸ਼ਰਧਾਲੂ ਸਿਖਾਂ ਨੇ ਉਨ੍ਹਾਂ ਦੇ ਕਈ-ਕਈ ਉਤਾਰੇ ਕੀਤੇ ਹੋਏ ਸਨ।

ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਜੀਵਨ-ਕਾਲ ਵਿਚ ਦਮਦਮਾ ਸਹਿਬ ਵਿਖੇ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਕਰ ਕੇ ਨਵੇਂ ਸਿਰੇ ਤੋਂ ਸੰਪਾਦਨਾ ਦਾ ਕੰਮ ਕੀਤਾ, ਪਰ ਆਪਣੀ ਬਾਣੀ ਦਾ ਗ੍ਰੰਥ ਉਹ ਤਿਆਰ ਨਹੀਂ ਕਰ ਸਕੇ। ਇਸ ਦਾ ਇਹ ਅਰਥ ਕਢਣਾ ਕਿ ਉਹ ਆਪਣੀ ਬਾਣੀ ਨੂੰ ਗ੍ਰੰਥ-ਰੂਪ ਦੇਣ ਦੇ ਵਿਰੁਧ ਸਨ, ਕੋਰਾ ਝੂਠ ਹੈ। ਕਿਉਂਕਿ ਜੇ ਇਹ ਧਾਰਨਾ ਠੀਕ ਹੁੰਦੀ ਤਾਂ ਉਨ੍ਹਾਂ ਨੇ ਆਪਣੀਆਂ ਅਤੇ ਕਵੀਆਂ ਦੀਆਂ ਕ੍ਰਿਤੀਆਂ ਦਾ ਸੰਕਲਨ 'ਵਿਦਿਆ ਸਾਗਰ' ਨਾਮ ਦੇ ਵਿਸ਼ਾਲ ਗ੍ਰੰਥ ਵਿਚ ਕਿਉਂ ਕੀਤਾ ਸੀ ? ਅਸਲ ਵਿਚ ਉਨ੍ਹਾਂ ਦੁਆਰਾ ਦਸਮ ਗ੍ਰੰਥ ਦੀ ਬਾਣੀ ਸੰਗ੍ਰਹਿਤ ਨਾ ਹੋਣ ਦੇ ਦੋ ਕਾਰਨ ਸਨ। ਇਕ ਤਾਂ ਉਨ੍ਹਾਂ ਕੋਲ ਵਕਤ ਦੀ ਘਾਟ ਸੀ, ਕਿਉਂਕਿ ਉਹ ਜਲਦੀ ਹੀ ਦਖਣ ਵਿਚ ਔਰੰਗਜ਼ੇਬ ਨੂੰ ਮਿਲਣਾ ਚਾਹੁੰਦੇ ਸਨ ਅਤੇ ਦੂਜਾ ਉਨ੍ਹਾਂ ਦੀ ਬਾਣੀ ਦੇ ਉਤਾਰੇ, ਜੋ ਦੂਰ-ਦੁਰਾਡੇ ਇਲਾਕਿਆਂ ਵਿਚ ਵਸੇ ਅਗਿਆਤ ਸਿਖਾਂ ਕੋਲ ਸਨ, ਉਨ੍ਹਾਂ ਸਭ ਕ੍ਰਿਤੀਆਂ ਦੀ ਭਾਲ ਕਰਨ ਵਾਸਤੇ ਉਪਯੁਕਤ ਸਾਧਨ ਅਤੇ ਸਮਾਂ ਲੋੜੀਂਦਾ ਸੀ। ਇਸ ਲਈ ਇਹ ਕਾਰਜ ਉਸ ਵੇਲੇ ਸਾਧਨਾਂ ਦੇ ਅਭਾਵ ਅਤੇ ਸੀਮਿਤ ਸਮੇਂ ਵਿਚ ਸੰਭਵ ਨਹੀਂ ਸੀ ਹੋ ਸਕਦਾ। ਸਿਖ ਰਿਵਾਇਤਾਂ ਅਨੁਸਾਰ ਉਨ੍ਹਾਂ ਦੇ ਜੋਤੀ-ਜੋਤ ਸਮਾਉਣ ਤੋਂ ਬਾਅਦ ਭਾਈ ਮਨੀ ਸਿੰਘ ਜੀ ਨੇ ਯਤਨ ਕਰ ਕੇ ਬਾਣੀਆਂ ਦੀ ਭਾਲ ਕੀਤੀ ਅਤੇ ਲਭੀਆਂ ਬਾਣੀਆਂ ਨੂੰ ਹੋਰ ਲਿਖਾਰੀਆਂ ਦੀ ਸਹਾਇਤਾ ਨਾਲ ਗ੍ਰੰਥ ਦਾ ਰੂਪ ਦੇ ਦਿੱਤਾ, ਜੋ ਮਗਰੋਂ 'ਦਸਮ ਗ੍ਰੰਥ' ਨਾਮ ਨਾਲ ਪੰਥ ਵਿਚ ਪ੍ਰਚਲਿਤ ਹੋਇਆ। ਇਹੋ ਜਿਹੀਆਂ ਯੁਕਤੀ-ਹੀਣ ਅਬੌਧਿਕ ਧਾਰਨਾਵਾਂ ਨੂੰ ਪ੍ਰਚਾਰਨਾ ਕਿ ਅਸਲ ਵਿਚ ਉਨ੍ਹਾਂ ਦੁਆਰਾ ਲਿਖਾਇਆ ਗੁਰੂ ਗ੍ਰੰਥ ਸਾਹਿਬ ਹੀ 'ਦਸਮ ਗ੍ਰੰਥ' ਸੀ ਕੋਰਾ ਝੂਠ ਹੀ ਨਹੀਂ, ਇਕ ਪਾਪ-ਕਰਮ ਵੀ ਹੈ, ਕਿਉਂਕਿ ਗੁਰੂ ਅਰਜਨ ਦੇਵ ਜੀ ਦੁਆਰਾ ਲਿਖਾਇਆ ਗ੍ਰੰਥ ਕਦੇ ਵੀ 'ਪੰਚਮ ਪਾਤਸ਼ਾਹ ਦਾ ਗ੍ਰੰਥ' ਨਾਮ ਨਾਲ ਨਹੀਂ ਸੀ ਜਾਣਿਆ ਜਾਂਦਾ, ਹਾਲਾਕਿ ਉਸ ਵਿਚ ਉਨ੍ਹਾਂ ਦੀ ਬਾਣੀ ਸਭ ਤੋਂ ਵਧੀਕ ਸੀ। ਜੋ ਵਿਅਕਤੀ ਆਪਣੀ ਇਕ ਪੰਕਤੀ ਵੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਨਾ ਕਰੇ, ਉਹ ਇਹ ਗਲ ਕਿਵੇਂ ਹੋਣ ਦੇਵੇਗਾ ਕਿ ਉਹ

ਗ੍ਰੰਥ ਜਿਸ ਵਿਚ ਉਸ ਦੀ ਬਾਣੀ ਦੀ ਇਕ ਵੀ ਸੱਤਰ ਨਹੀਂ, ਉਸ ਦੇ ਨਾਮ ਨਾਲ ਸੰਬੰਧਿਤ ਹੋ ਜਾਵੇ। ਇਹ ਵੀ ਸੰਭਵ ਨਹੀਂ ਹੈ, ਕਿ ਗੁਰੂ ਜੀ ਦੀ ਇੱਛਾ ਵਿਰੁਧ ਸਿਖ ਅਜਿਹਾ ਕਰਮ ਕਰਨ ਲਗ ਪਏ ਹੋਣਗੇ। ਸੋ ਦਸਮ ਪਾਤਸ਼ਾਹ ਦੇ ਗ੍ਰੰਥ ਨੂੰ ਛਡ ਕੇ ਸਿਖ ਗੁਰੂ ਗ੍ਰੰਥ ਸਾਹਿਬ ਨੂੰ ਦਸਵੇਂ ਗੁਰੂ ਜੀ ਦਾ ਗ੍ਰੰਥ ਕਹਿਣ ਲਗ ਪੈਣ, ਕੇਵਲ ਹੀਲ-ਹੁਜਤ ਵਾਸਤੇ ਕਲਪਿਤ ਕੀਤੀ ਗਈ ਇਹ ਯੁਕਤੀ-ਹੀਣ ਗਲ ਕਿਸੇ ਤਰ੍ਹਾਂ ਵੀ ਸੰਭਵ ਨਹੀਂ ਹੋ ਸਕਦੀ।

ਵਿਰੋਧੀ ਧਿਰ ਇਤਿਹਾਸਿਕ ਤਥਾਂ ਨੂੰ ਤੋੜ-ਮਰੋੜ ਕੇ ਪਾਠਕ ਨੂੰ ਇਸ ਭ੍ਰਮ ਵਿਚ ਰਖਣਾ ਚਾਹੁੰਦੀ ਹੈ ਕਿ, ਅਠਾਰਵੀਂ ਸਦੀ ਵਿਚ ਨਾ ਤਾਂ 'ਦਸਮ ਗ੍ਰੰਥ' ਦੀ ਕੋਈ ਬੀੜ ਮਿਲਦੀ ਸੀ ਅਤੇ ਨਾ ਹੀ ਕਿਸੇ ਸਿਖ ਸਾਹਿਤਕਾਰ ਨੇ ਇਸ ਦੀ ਬਾਣੀ ਦੇ ਸੰਕਲਨ ਦਾ ਕੋਈ ਜ਼ਿਕਰ ਕੀਤਾ ਹੈ। ਅਸਲ ਵਿਚ ਭਾਈ ਕੇਸਰ ਸਿੰਘ 'ਛਿਬਰ' ਨੇ ਇਸ ਗ੍ਰੰਥ ਦੀ ਸੰਪਾਦਨਾ ਸੰਬੰਧੀ ਵਿਸਤ੍ਰਿਤ ਜਾਣਕਾਰੀ ਸਾਡੇ ਤਕ ਪਹੁੰਚਾਈ ਹੈ। 1769 ਈ. ਵਿਚ ਭਾਈ ਕੇਸਰ ਸਿੰਘ 'ਛਿਬਰ' ਦੁਆਰਾ ਰਚਿਤ 'ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ' ਆਪਣੀਆਂ ਸਮੂਹ ਊਣਤਾਈਆਂ ਸਹਿਤ ਵੀ ਸਿਖ ਸਿਧਾਂਤ ਅਤੇ ਇਤਿਹਾਸ ਸੰਬੰਧੀ ਮਹਤਵਪੂਰਨ ਜਾਣਕਾਰੀ ਦੇਣ ਵਾਲਾ ਗ੍ਰੰਥ ਹੈ। ਭਾਈ ਕੇਸਰ ਸਿੰਘ ਉਸ ਸ਼ਰਧਾਲੂ ਗੁਰਸਿਖ ਖ਼ਾਨਦਾਨ ਨਾਲ ਸੰਬੰਧਿਤ ਸੀ, ਜਿਸ ਨੇ ਸਿਖ ਪੰਥ ਨੂੰ ਮਤੀ ਦਾਸ, ਸਤੀ ਦਾਸ ਜਿਹੇ ਮਹਾਨ ਸ਼ਹੀਦ ਪ੍ਰਦਾਨ ਕੀਤੇ ਸਨ। ਕੇਸਰ ਸਿੰਘ ਦੇ ਕੁਝ ਵਿਚਾਰਾਂ ਨੂੰ ਆਧਾਰ ਬਣਾ ਕੇ ਉਸ ਉਤੇ ਬ੍ਰਾਹਮਣਵਾਦੀ ਸਿਖ ਹੋਣ ਦਾ ਦੋਸ਼ ਆਰੋਪਿਤ ਕਰਦਿਆਂ ਉਸ ਦੀ ਸਾਹਿਤਿਕ ਸੇਵਾ ਨੂੰ ਨਕਾਰਨਾ ਅਨੁਚਿਤ ਹੈ ਅਤੇ ਹਕੀਕਤ ਵਿਚ ਇਹ ਭਾਈ ਮਤੀ ਦਾਸ ਅਤੇ ਸਤੀ ਦਾਸ ਦੀ ਸ਼ਹਾਦਤ ਦਾ ਵੀ ਘੋਰ ਅਪਮਾਨ ਹੈ। ਜੋ ਲੋਕ ਕੇਸਰ ਸਿੰਘ ਨੂੰ ਬ੍ਰਾਹਮਣ ਕਹਿ ਕੇ ਤ੍ਰਿਸਕਾਰਦੇ ਹਨ, ਉਹ ਆਪ ਜਾਤਿਗਤ ਰੁਚੀਆਂ ਦਾ ਸ਼ਿਕਾਰ ਹਨ। ਕੇਸਰ ਸਿੰਘ ਲਿਖਦਾ ਹੈ ਕਿ ਉਸ ਕੋਲ ਇਕ ਅਜਿਹੀ ਮਹਤਵ-ਪੂਰਨ ਪੋਥੀ ਸੀ, ਜਿਸ ਉਤੇ ਦਸਵੇਂ ਪਾਤਸ਼ਾਹ ਨਾਲ ਸੰਬੰਧਿਤ ਸੰਵਤ ਤਿਥੀਆਂ ਆਦਿ ਲਿਖੇ ਹੋਏ ਸਨ। ਉਹ ਪੋਥੀ ਜੰਮੂ ਵਿਚ ਅਗਨੀ ਦੀ ਭੇਟ ਹੋ ਗਈ, ਜਿਸ ਤੋਂ ਬਾਅਦ ਉਸ ਨੇ ਮਿਹਨਤ ਕਰ ਕੇ ਮਹਤਵ-ਪੂਰਨ ਗੁਰਸਿਖਾਂ ਤੋਂ ਮਿਲੀ ਜਾਣਕਾਰੀ ਅਨੁਸਾਰ 'ਬੰਸਾਵਲੀਨਾਮਾ' ਗ੍ਰੰਥ ਦੀ ਸੰਪੂਰਨਤਾ ਕੀਤੀ ਹੈ। ਉਸ ਦਾ ਕਥਨ ਹੈ-

*ਸੰਗਤ ਕੀਤੀ ਵਡਿਆਂ ਦੀ ਮਾਮਾ ਕ੍ਰਿਪਾਲ ਸਿੰਘ ਸੁਭਿਖੀ।*
*ਸਾਹਿਬ ਦਸਵੇਂ ਪਾਤਸ਼ਾਹ ਦਾ ਸਕਾ ਮਾਮਾ ਡਿਠਾ ਅਖੀਂ।*
*ਭਾਈ ਮਨੀ ਸਿੰਘ ਤਾਰਾ ਸਿੰਘ ਜੀ ਕੀ ਸੰਗਤ।*
*ਕਉਰ ਸਿੰਘ ਚੰਦ੍ਰਾ ਡਿਠਾ ਵਿਚਿ ਪੰਗਤ।*
*ਹੋਰ ਬਹੁਤੇ ਸਿਖ ਡਿਠੇ ਗੁਰੂ ਕੇ ਪਿਆਰੇ।*
*ਲਿਖੇ ਬਚਨ ਸੁਨੇ ਸੁਨਾਏ ਤਿਸ ਸੰਗਤ ਮੰਝਾਰੇ।*
*ਭਲਿਆਂ ਗੁਰਮੁਖਾਂ ਸਿਖਾਂ ਵਡਿਆਂ ਦੇ ਕੀਤੇ ਦੀਦਾਰ।*
*ਮਾਤਾ ਸੁੰਦਰੀ ਮਾਤਾ ਸਾਹਿਬ ਦੇਈ ਜੀ ਦੇ ਦਿਲੀ ਦਰਬਾਰ।*
*ਦੋਨੋ ਦੀਵਾਨ ਸਾਹਿਬ ਚੰਦ ਦੀਵਾਨ ਧਰਮ ਚੰਦ ਦਸਵੇਂ ਪਾਤਸ਼ਾਹ ਕੇ।*
*ਹਉ ਧਰਮ ਚੰਦ ਕਾ ਨਾਤੀ ਲਿਖੀ ਪੋਥੀ ਮਨ ਚਾਹ ਕਰ ਕੇ।*[4]

ਭਾਈ ਕੇਸਰ ਸਿੰਘ ਦੇ ਕਥਨ ਤੋਂ ਸਪਸ਼ਟ ਹੈ ਕਿ ਪ੍ਰਮੁਖ ਸਿਖਾਂ, ਜਿਨ੍ਹਾਂ ਵਿਚੋਂ ਕਈ ਗੁਰੂ ਸਾਹਿਬ ਦੀ ਸੰਗਤ ਵਿਚ ਰਹੇ, ਤੋਂ ਜੋ ਕੁਝ ਉਸ ਨੇ ਗੁਰੂ ਪਾਤਸ਼ਾਹਾਂ ਬਾਰੇ ਸੁਣਿਆ ਅਤੇ ਆਮ ਸਿਖ ਸੰਗਤ ਵਿਚ ਜੋ ਗੁਰ-ਕਥਾਵਾਂ ਪ੍ਰਵਾਹਿਤ ਸਨ, ਉਨ੍ਹਾਂ ਨੂੰ ਉਸ ਨੇ ਕਾਨੀ-ਬੰਦ ਕੀਤਾ ਹੈ। ਉਸ ਦੀ ਕਵਿਤਾ ਦੀ ਸਾਦਗੀ ਉਸ ਨੂੰ ਉਨ੍ਹਾਂ ਚਤੁਰ ਲੇਖਕਾਂ ਤੋਂ ਵਖ ਕਰਦੀ ਹੈ, ਜੋ ਜਾਣ-ਬੁਝ ਕੇ ਤਥਾਂ ਦੀ ਤੋੜ-ਮਰੋੜ ਕਰਦੇ ਹਨ। ਉਹ ਆਪ ਹੀ ਆਪਣੇ-ਆਪ ਨੂੰ ਅਜਿਹੇ ਚਤੁਰ-ਗਿਆਨੀਆਂ ਤੋਂ ਵਖ ਕਰਦਿਆਂ ਲਿਖਦਾ ਹੈ-

*ਕੇਸਰ ਸਿੰਘ ਛਿਬਰ ਮੂਰਖ ਹੈ। ਦੇਖਣ ਨੂੰ ਚੰਗੀ ਸੂਰਤ ਹੈ।*
*ਦੇਖਣ ਨੂੰ ਸੋਨਾ ਬਾਰਾ ਹੈ। ਭੀਤਰ ਭਰੀ ਭੰਗਾਰਾ ਹੈ।....*
*ਦੇਖਣ ਨੂੰ ਕੇਸਾਧਾਰੀ ਹੈ। ਅਤੇ ਮਨ ਖੋਟਾ ਕੂੜਿਆਰੀ ਹੈ।*
*ਸ਼ਬਦ ਬਾਣੀ ਵੀ ਪੜਦਾ ਹੈ। ਅਤੇ ਫੇਰ ਕੁਸੰਗਤਿ ਵਿਚ ਵੜਦਾ ਹੈ। .....*
*ਗੱਲੀਂ ਚਤੁਰ ਸਿਆਣਾ ਹੈ। ਅਤੇ ਕੰਮ ਨੂੰ ਬਾਲ ਇਆਣਾ ਹੈ।*
*ਹੈ ਪਾਪੀ ਮਸਕਰਾ ਵਡਾ ਵੇਕਰਮੀ ਹੈ। ਪਰ ਗਿਆ ਗੁਰੂ ਕੀ ਸਰਨੀ ਹੈ।.....*
*ਮੈਂ ਤਾਂ ਸੋਧ ਬਿਚਾਰ ਕੇ ਕੀਤਾ ਹੈ। ਬਾਲਕ ਅਵਸਥਾ ਦੀ ਲਗੀ ਪ੍ਰੀਤਾ ਹੈ।*[5]

---

4. ਬੰਸਾਵਲੀ ਨਾਮਾ ਦਸਾਂ ਪਾਤਸ਼ਾਹੀਆਂ ਕਾ, 14 : 191-92
5. ਬੰਸਾਵਲੀ ਨਾਮਾ ਦਸਾਂ ਪਾਤਸ਼ਾਹੀਆਂ ਕਾ, 14 : 628-633 (ਅੰਸ਼)

ਚਾਲਾਕ ਵਿਅਕਤੀ ਆਪਣੀ ਅਲਪ-ਮਤਿ ਕਦੇ ਸਵੀਕਾਰ ਨਹੀਂ ਕਰ ਸਕਦਾ ਅਤੇ ਜਿਸ ਨੇ ਜਾਣ-ਬੁਝ ਕੇ ਗੁਮਰਾਹਕੁਨ ਤਥ ਪ੍ਰਸਤੁਤ ਕਰਨੇ ਹੋਣ, ਉਹ ਆਪਣੇ ਆਪ ਨੂੰ ਇਆਣੇ ਬਾਲ ਦੇ ਰੂਪ ਵਿਚ ਨਹੀਂ, ਗੰਭੀਰ ਚਿੰਤਕ ਦੇ ਰੂਪ ਵਿਚ ਉਜਾਗਰ ਕਰਦਾ ਹੈ। ਕੇਸਰ ਸਿੰਘ ਗੁਰੂ ਦੀ ਸ਼ਰਨ ਵਿਚ ਰਹਿਣ ਵਾਲਾ ਸ਼ਰਧਾਵਾਨ ਵਿਅਕਤੀ ਸੀ, ਜਿਸ ਦੀ ਰਚਨਾ ਸੁਹਿਰਦ ਮਨ ਤੋਂ ਨਿਕਲੀ ਹੈ ਅਤੇ ਉਸ ਦਾ ਮੁਲਾਂਕਣ ਉਸ ਦੇ ਨਿਰਦੋਸ਼ ਅਤੇ ਬੇਲਾਗ ਵਿਅਕਤਿਤਵ ਨੂੰ ਸਾਹਮਣੇ ਰਖ ਕੇ ਹੀ ਕਰਨਾ ਪਵੇਗਾ, ਨਾ ਕਿ ਪੁਰੋਹਿਤ-ਪ੍ਰਧਾਨ ਜਾਤਿਵਾਦ ਨੂੰ ਆਧਾਰ ਬਣਾ ਕੇ। ਅਜੋਕੇ ਸਮੇਂ ਦੇ ਬੁਧੀਮਾਨਾਂ ਨੂੰ ਇਹ ਭਰਮ ਪੈ ਗਿਆ ਹੈ ਕਿ ਬਾਣੀ ਦੀ ਸ਼ੁਧਤਾ ਅਤੇ ਪ੍ਰਮਾਣਿਕਤਾ ਦੀ ਸ਼ਾਇਦ ਪੁਰਾਣੇ ਸਿਖਾਂ ਨੂੰ ਕੋਈ ਸਮਝ ਨਹੀਂ ਸੀ। ਪਰ 'ਛਿਬਰ' ਦਾ ਬੰਸਾਵਲੀਨਾਮਾ ਪੜ੍ਹ ਕੇ ਇਹ ਵੇਖਿਆ ਜਾ ਸਕਦਾ ਹੈ ਕਿ ਉਹ ਬਾਣੀ ਵਿਚ ਮਨਮੁਖਾਂ ਵਲੋਂ ਕੀਤੀ ਜਾਣ ਵਾਲੀ ਮਿਲਾਵਟ ਤੋਂ ਭਲੀਭਾਂਤਿ ਸਚੇਤ ਹੈ ਅਤੇ ਹੋਰ ਸਿਖਾਂ ਨੂੰ ਵੀ ਇਸ ਤੋਂ ਸਾਵਧਾਨ ਰਹਿਣ ਦੀ ਸ਼ੁਧ ਮਨ ਨਾਲ ਪ੍ਰੇਰਨਾ ਕਰਦਾ ਹੈ-

*ਸਿਖ ਸੋਈ ਜੋ ਗ੍ਰੰਥ ਅਤੇ ਹੁਕਮ ਖਾਸ ਦਸਖਤਿ ਮੰਨੇ।*
*ਜੋ ਲਿਖਿਆ ਹੋਵੈ ਖਾਸ ਦਸਖਤੀ ਅਖਰ ਦੇਖ ਲਏ ਟੂਟੇ ਭੰਨੇ।*
*ਵਾਕੁ ਗ੍ਰੰਥ ਅਤੇ ਹੁਕਮਨਾਵੇਂ ਸਚ ਕਰਿ ਜਾਣੇ।੪੯੫।*
*ਚਤੁਰਾਈਆਂ ਚਾਤਰ ਬਹੁਤੁ ਕਰੇਸਨਿ।*
*ਮ੍ਰਿਜਾਦਾ ਗ੍ਰੰਥ ਦੀ ਭੰਨ ਨ ਸਕੇਸਨਿ।*
*ਖਾਸ ਦਸਖਤ ਪਛਾਣੇ ਸੋਈ ਚਤੁਰੁ।*
*ਭੰਨਿਆ ਟੁਟਿਆ ਸਮਝ ਦੇਖੇ ਅਖਰ।੪੯੬।*[6]

ਆਪਣੀ ਰਚਨਾ ਦਾ ਉਤਾਰਾ ਕਰਨ ਵਾਲਿਆਂ ਨੂੰ ਵੀ ਉਹ ਸਾਵਧਾਨ ਕਰਦਾ ਹੈ-

*ਸੰਮਤ ਮਿਤੀ ਭੁਲ ਕੇ ਨਹੀ ਲਿਖੇ। ਮਤ ਕਿਛ ਅਗੇ ਪਿਛੇ ਕਰ ਬਹੇ।*
*ਉਸ ਦਾ ਜਾਣਾ ਕੁਛ ਨਾਹੀਂ ਲੋਕ ਮੈਨੂੰ ਭੁਲਾ ਕਹੇ।*
*....ਸੰਮਤ ਮਹੀਨਾ ਸੋਧ ਕੇ ਲਿਖੇ ਜਿਉ ਕਾ ਤਿਉਂ ਹੀ ਲਿਖੇ।*
*ਅਗੇ ਪਿਛੇ ਹੋਵੈ ਨਾਹੀ ਸਮਝ ਸੋਚ ਕੇ ਦਿਖੇ।*[7]

---

6. ਬੰਸਾਵਲੀ ਨਾਮਾ ਦਸਾਂ ਪਾਤਸ਼ਾਹੀਆਂ ਕਾ, ਚਰਣ 10
7. ਬੰਸਾਵਲੀ ਨਾਮਾ ਦਸਾਂ ਪਾਤਸ਼ਾਹੀਆਂ ਕਾ, 14 : 623-624

ਭਾਈ ਕੇਸਰ ਸਿੰਘ ਆਪਣੀ ਇਸ ਕ੍ਰਿਤੀ ਵਿਚ ਗੁਰਬਾਣੀ ਪੜ੍ਹਨ ਅਤੇ ਉਸ ਅਨੁਸਾਰ ਅਮਲ ਕਰਨ ਉਤੇ ਵਿਸ਼ੇਸ਼ ਬਲ ਦੇਂਦਾ ਹੈ। ਦਸਮ ਗ੍ਰੰਥ ਦੇ ਆਲੋਚਕ ਪੂਰੇ ਜ਼ੋਰ ਨਾਲ ਇਹ ਪ੍ਰਚਾਰ ਕਰ ਰਹੇ ਹਨ ਕਿ ਗੁਰੂ ਗ੍ਰੰਥ ਸਾਹਿਬ ਦੀ ਗੁਰੁਤਾ ਨੂੰ ਦਸਮ ਗ੍ਰੰਥ ਦੀ ਹੋਂਦ ਤੋਂ ਖ਼ਤਰਾ ਹੈ। ਇਹ ਗੱਲ ਸਮਝ ਤੋਂ ਬਾਹਰ ਹੈ ਕਿ ਗੁਰਬਾਣੀ ਨੂੰ ਕਬੀਰ, ਨਾਮਦੇਵ, ਸ਼ੇਖ਼ ਫ਼ਰੀਦ, ਰਾਮਾਨੰਦ ਆਦਿ ਦੀ ਬਾਣੀ ਤੋਂ ਕੋਈ ਖ਼ਤਰਾ ਨਹੀਂ, ਨਾ ਹੀ ਕੁਰਾਨ, ਬਾਈਬਲ, ਅਵੇਸਤਾ, ਜੈਨ ਸੂਤਰਾਂ, ਵੇਦਾਂ-ਪੁਰਾਣਾਂ ਅਤੇ ਬੋਧੀ ਗ੍ਰੰਥਾਂ ਤੋਂ ਕੋਈ ਖ਼ਤਰਾ ਹੈ, ਨਾ ਹੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਨੂੰ ਗੁਰੂ ਅਰਜਨ ਦੇਵ ਜੀ ਦੇ ਵਿਸ਼ਾਲ ਬਾਣੀ-ਸੰਗ੍ਰਹਿ ਤੋਂ ਕੋਈ ਖ਼ਤਰਾ ਹੈ, ਤਾਂ ਦਸਵੇਂ ਪਾਤਸ਼ਾਹ ਦੀ ਬਾਣੀ ਤੋਂ ਬਾਕੀ ਗੁਰੂ ਸਾਹਿਬਾਨ ਦੀ ਬਾਣੀ ਨੂੰ ਕੀ ਖ਼ਤਰਾ ਹੋ ਸਕਦਾ ਹੈ ? ਕਦੇ ਗੁਰੂ ਪਾਤਸ਼ਾਹਾਂ ਵਿਚ ਕੋਈ ਖਿਚੋਤਾਣ ਰਹੀ ਹੋਵੇ, ਅਸੀਂ ਇਹ ਸੋਚ ਵੀ ਨਹੀਂ ਸਕਦੇ। ਦਸਮ ਗੁਰੂ ਦੀ ਬਾਣੀ ਤੋਂ ਜੇ ਗੁਰੂ ਗ੍ਰੰਥ ਸਾਹਿਬ ਨੂੰ ਕੋਈ ਖ਼ਤਰਾ ਮੰਨ ਲਿਆ ਜਾਵੇ, ਤਾਂ ਗੁਰੂ ਗ੍ਰੰਥ ਸਾਹਿਬ ਨੂੰ ਕਮਜ਼ੋਰ ਜਿਹਾ ਗ੍ਰੰਥ ਪੇਸ਼ ਕਰਨ ਦਾ ਪਾਪ ਕਿਸ ਦੇ ਸਿਰ ਹੋਵੇਗਾ ? ਕਦੇ ਕਿਸੇ ਸਮਰਥ ਚੀਜ਼ ਨੂੰ ਕਿਸੇ ਤੋਂ ਖ਼ਤਰਾ ਹੋ ਸਕਦਾ ਹੈ ? ਗੁਰੂ ਗ੍ਰੰਥ ਸਾਹਿਬ ਸਮਰਥ ਗੁਰੂ ਹੈ, ਉਸ ਨੂੰ ਕਿਸੇ ਗ੍ਰੰਥ ਤੋਂ ਕੋਈ ਖ਼ਤਰਾ ਨਹੀਂ। ਫਿਰ ਦਸਮ ਗ੍ਰੰਥ ਤਾਂ ਕਿਸੇ ਵਿਰੋਧੀ ਪੰਥ ਦਾ ਵੀ ਗ੍ਰੰਥ ਨਹੀਂ। ਜੇ ਪੂਰਾ ਗੁਰੂ ਜੀ ਦਾ ਹੈ ਤਾਂ ਵੀ ਸਿਖ ਧਰਮ ਦਾ ਗ੍ਰੰਥ ਹੈ, ਜੇ ਕੁਝ ਕਵੀਆਂ ਦੀਆਂ ਰਚਨਾਵਾਂ ਮੰਨ ਲਈਏ ਤਾਂ ਵੀ ਕੋਈ ਹੋਰ ਪੰਥ ਇਸ ਨੂੰ ਆਪਣਾ ਗ੍ਰੰਥ ਨਹੀਂ ਮੰਨ ਲੈਣ ਲਗਾ। ਇਸ ਦਾ ਸੰਬੰਧ ਤਾਂ ਹਰ ਹਾਲ ਸਿਖ ਧਰਮ ਨਾਲ ਹੈ, ਜਿਸ ਤੋਂ ਗੁਰੂ ਗ੍ਰੰਥ ਸਾਹਿਬ ਦੀ ਗੁਰੁਤਾ ਨੂੰ ਭੂਤਕਾਲ ਵਿਚ ਕੋਈ ਖ਼ਤਰਾ ਨਹੀਂ ਰਿਹਾ, ਭਵਿਖਤ ਵਿਚ ਵੀ ਨਹੀਂ ਹੋ ਸਕਦਾ। ਕੇਸਰ ਸਿੰਘ 'ਛਿਬਰ' ਜੋ ਦਸਮ ਗ੍ਰੰਥ ਦੀ ਬਾਣੀ ਨੂੰ ਗੁਰੂ-ਕ੍ਰਿਤ ਮੰਨਦਾ ਹੈ, ਉਹ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੂੰ ਗੁਰੂ ਰੂਪ ਮੰਨ ਕੇ ਸ਼ਰਧਾ ਸਹਿਤ ਪੜ੍ਹਨ ਦੀ ਪ੍ਰੇਰਨਾ ਦੇਂਦਾ ਹੈ-

*ਸੋ ਅਸਾਡਾ ਗੁਰੂ ਗ੍ਰੰਥ ਸਾਹਿਬ ਜੀ ਅਹੇ।*
*ਸਿਖ ਸੋਈ ਜੋ ਚਲੇ ਗ੍ਰੰਥ ਸਾਹਿਬ ਦੇ ਕਹੇ।....*
*ਭਾਈ ਸਿਖੋ ਗ੍ਰੰਥ ਸਾਹਿਬ ਜੀ ਦੇ ਬਚਨ ਪਛਾਨੋ*
*ਅਤੇ ਬਚਨ ਗੁਰੂ ਕੇ ਸਤਿ ਕਰਿ ਮੰਨੋ।....*
*ਦਸਵਾਂ ਪਾਤਸ਼ਾਹ ਗਦੀ ਗੁਰਿਆਈ ਦੀ ਗ੍ਰੰਥ ਸਾਹਿਬ ਨੂੰ ਦੇ ਹੈ ਗਿਆ।*

ਅਜ ਪ੍ਰਤਖ ਗੁਰੂ ਅਸਾਡਾ ਗ੍ਰੰਥ ਹੈ, ਸੋਈ ਗਿਆ ਜੋ ਗ੍ਰੰਥੋਂ ਗਿਆ।
ਜਿਤਨਾ ਹੋਇ ਆਵੈ ਤਿਤਨਾ ਗ੍ਰੰਥ ਸਾਹਿਬ ਦੇ ਬਚਨ ਕਮਾਵੈ।
ਬਿਨਾ ਗ੍ਰੰਥ ਕੋਈ ਹੋਰ ਨ ਜਾਣੇ ਗ੍ਰੰਥ ਸਾਹਿਬ ਹੈਨਿ ਦੁਇ ਸਕੇ ਭਾਈ।
ਇਕ ਹੈ ਵਡਾ ਇਕ ਛੋਟਾ ਕਹਾਈ।
ਸੰਮਤ ਸੋਲਾਂ ਸੈ ਅਠਵੰਜਾ ਸੇ ਗਏ। ਤਬ ਅਦਿ ਗ੍ਰੰਥ ਜੀ ਜਨਮੁ ਲਏ।
ਦਇਆ ਸੀ ਭਾਈ ਗੁਰਦਾਸ ਲਿਖਾਰੀ ਖਿਡਾਵਣਹਾਰਾ।੨੬੬।
ਛੋਟਾ ਗ੍ਰੰਥ ਜੀ ਜਨਮੇ ਦਸਵੇਂ ਪਾਤਸ਼ਾਹ ਕੇ ਧਾਮ।
ਸੰਮਤ ਸਤਾਰਾਂ ਸੈ ਪਚਵੰਜਾ ਬਹੁਤ ਖਿਡਾਵੇ ਲਿਖਾਰੇ ਨਾਮ।
ਸਾਹਿਬ ਨੂੰ ਸੀ ਪਿਆਰਾ ਹਥੀਂ ਲਿਖਿਆ ਖਿਡਾਇਆ।
ਸਿਖਾਂ ਕੀਤੀ ਅਰਦਾਸ ਜੀ ਅਗਲੇ ਨਾਲਿ ਚਾਹੀਏ ਰਲਾਇਆ।੨੬੭।
ਬਚਨ ਕੀਤਾ ਹੈ ਗ੍ਰੰਥ ਸਾਹਿਬ ਹੈ ਉਹ, ਏਹ ਅਸਾਡੀ ਖੇਡ ਹੈ।
ਨਾਲ ਨ ਮਿਲਾਇਆ ਆਹਾ ਪਿਆਰਾ ਕਉਨ ਜਾਣੈ ਭੇਦ।
ਸੋ ਦੋਨੋ ਗ੍ਰੰਥ ਸਾਹਿਬ ਭਾਈ ਗੁਰ ਕਰਿ ਜਾਨੋ।
ਵਡਾ ਹੈ ਟਿਕਾ ਗੁਰੂ ਗੁਟਕੇ ਪੋਥੀਆਂ ਪੁਤਰ ਪੋਤੇ ਕਰਿ ਪਛਾਨੋ।੨੬੮।...
ਏਨਾ ਕਹਿਆ ਹੈ ਪੁਕਾਰਿ ਪੁਕਾਰਿ। ਸਿਖੀ ਸਿਖਿਆ ਗੁਰ ਵੀਚਾਰਿ। ੨੬੯।[8]

'ਛਿਬਰ' ਦੀਆਂ ਇਨ੍ਹਾਂ ਪੰਕਤੀਆਂ ਤੋਂ ਹੇਠ ਲਿਖੇ ਤਥ ਉਜਾਗਰ ਹੁੰਦੇ ਹਨ-

- ਗੁਰੂ ਗ੍ਰੰਥ ਸਿਖਾਂ ਦਾ ਗੁਰੂ ਹੈ, ਜਿਸ ਨੂੰ ਦਸਮ ਪਾਤਸ਼ਾਹ ਨੇ ਗੁਰਗੱਦੀ ਦਿਤੀ ਹੈ। ਗੁਰੂ ਗ੍ਰੰਥ ਦਾ ਲੜ ਛਡ ਕੇ ਸਿਖ ਸਿਖੀ ਤੋਂ ਵੰਚਿਤ ਹੋ ਜਾਂਦਾ ਹੈ। ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਅਨੁਸਰਣ ਕਰਨਾ ਹੀ ਗੁਰੂ ਹੁਕਮ ਦੀ ਪਾਲਣਾ ਹੈ।
- ਗੁਰੂ ਗ੍ਰੰਥ ਸਾਹਿਬ ਅਤੇ ਦਸਮ ਗ੍ਰੰਥ ਭਰਾ-ਭਰਾ ਹਨ। ਗੁਰੂ ਗ੍ਰੰਥ ਸਾਹਿਬ ਵਡਾ ਭਰਾ ਹੈ, ਜਿਸ ਨੂੰ ਗੁਰਿਆਈ ਦਾ ਤਿਲਕ ਪ੍ਰਾਪਤ ਹੈ ਅਤੇ ਦਸਮ ਗ੍ਰੰਥ ਛੋਟਾ ਭਾਈ ਹੈ। ('ਛਿਬਰ' ਦੇ ਮਨ ਵਿਚ ਇਸ ਸੰਬੰਧੀ ਕੋਈ ਦੁਵਿਧਾ ਨਹੀਂ ਹੈ। ਦਸਮ ਗ੍ਰੰਥ ਨੂੰ ਗੁਰੂ-ਕ੍ਰਿਤ ਮੰਨਣ ਵਾਲੇ ਸਾਰੇ ਚਿੰਤਕ ਵੀ ਉਕਤ ਧਾਰਨਾ ਲਈ ਪ੍ਰਤਿਬਧ ਹਨ)।

---

8. ਬੰਸਾਵਲੀ ਨਾਮਾ ਦਸਾਂ ਪਾਤਸ਼ਾਹੀਆਂ ਕਾ, ਚਰਣ ੧੪

- ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਸੰਕਲਨ ਸੰਵਤ 1658 ਵਿਚ ਗੁਰੂ ਅਰਜਨ ਦੇਵ ਜੀ ਨੇ ਕਰਵਾਇਆ ਸੀ, ਜਦੋਂ ਕਿ ਦਸਮ ਗ੍ਰੰਥ ਦੀ ਬਾਣੀ ਦਾ ਸੰਕਲਨ ਗੁਰੂ ਗੋਬਿੰਦ ਸਿੰਘ ਜੀ ਨੇ ਸੰਵਤ 1755 ਵਿਚ ਆਪ ਕਰਵਾਇਆ ਸੀ। ਇਹ ਵੀ ਸਪਸ਼ਟ ਕੀਤਾ ਹੈ ਕਿ ਦਸਮ ਗ੍ਰੰਥ ਦੀ ਬਾਣੀ ਗੁਰੂ ਜੀ ਦੀ ਆਪਣੀ ਲਿਖੀ ਹੋਈ ਹੈ। ਕਵੀ ਸਪਸ਼ਟ ਕਹਿੰਦਾ ਹੈ ਕਿ ਗੁਰੂ ਜੀ ਦੇ ਦਰਬਾਰ ਵਿਚ ਅਨੇਕਾਂ ਲਿਖਾਰੀ ਸਨ, ਪਰ ਦਸਮ ਗ੍ਰੰਥ ਦੀ ਬਾਣੀ ਨੂੰ ਉਨ੍ਹਾਂ ਆਪ ਲਿਖਿਆ ਸੀ ਅਰਥਾਤ ਇਸ ਦੇ ਕਰਤਾ ਉਹ ਆਪ ਸਨ, ਵੇਖੋ ਉਪਰ ਆਈਆਂ ਪੰਕਤੀਆਂ- ਸੰਵਤ ਸਤਾਰਾਂ ਸੈ ਪਚਵੰਜਾ ਬਹੁਤ ਖਿਡਾਵੇ ਲਿਖਾਰੇ ਨਾਮ। ਸਾਹਿਬ ਨੂੰ ਸੀ ਪਿਆਰਾ ਹਥੀਂ ਲਿਖਿਆ ਖਿਡਾਇਆ।
- ਦੋਹਾਂ ਗ੍ਰੰਥਾਂ ਦੀਆਂ ਬਾਣੀਆਂ ਦੇ ਆਪਣੇ ਵਖਰੇ ਵਿਸ਼ਿਸ਼ਟ ਖੇਤਰ ਹਨ, ਇਸ ਕਾਰਨ ਦੋਹਾਂ ਦੀ ਬਾਣੀ ਗੁਰੂ ਦੀ ਆਪਣੀ ਆਗਿਆ ਅਨੁਸਾਰ ਵਖ-ਵਖ ਰਖੀ ਗਈ ਸੀ।

'ਛਿਬਰ' ਕੇਵਲ ਬਾਣੀ ਪੜ੍ਹਨ ਵਾਸਤੇ ਪਾਠਕ ਸਿਖਾਂ ਨੂੰ ਹੀ ਪ੍ਰੇਰਿਤ ਨਹੀਂ ਕਰਦਾ। ਜਿਵੇਂ ਉਹ ਆਪਣੇ ਹਰ ਕਥਨ ਨੂੰ ਬਾਣੀ ਦੁਆਰਾ ਪ੍ਰਮਾਣਿਤ ਕਰਨ ਲਈ ਵਾਰ-ਵਾਰ ਗੁਰੁਬਾਣੀ ਦੇ ਪ੍ਰਮਾਣ ਦੇਂਦਾ ਹੈ, ਉਸ ਤੋਂ ਸਪਸ਼ਟ ਹੈ ਕਿ ਉਸ ਨੇ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੂੰ ਜੀਵਨ ਭਰ ਕਮਾਇਆ ਹੋਇਆ ਸੀ। ਗੁਰੂ ਗ੍ਰੰਥ ਸਾਹਿਬ ਵਾਂਗ ਹੀ ਉਹ ਦਸਮ ਗ੍ਰੰਥ ਵਿਚੋਂ ਵੀ ਅਨੇਕਾਂ ਦ੍ਰਿਸ਼ਟਾਂਤ ਦੇਂਦਾ ਹੈ। ਉਸ ਦੀਆਂ ਇਹ ਉਦਾਹਰਣਾਂ ਕਿਉਂਕਿ ਵਖ-ਵਖ ਬਾਣੀਆਂ ਵਿਚੋਂ ਆਈਆਂ ਹਨ, ਜਿਸ ਤੋਂ ਸਪਸ਼ਟ ਹੈ ਕਿ ਉਸ ਨੇ ਦਸਮ ਗ੍ਰੰਥ ਦੀ ਬਾਣੀ ਦਾ ਅਧਿਐਨ ਵੀ ਗੰਭੀਰਤਾ ਸਹਿਤ ਕੀਤਾ ਹੋਇਆ ਸੀ। ਜ਼ਾਹਿਰ ਹੈ ਕਿ ਕੇਸਰ ਸਿੰਘ ਇਕ ਸ਼ਰਧਾਲੂ ਸਿਖ ਸੀ, ਜਿਸ ਦੇ ਗ੍ਰੰਥ ਦੀਆਂ ਕੁਝ ਪ੍ਰਚਲਿਤ ਸੰਵਤਾਂ ਸੰਬੰਧੀ ਉਕਾਈਆਂ ਵੇਖ ਕੇ ਉਸ ਉਤੇ ਗੰਭੀਰ ਦੋਸ਼ ਆਰੋਪਿਤ ਕਰਨਾ ਅਨੁਚਿਤ ਵੀ ਹੈ ਅਤੇ ਅਸ਼ੋਭਨੀਕ ਵੀ। ਇਕ ਸਨਮਾਨਿਤ ਸ਼ਰਧਾ-ਨਿਸ਼ਠ ਗੁਰਸਿਖ ਬੁਜ਼ੁਰਗ ਦਾ ਅਪਮਾਨ ਕਰਨਾ ਅਤੇ ਉਸ ਦੀ ਪਾਕ-ਸਾਫ਼ ਪਵਿਤ੍ਰ ਨਿਯਤ ਉਤੇ ਸ਼ੰਕਾ ਕਰਨਾ ਦੁਰਭਾਗ ਪੂਰਨ ਹੈ। ਚਾਹੇ ਉਹ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚੋਂ ਹੋਣ ਜਾਂ ਦਸਮ ਗ੍ਰੰਥ ਦੀਆਂ ਰਚਨਾਵਾਂ ਵਿਚੋਂ, 'ਛਿਬਰ' ਦੀ ਕ੍ਰਿਤੀ ਵਿਚ ਜਿਵੇਂ ਵਾਰ-ਵਾਰ ਬਾਣੀ ਦੇ ਪ੍ਰਮਾਣ ਦਿੱਤੇ ਗਏ ਹਨ, ਬਲਕਿ ਉਸ ਦੀ ਹਰ ਸੱਤਰ ਉਤੇ ਬਾਣੀ ਦਾ ਜੋ ਪ੍ਰਭਾਵ ਹੈ, ਉਹ ਕੇਵਲ ਸਾਧਕ ਸਿਖ ਦੇ ਜ਼ਿਹਨ

ਵਿਚੋਂ ਹੀ ਇੰਞ ਪ੍ਰਗਟ ਹੋ ਸਕਦਾ ਹੈ, ਕਿਸੇ ਮਿਲਾਵਟਖੋਰ ਦੇ ਹਿਰਦੈ ਵਿਚੋਂ ਨਹੀਂ। ਸਾਡੇ ਆਲੋਚਕ ਵੀਰਾਂ ਦੀ ਕਲਮ ਵਿਚੋਂ ਨਿੰਦਾ, ਤ੍ਰਿਸਕਾਰ, ਗਾਲੀ-ਗਲੋਚ, ਦੂਜਿਆਂ ਦਾ ਅਪਮਾਨ ਹੀ ਬਾਹਰ ਆਉਂਦਾ ਹੈ, ਬਾਣੀ ਦੀ ਜੇ ਕੋਈ ਤੁਕ ਲਿਖਣ ਵੀ ਤਾਂ ਉਹ ਠੀਕ ਨਹੀਂ ਹੁੰਦੀ, ਕਿਉਂ ਜੁ ਅਧਰਮ ਕਮਾਇਆਂ, ਧਰਮ ਦਾ ਅਮ੍ਰਿਤ ਕਿਸੇ ਦੀ ਝੋਲੀ ਕਦੇ ਨਹੀਂ ਪੈਂਦਾ। ਛਿਬਰ ਦੀ ਇਕ ਹੋਰ ਵਿਸ਼ੇਸ਼ਤਾ ਇਹ ਹੈ ਕਿ ਉਹ 'ਦਸਮ ਗ੍ਰੰਥ' ਦੀ ਬਾਣੀ ਨਾਲ ਮਹਲਾ 10 ਲਿਖਦਾ ਹੈ, ਜੋ ਨਿਸ਼ਚਿਤ ਤੌਰ ਤੇ ਗੁਰੂ-ਕ੍ਰਿਤੀਆਂ ਨਾਲ ਹੀ ਹੋ ਸਕਦਾ ਹੈ। 'ਬਚਿਤ੍ਰ ਨਾਟਕ' ਦੇ ਵਿਆਪਕ ਅੰਸ਼ਾਂ ਤੋਂ ਇਲਾਵਾ ਉਹ 'ਦਸਮ ਗ੍ਰੰਥ' ਦੀਆਂ ਵਖ-ਵਖ ਬਾਣੀਆਂ ਵਿਚੋਂ, ਜੋ ਕਿਛੁ ਲੇਖੁ ਲਿਖਿਓ ਬਿਧਨਾ ਸੋਈ ਪਾਈਅਤ ਮਿਸਰ ਜੂ ! ਸੋਕ ਨਿਵਾਰੋ, ਮੈ ਆਪਨਾ ਸੁਤ ਤੋਹਿ ਨਿਵਾਜਾ, ਸੇਵ ਕਰੀ ਇਨ ਹੀ ਕੀ ਭਾਵਤ ਅਉਰ ਕੀ ਸੇਵ ਸੁਹਾਤ ਨ ਜੀ ਕੋ, ਜੁਧ ਜਿਤੇ ਇਨ ਹੀ ਕੇ ਪ੍ਰਸਾਦਿ ਇਨ ਹੀ ਕੇ ਪ੍ਰਸਾਦਿ ਸੁ ਦਾਨ ਕਰੇ, ਛਤ੍ਰੀ ਕੋ ਪੂਤ ਹੌਂ ਬਾਮਨ ਕੋ ਨਾਹਿ, ਪਾਪ ਸੰਬੂਹ ਬਿਨਾਸਨ ਕਉ ਕਲਿ ਕੀ ਅਵਤਾਰ ਕਹਾਵਹਿੰਗੇ, ਨਮੋ ਉਗ੍ਰਦੰਤੀ ਅਨੰਤੀ ਸਿਵਯਾ, ਨਮੋ ਕਾਲਕਾ ਕਾਲ ਰੂਪੀ ਕ੍ਰਿਪਾਨੀ, ਨਮੋ ਦੇਵ ਸਾ ਕੁੰਭਰੀ ਹਿੰਗੁਲਾਜਾ, ਨਿਜ ਨਾਰੀ ਕੇ ਸੰਗਿ ਨੇਹੁ ਤੁਮ ਨਿਤ ਬਢਈਓ, ਚਤੁਰਾਨਨ ਮੋ ਬਿਨਤੀ ਸੁਨ ਲੈ ਚਿਤ ਦੈ ਦੋਊ ਸ੍ਰੌਨਨ ਮੋ ਧਰੀਐ, ਧੰਨ ਜੀਓ ਤਿਹ ਕੋ ਜਗ ਮੈ ਮੁਖ ਤੇ ਹਰਿ ਚਿਤ ਮੈ ਜੁਧ ਬਿਚਾਰੈ, ਹਰਿ ਹਰਿ ਜਨ ਦੁਇ ਏਕ ਹੈ ਬਿਬ ਬਿਚਾਰ ਕਛੁ ਨਾਹਿ ਆਦਿ ਸ਼ਬਦ ਪ੍ਰਸਤੁਤ ਕਰਦਾ ਹੈ। ਕਵੀ ਦੀ ਵਿਸ਼ੇਸ਼ਸ਼ਤਾ ਹੈ ਕਿ ਉਸ ਨੇ ਆਪਣੀ ਕ੍ਰਿਤੀ ਵਿਚ ਦਸਮ ਗ੍ਰੰਥ ਦੀਆਂ ਵਖ-ਵਖ ਬਾਣੀਆਂ ਵਿਚੋਂ ਅਨੇਕਾਂ ਪ੍ਰਮਾਣ ਪ੍ਰਸਤੁਤ ਕਰਦਿਆਂ, ਉਨ੍ਹਾਂ ਨਾਲ ਮਹਲਾ 10 ਲਿਖ ਕੇ ਕੋਈ ਸੰਦੇਹ ਨਹੀਂ ਰਹਿਣ ਦਿੱਤਾ ਕਿ ਉਸ ਦੇ ਵੇਲੇ ਦੇ ਸਾਧਕ ਸਿਖ ਸ਼੍ਰੀ ਦਸਮ ਗ੍ਰੰਥ ਦੀਆਂ ਸਾਰੀਆਂ ਬਾਣੀਆਂ ਨੂੰ ਨਿਸ਼ਚੈ ਸਹਿਤ ਗੁਰੂ-ਕ੍ਰਿਤ ਮੰਨ ਕੇ ਸ਼ਰਧਾ ਸਹਿਤ ਉਨ੍ਹਾਂ ਦਾ ਪਾਠ ਕਰਦੇ ਸਨ। 'ਛਿਬਰ' ਨੇ ਬੰਸਾਵਲੀਨਾਮੇ ਵਿਚ 'ਦਸਮ ਗ੍ਰੰਥ' ਦੇ ਭਾਈ ਮਨੀ ਸਿੰਘ ਦੁਆਰਾ ਸੰਪਾਦਿਤ ਕੀਤੇ ਜਾਣ ਅਤੇ ਇਸ ਵਿਚਲੀ ਬਾਣੀ ਦੇ ਗੁਰੂ-ਕ੍ਰਿਤ ਹੋਣ ਦਾ ਵੀ ਸਪਸ਼ਟ ਉਲੇਖ ਕੀਤਾ ਹੈ। ਉਹ 'ਦਸਮ ਗ੍ਰੰਥ' ਦੀਆਂ ਦੋ ਪ੍ਰਮੁਖ ਪੋਥੀਆਂ ਦੀ ਮੌਜੂਦਗੀ (ਜੋ ਬਚਿਤ੍ਰ ਨਾਟਕ ਅਤੇ ਚਰਿਤਰੋਪਾਖਿਆਨ ਹੋ ਸਕਦੀਆਂ ਹਨ), ਸਰਸਾ ਨਦੀ ਵਿਚ ਬਾਣੀ ਦੇ ਜਲ-ਪ੍ਰਵਾਹ ਹੋਣ, ਦਸ਼ਮੇਸ਼ ਦੀ ਬਾਣੀ ਦੇ ਉਤਾਰੇ ਕਈ ਸਿਖਾਂ ਪਾਸ ਹੋਣ ਅਤੇ ਭਾਈ ਮਨੀ ਸਿੰਘ ਦੁਆਰਾ ਵਡੀ ਰਕਮ ਖ਼ਰਚ ਕਰ ਕੇ 'ਦਸਮ ਗ੍ਰੰਥ'

ਦਾ ਸੰਪਾਦਨ ਕਰਨ ਦਾ ਜ਼ਿਕਰ ਕਰਦਾ ਹੈ, ਜਿਸ ਦਾ ਵਰਣਨ ਅਸਾਂ ਉਪਰ ਵੀ ਕੀਤਾ ਹੈ। ਗੁਰੂ ਗੋਬਿੰਦ ਸਿੰਘ ਜੀ ਦੁਆਰਾ ਗੁਰੂ ਗ੍ਰੰਥ ਸਾਹਿਬ ਦੇ ਸੰਕਲਨ ਅਤੇ ਦਸਮ ਗ੍ਰੰਥ ਦੀ ਸੰਪਾਦਨਾ ਸੰਬੰਧੀ ਉਹ ਲਿਖਦਾ ਹੈ-

*ਸਾਹਿਬ ਰਸਨੀਂ ਲਗੇ ਹੋਰੁ ਉਚਾਰ ਕਰਨ।*
*ਸਮੁੰਦ ਸਾਗਰ ਗ੍ਰੰਥ ਸੀ ਰਸਨੀਂ ਸਾਹਿਬ ਦੀ ਹੋਰ ਲਗਾ ਬਣਨ।*
*ਸੋ ਬਡਾ ਆਕਾਰ ਗ੍ਰੰਥ ਜੀ ਦਾ ਬਣਿਆ।*
*ਇਕਾਨਵੇਂ ਸਤਰਾਂ ਤਿਸ ਦੀਆਂ ਮੈਂ ਭੀ ਗਣਿਆ। ੩੭੭।*
*ਸੰਮਤ ਸਤਾਰਾਂ ਸੈ ਅਠਵੰਜੇ ਸੋ ਗ੍ਰੰਥ ਜੀ ਨਦੀ ਪ੍ਰਵਾਹਿਆ।*
*ਕੋਈ ਕੋਈ ਪੱਤਰਾ ਤਿਸ ਗ੍ਰੰਥ ਜੀ ਦਾ ਸਿਖਾਂ ਨੂੰ ਹਥਿ ਆਇਆ।*
*ਅਤੇ ਦੂਜਾ ਗ੍ਰੰਥ ਜੀ ਹੋਰ ਸਾਹਿਬ ਉਚਾਰ ਕੀਤਾ।*
*ਉਸ ਵਿਚ ਬਾਣੀ ਹੋਰ ਇਸ ਵਿਚਿ ਹੋਰ ਵਖੋਂ ਵਖ ਕਰਿ ਲੀਤਾ। ੩੭੮।*
*ਇਸ ਵਿਚਿ ਅਵਤਾਰ ਲੀਲਾ ਲਿਖੀ ਸੀ ਸਪੂਰਨ।*
*ਉਸ ਵਿਚਿ ਹੋਰ ਅਚਰਜ ਲਿਖਿ ਕੀਤਾ ਸੀ ਪੂਰਨ।*
*ਜਿਲਦ ਦੁਹਾਂ ਦੀ ਨਹੀ ਸੀ ਹੋਈ।*
*ਸੱਤਿ ਪੱਤਰੇ ਉਸ ਗ੍ਰੰਥ ਦੇ ਦਿਲੀ ਪੜੇ ਹੈਸਨ ਅਸਾਂ ਭੀ ਡਿਠੇ ਸੋਈ।੩੭੯॥*
*ਪੰਜ ਪੱਤਰੇ ਲਹੌਰ ਇਕ ਸਿਖ ਪਾਸ ਭੀ ਆਹੇ।*
*ਅਠੂਣੀ ਤਹਿ ਕੀਤੀ ਬਧੇ ਰੁਮਾਲੇ ਮਾਹੇ।*
*ਇਸ ਗ੍ਰੰਥ ਦੂਜੇ ਦੀਆਂ ਭੀ ਸੰਚੀਆਂ ਖਿੰਡ ਗਈਆਂ।*
*ਜੁਧ ਲੜਾਈ ਕਰ ਕੇ ਕਿਧਰੇ ਕਿਧਰੇ ਸੇ ਗਈਆਂ।੩੮੦॥*
*ਏਹੁ ਗ੍ਰੰਥ ਅਉਤਾਰ ਲੀਲਾ ਦਾ ਜੋ ਹੈਸੀ।*
*ਸੋ ਭਾਈ ਮਨੀ ਸਿੰਘ ਮੁਸੱਦੀ ਜਾਤਿ ਕੰਬੋਉ ਹੋਰਾਂ ਇਕੱਠ ਕਰਵਾਇਆ।੩੮੧।*
*ਸੰਮਤ ਸਤਾਰਾਂ ਸੈ ਬਿਆਸੀ ਜਬ ਗਏ।*
*ਤਬ ਭਾਈ ਮਨੀ ਸਿੰਘ ਜੀ ਦੂਜੇ ਅੰਮ੍ਰਿਤਸਰ ਆਵਤ ਭਏ।*
*ਦੂਜਾ ਅੰਮ੍ਰਿਤਸਰ ਚੋਲੇ ਬਾਗ ਵਿਚ ਹੈ ਬਣਿਆ।*
*ਭਾਈ ਮਨੀ ਸਿੰਘ ਜੀ ਮੁਸੱਦੀ ਸਿਖ ਸਿਖਾਂ ਵਿਚ ਗਣਿਆ।*
*ਸੋ ਸਿਖ ਬਹੁਤ ਹੀ ਮਾਇਆ ਲੈ ਕੇ ਹੈਸੀ ਆਇਆ।*
*ਸਿਖਾਂ ਨੂੰ ਦੇ ਖਰਚ ਰੁਪਏ ਬਾਣੀ ਢੂੰਢਾਇਆ।੩੮੨।*

*ਖਾਸ ਦਸਖਤੀ ਪੱਤ੍ਰੇ ਲਿਖ ਹਥਿ ਆਏ।*
*ਉਨ੍ਹਾਂ ਪੱਤ੍ਰਿਆਂ ਦੇ ਬਰੋਬਰ ਨਾਲ ਸਭ ਬਾਣੀ ਹੋਰ ਲਈ ਲਿਖਾਇ।*
*ਇਤਨੀ ਵਧੀਕ ਗੱਲ ਉਸ ਪਾਸਹੁੰ (ਸੀ) ਹੋਈ।*
*ਜੋ ਭਗਤ ਬਾਣੀ ਆਦਿ ਗ੍ਰੰਥ ਦੀ ਜੁਦਾ ਕਰਿ ਲਿਖੀ ਸੋਈ।੩੯੩।*
*ਆਦਿ ਗ੍ਰੰਥ ਅਤੇ ਦਸਵੀਂ ਪਾਤਿਸ਼ਾਹੀ ਦਾ ਦੋਵੇਂ ਗ੍ਰੰਥ ਇਕ ਕਰਾਇਆ।*
*ਆਦਿ ਵਿਚੋਂ ਭਗਤ ਬਾਣੀ ਜੁਦਾ ਕਰਿ ਲਿਖਾਇਆ।*
*ਦੋਹਾਂ ਗ੍ਰੰਥਾਂ ਦੀ ਬੀੜ ਇਕ ਕਰਿ ਬੰਧਾਈ।*
*ਉਹ ਗ੍ਰੰਥ ਕਿਸੇ ਗਰੀਬ ਸਿਖ ਡਿਠਾ ਜਾਂਹੀ।੩੯੪।*
*ਦੇਖ ਪੜ ਕੇ ਸਿਖ ਐਸ ਬਚਨ ਕਰਿਆ।*
*ਕਹਿਆ ਭਾਈ ਸਿਖਾ ਤੁਧ ਭਗਤ ਜੁਦੇ ਕਿਉਂ ਕਰਿ ਧਰਿਆ।*
*ਤੁਧ ਬਧੀ ਮ੍ਰਿਜਾਦਾ ਗੁਰੂ ਕੀ ਕੀਤੀ ਹੈ ਤ੍ਰੋੜੀ।*
*ਤੇਰੇ ਅੰਗ ਜੁਦਾ ਜੁਦਾ ਕੀਤੇ ਚਾਹੀਅਨ ਫੋੜੀ।੩੯੫।....*
*ਸੰਮਤ ਸਤਾਰਾਂ ਸੈ ਪਚਵੰਜੇ ਸਿਖਾਂ ਬਿਨਤੀ ਸਾਹਿਬ ਅਗੇ ਸੀ ਕੀਤੀ।*
*ਗਰੀਬ ਨਿਵਾਜ ਜੋ ਬਚਨ ਹੋਵੈ ਤਾਂ*
*ਦੋਹਾਂ ਗ੍ਰੰਥਾਂ ਦੀ ਜਿਲਦ ਇਕ ਚਹੀਐ ਕਰਿ ਲੀਤੀ।*
*ਸਾਹਿਬ ਬਚਨ ਕੀਤਾ ਆਦਿ ਗੁਰੂ ਹੈ ਗ੍ਰੰਥ।*
*ਇਹ ਅਸਾਡੀ ਹੈ ਖੇਡ, ਜੁਦਾ ਰਹੇ ਮਨ ਮੰਥ। ੩੯੯।*[9]

'ਛਿਬਰ' ਦੇ ਉਪਰੋਕਤ ਕਥਨਾਂ ਤੋਂ ਹੇਠ ਦਿਤੀਆਂ ਮਹਤਵ-ਪੂਰਨ ਸੂਚਨਾਵਾਂ ਪ੍ਰਾਪਤ ਹੁੰਦੀਆਂ ਹਨ-

- ਧੀਰ ਮੱਲ ਤੋਂ ਆਦਿ ਗ੍ਰੰਥ ਦੀ ਬੀੜ ਨਾ ਮਿਲਣ ਕਰ ਕੇ ਗੁਰੂ ਗੋਬਿੰਦ ਸਿੰਘ ਜੀ ਨੇ ਬਾਣੀ ਦੇ ਇਸ ਵਿਸ਼ਾਲ ਭੰਡਾਰ ਨੂੰ ਜ਼ੁਬਾਨੀ ਉਚਾਰਨ ਕਰ ਕੇ ਇਸ ਦੀ ਇਕ ਹੋਰ ਪ੍ਰਤੀ ਤਿਆਰ ਕਰਵਾਈ। ਉਸ ਗ੍ਰੰਥ ਦੀਆਂ ਇਕਾਨਵੇਂ ਸੱਤਰਾਂ 'ਛਿਬਰ' ਨੇ ਵੀ ਵਾਚੀਆਂ ਸਨ। ਸੰਵਤ 1758 (1701 ਈ.) ਨੂੰ ਇਹ ਗ੍ਰੰਥ ਵੀ ਜਲ-ਮਗਨ ਹੋ ਗਿਆ ਅਤੇ ਇਸ ਦੇ ਕੁਝ ਪੱਤਰੇ ਲੋਕਾਂ ਦੇ ਹਥ ਲਗੇ ਸਨ।

9. ਬੰਸਾਵਲੀ ਨਾਮਾ ਦਸਾਂ ਪਾਤਸ਼ਾਹੀਆਂ ਕਾ, ਚਰਣ 10

- ਇਕ ਹੋਰ 'ਅਵਤਾਰ ਲੀਲਾ' ਦਾ ਗ੍ਰੰਥ ਗੁਰੂ ਜੀ ਨੇ ਉਚਾਰਨ ਕੀਤਾ, ਜਿਸ ਦੀ ਬਾਣੀ ਆਦਿ ਗ੍ਰੰਥ ਤੋਂ ਭਿੰਨ ਸੀ। ਉਸ ਵਿਚ ਹੋਰ ਵੀ ਅਸਚਰਜ ਬਾਣੀਆਂ ਅੰਕਿਤ ਸਨ। ਆਦਿ ਗ੍ਰੰਥ ਵਾਂਗ ਹੀ ਇਸ ਦੀ ਬਾਣੀ ਦੀਆਂ ਸੰਚੀਆਂ ਵੀ ਜੰਗਾਂ-ਜੁਧਾਂ ਦੀ ਭੇਟ ਚੜ੍ਹ ਕੇ ਖਿੰਡ-ਪੁੰਡ ਗਈਆਂ ਸਨ।
- ਦਸਮ ਗੁਰੂ ਜੀ ਦੀ ਬਾਣੀ ਦੇ ਸੱਤ ਪੱਤਰੇ ਭਾਈ ਕੇਸਰ ਸਿੰਘ 'ਛਿਬਰ' ਨੇ ਦਿਲੀ ਵਿਚ ਮਾਤਾ ਸੁੰਦਰੀ ਜੀ ਦੇ ਦਰਸ਼ਨ ਕਰਨ ਸਮੇਂ ਉਨ੍ਹਾਂ ਕੋਲ ਵੇਖੇ ਸਨ। ਉਸ ਦਾ ਕਥਨ ਹੈ ਕਿ ਅਜਿਹੇ ਪੰਜ ਪੱਤਰੇ ਲਾਹੌਰ ਨਿਵਾਸੀ ਕਿਸੇ ਸਿਖ ਕੋਲ ਵੀ ਮੌਜੂਦ ਸਨ।
- ਉਪਰੋਕਤ ਦੋਹਾਂ ਗ੍ਰੰਥਾਂ ਦੀ ਜਿਲਦ ਉਸ ਸਮੇਂ ਤਕ ਨਹੀਂ ਸੀ ਬੰਨ੍ਹੀ ਜਾ ਸਕੀ।
- 1725 ਈ. ਵਿਚ ਭਾਈ ਮਨੀ ਸਿੰਘ ਜੀ ਨੇ ਬਹੁਤ ਧਨ ਖ਼ਰਚ ਕਰ ਕੇ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਇਕੱਤਰ ਕਰਵਾਈ ਸੀ। ਜੋ ਬਾਣੀ ਉਸ ਨੂੰ ਪ੍ਰਾਪਤ ਹੋਈ ਉਸ ਵਿਚ ਕੁਝ ਖ਼ਾਸ ਦਸਖ਼ਤੀ ਪਤ੍ਰੇ ਵੀ ਉਸ ਦੇ ਹਥ ਆਏ।
- ਭਾਈ ਮਨੀ ਸਿੰਘ ਦੁਆਰਾ ਸੰਪਾਦਿਤ ਗ੍ਰੰਥ ਵਿਚ ਆਦਿ ਗ੍ਰੰਥ ਅਤੇ ਦਸਮ ਗ੍ਰੰਥ ਦੋਹਾਂ ਦੀ ਬਾਣੀ ਨੂੰ ਇਕ ਥਾਂ ਸੰਕਲਿਤ ਕੀਤਾ ਗਿਆ ਸੀ। ਗੁਰੂ ਪਾਤਸ਼ਾਹਾਂ ਦੀ ਬਾਣੀ ਵਿਅਕਤੀ ਅਨੁਸਾਰ ਇਕ ਥਾਂ ਇਕਠੀ ਕਰ ਕੇ ਪਾਤਸ਼ਾਹੀ ਦੇ ਕ੍ਰਮ ਅਨੁਸਾਰ ਅੰਕਿਤ ਕੀਤੀ ਗਈ ਅਤੇ ਭਗਤ ਬਾਣੀ ਨੂੰ ਵਖਰਾ (ਬਾਅਦ ਵਿਚ) ਲਿਖਵਾਇਆ ਗਿਆ। ਇਸ ਬੀੜ ਵਿਚ ਕੁਝ ਖ਼ਾਸ ਦਸਖ਼ਤੀ ਪਤਰੇ ਵੀ ਸੁਰਖਿਅਤ ਕੀਤੇ ਗਏ ਅਤੇ ਉਨ੍ਹਾਂ ਉਤੇ ਲਿਖੀ ਬਾਣੀ ਉਨ੍ਹਾਂ ਦੇ ਸਾਹਮਣੇ ਵਾਲੇ ਸਫ਼ਿਆਂ ਉਤੇ ਮੁੜ ਤੋਂ ਲਿਖਵਾਈ ਗਈ। ਆਮ ਸ਼ਰਧਾਲੂ ਸਿਖਾਂ (ਜਿਨ੍ਹਾਂ ਨੂੰ ਕੇਸਰ ਸਿੰਘ ਗ਼ਰੀਬ ਸਿਖ ਲਿਖਦਾ ਹੈ) ਨੂੰ ਭਾਈ ਜੀ ਦੀ ਇਹ ਤਰਤੀਬ ਦੋ ਕਾਰਨਾਂ ਕਰ ਕੇ ਪਸੰਦ ਨਹੀਂ ਸੀ ਆਈ- ੳ. ਪਹਿਲਾ ਕਾਰਨ ਇਹ ਸੀ ਕਿ ਇਸ ਵਿਚ ਗੁਰੂ ਗ੍ਰੰਥ ਸਾਹਿਬ ਦੀ ਬਾਣੀ-ਤਰਤੀਬ ਨਾਲ ਛੇੜ-ਛਾੜ ਕੀਤੀ ਗਈ ਸੀ। ਅ. ਦੂਜਾ ਕਾਰਨ ਇਹ ਸੀ ਕਿ ਭਾਈ ਮਨੀ ਸਿੰਘ ਜੀ ਨੇ ਗੁਰੂ ਸਾਹਿਬ ਦੀ ਇਛਾ ਦੇ ਵਿਪਰੀਤ ਦੋਹਾਂ ਗ੍ਰੰਥਾਂ ਦੀ ਬਾਣੀ ਇਕ ਥਾਂ ਇਕਤਰ ਕਰਵਾਈ ਸੀ। ਸੰਵਤ ਸਤਾਰਾਂ ਸੌ ਪਚਵੰਜਾ ਵਿਚ ਜਦੋਂ ਗੁਰੂ ਜੀ ਆਪਣੀਆਂ ਬਾਣੀਆਂ ਨੂੰ ਗ੍ਰੰਥ ਰੂਪ ਵਿਚ ਸੰਗ੍ਰਹਿਤ

ਕਰਨ ਲਗੇ, ਤਾਂ ਸਿਖਾਂ ਨੇ ਬੇਨਤੀ ਕੀਤੀ ਸੀ ਕਿ ਉਹ ਆਪਣੀ ਬਾਣੀ ਆਦਿ ਗ੍ਰੰਥ ਵਿਚ ਹੀ ਸੰਕਲਿਤ ਕਰ ਦੇਣ, ਪਰ ਉਨ੍ਹਾਂ ਅਜਿਹਾ ਨਹੀਂ ਕੀਤਾ।

- ਦਸਮ ਗ੍ਰੰਥ ਦੀ ਬਾਣੀ ਨੂੰ ਉਨ੍ਹਾਂ ਆਪਣੀ ਖੇਡ ਦੱਸ ਕੇ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਤੋਂ ਇਸ ਦੇ ਪ੍ਰਯੋਜਨ ਦੀ ਭਿੰਨਤਾ ਦਰਸਾਈ ਸੀ। ਪਰ ਇਸ ਆਦੇਸ਼ ਤੋਂ ਇਹ ਭਾਵ ਲੈ ਲੈਣਾ ਕਿ ਇਹ ਬਾਣੀ ਗੁਰੂ-ਕ੍ਰਿਤ ਨਹੀਂ ਸਰਵਥਾ ਅਨੁਚਿਤ ਹੈ।

ਭਾਵੇਂ ਦਸਮ ਗ੍ਰੰਥ ਦੇ ਭਿੰਨ-ਭਿੰਨ ਆਲੋਚਕਾਂ ਨੇ ਇਸ ਗ੍ਰੰਥ ਦੀ ਬਾਣੀ ਵਿਰੁਧ ਆਪਣੀਆਂ-ਆਪਣੀਆਂ ਯੁਕਤੀਆਂ ਪ੍ਰਗਟ ਕੀਤੀਆਂ ਹਨ, ਫਿਰ ਵੀ ਇਨ੍ਹਾਂ ਆਲੋਚਕਾਂ ਦੇ ਵਿਰੋਧਮਈ ਤਰਕਾਂ ਦਾ ਮੂਲ-ਆਧਾਰ ਡਾ. ਰਤਨ ਸਿੰਘ ਜੱਗੀ ਦੁਆਰਾ ਪੀ. ਐਚ. ਡੀ. ਦੀ ਡਿਗਰੀ ਵਾਸਤੇ ਲਿਖਿਆ ਸ਼ੋਧ-ਪ੍ਰਬੰਧ 'ਦਸ਼ਮ ਗ੍ਰੰਥ ਕੀ ਪੌਰਾਣਿਕ ਪ੍ਰਿਸ਼ਠ ਭੂਮੀ' ਹੀ ਹੈ, ਕਿਉਂਕਿ ਇਸ ਵਿਚ ਉਨ੍ਹਾਂ ਨੇ ਸਾਰੇ ਪੂਰਵਵਰਤੀ ਵਿਦਵਾਨਾਂ ਦੀਆਂ ਯੁਕਤੀਆਂ ਅਤੇ ਆਪਣੇ ਨਵੀਨ ਤਰਕ ਵਿਵਸਥਿਤ ਢੰਗ ਨਾਲ ਸੰਪਾਦਿਤ ਕੀਤੇ ਹੋਏ ਹਨ, ਹਾਲਾਕਿ ਵਿਦਵਾਨ ਲੇਖਕ ਦੇ ਵਿਚਾਰ ਇਸ ਸੰਬੰਧੀ ਸਦਾ ਸਥਿਰ ਨਹੀਂ ਰਹੇ।[10] ਚਰਚਿਤ ਲੇਖਕ ਦੇ ਖੋਜ ਕਾਰਜ ਦੀ ਇਹ ਵੀ ਵਿਸ਼ੇਸ਼ਤਾ ਹੈ ਕਿ ਉਸ ਨੇ ਅਕਾਦਮਿਕ ਮਿਆਰਾਂ ਨੂੰ ਧਿਆਨ ਵਿਚ ਰਖਦਿਆਂ ਸ਼੍ਰੀ ਦਸਮ ਗ੍ਰੰਥ ਦੀ ਆਲੋਚਨਾ ਕਰਨ ਲਗਿਆਂ ਸ਼ਾਲੀਨ ਅਤੇ ਸੰਜਮਿਤ ਭਾਸ਼ਾ ਦਾ ਉਪਯੋਗ ਕੀਤਾ ਹੈ, ਜਿਸ ਸਦਗੁਣ ਦਾ ਇਸ ਗ੍ਰੰਥ ਦੇ ਆਮ ਨਿੰਦਕਾਂ ਵਿਚ ਬਿਲਕੁਲ ਅਭਾਵ ਹੈ ਅਤੇ

---

10. 'ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਵਿਚ ਸੁਤੰਤਰਤਾ ਦੀ ਭਾਵਨਾ' ਨਾਮੀ ਪੁਸਤਕ ਵਿਚ ਉਹ ਦਸਮ ਗ੍ਰੰਥ ਦੀਆਂ ਬਾਣੀਆਂ ਪਿਛੇ ਪ੍ਰੇਰਕ ਸ਼ਕਤੀ ਗੁਰੂ ਗੋਬਿੰਦ ਸਿੰਘ ਜੀ ਨੂੰ ਮੰਨਦੇ ਹਨ। (ਇਹ ਗੱਲ ਸਾਡੀ ਸਮਝ ਤੋਂ ਬਾਹਰ ਹੈ ਕਿ ਜਿਨ੍ਹਾਂ ਬਾਣੀਆਂ ਦੀ ਰਚਨਾ ਲਈ ਪ੍ਰੇਰਕ ਹੋਣਾ ਉਚਿਤ ਹੈ, ਉਨ੍ਹਾਂ ਦੀ ਰਚਨਾ ਕਰਨਾ ਕਿਵੇਂ ਅਨੁਚਿਤ ਹੋ ਸਕਦਾ ਹੈ ? ਜੇ ਪੌਰਾਣਿਕ ਕਥਾਵਾਂ ਵਿਚ ਅਸ਼ਲੀਲਤਾ ਹੈ ਅਤੇ ਇਨ੍ਹਾਂ ਵਿਚ ਸਿਖ ਸਿਧਾਂਤ ਦਾ ਉਲੰਘਣ ਹੋਇਆ ਹੈ, ਤਾਂ ਗੁਰੂ ਗੋਬਿੰਦ ਸਿੰਘ ਜੀ ਇਨ੍ਹਾਂ ਨੂੰ ਆਪਣੇ ਦਰਬਾਰੀ ਕਵੀਆਂ ਤੋਂ ਕਿਵੇਂ ਲਿਖਵਾ ਸਕਦੇ ਹਨ ?)। ਆਪਣੇ ਦਸਮ ਗ੍ਰੰਥ ਦੇ ਟੀਕੇ ਦੀ ਭੂਮਿਕਾ ਵਿਚ ਡਾ. ਜੱਗੀ ਨੇ ਇਸ ਗ੍ਰੰਥ ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਕ੍ਰਿਤੀ ਮੰਨਿਆ ਹੈ। 'ਦਸਮ ਗ੍ਰੰਥ ਪਰਿਚਯ' ਨਾਮ ਦੀ ਪੁਸਤਕ ਵਿਚ ਉਹ ਕਹਿੰਦੇ ਹਨ ਕਿ 'ਜ਼ਫ਼ਰਨਾਮੇ ਨੂੰ ਛਡ ਕੇ ਇਸ ਗ੍ਰੰਥ ਵਿਚਲੀਆਂ ਸਾਰੀਆਂ ਰਚਨਾਵਾਂ ਗੁਰੂ ਗੋਬਿੰਦ ਸਿੰਘ ਜੀ ਦੇ ਆਨੰਦਪੁਰ ਦੇ ਜੀਵਨ-ਕਾਲ ਤਕ ਹੋਂਦ ਵਿਚ ਆ ਚੁਕੀਆਂ ਸਨ'।

ਬਹੁਤੇ ਆਲੋਚਕ ਕੇਵਲ ਆਪਣੇ ਅਭਦ੍ਰ ਵਿਵਹਾਰ ਨੂੰ ਹੀ ਖੋਜ ਕਾਰਜ ਸਮਝਦੇ ਹਨ। ਆਪਣੀ ਇਸ ਖੋਜ-ਕ੍ਰਿਤੀ ਵਿਚ ਡਾ. ਰਤਨ ਸਿੰਘ ਜੱਗੀ ਨੇ ਕੇਸਰ ਸਿੰਘ 'ਛਿਬਰ' ਦੀ ਉਪਰੋਕਤ ਵਿਵੇਚਨਾ ਨੂੰ ਹੇਠਾਂ ਦਿਤੇ ਆਧਾਰਾਂ ਤੇ ਨਕਾਰਿਆ ਹੈ-

1. 'ਛਿਬਰ' ਦੇ ਦਿਤੇ ਸੰਵਤ ਇਕਦਮ ਨਿਰਾਧਾਰ ਹਨ। ਉਸ ਨੇ ਆਦਿ ਗ੍ਰੰਥ ਦੇ ਸੰਕਲਨ ਦਾ ਸਮਾਂ 1601 ਈ. ਦਿਤਾ ਹੈ, ਜੋ ਸਰਵਥਾ ਗ਼ਲਤ ਹੈ।
2. ਦਸਮ ਗ੍ਰੰਥ ਦੇ ਸੰਕਲਨ ਦਾ ਦਿਤਾ ਸੰਵਤ 1755 ਵੀ ਠੀਕ ਨਹੀਂ। ਇਹ ਸੰਵਤ ਰਾਮਾਵਤਾਰ ਦੀ ਸਮਾਪਤੀ ਦਾ ਹੈ। ਇਸ ਤੋਂ ਬਾਅਦ ਵੀ ਕਈ ਹੋਰ ਰਚਨਾਵਾਂ ਹੋਈਆਂ ਹਨ, ਜਿਵੇਂ ਕਿ ਜ਼ਫ਼ਰਨਾਮਾ। ਦਸਮ ਗ੍ਰੰਥ ਦੀ ਸਮਾਪਤੀ ਦਾ ਇਹ ਸੰਵਤ ਕਿਸੇ ਪ੍ਰਮਾਣਿਕ ਸ੍ਰੋਤ ਤੋਂ ਪ੍ਰਮਾਣਿਤ ਨਹੀਂ ਹੁੰਦਾ। ਇਹ 'ਅਵਤਾਰ ਲੀਲਾ' ਦੀ ਸਮਾਪਤੀ ਦਾ ਸੰਵਤ ਹੋ ਸਕਦਾ ਹੈ।
3. ਕੇਸਰ ਸਿੰਘ ਦੁਆਰਾ ਵਰਣਿਤ 'ਛੋਟਾ ਗ੍ਰੰਥ' ਦਸਮ ਗ੍ਰੰਥ ਨਹੀਂ, ਬਲਕਿ 'ਅਵਤਾਰ ਲੀਲਾ' ਗ੍ਰੰਥ ਹੈ ਅਤੇ ਭਾਈ ਮਨੀ ਸਿੰਘ ਨੇ 'ਅਵਤਾਰ ਲੀਲਾ' ਦਾ ਗ੍ਰੰਥ ਸੰਕਲਿਤ ਕੀਤਾ ਸੀ, ਜਦੋਂ ਕਿ ਦਸਮ ਗ੍ਰੰਥ ਵਿਚ ਹੋਰ ਵੀ ਬਹੁਤ ਬਾਣੀਆਂ ਹਨ।
4. 'ਛਿਬਰ' ਦੇ ਕਥਨ ਤੋਂ ਇਹ ਨਤੀਜਾ ਨਹੀਂ ਕਢਿਆ ਜਾ ਸਕਦਾ ਕਿ 'ਦਸਮ ਗ੍ਰੰਥ' ਗੁਰੂ ਗੋਬਿੰਦ ਸਿੰਘ ਜੀ ਦੀ ਕ੍ਰਿਤੀ ਹੈ, ਕਿਉਂਕਿ ਇਕ ਤਾਂ 'ਛਿਬਰ' ਨੇ ਆਪ ਸਵੀਕਾਰ ਕੀਤਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਧਾਮ ਜਿਸ 'ਛੋਟਾ ਗ੍ਰੰਥ' ਦਾ ਜਨਮ ਹੋਇਆ ਸੀ, ਉਸ ਨੂੰ ਲਿਖਣ ਵਾਲੇ ਕਈ ਸਨ। ਪਰ ਅਗੇ ਲਿਖਣਾ ਕਿ ਇਹ ਗੁਰੂ ਜੀ ਨੂੰ ਬਹੁਤ ਪਿਆਰਾ ਸੀ, ਸੋ ਉਨ੍ਹਾਂ ਆਪਣੇ ਹੱਥਾਂ ਨਾਲ ਲਿਖਿਆ, 'ਛਿਬਰ' ਦੇ ਆਪਣੇ ਹੀ ਮੱਤ ਦਾ ਖੰਡਣ ਹੈ। ਦੂਜੇ, ਕਿਸੇ ਗੁਰੂ ਦੇ ਧਾਮ ਜਨਮ ਲੈਣ ਦਾ ਭਾਵ ਇਹ ਨਹੀਂ ਕਿ ਉਸ ਵਿਚਂ ਸਾਰੀਆਂ ਰਚਨਾਵਾਂ ਵੀ ਗੁਰੂ ਜੀ ਦੀਆਂ ਆਪਣੀਆਂ ਹਨ। 'ਛਿਬਰ' ਨੇ 'ਆਦਿ ਗ੍ਰੰਥ' ਦਾ ਜਨਮ ਗੁਰੂ ਅਰਜਨ ਦੇਵ ਜੀ ਦੇ ਘਰ ਦੱਸਿਆ ਹੈ, ਜਦੋਂ ਕਿ ਇਸ ਵਿਚ ਕਈ ਵਿਅਕਤੀਆਂ ਦੁਆਰਾ ਰਚਿਤ ਬਾਣੀ ਸੰਗ੍ਰਹਿਤ ਹੈ। 'ਛਿਬਰ' ਨੇ ਛੋਟੇ ਗ੍ਰੰਥ ਨੂੰ ਲਿਖਣ ਵਾਲੇ ਕਈ ਲਿਖਾਰੀ ਦੱਸੇ ਹਨ, ਜਿਸ ਤੋਂ ਇਹ ਪਰਿਣਾਮ ਕਢਿਆ ਜਾ ਸਕਦਾ ਹੈ ਕਿ ਉਸ ਵਿਚਲੀਆਂ ਰਚਨਾਵਾਂ ਦਾ

ਕਰਤ੍ਰਿਤਵ ਜਿਤਨਾ ਦਸਮ ਗੁਰੂ ਜੀ ਨਾਲ ਸੰਬੰਧਿਤ ਹੈ, ਉਤਨਾ ਹੀ ਹੋਰ ਕਵੀਆਂ ਨਾਲ ਵੀ ਹੋ ਸਕਦਾ ਹੈ।

5. 'ਛਿਬਰ' ਦੀ ਇਸ ਪੰਕਤੀ 'ਅਤੇ ਆਪ ਰਸਨਾ ਥੀ ਉਚਾਰ ਬਨਾਯਾ' ਦਾ ਕੇਵਲ ਇਤਨਾ ਅਰਥ ਹੈ- ਅਤੇ (ਦਸਮ ਗੁਰੂ ਨੇ) ਆਪਣੇ ਮੁਖ ਤੋਂ ਉਚਾਰਣ ਕਰ ਕੇ ਬਣਵਾਇਆ।
6. ਦਸਮ ਗ੍ਰੰਥ ਦੀ ਬਾਣੀ 'ਧੁਰ ਕੀ ਬਾਣੀ' ਨਹੀਂ ਹੈ, ਕਿਉਂਕਿ ਗੁਰੂ ਜੀ ਨੇ ਇਸ ਨੂੰ ਆਪਣੀ ਖੇਡ ਦਸਿਆ ਸੀ। ਉਨ੍ਹਾਂ ਨੇ ਇਸ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਨਹੀਂ ਕੀਤਾ। ਦਸਮ ਗ੍ਰੰਥ ਵਿਚ ਸ਼ਾਮਿਲ ਬਾਣੀਆਂ 'ਸ੍ਰੀ ਮੁਖ ਵਾਕ' ਨਹੀਂ ਹਨ।
7. ਇਹ ਸਰਵ-ਮਾਨਯ ਇਤਿਹਾਸਿਕ ਤਥ ਹੈ ਕਿ ਦਸਮ ਗ੍ਰੰਥ ਦੀਆਂ ਬਾਣੀਆਂ ਦਾ ਸੰਕਲਨ ਭਾਈ ਮਨੀ ਸਿੰਘ ਜੀ ਨੇ ਕੀਤਾ ਸੀ।

ਹਾਲਾਕਿ ਡਾ. ਜੱਗੀ ਨੇ ਆਪਣੇ ਸ਼ੋਧ-ਕਾਰਜ ਨੂੰ ਪੂਰਵ-ਨਿਰਧਾਰਿਤ ਪੱਖ-ਪਾਤੀ ਪ੍ਰਵਿਰਤੀਆਂ ਤੋਂ ਮੁਕਤ ਰਖਣ ਦਾ ਦਾਅਵਾ ਕੀਤਾ ਹੈ। ਫਿਰ ਵੀ ਉਨ੍ਹਾਂ ਦੀ ਇਸ ਕ੍ਰਿਤੀ ਨੂੰ ਪੜ੍ਹ ਕੇ ਇਹ ਸੰਦੇਹ ਨਹੀਂ ਰਹਿ ਜਾਂਦਾ ਕਿ ਉਹ ਦਸਮ ਗ੍ਰੰਥ ਦੇ ਵਿਰੋਧੀਆਂ ਦਾ ਪਖ ਪੁਸ਼ਟ ਕਰਨ ਵਾਸਤੇ ਪੂਰਵ-ਨਿਰਧਾਰਿਤ ਨਿਸ਼ਾਨਿਆਂ ਦੀ ਪੂਰਤੀ ਤੋਂ ਰੰਚਕ ਮਾਤਰ ਵੀ ਪਿਛੇ ਨਹੀਂ ਹਟੇ ਅਤੇ ਉਨ੍ਹਾਂ ਨੇ ਹਰ ਹਾਲ ਹਰ ਤਥ ਦੀ ਵਿਆਖਿਆ ਵਿਰੋਧੀ ਹੋਣ ਦੀ ਹੈਸੀਅਤ ਵਿਚ ਕੀਤੀ ਹੈ। 'ਛਿਬਰ' ਸੰਬੰਧੀ ਉਨ੍ਹਾਂ ਦੇ ਨਤੀਜੇ ਇਸ ਗਲ ਦੀ ਗਵਾਹੀ ਹਨ। ਇਸ ਲਈ ਉਨ੍ਹਾਂ ਦੇ ਇਨ੍ਹਾਂ ਨਿਸ਼ਕਰਸ਼ਾਂ ਦਾ ਵਿਸਤ੍ਰਿਤ ਬੌਧਿਕ ਮੰਥਨ ਆਵਸ਼ਕ ਪ੍ਰਤੀਤ ਹੁੰਦਾ ਹੈ-

ਡਾ. ਜੱਗੀ ਦੀ ਇਹ ਧਾਰਨਾ ਹੈ ਕਿ 'ਛਿਬਰ' ਦੇ ਸੰਵਤ ਨਿਰਾਧਾਰ ਹਨ, ਜਿਹਾ ਕਿ ਗੁਰੂ ਗ੍ਰੰਥ ਸਾਹਿਬ ਦੇ ਸੰਕਲਨ ਦਾ ਸੰਵਤ 1601 ਲਿਖਣਾ। ਇਸ ਕਰ ਕੇ ਉਸ ਦੀ ਰਚਨਾ ਭਰੋਸੇ ਯੋਗ ਇਤਿਹਾਸਿਕ ਸ੍ਰੋਤ ਨਹੀਂ ਹੈ। ਮੇਰਾ ਵਿਚਾਰ ਹੈ ਕਿ ਕੁਝ ਤਰੁਟੀ-ਪੂਰਨ ਜਾਂ ਪਰੰਪਰਾ ਵਿਰੁਧ ਸੰਵਤ ਹੋਣ ਕਾਰਨ ਕਿਸੇ ਦੀ ਸਮੁਚੀ ਕ੍ਰਿਤੀ ਨੂੰ ਨਕਾਰ ਦੇਣਾ ਉਚਿਤ ਨਹੀਂ। ਇੰਵ ਤਾਂ ਸਾਰੇ ਮਹਤਵ-ਪੂਰਨ ਸਿਖ ਗ੍ਰੰਥਾਂ ਦੀ ਸਮੂਹ ਸਾਮਗਰੀ ਨਕਾਰਨੀ ਪਵੇਗੀ, ਕਿਉਂਕਿ ਸਾਰੇ ਹੀ ਗ੍ਰੰਥਾਂ ਵਿਚ ਅਜਿਹੀਆਂ ਉਕਾਈਆਂ ਵਾਲੀ ਪ੍ਰਵਿਰਤੀ ਮਿਲਦੀ ਹੈ। ਜੇ ਕੁਝ ਸੰਨ/ਸੰਵਤ ਗ਼ਲਤ ਹੋਣ ਦੀ ਸਥਿਤੀ ਵਿਚ ਕਿਸੇ ਦੀ ਸਾਰੀ ਰਚਨਾ ਹੀ ਨਕਾਰਨ ਯੋਗ ਹੋ ਜਾਂਦੀ ਹੈ, ਤਾਂ

ਵਿਦਵਾਨ ਲੇਖਕ ਨੂੰ ਆਪਣੇ ਮੱਤ ਦੀ ਪੁਸ਼ਟੀ ਵਾਸਤੇ ਗਿਆਨੀ ਗਿਆਨ ਸਿੰਘ ਦੀਆਂ ਕ੍ਰਿਤੀਆਂ ਦੇ ਹਵਾਲੇ ਨਹੀਂ ਸਨ ਦੇਣੇ ਚਾਹੀਦੇ, ਕਿਉਂਕਿ ਉਨ੍ਹਾਂ ਦੁਆਰਾ ਰਚਿਤ 'ਪੰਥ ਪ੍ਰਕਾਸ਼' ਵਿਚ ਵੀ ਅਜਿਹੀਆਂ ਕਈ ਅਸੰਗਤੀਆਂ ਵੇਖੀਆਂ ਜਾ ਸਕਦੀਆਂ ਹਨ। 'ਛਿਬਰ' ਨੇ ਆਪਣੀ ਰਚਨਾ ਵਿਚ ਇਹ ਖ਼ੁਲਾਸਾ ਕੀਤਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਦੀ ਕੋਈ ਹਿਸਾਬ-ਕਿਤਾਬ ਨਾਲ ਸੰਬੰਧਿਤ ਵਹੀ, ਉਸ ਦੇ ਹੱਥ ਲਗੀ ਸੀ, ਜਿਸ ਵਿਚੋਂ ਉਸ ਨੇ ਕਈ ਸੰਵਤ ਨੋਟ ਕਰ ਲਏ ਸਨ। ਉਹ ਵਹੀ ਜੰਮੂ ਵਿਚ ਵਿਚ ਅਗਨਿ-ਭੇਟ ਹੋ ਗਈ ਸੀ। ਇਹ ਮਹਤਵ-ਪੂਰਨ ਵਹੀ ਨਸ਼ਟ ਹੋ ਜਾਣ ਪਿਛੋਂ ਉਸ ਨੇ ਘਟਨਾਵਾਂ ਅਤੇ ਸੰਵਤਾਂ ਸੰਬੰਧੀ ਭਲੇ-ਭਲੇ ਗੁਰਸਿਖਾਂ ਤੋਂ ਜਾਣਕਾਰੀ ਇਕਤਰ ਕੀਤੀ ਸੀ। ਉਸ ਦੇ ਆਪਣੇ ਸ਼ਬਦਾਂ ਵਿਚ-

*ਸੋ ਤਿਸ ਦਸਵੇਂ ਪਾਤਸ਼ਾਹ ਦੇ ਖਰਚ ਖ਼ਜ਼ਾਨੇ ਦੀ ਵਹੀ ਆਹੀ ਮੇਰੇ ਪਾਸ।*
*ਸੰਮਤੁ ਦਿਨ ਕੁਛ ਵਹੀ ਉਪਰੋਂ ਦੇਖ ਲਿਖੇ ਤਾਸ।*
*ਸੋ ਵਹੀ ਬਸੰਤ੍ਰ ਦੇਵਤਾ ਭਖ ਲਈ।*
*ਜੰਮੂ ਨਗਰੀ ਮੈ ਆਗ ਲਾਗਤ ਭਈ।*
*ਸੰਗਤਿ ਕੀਤੀ ਵਡਿਆਂ ਦੀ ਮਾਮਾ ਕ੍ਰਿਪਾਲ ਸਿੰਘ ਸੁਭਿਖੀ।*
*ਸਾਹਿਬ ਦਸਵੇਂ ਪਾਤਸ਼ਾਹ ਕਾ ਸਕਾ ਮਾਮਾ ਡਿਠਾ ਅਖੀਂ।......*
*ਹੋਰ ਬਹੁਤੇ ਸਿਖ ਡਿਠੇ ਗੁਰੂ ਕੇ ਪਿਆਰੇ।*
*ਲਿਖੇ ਬਚਨ ਸੁਨੇ ਸੁਨਾਏ ਤਿਸ ਸੰਗਤ ਮੰਝਾਰੇ।*[11] .....
*ਦਿਲੀ ਦਰਬਾਰ ਮਾਤਾ ਜੀ ਦੇ ਜਾਇ ਬੈਠਾ, ਕੁਛ ਉਥੋਂ ਸੁਣ ਮਨ ਵਸਾਈ।*
*ਹੋਰ ਸੰਗਤ ਵਡਿਆਂ ਗੁਰਮੁਖਾਂ ਦੀ ਕੀਤੀ ਤਿਨ ਪਾਸੋਂ ਭੀ ਸੁਣਿਆ।*[12]

ਨਿਰਸੰਦੇਹ ਸੁਣ-ਸੁਣਾ ਕੇ ਪ੍ਰਾਪਤ ਕੀਤੀ ਜਾਣਕਾਰੀ ਦੇ ਆਧਾਰ ਤੇ ਲਿਖੇ ਕੁਝ ਸੰਵਤ ਤਰੁਟੀਪੂਰਣ ਹੋ ਸਕਦੇ ਹਨ। ਪ੍ਰੋ. ਪਿਆਰਾ ਸਿੰਘ 'ਪਦਮ' ਦਾ ਮੱਤ ਹੈ ਕਿ 'ਛਿਬਰ' ਦੁਆਰਾ ਦਿਤੇ ਕੁਝ ਮਹਤਵ-ਪੂਰਨ ਸੰਵਤ ਜੋ ਵਿਵਾਦ-ਗ੍ਰਸਤ ਜਾਂ ਪਰੰਪਰਾ ਦੇ ਪ੍ਰਤਿਕੂਲ ਹਨ, ਉਨ੍ਹਾਂ ਵਿਚੋਂ ਕਈ ਸੰਵਤਾਂ ਦੀ ਤਸਦੀਕ ਮਹਿਮਾ ਪ੍ਰਕਾਸ਼, ਗੁਰੁ-ਪ੍ਰਣਾਲੀਆਂ, ਗੁਰੂ ਕੀਆਂ ਸਾਖੀਆਂ, ਭੱਟ-ਵਹੀਆਂ, ਰਹਿਤਨਾਮਿਆਂ

---

11. ਬੰਸਾਵਲੀ ਨਾਮਾ ਦਸਾਂ ਪਾਤਸ਼ਾਹੀਆਂ ਕਾ, 14 : 189-91 (ਅੰਸ਼)
12. ਬੰਸਾਵਲੀ ਨਾਮਾ ਦਸਾਂ ਪਾਤਸ਼ਾਹੀਆਂ ਕਾ, 14 : 624-25 (ਅੰਸ਼)

ਆਦਿ ਤੋਂ ਵੀ ਹੁੰਦੀ ਹੈ। ਜੇ ਇਹ ਸੰਵਤ ਕਿਸੇ ਵੇਲੇ ਸਿਖ ਸਾਹਿਤ ਵਿਚ ਚਰਚਿਤ ਰਹੇ ਹਨ, ਤਾਂ 'ਛਿਬਰ' ਉਤੇ ਮਹਾਂਭਿਯੋਗ ਲਗਾ ਕੇ ਉਸ ਦੀ ਸਾਰੀ ਰਚਨਾ ਨੂੰ ਨਕਾਰ ਦੇਣਾ ਉਸ ਨਾਲ ਵਡੀ ਬੇਇਨਸਾਫ਼ੀ ਹੈ। ਭੱਟ-ਵਹੀਆਂ ਦੇ ਬਹੁਤ ਸਾਰੇ ਸੰਵਤ ਅਤੇ ਹੋਰ ਤਥ ਪਰੰਪਰਾ ਦਾ ਅਨੁਸਰਣ ਨਹੀਂ ਕਰਦੇ, ਫਿਰ ਵੀ ਇਹ ਵਹੀਆਂ ਇਤਿਹਾਸ ਦਾ ਇਕ ਪ੍ਰਮੁਖ ਸ੍ਰੋਤ ਮੰਨੀਆਂ ਜਾਂਦੀਆਂ ਹਨ ਅਤੇ ਇਨ੍ਹਾਂ ਦੀ ਉਪਯੋਗਿਤਾ ਨੂੰ ਮੂਲੋਂ ਨਹੀਂ ਨਕਾਰਿਆ ਜਾ ਸਕਦਾ। ਆਦਿ ਗ੍ਰੰਥ ਦੀ ਬਾਣੀ ਦੇ ਸੰਕਲਨ ਦਾ ਸੰਵਤ 1601 ਜ਼ਰੂਰੀ ਨਹੀਂ ਕਿ ਕੋਈ ਮਹਾਦੋਸ਼ ਹੋਵੇ, ਕਿਉਂਕਿ ਇਹ ਸੰਕਲਨ ਦੇ ਆਰੰਭ ਦਾ ਸਮਾਂ ਵੀ ਹੋ ਸਕਦਾ ਹੈ। ਰਿਵਾਇਤ ਅਨੁਸਾਰ ਗੁਰੂ ਜੀ ਨੇ ਬਾਣੀ ਇਕਤਰ ਕਰਨ ਵਾਸਤੇ ਸਿੰਹਲਦੀਪ ਵਰਗੇ ਦੂਰ ਸਥਾਨਾਂ ਤਕ ਵੀ ਖੋਜੀ ਸਿਖਾਂ ਨੂੰ ਬਾਣੀ ਦੀ ਭਾਲ ਵਾਸਤੇ ਭੇਜਿਆ ਸੀ। ਪੈੜੇ ਮੋਖੇ ਦਾ ਆਦਿ ਗ੍ਰੰਥ ਦੇ ਸੰਕਲਨ ਦੀ ਪੂਰਨਤਾ ਤੋਂ ਪਹਿਲਾਂ ਸਿੰਹਲਦੀਪ ਤੋਂ ਵਾਪਿਸ ਪਰਤ ਆਉਣਾ ਇਸ ਗਲ ਦਾ ਸਬੂਤ ਹੈ ਕਿ ਬਾਣੀ ਦੇ ਇਕਤਰ ਕਰਨ ਦੀ ਪ੍ਰਕ੍ਰਿਆ ਤਿੰਨ-ਚਾਰ ਸਾਲ ਪਹਿਲਾਂ ਸ਼ੁਰੂ ਹੋ ਗਈ ਹੋਵੇਗੀ। ਇਹ ਸੰਭਵ ਹੈ ਕਿ 'ਛਿਬਰ' ਦਾ ਸੰਵਤ ਸੰਕਲਨ-ਕਾਰਜ ਦੀ ਆਰੰਭਤਾ ਨਾਲ ਸੰਬੰਧਿਤ ਹੋਵੇ। ਇਸ ਇਕ ਤਥ ਨੂੰ ਲੈ ਕੇ ਉਸ ਦੀਆਂ ਸਾਰੀਆਂ ਮਹਤਵ-ਪੂਰਨ ਸੂਚਨਾਵਾਂ ਨੂੰ ਅਸਤਿ-ਕਥਨ ਮੰਨ ਲੈਣਾ ਨਿਆਇ-ਸੰਗਤ ਨਹੀਂ।

ਵਾਸਤਵ ਵਿਚ ਸਾਡੇ ਦੇਸ਼ ਦੇ ਲੇਖਕਾਂ ਦੀ ਇਹ ਰੁਚੀ ਰਹੀ ਹੈ ਕਿ ਕਿਸੇ ਮਹਾਪੁਰਖ ਦਾ ਜੀਵਨ ਲਿਖਦਿਆਂ ਸੰਨ-ਸੰਵਤ ਦੀ ਪ੍ਰਮਾਣਿਕਤਾ ਉਤੇ ਬਹੁਤਾ ਧਿਆਨ ਨਹੀਂ ਸੀ ਦਿੱਤਾ ਜਾਂਦਾ, ਸਗੋਂ ਲਿਖਿਤਾਂ ਦਾ ਮੁਖ ਮਨੋਰਥ ਮਹਾਪੁਰਖਾਂ ਦੀਆਂ ਸਿਖਿਆਵਾਂ ਅਤੇ ਕੌਤਕਾਂ ਨੂੰ ਲੋਕਾਂ ਤਕ ਪਹੁੰਚਾਉਣਾ ਹੀ ਹੁੰਦਾ ਸੀ। ਪੁਰਾਣੇ ਸਿਖ ਲਿਖਾਰੀ ਵੀ ਪ੍ਰਤੱਖ ਤੌਰ ਤੇ ਇਸੇ ਰੁਚੀ ਦਾ ਸ਼ਿਕਾਰ ਰਹੇ ਹਨ। ਇਸੇ ਧਾਰਨਾ ਕਰ ਕੇ ਕਵੀ ਸੰਤੋਖ ਸਿੰਘ ਤਕ ਸਾਰੇ ਵਿਦਵਾਨਾਂ ਨੂੰ ਵਰਤਮਾਨ ਸਮੇਂ ਦੇ ਇਤਿਹਾਸਕਾਰ ਬਹੁਤਾ ਮਹਤਵ ਨਹੀਂ ਦੇਂਦੇ। ਉਂਵ ਉਹ ਲੇਖਕ ਇਤਿਹਾਸਕਾਰ ਨਹੀਂ ਸਨ, ਸਗੋਂ ਗੁਰੂ ਦੀ ਮਹਿਮਾ-ਗਾਇਨ ਕਰਨ ਵਾਲੇ ਪੁਨੀਤ-ਇਤਿਹਾਸ ਦੇ ਲਿਖਾਰੀ ਸਨ। ਧਰਮ ਦੀਆਂ ਬਾਰੀਕੀਆਂ ਨੂੰ ਜਾਣਨ ਵਾਲੇ ਵਿਵੇਕੀ ਪੁਰਸ਼ ਇਹ ਜਾਣਦੇ ਹਨ ਕਿ ਜਿਸ ਦੇਸ਼ ਦੇ ਵਾਤਾਵਰਣ ਵਿਚ ਸ਼ਬਦ-ਬ੍ਰਹਮ ਦੇ ਦਾਰਸ਼ਨਿਕ ਵਿਚਾਰਾਂ ਦਾ ਡੰਕਾ ਵਜਦਾ ਹੋਵੇ, ਉਥੇ ਮਹਾਪੁਰਖਾਂ ਦੇ ਉਪਦੇਸ਼ਾਂ ਦੀ ਮਹਾਨਤਾ ਵਿਚ ਸੰਨ-ਸੰਵਤ ਅਤੇ ਘਟਨਾਵਾਂ ਦੀ ਇਤਿਹਾਸਿਕਤਾ ਗੌਣ ਹੋ ਜਾਂਦੀ ਹੈ। ਗੁਰੂ ਗ੍ਰੰਥ ਸਾਹਿਬ ਦੇ ਚਾਰ-ਪੰਜ

ਸ਼ਬਦਾਂ ਵਿਚ ਬਾਬਰ ਦੇ ਵਖ-ਵਖ ਹਮਲਿਆਂ ਦਾ ਉਲੇਖ ਹੋਇਆ ਹੈ, ਪਰ ਇਨ੍ਹਾਂ ਵਿਚ ਕਿਸੇ ਸੰਵਤ ਦੀ ਸੂਚਨਾ ਨਹੀਂ ਹੈ। ਜਿਥੇ ਇਹ ਹੈ, ਉਥੇ ਭਵਿਖਤ-ਵਾਕ ਦੇ ਰੂਪ ਵਿਚ ਆਈ ਹੈ, ਜਿਸ ਦੇ ਆਧਾਰ ਤੇ ਕੋਈ ਸ਼ੰਕਾਵਾਦੀ ਇਸ ਨੂੰ ਗੁਰੂ ਨਾਨਕ ਦੇਵ ਜੀ ਤੋਂ ਬਾਅਦ ਦੀ ਰਚਨਾ ਵੀ ਕਹਿ ਸਕਦਾ ਹੈ। ਇਸ ਤਰ੍ਹਾਂ ਸੰਵਤਾਂ ਦੀਆਂ ਉਕਾਈਆਂ ਦਾ ਦੋਸ਼ ਲਾ ਕੇ 'ਛਿਬਰ' ਦੀ ਸਾਰੀ ਰਚਨਾ ਨੂੰ ਗ਼ਲਤ ਸਿਧ ਕਰਨਾ, ਇਹ ਆਪਣੇ ਮੱਤ ਨੂੰ ਪੁਸ਼ਟ ਕਰਨ ਦਾ ਇਕ ਅਨੁਚਿਤ ਯਤਨ ਹੈ। ਉਸ ਨੇ 'ਦਸਮ ਗ੍ਰੰਥ' ਦੇ ਕਰਤ੍ਰਿਤਵ ਸੰਬੰਧੀ ਜੋ ਜਾਣਕਾਰੀ ਦਿੱਤੀ ਹੈ, ਉਸ ਨੂੰ ਰੱਦ ਕਰਨ ਵਾਸਤੇ ਉਸ ਤੋਂ ਪੂਰਬਲੇ ਜਾਂ ਸਮਕਾਲੀ ਲਿਖਾਰੀ ਦੇ ਕਿਸੇ ਵਿਪਰੀਤ ਮੱਤ ਦੀ ਪ੍ਰਸਤੁਤੀ ਹੀ ਪ੍ਰਾਸੰਗਿਕ ਹੋ ਸਕਦੀ ਸੀ, ਜੋ ਪ੍ਰਬੁਧ ਲੇਖਕ ਨੇ ਆਪਣੀ ਰਚਨਾ ਵਿਚ ਕਿਤੇ ਵੀ ਉਪਲਬਧ ਨਹੀਂ ਕਰਵਾਈ। ਇਸ ਗੱਲ ਵਿਚ ਵੀ ਕੋਈ ਸੰਦੇਹ ਨਹੀਂ ਕਿ ਜਿਤਨੇ ਸੰਵਤ ਕੇਸਰ ਸਿੰਘ ਨੇ ਆਪਣੀ ਰਚਨਾ ਵਿਚ ਲਿਖੇ ਹਨ, ਇਤਨੇ ਕਿਸੇ ਹੋਰ ਸਮਕਾਲੀਨ ਸਿਖ ਲੇਖਕ ਦੀ ਕਿਸੇ ਕ੍ਰਿਤੀ ਵਿਚੋਂ ਨਹੀਂ ਉਪਲਬਧ ਨਹੀਂ ਹੁੰਦੇ।

ਡਾ. ਰਤਨ ਸਿੰਘ ਜੱਗੀ ਦੁਆਰਾ 'ਛਿਬਰ' ਦੇ ਤਥਾਂ ਉਤੇ ਅਵਿਸ਼ਵਾਸ ਪ੍ਰਗਟ ਕਰਨ ਦਾ ਦੂਜਾ ਕਾਰਨ ਉਸ ਦਾ ਉਹ ਕਥਨ ਹੈ ਜਿਸ ਵਿਚ ਉਸ ਨੇ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਦਸਮ ਗ੍ਰੰਥ ਦੇ ਸੰਕਲਨ ਦਾ ਸੰਵਤ 1755 ਦਸਿਆ ਹੈ। ਡਾ. ਜੱਗੀ ਅਨੁਸਾਰ- ਇਹ ਸੰਵਤ ਰਾਮਾਵਤਾਰ ਦੀ ਸਮਾਪਤੀ ਦਾ ਹੈ। ਇਸ ਤੋਂ ਬਾਅਦ ਵੀ ਕਈ ਰਚਨਾਵਾਂ ਹੋਈਆਂ ਹਨ, ਜਿਵੇਂ ਕਿ ਜ਼ਫ਼ਰਨਾਮਾ। ਉਨ੍ਹਾਂ ਦਾ ਮੱਤ ਹੈ ਕਿ ਦਸਮ ਗ੍ਰੰਥ ਦੀ ਸਮਾਪਤੀ ਦਾ ਇਹ ਸੰਵਤ ਕਿਸੇ ਪ੍ਰਮਾਣਿਕ ਸ੍ਰੋਤ ਤੋਂ ਤਸਦੀਕ ਨਹੀਂ ਹੁੰਦਾ। ਇਹ 'ਅਵਤਾਰ ਲੀਲਾਂ' ਦੀ ਸਮਾਪਤੀ ਦਾ ਸੰਵਤ ਹੋ ਸਕਦਾ ਹੈ। ਡਾ. ਜੱਗੀ ਦਾ ਇਹ ਕਥਨ ਦਲੀਲ ਦੀ ਕਸਵਟੀ ਤੇ ਤਾਂ ਕੀ ਪੂਰਾ ਉਤਰਨਾ ਹੈ, ਉਨ੍ਹਾਂ ਦੀ ਮਗਰਲੀ ਧਾਰਨਾ ਦੇ ਵੀ ਅਨੁਕੂਲ ਨਹੀਂ ਹੈ। ਦਸਮ ਗ੍ਰੰਥ ਦੀ ਆਪਣੀ ਟੀਕਾ ਵਿਚ ਉਨ੍ਹਾਂ ਲਿਖਿਆ ਹੈ ਕਿ ਜ਼ਫ਼ਰਨਾਮੇ ਨੂੰ ਛਡ ਕੇ ਹੋਰ ਬਾਣੀਆਂ ਗੁਰੂ ਜੀ ਦੇ ਆਨੰਦਪੁਰ ਨਿਵਾਸ ਸਮੇਂ ਪ੍ਰਚਲਿਤ ਹੋ ਚੁਕੀਆਂ ਸਨ। ਇਥੇ ਇਹ ਪ੍ਰਸ਼ਨ ਪੈਦਾ ਹੁੰਦਾ ਹੈ ਕਿ ਜੇ ਬਹੁਤੀਆਂ ਬਾਣੀਆਂ ਹੋਂਦ ਵਿਚ ਆ ਚੁਕੀਆਂ ਸਨ, ਤਾਂ ਇਨ੍ਹਾਂ ਨੂੰ ਗ੍ਰੰਥ ਰੂਪ ਕਿਉਂ ਨਹੀਂ ਸੀ ਦਿੱਤਾ ਜਾ ਸਕਦਾ ? ਜੇ ਜ਼ਫ਼ਰਨਾਮੇ ਵਰਗੀ ਕੋਈ ਇਕ ਦੋ ਬਾਣੀ ਮਗਰਲੇ ਸਮੇਂ ਦੀ ਵੀ ਹੋਵੇ, ਤਾਂ ਹੋਰ ਬਾਣੀਆਂ ਨੂੰ ਗ੍ਰੰਥ ਰੂਪ ਦੇਣ ਵਿਚ ਕਿਹੜੀ ਅਵਗਿਆ ਹੋ ਸਕਦੀ ਸੀ ? ਕੀ ਦਸਮ ਗ੍ਰੰਥ ਦੀਆਂ ਬਾਣੀਆਂ ਨੂੰ ਸੰਗ੍ਰਹਿਤ ਕਰਨ ਵਾਸਤੇ

ਸਾਰੀਆਂ ਬਾਣੀਆਂ ਦੀ ਰਚਨਾ ਲਾਜ਼ਮੀ ਸ਼ਰਤ ਸੀ? ਕੀ ਸ਼੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਦੀ ਅਣਹੋਂਦ ਵਿਚ ਗੁਰੂ ਅਰਜਨ ਦੇਵ ਜੀ ਦੁਆਰਾ ਹੋਰ ਬਾਣੀਆਂ ਨੂੰ ਇਕੱਤਰ ਕਰਵਾਉਣਾ ਯੁਕਤੀ-ਵਿਰੁਧ ਕਾਰਜ ਸੀ ? ਕਵੀਆਂ ਦੀਆਂ ਰਚਨਾਵਾਂ ਨੂੰ 'ਵਿਦਿਆ ਸਾਗਰ' ਗ੍ਰੰਥ ਵਿਚ ਸੰਗ੍ਰਹਿਤ ਕਰਵਾਉਣ ਵਾਲੇ ਗੁਰੂ ਜੀ ਆਪਣੀ ਬਾਣੀ ਦੀ ਸੰਭਾਲ ਪ੍ਰਤੀ ਕਿਵੇਂ ਉਦਾਸੀਨ ਹੋ ਸਕਦੇ ਸਨ ? ਵਿਦਵਾਨ ਲੇਖਕ ਨੂੰ ਜ਼ਰੂਰ ਇਹ ਜਾਣਕਾਰੀ ਹੋਵੇਗੀ ਕਿ 'ਦਸਮ ਗ੍ਰੰਥ' ਦੇ ਅੰਦਰੋਂ ਹੀ ਇਹ ਸਿਧ ਹੋ ਜਾਂਦਾ ਹੈ ਕਿ 'ਕ੍ਰਿਸ਼ਨਾਵਤਾਰ' 1745 ਵਿਕ੍ਰਮੀ ਸੰਵਤ ਵਿਚ ਸੰਪੂਰਨ ਹੋ ਗਿਆ ਸੀ। 'ਚਰਿਤਰੋਪਾਖਿਆਨ' ਦੀਆਂ ਕਥਾਵਾਂ ਦੇ ਮੁਕੰਮਲ ਹੋਣ ਦਾ ਸਮਾਂ 1753 ਵਿਕ੍ਰਮੀ ਸੰਵਤ ਹੈ। 'ਰਾਮਾਵਤਾਰ' ਦੀ ਰਚਨਾ ਦਾ ਸੰਵਤ 1755 ਅੰਕਿਤ ਕੀਤਾ ਗਿਆ ਹੈ। 'ਬਚਿਤ੍ਰ ਨਾਟਕ' ਤੋਂ ਸਿਧ ਹੈ ਕਿ 'ਦੇਵੀ ਚਰਿਤ੍ਰ' ਅਤੇ 'ਬਚਿਤ੍ਰ ਨਾਟਕ' (ਆਤਮ-ਕਥਾ ਭਾਗ) ਅਵਤਾਰਾਂ ਦੀਆਂ ਕਥਾਵਾਂ ਤੋਂ ਪਹਿਲਾਂ ਰਚੇ ਗਏ ਸਨ। ਇਸ ਤਰ੍ਹਾਂ 1755 ਤਕ ਲਗਭਗ ਸਾਰੀਆਂ ਲੰਬੀਆਂ ਬਾਣੀਆਂ ਦੇ ਮੁਕੰਮਲ ਹੋਣ ਦੀ ਸੂਚਨਾ ਇਸ ਗ੍ਰੰਥ ਦੇ ਅੰਦਰ ਵਿਦਮਾਨ ਹੈ। ਜੇ ਇਤਿਹਾਸ ਵਲ ਝਾਤੀ ਮਾਰੀਏ ਤਾਂ ਇਹ ਵੀ ਸਪਸ਼ਟ ਹੈ ਕਿ 1755 ਸੰਵਤ ਅਰਥਾਤ 1698 ਈਸਵੀ ਸੰਨ ਤੋਂ ਬਾਅਦ ਸਾਹਿਤ ਸਿਰਜਨਾ ਵਾਸਤੇ ਗੁਰੂ ਜੀ ਕੋਲ ਬਹੁਤਾ ਵਕਤ ਹੀ ਨਹੀਂ ਸੀ, ਕਿਉਂਕਿ ਅਮ੍ਰਿਤਧਾਰੀ ਪੰਥ ਦੀ ਸਿਰਜਨਾ ਕਰਨ ਮਗਰੋਂ ਸਮੁਚੇ ਸਿਖ ਪੰਥ ਨੂੰ ਨਵੇਂ ਨਿਯਮਾਂ ਵਿਚ ਢਾਲਣ, ਨਵੀਨ ਨਿਯਮਾਂ ਦੀ ਵਿਆਖਿਆ ਕਰਨ ਅਤੇ ਦੁਸ਼ਮਣ ਤੋਂ ਨਿਰੰਤਰ ਵਧ ਰਹੇ ਖ਼ਤਰੇ ਦੇ ਮੁਕਾਬਲੇ ਵਾਸਤੇ ਹਥਿਆਰਬਧ ਯੁਧਾਂ ਵਾਸਤੇ ਪੂਰੀ ਤਿਆਰੀ ਕਰਨ ਦੇ ਅਜਿਹੇ ਅਹਿਮ ਕੰਮ ਸਾਹਮਣੇ ਸਨ, ਜਿਨ੍ਹਾਂ ਦੇ ਹੁੰਦਿਆਂ ਸਾਹਿਤ ਸਿਰਜਨਾ ਦੀਆਂ ਸੰਭਾਵਨਾਵਾਂ ਬਹੁਤ ਘਟ ਜਾਂਦੀਆਂ ਹਨ। ਸੋ 'ਛਿਬਰ' ਦੇ ਸੱਚ ਕਥਨਾਂ ਨੂੰ ਝੂਠ ਸਿਧ ਕਰਨ ਲਈ ਲੇਖਕ ਵਲੋਂ ਕੋਈ ਵਿਗਿਆਨਿਕ ਖੋਜ ਆਧਾਰ ਨਹੀਂ ਬਣਾਈ ਗਈ, ਬਲਕਿ ਤਥਾਂ ਨੂੰ ਤੋੜ-ਮਰੋੜ ਕੇ ਅਸਲੀਅਤ ਨੂੰ ਲੁਕਾਉਣ ਵਾਲਾ ਕਰਮ ਹੀ ਕੀਤਾ ਗਿਆ ਹੈ। ਕੇਵਲ ਜ਼ਫ਼ਰਨਾਮੇ ਦਾ ਆਸਰਾ ਲੈ ਕੇ ਇਹ ਕਹਿਣਾ "ਇਸ ਸੰਵਤ ਤੋਂ ਬਾਅਦ ਵੀ ਕਈ ਰਚਨਾਵਾਂ ਹੋਈਆਂ ਹੋਣਗੀਆਂ, ਅਜਿਹਾ ਅਨੁਮਾਨ ਆਸਾਨੀ ਨਾਲ ਲਗਾਇਆ ਜਾ ਸਕਦਾ ਹੈ।" ਇਹ ਮਹਿਜ਼ ਤਥਹੀਣ ਅੰਦਾਜ਼ਾ ਹੈ, ਜੋ ਲੇਖਕ ਦੇ ਵਿਵੇਕ ਨੂੰ ਵੀ ਸੰਦਿਗਧ ਕਰ ਦੇਂਦਾ ਹੈ, ਕਿਉਂਕਿ ਜ਼ਫ਼ਰਨਾਮੇ ਤੋਂ ਇਲਾਵਾ ਉਹ ਹੋਰ ਕਿਹੜੀਆਂ ਰਚਨਾਵਾਂ ਨੂੰ 1755 ਤੋਂ ਬਾਅਦ ਦਾ ਸਿਧ ਕਰਨ

ਦੇ ਸਮਰਥ ਹਨ। ਅਜਿਹੀਆਂ ਨਿਰਾਧਾਰ ਕਲਪਨਾਵਾਂ ਦਾ ਆਸਰਾ ਲੈਣਾ ਕਿਸੇ ਯੁਕਤੀ-ਸੰਗਤ ਸ਼ੋਧ-ਕਾਰਜ ਵਿਚ ਲਿਪਤ ਵਿਅਕਤੀ ਲਈ ਬਿਲਕੁਲ ਅਨੁਚਿਤ ਹੈ। ਜੋ ਬੁਧੀਮਾਨ ਵਿਅਕਤੀ ਲਿਖਿਤ ਸਬੂਤਾਂ ਅਤੇ ਸਦੀਆਂ ਤੋਂ ਚਲੀ ਆ ਰਹੀ ਪੁਸ਼ਟ ਪੰਥਕ ਮਨੌਤ ਤੋਂ ਇਨਕਾਰੀ ਹੋਵੇ, ਉਹ ਨਿਰਾਧਾਰ ਅੰਦਾਜ਼ਿਆਂ ਨਾਲ ਮਨਚਾਹੇ ਨਤੀਜਿਆਂ ਨੂੰ ਨਿਰਪੱਖ ਖੋਜ ਕਰਾਰ ਦੇ ਦੇਵੇ, ਤਾਂ ਇਹ ਉਸ ਵਿਅਕਤੀ ਦੁਆਰਾ ਆਪ ਨਿਰਧਾਰਿਤ ਕੀਤੇ ਮਾਨ-ਦੰਡਾਂ "ਕਰਤ੍ਰਿਤਵ ਸੰਬੰਧੀ ਨਿਰਣੈ ਵਿਚ ਵਿਦਵਾਨਾਂ ਦੇ ਪੂਰਵ-ਨਿਸ਼ਚਿਤ ਮੰਤਵ੍ਯ ਅਤੇ ਆਗ੍ਰਹ ਹੀ ਅਧਿਕ ਸਕ੍ਰਿਯ ਰਹੇ ਹਨ ; ਨਿਰਪੱਖ ਅਤੇ ਵਿਗਿਆਨਿਕ ਦ੍ਰਿਸ਼ਟੀਕੋਣ ਨੂੰ ਨਹੀਂ ਅਪਨਾਇਆ ਗਿਆ" ਦਾ ਖੁਲ੍ਹਾ ਉਲੰਘਣ ਹੈ। ਸਿਖ ਰਿਵਾਇਤਾਂ ਅਨੁਸਾਰ ਗੁਰੂ ਜੀ ਦੀ ਬਾਣੀ ਗ੍ਰੰਥ ਰੂਪ ਵਿਚ ਸੰਗ੍ਰਹਿਤ ਸੀ, ਜੋ ਆਨੰਦਪੁਰ ਦਾ ਤਿਆਗ ਕਰਨ ਸਮੇਂ ਸਰਸਾ ਨਦੀ ਦੀ ਭੇਟ ਹੋ ਗਈ ਸੀ। ਵਾਸਤਵ ਵਿਚ ਕੇਸਰ ਸਿੰਘ 'ਛਿਬਰ' ਦੀ ਰਚਨਾ ਅੰਦਰ ਕਈ ਅਜਿਹੀਆਂ ਸੂਖਮ ਸੂਚਨਾਵਾਂ ਹਨ, ਜੋ ਕੇਵਲ ਕਿਸੇ ਨਿਕਟਵਰਤੀ ਕੋਲ ਹੋ ਸਕਦੀਆਂ ਹਨ। ਉਹ ਕਹਿੰਦਾ ਹੈ ਕਿ ਦੋਵੇਂ ਗ੍ਰੰਥਾਂ ਦੀ ਬਾਣੀ ਸੰਗ੍ਰਹਿਤ ਸੀ, ਪਰ ਇਨ੍ਹਾਂ ਦੀ ਪੱਕੀ ਜਿਲਦ ਨਹੀਂ ਸੀ ਬੰਨ੍ਹਵਾਈ ਜਾ ਸਕੀ। ਆਨੰਦਪੁਰ ਦੇ ਯੁਧ ਸਮੇਂ ਨਾ ਕੇਵਲ ਦੋਹਾਂ ਗ੍ਰੰਥਾਂ ਦੀ ਸਾਮਗਰੀ ਸਰਸਾ ਨਦੀ ਵਿਚ ਨਸ਼ਟ ਹੋ ਗਈ, ਸਗੋਂ ਬਾਣੀ ਦੀਆਂ ਹੋਰ ਬਹੁਤ ਸਾਰੀਆਂ ਸੰਚੀਆਂ ਵੀ ਪਾਣੀ ਵਿਚ ਰੁੜ੍ਹ ਗਈਆਂ ਸਨ। ਇਸੇ ਕਾਰਨ ਮਗਰੋਂ ਭਾਈ ਮਨੀ ਸਿੰਘ ਨੂੰ ਬਾਣੀ ਦੀਆਂ ਸੰਚੀਆਂ ਇਕੱਤਰ ਕਰਨ ਵਾਸਤੇ ਬਹੁਤ ਮਿਹਨਤ ਕਰਨੀ ਪਈ। ਪੱਤਰਿਆਂ ਦੇ ਖੁਲ੍ਹੇ ਹੋਣ ਕਾਰਨ ਹੀ ਕੁਝ ਪੱਤਰੇ ਗੁਰਸਿਖਾਂ ਦੇ ਹਥ ਆ ਗਏ, ਜਿਨ੍ਹਾਂ ਨੂੰ 'ਖ਼ਾਸ ਦਸਖ਼ਤੀ ਪੱਤਰ' ਕਿਹਾ ਜਾਂਦਾ ਹੈ। 'ਖ਼ਾਸ ਦਸਖ਼ਤੀ ਪੱਤਰਾਂ' ਦੀ ਹੋਂਦ ਤੋਂ 'ਛਿਬਰ' ਦੀ ਇਹ ਗੱਲ ਸਿਧ ਹੋ ਜਾਂਦੀ ਹੈ ਕਿ ਬੀੜਾਂ ਦੀ ਜਿਲਦ ਨਹੀਂ ਸੀ ਬੰਨ੍ਹਵਾਈ ਜਾ ਸਕੀ ਅਤੇ 'ਛਿਬਰ' ਦੀ ਸੂਚਨਾ ਤੋਂ ਦਸਖ਼ਤੀ ਪੱਤਰਾਂ ਦੇ ਖਿੰਡੇ-ਪੁੰਡੇ ਰੂਪ ਵਿਚ ਪ੍ਰਾਪਤ ਹੋਣ ਦਾ ਕਾਰਨ ਮਿਲ ਜਾਂਦਾ ਹੈ। ਸਾਰਾਂਸ਼ ਇਹ ਹੈ ਕਿ ਕੇਸਰ ਸਿੰਘ ਦਾ ਇਹ ਵਿਚਾਰ ਮੰਨਣ ਵਿਚ ਕੋਈ ਆਪੱਤੀ ਨਹੀਂ ਹੋਣੀ ਚਾਹੀਦੀ ਕਿ ਗੁਰੂ ਜੀ ਨੇ ਆਨੰਦਪੁਰ ਰਹਿੰਦਿਆਂ 1755 ਸੰਵਤ ਵਿਚ ਆਪਣੀ ਬਾਣੀ ਨੂੰ ਗ੍ਰੰਥ ਰੂਪ ਵਿਚ ਇਕੱਤਰ ਕੀਤਾ ਸੀ। ਇਹ ਬਹੁਤ ਹੈਰਾਨੀ ਦੀ ਗੱਲ ਹੈ ਕਿ ਵਿਰੋਧੀ ਧਿਰ ਪਤਾ ਨਹੀਂ ਕਿਸ ਮਨਸੂਬੇ ਤਹਿਤ ਪੂਰੀ ਸਮਰਥਾ ਨਾਲ ਇਹ ਵਿਚਾਰ ਪਾਠਕਾਂ ਸਾਹਮਣੇ ਵਾਰ-ਵਾਰ ਰਖਦੀ ਹੈ ਕਿ ਬਾਣੀ ਪੋਥੀਆਂ ਵਿਚ ਰਹਿਣੀ

ਚਾਹੀਦੀ ਸੀ, ਇਸ ਨੂੰ ਗ੍ਰੰਥ ਰੂਪ ਨਹੀਂ ਸੀ ਦੇਣਾ ਚਾਹੀਦਾ। ਮੱਧ ਪ੍ਰਦੇਸ਼ ਕੇਂਦਰੀ ਸ੍ਰੀ ਗੁਰੂ ਸਿੰਘ ਸਭਾ ਭੋਪਾਲ ਦੁਆਰਾ ਪ੍ਰਕਾਸ਼ਿਤ ਕੀਤੇ ਜਾਂਦੇ 'ਨਿਊਜ਼ ਲੈਟਰ' ਦੇ ਜੂਨ 2008 ਅੰਕ ਵਿਚ ਡਾ. ਜਸਬੀਰ ਸਿੰਘ ਮਾਨ (ਕੈਲੀਫੋਰਨੀਆ) ਦੇ ਦਸਮ ਗ੍ਰੰਥ ਸੰਬੰਧੀ ਲਿਖੇ ਲੇਖ 'Guru Granth Sahib The Only Sikh canon[13] ਵਿਚ

13. ਡਾ. ਮਾਨ ਵਰਗੇ ਵਿਦਵਾਨਾਂ ਦੁਆਰਾ ਗੁਰੂ ਗ੍ਰੰਥ ਸਾਹਿਬ ਨਾਲ 'canon' ਸ਼ਬਦ ਸੰਬੰਧਿਤ ਕਰਨਾ ਕਿਥੋਂ ਤਕ ਯੁਕਤੀ-ਸੰਗਤ ਹੈ ? ਵਿਦਵਾਨਾਂ ਦੁਆਰਾ ਇਸ ਦੀ ਪ੍ਰੀਖਿਆ ਕਰਨੀ ਵੀ ਜ਼ਰੂਰੀ ਹੈ। 'The Random House Dictionary of the English Language' ਵਿਚ ਇਸ ਸ਼ਬਦ ਦੇ ਅਰਥ ਇਸ ਪ੍ਰਕਾਰ ਦਿੱਤੇ ਹਨ : 1. an ecclesiastical rule or law enacted by a council or other competent authority and, in the Roman Catholic Church, approved by the pope. 2. the body of ecclesiastical law. 3. the body of rules, principles, or standards accepted as axiomatic and universally binding in a field of study or art. 4. a fundamental principle or general rule. 5. a standard ; criterion 6. the books of the Bible recognized by any Christian church as genuine and inspired. 7. any officially recognized set of sacred books. 8. any comprehensive list of books within a field. 9. Literature, the works of an author which have been accepted as authentic : There are 37 plays in the Shakespeare canon. 10. a catalog or list, as of the saints acknowledged by the Church. (ਦੋ ਤਿੰਨ ਹੋਰ ਅਸੰਬੰਧਿਤ ਅਰਥ)। 'Encyclopaedia Britannica' ਵਿਚ ਇਸ ਸ਼ਬਦ ਨੂੰ ਗਰੀਕ ਮੂਲ ਦਾ ਮੰਨ ਕੇ ਲਿਖਿਆ ਹੈ- word canon means primarily a straight rod, and metaphorically what serves to keep things straight, a rule. ਅਗੇ ਜਦੋਂ ਇਸ ਨੂੰ ਧਰਮ ਪੁਸਤਕਾਂ ਦੇ ਸੰਬੰਧ ਵਿਚ ਵਰਤਿਆ ਦਰਸਾਇਆ ਹੈ, ਤਾਂ ਇਸ ਦੀ ਪ੍ਰਿਸ਼ਠ-ਭੂਮੀ ਵਿਚ ਸੂਚੀ ਜਾਂ ਤਤਕਰੇ ਦਾ ਭਾਵ ਨਿਹਿਤ ਮੰਨਿਆ ਹੈ। Old Testament ਅਤੇ New Testament ਵਿਚ ਕਈ ਪੁਸਤਕਾਂ ਸੰਗ੍ਰਹਿਤ ਹਨ ਅਤੇ ਕੁਝ ਪੋਥੀਆਂ ਸੰਬੰਧੀ ਵਿਵਾਦ ਵੀ ਚਲਦਾ ਰਿਹਾ ਹੈ, ਇਸ ਕਰ ਕੇ ਪੁਸਤਕਾਂ ਦੀ ਪ੍ਰਵਾਣਿਤ ਸੂਚੀ ਨੂੰ canon ਕਿਹਾ ਜਾਣ ਲਗ ਪਿਆ। ਵਿਦਵਾਨ ਲੇਖਕ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਯਹੂਦੀਆਂ ਅਤੇ ਈਸਾਈਆਂ ਦੇ ਧਰਮ ਗ੍ਰੰਥ ਇਕ ਪੁਸਤਕ ਨਹੀਂ ਹਨ। ਉਨ੍ਹਾਂ ਦੇ ਧਰਮ ਗ੍ਰੰਥ ਕਈ ਪੁਸਤਕਾਂ ਦਾ ਸੰਗ੍ਰਹਿ ਹਨ, ਜਿਨ੍ਹਾਂ ਵਿਚ ਪੈਗ਼ੰਬਰਾਂ ਤੋਂ ਇਲਾਵਾ ਕਈ ਹੋਰ ਸੰਤਾਂ ਦੀਆਂ ਰਚਨਾਵਾਂ ਵੀ ਸ਼ਾਮਿਲ ਹਨ। ਉਂਵ ਵੀ ਇਹ ਧਰਮ ਗ੍ਰੰਥ ਕਿਉਂਕਿ ਧਾਰਮਿਕ ਨਿਯਮਾਂ ਦੀ ਹੀ ਵਿਆਖਿਆ ਕਰਦੇ ਹਨ, ਇਸ ਲਈ ਇਨ੍ਹਾਂ ਵਾਸਤੇ canon ਸ਼ਬਦ ਉਪਯੁਕਤ ਹੈ। ਸਿਖ ਧਰਮ ਵਿਚ ਸਿਖ ਦੀ ਕਰਣੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹੈ, ਸਿਖ ਰਹਿਤ ਮਰਯਾਦਾ ਵਿਚ ਹੈ। ਪ੍ਰਮਾਣਿਕ ਰਚਨਾਵਾਂ ਜੋ ਸੰਗਤ ਵਿਚ ਗਾਈਆਂ ਜਾਂਦੀਆਂ ਹਨ- ਦਸਾਂ ਪਾਤਸ਼ਾਹਾਂ ਦੀ ਬਾਣੀ, ਭਾਈ ਗੁਰਦਾਸ ਅਤੇ ਭਾਈ ਨੰਦ ਲਾਲ ਦੀਆਂ ਰਚਨਾਵਾਂ- ਉਨ੍ਹਾਂ ਦੀ ਸੂਚੀ ਵੀ ਰਹਿਤ ਮਰਯਾਦਾ ਵਿਚ ਹੈ। ਇੰਵ canon ਸ਼ਬਦ ਤਾਂ ਰਹਿਤ ਮਰਯਾਦਾ ਦੀ ਪੁਸਤਕ ਨਾਲ ਜੁੜਨਾ ਚਾਹੀਦਾ ਹੈ ਅਤੇ ਇਸ ਸ਼ਬਦ ਦੀ ਸਪਿਰਿਟ ਅਨੁਸਾਰ ਗੁਰੂ ਗ੍ਰੰਥ ਸਾਹਿਬ, ਸ੍ਰੀ ਦਸਮ ਗ੍ਰੰਥ, ਭਾਈ ਗੁਰਦਾਸ ਅਤੇ ਭਾਈ ਨੰਦ ਲਾਲ ਦੀਆਂ ਰਚਨਾਵਾਂ ਸੁਤੇ-ਸਿਧ ਸਿਖ 'canonization' ਦਾ ਹਿਸਾ ਬਣ ਜਾਂਦੀਆਂ ਹਨ।

ਲਿਖਿਆ ਹੈ- Evidence shows (ਲੇਖਕ ਆਪਣੀ ਮਨੋ-ਕਲਪਨ ਨੂੰ evidence ਲਿਖ ਰਿਹਾ ਹੈ, ਜਦੋਂ ਕਿ ਇਸ ਸੰਬੰਧੀ ਉਸ ਨੇ ਕਿਸੇ ਪੁਰਾਤਨ ਲਿਖਿਤ ਦਾ ਕੋਈ ਹਵਾਲਾ ਪ੍ਰਸਤੁਤ ਨਹੀਂ ਕੀਤਾ) that individual Granths like *Chritro Pakhyan, Chaubis Avtar,* and various compositions like *Bachittar Natak* (with fourteen Cantos) were available individually, But, compilation of all these together by insertion of Sachi Bani and some other writings of the tenth Guru and other similar *Chhands,* which were popular in Sikh usage in Gutkas or oral remembrance of Sikh families, into one hetrogeneous Bir : *Dasmi Patshahi Da Granth* without any sanctification by Guru Gobind Singh Ji seems to have been carried out by individuals with nefarious intent." (ਅਰਥਾਤ ਚਰਿਤ੍ਰੋਪਾਖਿਆਨ, ਚੌਬੀਸ ਅਵਤਾਰ ਅਤੇ ਬਚਿਤ੍ਰ ਨਾਟਕ ਦੇ 14 ਛੰਦਾਂ ਸਹਿਤ ਵਖ-ਵਖ ਰਚਨਾਵਾਂ ਪੋਥੀ ਰੂਪ ਵਿਚ ਵਖ-ਵਖ ਮੌਜੂਦ ਸਨ, ਪਰ ਸਚੀ ਬਾਣੀ ਅਤੇ ਦਸਮ ਗੁਰੂ ਜੀ ਦੀਆਂ ਕੁਝ ਹੋਰ ਰਚਨਾਵਾਂ ਅਤੇ ਉਹੋ ਜਿਹੇ ਹੋਰ ਛੰਦ ਜੋ ਗੁਟਕਿਆਂ ਵਿਚ ਮਿਲਦੇ ਸਨ ਜਾਂ ਸਿਖਾਂ ਨੂੰ ਜ਼ੁਬਾਨੀ ਸਨ, ਕਿਸੇ ਨੇ ਖੋਟੀ ਨੀਯਤ ਨਾਲ ਮਿਲਾ ਕੇ ਇਕੋ ਬੀੜ 'ਦਸਮੀ ਪਾਤਸ਼ਾਹੀ ਦਾ ਗ੍ਰੰਥ' ਵਿਚ ਸੰਗ੍ਰਹਿਤ ਕਰ ਦਿਤੇ। ਗੁਰੂ ਗੋਬਿੰਦ ਸਿੰਘ ਜੀ ਨੇ ਇਸ ਦੀ ਕਦੇ ਪ੍ਰਵਾਨਗੀ ਨਹੀਂ ਦਿਤੀ ਕਿਉਂਕਿ ਉਹ ਇਨ੍ਹਾਂ ਨੂੰ ਜੁਦਾ-ਜੁਦਾ ਰਖਣਾ ਚਾਹੁੰਦੇ ਸਨ।) ਵਾਸਤਵ ਵਿਚ ਜਿਨ੍ਹਾਂ ਨੇ ਬਾਣੀ ਨੂੰ ਗ੍ਰੰਥ ਰੂਪ ਵਿਚ ਇਕਤਰ ਕੀਤਾ ਉਨ੍ਹਾਂ ਦੀ ਮਨਸ਼ਾ ਮਲੀਨ ਨਹੀਂ ਸੀ, ਜੋ ਵਿਅਕਤੀ ਹਰ ਹਾਲ ਦਸਮ ਪਾਤਸ਼ਾਹ ਦੀਆਂ ਕ੍ਰਿਤੀਆਂ ਨੂੰ ਨਸ਼ਟ ਹੋਇਆ ਵੇਖਣਾ ਚਾਹੁੰਦੇ ਹਨ, ਉਹ ਪ੍ਰੇਸ਼ਾਨ ਹਨ ਕਿ ਗੁਟਕਿਆਂ ਦੇ ਰੂਪ ਵਿਚ ਇਹ ਜਲਦੀ ਅਸ਼ੁਧ ਅਤੇ ਨਸ਼ਟ ਹੋ ਜਾਣੀ ਸੀ, ਜਦੋਂ ਕਿ ਹੁਣ ਗ੍ਰੰਥ ਰੂਪ ਵਿਚ ਇਹ ਸੰਭਾਲੀ ਜਾ ਚੁਕੀ ਹੈ। ਇਹ ਸੰਭਾਲ ਵਿਰੋਧੀ ਪਖ ਨੂੰ ਬਹੁਤ ਰੜਕਦੀ ਹੈ।

ਡਾ. ਜੱਗੀ ਦੀ ਮਾਨਤਾ ਹੈ ਕਿ ਕੇਸਰ ਸਿੰਘ ਦੁਆਰਾ ਵਰਣਿਤ 'ਛੋਟਾ ਗ੍ਰੰਥ' ਦਸਮ ਗ੍ਰੰਥ ਨਹੀਂ, ਬਲਕਿ 'ਅਵਤਾਰ ਲੀਲਾ' ਦਾ ਗ੍ਰੰਥ ਹੈ ਅਤੇ ਭਾਈ ਮਨੀ ਸਿੰਘ ਨੇ 'ਅਵਤਾਰ ਲੀਲਾ' ਦਾ ਗ੍ਰੰਥ ਸੰਕਲਿਤ ਕੀਤਾ ਸੀ, ਜਦੋਂ ਕਿ ਦਸਮ ਗ੍ਰੰਥ ਵਿਚ

ਹੋਰ ਵੀ ਬਹੁਤ ਬਾਣੀਆਂ ਹਨ। ਆਪਣੇ ਇਸ ਵਿਚਾਰ ਦੀ ਪੁਸ਼ਟੀ ਵਿਚ ਉਨ੍ਹਾਂ ਨੇ ਕੋਈ ਹੋਰ ਪ੍ਰਮਾਣ ਪ੍ਰਸਤੁਤ ਨਹੀਂ ਕੀਤਾ, ਸਿਰਫ਼ 'ਛਿਬਰ' ਦੀ ਕ੍ਰਿਤੀ ਨੂੰ ਆਪਣੀ ਮਰਜ਼ੀ ਅਨੁਸਾਰ ਤੋੜਿਆ-ਮਰੋੜਿਆ ਹੈ। ਅਸੀਂ 'ਛਿਬਰ' ਦੀਆਂ ਸੰਬੰਧਿਤ ਪੰਕਤੀਆਂ ਦਾ ਪਹਿਲਾਂ 1.ਆਇਆ ਪਾਠ ਫਿਰ ਦੇ ਦੇਂਦੇ ਹਾਂ, ਪਾਠਕ ਆਪ ਹੀ ਅੰਦਾਜ਼ਾ ਲਗਾ ਲੈਣ ਕਿ ਵਿਦਵਾਨ ਕਿਸ ਤਰ੍ਹਾਂ ਗ਼ੁਜ਼ਰ ਚੁਕੇ ਬੁਜ਼ੁਰਗਾਂ ਦੀਆਂ ਰਚਨਾਵਾਂ ਨੂੰ ਭੰਨ-ਤੋੜ ਕੇ ਮਨਚਾਹੇ ਨਿਰਾਧਾਰ ਨਤੀਜੇ ਕਢਦੇ ਹਨ-

*ਦਸਵਾਂ ਪਾਤਸ਼ਾਹ ਗਦੀ ਗੁਰਿਆਈ ਦੀ ਗ੍ਰੰਥ ਸਾਹਿਬ ਨੂੰ ਦੇ ਹੈ ਗਿਆ।*
*ਅਜ ਪ੍ਰਤਖ ਗੁਰੂ ਅਸਾਡਾ ਗ੍ਰੰਥ ਹੈ, ਸੋਈ ਗਿਆ ਜੋ ਗ੍ਰੰਥੋਂ ਗਿਆ।*
*ਜਿਤਨਾ ਹੋਇ ਆਵੈ ਤਿਤਨਾ ਗ੍ਰੰਥ ਸਾਹਿਬ ਦੇ ਬਚਨ ਕਮਾਵੈ।*
*ਬਿਨਾ ਗ੍ਰੰਥ ਕੋਈ ਹੋਰ ਨ ਜਾਣੇ ਗ੍ਰੰਥ ਸਾਹਿਬ ਹੈਨਿ ਦੁਇ ਸਕੇ ਭਾਈ।*
*ਇਕ ਹੈ ਵਡਾ ਇਕ ਛੋਟਾ ਕਹਾਈ।*
*ਸੰਮਤ ਸੋਲਾਂ ਸੈ ਅਠਵੰਜਾ ਸੇ ਗਏ। ਤਬ ਆਦਿ ਗ੍ਰੰਥ ਜੀ ਜਨਮੁ ਲਏ।*
*ਦਇਆ ਸੀ ਭਾਈ ਗੁਰਦਾਸ ਲਿਖਾਰੀ ਖਿਡਾਵਣਹਾਰਾ।੨੬੬।*
*ਛੋਟਾ ਗ੍ਰੰਥ ਜੀ ਜਨਮੇ ਦਸਵੇਂ ਪਾਤਸ਼ਾਹ ਕੇ ਧਾਮ।*
*ਸੰਮਤ ਸਤਾਰਾਂ ਸੈ ਪਚਵੰਜਾ ਬਹੁਤ ਖਿਡਾਵੇ ਲਿਖਾਰੇ ਨਾਮ।*......
*ਸੋ ਦੋਨੋ ਗ੍ਰੰਥ ਸਾਹਿਬ ਭਾਈ ਗੁਰ ਕਰਿ ਜਾਨੋ।*
*ਵਡਾ ਹੈ ਟਿਕਾ ਗੁਰੂ ਗੁਟਕੇ ਪੋਥੀਆਂ ਪੁਤਰ ਪੋਤੇ ਕਰਿ ਪਛਾਨੋ।੨੬੮।*...

'ਛਿਬਰ' ਆਪਣੇ ਵਿਚਾਰਾਂ ਵਿਚ ਬਹੁਤ ਸਪਸ਼ਟ ਹੈ। ਉਹ ਕਹਿੰਦਾ ਹੈ ਕਿ ਗੁਰੂ ਗ੍ਰੰਥ ਸਾਹਿਬ ਸਿਖਾਂ ਦਾ ਗੁਰੂ ਹੋਣ ਕਰ ਕੇ ਵਡਾ ਭਰਾ ਹੈ ਅਤੇ ਦਸਵੇਂ ਪਾਤਸ਼ਾਹ ਦਾ ਗ੍ਰੰਥ ਉਸ ਦਾ ਛੋਟਾ ਭਰਾ ਹੈ। ਵਡੇ ਭਰਾ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਦਾ ਤਿਲਕ ਪ੍ਰਾਪਤ ਹੈ, ਪਰ ਛੋਟਾ ਭਰਾ (ਸ੍ਰੀ ਦਸਮ ਗ੍ਰੰਥ) ਵੀ ਸਤਿਕਾਰ ਯੋਗ ਹੈ।

ਉਹ ਲਿਖਦਾ ਹੈ 1755 ਸੰਵਤ ਵਿਚ ਰਾਮਾਵਤਾਰ ਦੀ ਸੰਪੂਰਨਤਾ ਨਾਲ ਅਵਤਾਰ ਲੀਲਾ ਸਮਾਪਤ ਹੋਈ, ਜਦੋਂ ਕਿ ਚਰਿਤਰੋਪਾਖਿਆਨ ਉਸ ਤੋਂ ਪਹਿਲਾਂ ਤਿਆਰ ਹੋ ਚੁਕੀ ਸੀ। ਕਿਥੇ ਲਿਖਿਆ ਹੈ ਕਿ ਦਸਮ ਪਾਤਸ਼ਾਹ ਦੇ ਧਾਮ ਜਨਮੇ ਗ੍ਰੰਥ ਵਿਚ ਚਰਿਤਰੋਪਾਖਿਆਨ ਬਾਣੀ ਨਹੀਂ ਸੀ, ਕੇਵਲ ਅਵਤਾਰ ਲੀਲਾ ਸੀ ? ਜਿਵੇਂ ਆਦਿ ਗ੍ਰੰਥ ਪੂਰਾ ਅਰਜਨ ਦੇਵ ਜੀ ਦੇ ਧਾਮ ਜਨਮਿਆ ਸੀ, ਤਿਵੇਂ ਦਸਮ ਗ੍ਰੰਥ ਦੀਆਂ ਸਾਰੀਆਂ ਬਾਣੀਆਂ ਦਸਮ ਪਾਤਸ਼ਾਹ ਦੇ ਧਾਮ ਜਨਮੀਆਂ ਸਨ। ਜੇ ਕੋਈ ਕਹੇ

ਕਿ ਦਸਮ ਗ੍ਰੰਥ ਵਿਚ ਉਸ ਸਮੇਂ ਜ਼ਫ਼ਰਨਾਮਾ ਨਹੀਂ ਸੀ, ਤਾਂ ਆਦਿ ਗ੍ਰੰਥ ਵਿਚ ਵੀ ਪੰਜਵੇਂ ਪਾਤਸ਼ਾਹ ਦੇ ਸਮੇਂ ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਨਹੀਂ ਸੀ। ਕਵੀ 'ਛਿਬਰ' ਬਹੁਤ ਸਪਸ਼ਟ ਲਿਖਦਾ ਹੈ ਕਿ ਦਸਵੇਂ ਪਾਤਸ਼ਾਹ ਨੇ ਆਪਣੇ ਸਮੇਂ ਵਿਚ ਧੀਰ-ਮੱਲ ਦੇ ਆਦਿ ਬੀੜ ਦੇਣ ਤੋਂ ਇਨਕਾਰ ਕਰਨ ਮਗਰੋਂ ਆਦਿ ਗ੍ਰੰਥ ਦੀ ਬੀੜ ਜ਼ੁਬਾਨੀ ਉਚਾਰਨ ਕਰ ਕੇ ਲਿਖਵਾਈ ਅਤੇ ਦੂਜਾ ਉਨ੍ਹਾਂ ਨੇ ਆਪਣੀ ਬਾਣੀ ਦਾ ਗ੍ਰੰਥ ਤਿਆਰ ਕੀਤਾ, ਜਿਸ ਨੂੰ ਅਵਤਾਰ ਲੀਲਾ ਦੇ ਨਾਲ-ਨਾਲ ਹੋਰ ਅਸਚਰਜ ਕਥਾਵਾਂ ਵੀ ਲਿਖ ਕੇ ਸੰਪੂਰਨ ਕੀਤਾ ਗਿਆ। ਇਹ ਅਸਚਰਜ ਕਥਾਵਾਂ ਨਿਰਸੰਦੇਹ ਚਰਿਤਰ-ਕਥਾਵਾਂ ਹੀ ਹੋ ਸਕਦੀਆਂ ਹਨ। 'ਛਿਬਰ' ਦੀਆਂ ਇਹ ਪੰਕਤੀਆਂ ਇਕ ਦਮ ਸਾਰੀ ਸਥਿਤੀ ਸਪਸ਼ਟ ਕਰਦੀਆਂ ਹਨ-

*ਇਸ ਵਿਚਿ ਅਵਤਾਰ ਲੀਲਾ ਲਿਖੀ ਸੀ ਸਪੂਰਨ।*
*ਉਸ ਵਿਚਿ ਹੋਰ ਅਚਰਜ ਲਿਖਿ ਕੀਤਾ ਸੀ ਪੂਰਨ।*

ਅਰਥਾਤ (ਜੋ ਦੂਜਾ ਗ੍ਰੰਥ ਗੁਰੂ ਜੀ ਨੇ ਲਿਖਵਾਇਆ ਸੀ) ਇਸ ਵਿਚ ਸਾਰੀ ਅਵਤਾਰ ਲੀਲਾ ਲਿਖੀ ਗਈ ਸੀ। ਉਸੇ (ਗ੍ਰੰਥ) ਵਿਚ ਹੋਰ ਵੀ ਅਸਚਰਜ (ਕਥਾਵਾਂ) ਲਿਖ ਕੇ ਉਸ ਨੂੰ ਮੁਕੰਮਲ ਕੀਤਾ ਗਿਆ ਸੀ। ਇੰਵ ਇਸ ਵਿਚ ਕਿਸੇ ਸ਼ੰਕੇ ਦੀ ਰੰਚਕ ਮਾਤ੍ਰ ਵੀ ਗ਼ੁੰਜ਼ਾਇਸ਼ ਨਹੀਂ ਹੈ ਕਿ ਕੇਸਰ ਸਿੰਘ ਦੁਆਰਾ ਵਰਣਿਤ 'ਛੋਟਾ' ਗ੍ਰੰਥ ਹੀ ਵਾਸਤਵ ਵਿਚ 'ਦਸਮ ਗ੍ਰੰਥ' ਹੈ। ਉਪਰੋਕਤ ਪੰਕਤੀਆਂ ਵਿਚ 'ਛਿਬਰ' ਸ਼੍ਰੀ ਦਸਮ ਗ੍ਰੰਥ ਦੇ ਕਿਸੇ ਭਾਗ ਦੀ ਸਮਾਪਿਤੀ ਜਾਂ ਸੰਪੂਰਨਤਾ ਦੀ ਗਲ ਨਹੀਂ ਕਰ ਰਿਹਾ, ਸਗੋਂ ਇਹ ਦਸ ਰਿਹਾ ਹੈ ਕਿ 'ਪੂਰਨ' ਦਸਮ ਗ੍ਰੰਥ ਇਸ ਭਾਂਤਿ ਤਿਆਰ ਹੋਇਆ ਸੀ। ਇਸ ਤਥ ਤੋਂ ਮੁਨਕਰ ਹੋਣਾ ਜਾਂ ਕੇਸਰ ਸਿੰਘ ਦੇ ਕਥਨਾਂ ਨੂੰ ਤੋੜ-ਮਰੋੜ ਕੇ ਪ੍ਰਸਤੁਤ ਕਰਨਾ, ਸਾਹਿਤਿਕ ਅਤੇ ਧਾਰਮਿਕ ਖੇਤਰ ਵਿਚ ਇਕ ਗੰਭੀਰ ਅਪਰਾਧ ਹੈ।

2. ਡਾ. ਜੱਗੀ ਦਾ ਕਹਿਣਾ ਹੈ- ੳ. 'ਛਿਬਰ' ਅਨੁਸਾਰ ਛੋਟੇ ਗ੍ਰੰਥ ਨੂੰ ਲਿਖਣ ਵਾਲੇ ਕਈ ਲਿਖਾਰੀ ਸਨ, ਇੰਵ ਇਸ ਦੇ ਕਰਤ੍ਰਿਤਵ ਦਾ ਜਿਤਨਾ ਸੰਬੰਧ ਦਸਮ ਗੁਰੂ ਜੀ ਨਾਲ ਹੈ, ਉਤਨਾ ਹੀ ਹੋਰ ਕਵੀਆਂ ਨਾਲ ਵੀ। ਅ. ਕਿਸੇ ਗੁਰੂ ਦੇ ਧਾਮ ਜਨਮ ਲੈਣ ਦਾ ਇਹ ਭਾਵ ਨਹੀਂ ਕਿ ਉਸ ਵਿਚਲੀ ਸਾਰੀ ਰਚਨਾ ਗੁਰੂ ਜੀ ਦੀ ਹੈ, ਕਿਉਂਕਿ ਗੁਰੂ ਅਰਜਨ ਦੇਵ ਜੀ ਦੇ ਧਾਮ ਜਨਮ ਲੈਣ ਵਾਲੇ ਆਦਿ ਗ੍ਰੰਥ ਵਿਚ ਕਈ ਮਹਾਪੁਰਖਾਂ ਦੀ ਬਾਣੀ ਇਕਤ੍ਰਿਤ ਹੈ।

ੳ. ਪ੍ਰਥਮ ਕਿੰਤੂ ਦੀ ਪੜਚੋਲ- 'ਛਿਬਰ' ਦੇ ਇਸ ਸੰਬੰਧੀ ਕਥਨ ਦਾ ਅਸਲ ਰੂਪ, ਜੋ ਅਸਾਂ ਉਪਰ ਦਿਤਾ ਸੀ, ਪਾਠਕਾਂ ਦੀ ਪਰਖ-ਪੜਚੋਲ ਵਾਸਤੇ ਫਿਰ ਦੇ ਰਹੇ ਹਾਂ-

*ਛੋਟਾ ਗ੍ਰੰਥ ਜੀ ਜਨਮੇ ਦਸਵੇਂ ਪਾਤਸ਼ਾਹ ਕੇ ਧਾਮ।*
*ਸੰਮਤ ਸਤਾਰਾਂ ਸੈ ਪਚਵੰਜਾ ਬਹੁਤ ਖਿਡਾਵੇ ਲਿਖਾਰੇ ਨਾਮ।*
*ਸਾਹਿਬ ਨੂੰ ਸੀ ਪਿਆਰਾ ਹਥੀਂ ਲਿਖਿਆ ਖਿਡਾਇਆ।*
*ਸਿਖਾਂ ਕੀਤੀ ਅਰਦਾਸ ਜੀ ਅਗਲੇ ਨਾਲਿ ਚਾਹੀਏ ਰਲਾਇਆ ।੨੬੭।*

ਅਰਥਾਤ ਛੋਟੇ ਗ੍ਰੰਥ ਜੀ ਦਾ ਜਨਮ ਦਸਵੇਂ ਪਾਤਸ਼ਾਹ ਦੇ ਧਾਮ ਵਿਖੇ ਸੰਵਤ 1755 ਵਿਚ ਹੋਇਆ। ਭਾਵੇਂ ਉਸ ਸਮੇਂ ਗੁਰੂ ਜੀ ਦੇ ਦਰਬਾਰ ਵਿਚ ਨਾਮਵਰ ਲਿਖਾਰੀ ਅਤੇ ਬਾਣੀ ਦੇ ਕਈ ਸੰਭਾਲ-ਕਰਤਾ (ਖਿਡਾਵੇ) ਮੌਜੂਦ ਸਨ, ਪਰ ਗੁਰੂ ਜੀ ਨੂੰ ਆਪਣੀਆਂ ਕ੍ਰਿਤੀਆਂ ਨਾਲ ਇਤਨਾ ਸਨੇਹ ਸੀ ਕਿ ਉਨ੍ਹਾਂ ਇਸ ਨੂੰ ਆਪ ਹੀ ਚਾਅ ਸਹਿਤ ਲਿਖਿਆ ਅਤੇ ਆਪ ਹੀ ਸੰਭਾਲਿਆ (ਖਿਡਾਇਆ)। ਸਿਖਾਂ ਨੇ ਬੇਨਤੀ ਕੀਤੀ ਕਿ (ਇਸ ਗੰਥ ਨੂੰ) ਪਹਿਲੇ (ਭਾਵ ਆਦਿ ਗ੍ਰੰਥ) ਨਾਲ ਹੀ ਮਿਲਾ ਦੇਣਾ ਚਾਹੀਦਾ ਹੈ (ਗੁਰੂ ਜੀ ਨੇ ਆਪਣੇ ਸੇਵਕਾਂ ਦਾ ਇਹ ਸੁਝਾਅ ਅਪ੍ਰਵਾਨ ਕਰ ਦਿੱਤਾ)।

'ਛਿਬਰ' ਦੀਆਂ ਉਪਰੋਕਤ ਪੰਕਤੀਆਂ ਸ਼੍ਰੀ ਦਸਮ ਗ੍ਰੰਥ ਦੇ ਸੰਕਲਨ ਵਿਚ ਲਿਖਾਰੀ ਕਵੀਆਂ ਦੇ ਯੋਗਦਾਨ ਨੂੰ ਸਰਵਥਾ ਨਕਾਰਦੀਆਂ ਹਨ। ਇਹ ਵੀ ਸਪਸ਼ਟ ਹੈ ਕਿ ਇਨ੍ਹਾਂ ਤੁਕਾਂ ਦੇ ਆਧਾਰ ਤੇ ਵਿਦਵਾਨ ਆਲੋਚਕ ਨੇ ਜੋ ਸਥਾਪਿਤੀਆਂ ਕੀਤੀਆਂ ਹਨ, ਉਹ ਬਿਲਕੁਲ ਆਧਾਰਹੀਣ ਹਨ, ਜੋ ਮੂੰਹ-ਬੋਲਦੇ ਤਥਾਂ ਨੂੰ ਜਾਣਦਿਆਂ-ਬੁਝਦਿਆਂ ਤੋੜ-ਮਰੋੜ ਪਾਠਕਾਂ ਸਾਹਮਣੇ ਰਖਣ ਦੀ ਗ਼ੈਰ-ਵਾਜਿਬ ਅਤੇ ਗ਼ੈਰ-ਅਕਾਦਮਿਕ ਚੇਸ਼ਟਾ ਹੈ। ਅ. ਦੂਜੇ ਕਿੰਤੂ ਦੀ ਪੜਚੋਲ- ਇਸ ਵਿਚ ਕੋਈ ਸੰਦੇਹ ਨਹੀਂ ਕਿ ਗੁਰੂ ਅਰਜਨ ਦੇਵ ਜੀ ਦੇ ਧਾਮ ਜਨਮੇ 'ਆਦਿ ਗ੍ਰੰਥ' ਵਿਚ ਸਾਰੀ ਬਾਣੀ ਉਨ੍ਹਾਂ ਦੀ ਨਹੀਂ ਹੈ। ਪਰ ਇਸ ਯੁਕਤੀ ਦੇ ਆਧਾਰ ਤੇ ਸ਼੍ਰੀ ਦਸਮ ਗ੍ਰੰਥ ਦੀ ਬਾਣੀ ਨੂੰ ਗੁਰੂ ਗੋਬਿੰਦ ਸਿੰਘ ਜੀ ਨਾਲੋਂ ਅਸੰਬੰਧਿਤ ਨਹੀਂ ਕੀਤਾ ਜਾ ਸਕਦਾ। ਕੇਸਰ ਸਿੰਘ ਦੀ ਇਹ ਪੰਕਤੀ 'ਬਚਨ ਕੀਤਾ ਹੈ ਗ੍ਰੰਥ ਸਾਹਿਬ ਹੈ ਉਹ, ਏਹ ਅਸਾਡੀ ਖੇਡ ਹੈ' ਕੋਈ ਸ਼ੱਕ ਨਹੀਂ ਰਹਿਣ ਦੇਂਦੀ ਕਿ 'ਛੋਟੇ ਗ੍ਰੰਥ' ਦੀ ਬਾਣੀ ਗੁਰੂ ਗੋਬਿੰਦ ਸਿੰਘ ਜੀ ਦਾ ਆਪਣਾ ਕੌਤੁਕ ਹੈ, ਇਸ ਖੇਡ ਵਿਚ ਕਿਸੇ ਹੋਰ ਕਵੀ ਦਾ ਕੋਈ ਯੋਗਦਾਨ ਨਹੀਂ ਹੈ। 'ਛਿਬਰ' ਦੇ ਕਥਨ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਨੇ ਪਹਿਲੇ

(ਆਦਿ) ਗ੍ਰੰਥ ਨੂੰ ਗੁਰੂ ਅਰਜਨ ਦੇਵ ਜੀ ਦੀ ਖੇਡ ਨਹੀਂ ਕਿਹਾ, ਉਸ ਨੂੰ ਕੇਵਲ ਗ੍ਰੰਥ ਸਾਹਿਬ ਕਿਹਾ ਹੈ, ਪਰ ਸ੍ਰੀ ਦਸਮ ਗ੍ਰੰਥ ਦੀਆਂ ਬਾਣੀਆਂ ਨੂੰ ਆਪਣੀ ਨਿਜੀ ਖੇਡ ਕਿਹਾ ਹੈ। ਜੇ ਇਹ ਨਿਰੋਲ ਉਨ੍ਹਾਂ ਦੀ ਖੇਡ ਹੈ, ਤਾਂ ਇਸ ਵਿਚ ਕਵੀਆਂ ਦੀਆਂ ਰਚਨਾਵਾਂ ਕਿਵੇਂ ਸੰਮਿਲਿਤ ਮੰਨੀਆਂ ਜਾਣ ? ਇਹ ਵੀ ਧਿਆਨ ਦੇਣ ਯੋਗ ਹੈ ਕਿ ਜੇ ਦਸਮ ਗ੍ਰੰਥ ਦੀਆਂ ਬਾਣੀਆਂ ਕਵੀਆਂ ਦੁਆਰਾ ਰਚਿਤ ਹੁੰਦੀਆਂ, ਤਾਂ ਸਿਖਾਂ ਨੇ ਕਿਉਂ ਦਸਵੇਂ ਪਾਤਸ਼ਾਹ ਅਗੇ ਅਰਦਾਸ ਕਰਨੀ ਸੀ ਕਿ ਇਨ੍ਹਾਂ ਨੂੰ ਆਦਿ ਗ੍ਰੰਥ ਵਿਚ ਸੰਮਿਲਿਤ ਕਰ ਦਿਓ ? ਇਹ ਅਰਦਾਸ ਤਾਂ ਹੀ ਯੁਕਤੀ-ਸੰਗਤ ਹੋ ਸਕਦੀ ਸੀ, ਜੇ ਸਿਖ ਗੁਰੂ-ਬਚਨਾਂ ਦੀ ਸੰਭਾਲ ਵਾਸਤੇ ਇਨ੍ਹਾਂ ਨੂੰ ਗ੍ਰੰਥ ਜੀ ਵਿਚ ਚੜ੍ਹਾਉਣ ਵਾਸਤੇ ਬੇਨਤੀ ਕਰਦੇ। ਜਾਪਦਾ ਹੈ ਡਾ. ਜੱਗੀ ਨੇ ਜਾਂ ਤਾਂ ਕੇਸਰ ਸਿੰਘ ਦੀ ਕ੍ਰਿਤੀ ਨੂੰ ਧਿਆਨਪੂਰਵਕ ਪੜ੍ਹਿਆ ਨਹੀਂ, ਜਾਂ ਸਮਝ ਕੇ ਅਸਲੀਅਤ ਤੋਂ ਅਖਾਂ ਮੀਟ ਲਈਆਂ ਹਨ। ਸੰਬੰਧਿਤ ਸ਼ੋਧ-ਕਰਤਾ ਨੂੰ ਚਾਹੀਦਾ ਸੀ ਕਿ ਉਹ ਕੇਸਰ ਸਿੰਘ ਦੀ ਕ੍ਰਿਤੀ ਨੂੰ ਧਿਆਨ-ਪੂਰਵਕ ਪੜ੍ਹ ਕੇ ਉਸ ਦਾ ਸਹੀ ਮੁਲਾਂਕਣ ਪ੍ਰਸਤੁਤ ਕਰਦਾ। ਕੇਸਰ ਸਿੰਘ ਨੇ ਦਸਮ ਗ੍ਰੰਥ ਦੀਆਂ ਲਗਭਗ ਸਾਰੀਆਂ ਮਹਤਵ-ਪੂਰਨ ਬਾਣੀਆਂ ਦੇ ਅੰਸ਼ ਆਪਣੀ ਰਚਨਾ ਵਿਚ ਪ੍ਰਸਤੁਤ ਕੀਤੇ ਹਨ ਅਤੇ ਇਨ੍ਹਾਂ ਨਾਲ 'ਮਹਲਾ 10' ਵੀ ਲਗਾਇਆ ਹੈ। ਗੁਰੂ ਗ੍ਰੰਥ ਸਾਹਿਬ ਦੇ ਪ੍ਰਸਤੁਤ ਸ਼ਬਦਾਂ ਨਾਲ ਉਸ ਨੇ ਵਖ-ਵਖ ਭਗਤਾਂ ਅਤੇ ਗੁਰੂ ਪਾਤਸ਼ਾਹਾਂ ਦੀ ਸੂਚਨਾ ਧਿਆਨ ਸਹਿਤ ਅੰਕਿਤ ਕੀਤੀ ਹੈ। ਉਦਾਹਰਣ ਵਾਸਤੇ-

ਕਰਮ ਨ ਛੁਟਦੇ ਕਿਸੇ ਤ੍ਰਿਲੋਚਨ ਭੀ ਗ੍ਰੰਥ ਸਾਹਿਬ ਵਿਚ ਹੈ ਕਹਿਆ..........
ਨਾਰਾਇਣ ਨਿੰਦਸਿ ਕਾਇ ਭੂਲੀ ਗਵਾਰੀ।.... ਇਸ ਤਰ੍ਹਾਂ 'ਛਿਬਰ' ਦੇ ਕਥਨ ਬਹੁਤ ਸਪਸ਼ਟ ਹਨ ਅਤੇ ਲੇਖਕ ਨੇ ਜਾਣ-ਬੁਝ ਕੇ ਉਨ੍ਹਾਂ ਦੇ ਗ਼ਲਤ ਅਰਥ ਕਰ ਕੇ ਆਪਣੇ ਮੱਤ ਨੂੰ ਪ੍ਰਮਾਣਿਤ ਕਰਨ ਦਾ ਅਯੋਗ ਯਤਨ ਕੀਤਾ ਹੈ। ਡਾ. ਜੱਗੀ ਦਾ ਕਹਿਣਾ ਕਿ 'ਛਿਬਰ' ਦੀ ਇਸ ਪੰਕਤੀ 'ਅਤੇ ਆਪ ਰਸਨਾ ਥੀ ਉਚਾਰ ਬਨਾਯਾ' ਦਾ ਕੇਵਲ ਇਤਨਾ ਅਰਥ ਹੈ- ਅਤੇ (ਦਸਮ ਗੁਰੂ ਨੇ) ਆਪਣੇ ਮੁਖ ਤੋਂ ਉਚਾਰਣ ਕਰ ਕੇ ਬਣਵਾਇਆ। ਮੇਰਾ ਮੱਤ ਹੈ ਕਿ ਇਸ ਵਾਕਾਂਸ਼ ਦਾ ਇਹ ਅਰਥ ਬਿਲਕੁਲ ਅਸੰਗਤ ਹੈ ਕਿ ਗੁਰੂ ਜੀ ਨੇ ਆਪਣੇ ਮੂੰਹ ਤੋਂ ਉਚਾਰ ਕੇ ਦਰਬਾਰੀ ਕਵੀਆਂ ਨੂੰ ਇਸ ਗ੍ਰੰਥ ਦਾ ਕੁਝ ਭਾਗ ਲਿਖਵਾਇਆ ਸੀ। ਮੇਰੀ ਮਾਨਤਾ ਹੈ ਕਿ ਨਿਸ਼ਚਿਤ ਤੌਰ ਤੇ ਗੁਰੂ ਜੀ ਨੇ ਜੋ ਵੀ ਉਚਾਰਣ ਕੀਤਾ, ਉਹ ਉਨ੍ਹਾਂ ਦੇ ਆਪਣੇ ਬਚਨ ਹੀ ਹੋਣਗੇ। 'ਛਿਬਰ' ਦੇ ਕਹਿਣ ਦਾ ਕਦੇ ਵੀ ਇਹ ਭਾਵ ਨਹੀਂ ਲਿਆ ਜਾ ਸਕਦਾ ਕਿ ਗੁਰੂ

ਜੀ ਕਵੀਆਂ ਦੀਆਂ ਰਚਨਾਵਾਂ ਮੁਖ ਤੋਂ ਉਚਾਰਣ ਕਰ ਕੇ ਲਿਖਵਾਂਦੇ ਹੋਣਗੇ। ਕਵੀ ਕੋਈ ਅਨਪੜ੍ਹ ਤਾਂ ਨਹੀਂ ਸਨ ਕਿ ਉਹ ਆਪਣੀ ਰਚਨਾ ਆਪ ਨਹੀਂ ਸਨ ਲਿਖ ਸਕਦੇ, ਇਸ ਕਰ ਕੇ ਉਨ੍ਹਾਂ ਦੀਆਂ ਰਚਨਾਵਾਂ ਗੁਰੂ ਜੀ ਨੇ ਆਪਣੇ ਮੁਖ-ਅਰਵਿੰਦ ਤੋਂ ਬੋਲ ਕੇ ਲਿਖਾਰੀਆਂ ਨੂੰ ਲਿਖਵਾਈਆਂ ਸਨ। ਪ੍ਰਬੁਧ ਲੇਖਕ ਦੇ ਇਸ ਕਥਨ ਤੋਂ ਇਹ ਭਰਮ ਪੈਣਾ ਸੁਭਾਵਿਕ ਹੈ ਕਿ ਸਤਿਗੁਰੂ ਦੇ ਦਰਬਾਰੀ ਕਵੀ ਗੁਰੂ ਜੀ ਦੀ ਸੇਵਾ ਵਿਚ ਨਹੀਂ ਸੀ ਲਗੇ ਹੋਏ, ਬਲਕਿ ਗੁਰੂ ਜੀ ਲੇਖਕ ਦੁਆਰਾ ਸ਼ਾਕਤ-ਪੰਥੀ ਠਹਿਰਾਏ ਮਹਾਕਵੀਆਂ ਦੀ ਸੇਵਾ ਵਿਚ ਡਟੇ ਹੋਏ ਸਨ।

3. ਡਾ. ਜੱਗੀ ਕਹਿੰਦੇ ਹਨ ਕਿ 'ਛਿਬਰ' ਦੀ ਸੂਚਨਾ ਅਨੁਸਾਰ ਗੁਰੂ ਜੀ ਨੇ ਦਸਮ ਗ੍ਰੰਥ ਦੀ ਬਾਣੀ ਨੂੰ ਆਪਣੀ ਖੇਡ ਦਸਿਆ ਹੈ, ਇਸ ਲਈ ਇਹ 'ਧੁਰ ਕੀ ਬਾਣੀ' ਨਹੀਂ ਹੋ ਸਕਦੀ। ਇਸ ਨੂੰ 'ਸ੍ਰੀ ਮੁਖਵਾਕ' ਨਹੀਂ ਕਿਹਾ ਜਾ ਸਕਦਾ। ਮੇਰਾ ਨਿਵੇਦਨ ਇਹ ਹੈ ਕਿ ਵਿਦਵਾਨ ਲੇਖਕ ਦੁਆਰਾ 'ਧੁਰ ਕੀ ਬਾਣੀ' ਅਤੇ 'ਸ੍ਰੀ ਮੁਖਵਾਕ' ਨੂੰ ਇਕੋ ਕਹਿਣਾ ਹੀ ਭ੍ਰਾਂਤੀ-ਪੂਰਨ ਹੈ। ਗੁਰੂ ਨਾਨਕ ਦੇਵ ਜੀ ਦਾ ਮਰਦਾਨੇ ਨੂੰ ਇਹ ਕਹਿਣਾ 'ਮਰਦਾਨਿਆਂ ਰਬਾਬ ਵਜਾ ਬਾਣੀ ਆਈ ਹੈ' ਸ੍ਰੀ ਮੁਖਵਾਕ ਤਾਂ ਹੈ, ਕਿਉਂਕਿ ਸ੍ਰੀ ਗੁਰੂ ਜੀ ਦੇ ਮੁਖ ਵਿਚੋਂ ਪ੍ਰਗਟ ਹੋਇਆ ਹੈ, ਪਰ ਧੁਰ ਕੀ ਬਾਣੀ ਨਹੀਂ। ਤਾਂਹੀਓਂ ਅਜਿਹੀ ਕੋਈ ਟੂਕ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਆਈ। 'ਧੁਰ ਕੀ ਬਾਣੀ' ਤਾਂ ਹਰ ਹਾਲ 'ਸ੍ਰੀ ਮੁਖਵਾਕ' ਹੈ, ਪਰ 'ਸ੍ਰੀ ਮੁਖਵਾਕ' ਜ਼ਰੂਰੀ ਨਹੀਂ ਕਿ 'ਧੁਰ ਕੀ ਬਾਣੀ' ਹੋਵੇ। ਦਸਾਂ ਪਾਤਸ਼ਾਹੀਆਂ ਨੇ ਆਪਣੇ ਜੀਵਨ ਵਿਚ ਅਣਗਿਣਤ ਬਚਨ ਕੀਤੇ, ਜੋ 'ਧੁਰ ਕੀ ਬਾਣੀ' ਦੇ ਤੌਰ ਤੇ ਨਹੀਂ ਸੰਭਾਲੇ ਗਏ, ਪਰ ਉਨ੍ਹਾਂ ਦੇ ਅਜਿਹੇ ਸਾਰੇ ਬਚਨਾਂ ਨੂੰ 'ਸ੍ਰੀ ਮੁਖਵਾਕ' ਤੋਂ ਉਚਾਰਨ ਕੀਤੇ ਗਏ ਕਹਿਣ ਵਿਚ ਕੋਈ ਸਮਸਿਆ ਨਹੀਂ ਹੋ ਸਕਦੀ, ਜਦੋਂ ਤਕ ਉਹ ਗੁਰੂ ਦੀ ਸਿਖਿਆ ਦੇ ਪ੍ਰਤੀਕੂਲ ਨਾ ਹੋਣ। ਨਿਸ਼ਚੈ ਹੀ ਅਜਿਹੀਆਂ ਯੁਕਤੀਹੀਣ ਦਲੀਲਾਂ ਕੇਵਲ ਪੂਰਵ-ਨਿਸ਼ਚਿਤ ਧਾਰਨਾ ਤੋਂ ਉਪਜੀਆਂ ਹਨ। ਲੇਖਕ ਨੇ ਵਿਸ਼ਾ ਚੁਣਨ ਤੋਂ ਪਹਿਲਾਂ ਇਹ ਮਨ ਬਣਾਇਆ ਹੋਇਆ ਹੈ ਕਿ ਉਹ ਹਰ ਤਥ ਨੂੰ ਜਬਰੀ ਤੋੜ-ਮਰੋੜ ਕੇ ਦਸਮ ਗ੍ਰੰਥ ਵਿਰੁਧ ਵਰਤੇਗਾ, ਤਾਂ ਕਿ ਉਸ ਦੇ ਕਰਤ੍ਰਿਤਵ ਨੂੰ ਵਧ ਤੋਂ ਵਧ ਸੰਦਿਗਧ ਕਰਨ ਵਿਚ ਆਪਣਾ ਯੋਗਦਾਨ ਪਾਇਆ ਜਾ ਸਕਦਾ। ਦਸਮ ਗ੍ਰੰਥ ਦੀ ਬਾਣੀ ਨੂੰ ਗੁਰੂ-ਕ੍ਰਿਤ ਮੰਨਣ ਵਾਲੇ ਸਾਰੇ ਹੀ ਵਿਦਵਾਨ ਇਸ ਨੂੰ ਗੁਰੂ

ਗ੍ਰੰਥ ਸਾਹਿਬ ਦੀ ਬਾਣੀ ਤੁਲ ਨਾ ਮੰਨ ਕੇ ਬਹੁਤੀਆਂ ਕ੍ਰਿਤੀਆਂ ਨੂੰ ਸਾਹਿਤਿਕ ਮੰਨਦੇ ਹਨ, ਜਿਨ੍ਹਾਂ ਦਾ ਪ੍ਰਯੋਜਨ ਅਧਿਆਤਮਕ ਉਸਾਰੀ ਨਾ ਹੋ ਕੇ ਕੇਵਲ ਜਥੇਬੰਦਕ ਹੈ। ਪਰ ਜਥੇਬੰਦਕ ਪ੍ਰਯੋਜਨਾਂ ਨੂੰ ਗਿਰਾਉਣਾ ਵੀ ਪੰਥਕ ਜਥੇਬੰਦੀ ਦਾ ਨੁਕਸਾਨ ਕਰਨ ਤੁਲ ਹੀ ਹੈ। ਕਿਸੇ ਜਥੇਬੰਦੀ ਦੇ ਪੰਥਕ ਸਰੋਕਾਰਾਂ ਦੀ ਅਹਿਮੀਅਤ ਅਧਿਆਤਮਕ ਪ੍ਰਯੋਜਨਾਂ ਤੋਂ ਘਟ ਵੀ ਨਹੀਂ ਕਹੀ ਜਾ ਸਕਦੀ।

4. ਡਾ. ਜੱਗੀ ਕਹਿੰਦੇ ਹਨ ਕਿ ਇਹ ਸਰਵ-ਮਾਨਯ ਇਤਿਹਾਸਿਕ ਤਥ ਹੈ ਕਿ ਦਸਮ ਗ੍ਰੰਥ ਦੀਆਂ ਬਾਣੀਆਂ ਦਾ ਸੰਕਲਨ ਭਾਈ ਮਨੀ ਸਿੰਘ ਜੀ ਨੇ ਕੀਤਾ ਸੀ, ਹਾਲਾਕਿ ਅਗੇ ਚਲ ਕੇ ਇਹ ਵਿਦਵਾਨ ਭਾਈ ਮਨੀ ਸਿੰਘ ਵਾਲੀ ਬੀੜ ਨੂੰ ਜਾਅਲੀ ਸਿਧ ਕਰ ਕੇ ਆਪਣੇ ਵਾਸਤਵਿਕ ਮਨਸੂਬੇ ਵਲ ਹੀ ਪਰਤ ਆਉਂਦਾ ਹੈ। ਸਾਡੇ ਮਨ ਵਿਚ ਇਸ ਸੰਬੰਧੀ ਕੋਈ ਸੰਦੇਹ ਨਹੀਂ ਕਿ ਸਰਸਾ ਨਦੀ ਵਿਚ ਸਾਹਿਤ-ਸਾਮਗਰੀ ਨਸ਼ਟ ਹੋ ਜਾਣ ਮਗਰੋਂ ਭਾਈ ਮਨੀ ਸਿੰਘ ਨੇ ਸ਼੍ਰੀ ਦਸਮ ਗ੍ਰੰਥ ਦੀਆਂ ਬਾਣੀਆਂ ਦਾ ਪਹਿਲਾ ਸੰਕਲਨ ਕੀਤਾ ਸੀ। ਭਾਈ ਕੇਸਰ ਸਿੰਘ ਦੇ ਮਨ ਵਿਚ ਵੀ ਕੋਈ ਭਰਮ ਨਹੀਂ ਸੀ। ਇਹ ਜਾਣਕਾਰੀ ਸਾਡੇ ਤਕ ਪਹੁੰਚਾਣ ਵਾਲਿਆਂ ਵਿਚੋਂ ਸ਼ਾਇਦ ਸਭ ਤੋਂ ਵਡਾ ਯੋਗਦਾਨ 'ਛਿਬਰ' ਦਾ ਹੀ ਹੋਵੇਗਾ। 'ਬੰਸਾਵਲੀਨਾਮੇ' ਨੇ ਸਾਡੀ ਜਾਣਕਾਰੀ ਵਿਚ ਇਹ ਵੀ ਵਾਧਾ ਕੀਤਾ ਹੈ ਕਿ ਇਹ ਪ੍ਰਯਤਨ ਪਹਿਲਾਂ ਗੁਰੂ ਗੋਬਿੰਦ ਸਿੰਘ ਜੀ ਨੇ ਆਨੰਦਪੁਰ ਸਾਹਿਬ ਵਿਖੇ ਰਹਿੰਦਿਆਂ ਕੀਤਾ ਸੀ। ਉਂਞ ਜੇ ਇਹ ਵੀ ਮੰਨ ਲਿਆ ਜਾਵੇ ਕਿ ਸ਼੍ਰੀ ਦਸਮ ਗ੍ਰੰਥ ਦੀ ਬਾਣੀ ਦਾ ਸੰਕਲਨ ਭਾਈ ਮਨੀ ਸਿੰਘ ਨੇ ਕੀਤਾ ਹੈ, ਤਾਂ ਇਸ ਗ੍ਰੰਥ ਦੀਆਂ ਬਾਣੀਆਂ ਉਤੇ ਸੰਦੇਹ ਕਰਨਾ ਫ਼ਜ਼ੂਲ ਹੈ, ਕਿਉਂਕਿ ਭਾਈ ਮਨੀ ਸਿੰਘ ਗੁਰੂ ਗੋਬਿੰਦ ਸਿੰਘ ਜੀ ਦੇ ਉਹ ਵਿਵੇਕਸ਼ੀਲ ਸੰਗੀ ਸਿਖ ਸਨ, ਜਿਨ੍ਹਾਂ ਦੀ ਗੁਰਮਤਿ ਸੰਬੰਧੀ ਜਾਣਕਾਰੀ ਨੂੰ ਪ੍ਰਮਾਣਿਕ ਮੰਨ ਕੇ ਗੁਰੂ ਗੋਬਿੰਦ ਸਿੰਘ ਜੀ ਨੇ ਉਨ੍ਹਾਂ ਨੂੰ ਸਿਖ ਧਰਮ ਦੇ ਕੇਂਦਰ ਦਰਬਾਰ ਸਾਹਿਬ ਅਮ੍ਰਿਤਸਰ ਦੇ ਪ੍ਰਬੰਧ ਵਾਸਤੇ ਸੁਯੋਗ ਜਾਣ ਕੇ ਭੇਜਿਆ ਸੀ। ਗੁਰੂ ਜੀ ਦੇ ਸੰਗ ਵਿਚ ਹੀ ਸਿਖਿਅਤ ਹੋਣ ਕਰ ਕੇ 'ਸ੍ਰੀ ਮੁਖਵਾਕ' ਬਾਣੀ ਅਤੇ ਕਵੀਆਂ ਦੀਆਂ ਕ੍ਰਿਤੀਆਂ ਦੀ ਪਛਾਣ ਉਸ ਤੋਂ ਵਧ ਹੋਰ ਕਿਸ ਸਿਖ ਨੂੰ ਹੋ ਸਕਦੀ ਸੀ ? ਜੋ ਤਥ ਭਾਈ ਮਨੀ ਸਿੰਘ ਤੋਂ ਅਗਿਆਤ ਸਨ ਅਤੇ ਜਿਨ੍ਹਾਂ ਦਾ ਕਿਸੇ ਪੁਰਾਣੇ ਸਾਹਿਤਕਾਰ ਨੇ ਉਲੇਖ ਨਹੀਂ ਕੀਤਾ, ਉਹ ਵੀਹਵੀਂ ਸਦੀ ਦੇ

ਵਿਦਵਾਨਾਂ ਸਾਹਮਣੇ ਕਿਵੇਂ ਅਤੇ ਕਿਥੋਂ ਪ੍ਰਗਟ ਹੋ ਗਏ ਹਨ ? ਕਿਹੜਾ ਦੈਵੀ-ਦੂਤ ਉਨ੍ਹਾਂ ਕੋਲ ਇਹ ਆਕਾਸ਼ਵਾਣੀ ਲੈ ਕੇ ਆਇਆ ਹੈ ਕਿ ਇਹ ਬਾਣੀਆਂ ਗੁਰੂ-ਕ੍ਰਿਤ ਨਹੀਂ ਹਨ ? ਕਿਸੇ ਸਬੂਤ ਦੇ ਅਭਾਵ ਵਿਚ ਆਪਣੀਆਂ ਕਪੋਲ-ਕਲਪਨਾਵਾਂ ਨੂੰ ਪਰਮ-ਸੱਤ ਦਾ ਚੋਲਾ ਪਹਿਨਾਉਣਾ, ਕਿਸੇ ਤਰ੍ਹਾਂ ਵੀ ਯੁਕਤੀ-ਸੰਗਤ ਨਹੀਂ ਕਿਹਾ ਜਾ ਸਕਦਾ ?

ਹਾਂ ਇਸ ਪੜਾਅ ਉਤੇ ਪੁਜ ਕੇ ਸਾਡੇ ਕੁਝ ਵਿਦਵਾਨ ਹੁਣ ਇਕ ਹੋਰ ਨਿਰਾਧਾਰ ਥਿਊਰੀ ਦੀ ਸਿਰਜਣਾ ਕਰਨਗੇ ਕਿ ਭਾਈ ਮਨੀ ਸਿੰਘ ਵਾਲੀ ਬੀੜ ਕਿਤੇ ਉਪਲਬਧ ਹੀ ਨਹੀਂ ਹੁੰਦੀ ਅਤੇ ਚਰਿਤਰੋਪਾਖਿਆਨ ਉਸ ਵਿਚ ਸ਼ਾਮਿਲ ਨਹੀਂ ਸੀ। ਭਾਈ ਮਨੀ ਸਿੰਘ ਦਾ ਪਤਰ ਜਾਅਲੀ ਹੈ ਅਤੇ ਖ਼ਾਸ ਦਸਖ਼ਤੀ ਪਤਰੇ ਵੀ ਇਕ ਜਾਅਲਸਾਜ਼ੀ ਹੈ। ਉਹ ਕਹਿੰਦੇ ਹਨ ਕਿ ਉਸ ਬੀੜ ਵਿਚ ਤਾਂ ਸਿਰਫ਼ ਅਵਤਾਰ ਲੀਲਾ ਹੀ ਸੀ, ਪਰ ਇਹ ਵੀ ਤਾਂ ਜਵਾਬ ਦੇਣਾ ਬਣਦਾ ਹੈ ਕਿ ਜੇ ਭਾਈ ਮਨੀ ਸਿੰਘ ਦੀ ਬੀੜ ਉਪਲਬਧ ਹੀ ਨਹੀਂ ਹੈ, ਤਾਂ ਪਰਮ ਬੁਧੀਮਾਨ ਆਲੋਚਕ ਵਰਗ ਨੂੰ ਇਹ ਸੂਚਨਾ ਕਿਥੋਂ ਮਿਲ ਗਈ ਕਿ ਭਾਈ ਮਨੀ ਸਿੰਘ ਵਾਲੇ ਗ੍ਰੰਥ ਵਿਚ ਕੇਵਲ ਅਵਤਾਰ ਲੀਲਾ ਸੀ ? ਜੇ ਇਹ ਸੂਚਨਾ ਉਨ੍ਹਾਂ ਨੂੰ ਕੇਸਰ ਸਿੰਘ 'ਛਿਬਰ' ਦੇ ਗ੍ਰੰਥ ਤੋਂ ਮਿਲੀ ਹੈ, ਤਾਂ ਜਿਸ ਲਿਖਾਰੀ ਦੀ ਹਰ ਗੱਲ ਨੂੰ ਉਹ ਆਪ ਅਪ੍ਰਮਾਣਿਕ ਦੱਸ ਰਹੇ ਹਨ, ਉਸ ਦੀ ਇਸ ਸੂਚਨਾ ਨੂੰ ਉਨ੍ਹਾਂ ਨੇ ਕਿਵੇਂ ਸਹੀ ਮੰਨ ਲਿਆ ਗਿਆ ਹੈ ? ਜੇ ਇਹ ਮੰਨ ਲਈਏ ਕਿ ਭਾਈ ਮਨੀ ਸਿੰਘ ਵਾਲੀ ਬੀੜ ਵਿਚ ਅਵਤਾਰ ਲੀਲਾ ਸੀ, ਤਾਂ ਸਾਰਾ ਬਚਿਤਰ ਨਾਟਕ (ਅਵਤਾਰ ਕਥਾਵਾਂ ਸਮੇਤ), ਚੰਡੀ ਚਰਿਤ੍ਰ ਆਦਿ ਤਾਂ ਗੁਰੂ ਜੀ ਦੀ ਰਚਨਾ ਸਿਧ ਹੋ ਹੀ ਜਾਂਦੇ ਹਨ। ਫਿਰ ਆਲੋਚਕ ਵਰਗ ਇਨ੍ਹਾਂ ਰਚਨਾਵਾਂ ਤੋਂ ਕਿਉਂ ਬੇਮੁਖ ਹੋ ਗਿਆ ਹੈ ? ਸੋ ਉਪਰੋਕਤ ਚਰਚਾ ਦਾ ਸਾਰ ਇਹ ਹੈ ਕਿ ਭਾਈ ਕੇਸਰ ਸਿੰਘ 'ਛਿਬਰ' ਰਚਿਤ 'ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ' ਦਸਮ ਗ੍ਰੰਥ ਦੀ ਸੰਪਾਦਨਾ ਸੰਬੰਧੀ ਮਹਤਵ-ਪੂਰਨ ਪ੍ਰਮਾਣਿਕ ਤਥ ਪ੍ਰਸਤੁਤ ਕਰਦਾ ਹੈ, ਜਿਨ੍ਹਾਂ ਨੂੰ ਜਾਅਲੀ ਸਿਧ ਕਰਨ ਦੀ ਹਰ ਚੇਸ਼ਟਾ ਸਰਵਥਾ ਨਿੰਦਣਯੋਗ ਹੈ।

**ਭਾਈ ਮਨੀ ਸਿੰਘ ਦਾ ਮਾਤਾ ਸੁੰਦਰੀ ਜੀ ਨੂੰ ਲਿਖਿਆ ਇਤਿਹਾਸਿਕ ਪੱਤਰ:**

ਭਾਈ ਮਨੀ ਸਿੰਘ ਦੁਆਰਾ 'ਦਸਮ ਗ੍ਰੰਥ' ਦੀਆਂ ਬਾਣੀਆਂ ਦੀ ਭਾਲ ਸੰਬੰਧੀ

ਜਾਣਕਾਰੀ ਦੇਣ ਵਾਲਾ ਉਨ੍ਹਾਂ ਦਾ ਮਾਤਾ ਸੁੰਦਰੀ ਜੀ ਨੂੰ ਲਿਖਿਆ ਇਕ ਮਹਤਵ-ਪੂਰਨ ਪੱਤਰ ਹੈ। ਜਿਸ ਦੀ ਨਕਲ ਸਾਹਮਣੇ ਵਾਲੇ ਪੰਨੇ ਉਤੇ ਦਿੱਤੀ ਜਾ ਰਹੀ ਹੈ।

ਇਸ ਪੱਤਰ ਦਾ ਮੰਥਨ ਕਰਨ ਨਾਲ ਇਸ ਵਿਚੋਂ ਹੇਠ ਲਿਖੀਆਂ ਮਹਤਵ-ਪੂਰਨ ਸੂਚਨਾਵਾਂ ਪ੍ਰਾਪਤ ਹੁੰਦੀਆਂ ਹਨ-

- ਮਾਤਾ ਸੁੰਦਰੀ ਜੀ ਨੂੰ ਇਹ ਪੱਤਰ ਸੁਵਿਖਿਆਤ ਸਿਖ ਭਾਈ ਮਨੀ ਸਿੰਘ ਨੇ ਲਿਖਿਆ ਸੀ। ਇਤਿਹਾਸ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਆਨੰਦਪੁਰ ਛਡੇ ਜਾਣ ਤੇ ਇਸੇ ਮਨੀ ਸਿੰਘ ਨੇ ਗੁਰੂ ਪਤਨੀਆਂ ਨੂੰ ਸੁਰਖਿਅਤ ਦਿਲੀ ਪਹੁੰਚਾਇਆ ਸੀ। ਇਸ ਪੱਤਰ ਨੂੰ ਦਿਲੀ ਲਿਜਾਣ ਵਾਲਾ ਝੰਡਾ ਸਿੰਘ ਨਾਮ ਦਾ ਵਿਅਕਤੀ ਸੀ।
- ਪਤਰ ਤੋਂ ਸਪਸ਼ਟ ਹੈ ਕਿ ਮਾਤਾ ਸੁੰਦਰੀ ਜੀ ਨੇ ਭਾਈ ਮਨੀ ਸਿੰਘ ਨੂੰ ਹਰਿਮੰਦਿਰ ਸਾਹਿਬ ਦੀ ਸਮੁਚੀ ਸੇਵਾ ਦਾ ਕਾਰਜ-ਭਾਰ ਸੰਭਾਲਿਆ ਸੀ।
- ਬਾਬਾ ਬੰਦਾ ਸਿੰਘ ਦੀ ਹਾਰ ਪਿਛੋਂ ਸਿਖਾਂ ਉਤੇ ਹਕੂਮਤ ਦਾ ਜਬਰ ਵਧ ਗਿਆ ਸੀ ਅਤੇ ਆਮ ਸਿਖ ਨੂੰ ਪਿੰਡਾਂ ਅਤੇ ਸ਼ਹਿਰਾਂ ਵਿਚੋਂ ਆਪਣੇ ਘਰ ਛਡ ਕੇ ਜੰਗਲਾਂ ਅਤੇ ਪਹਾੜੀਆਂ ਵਿਚ ਲੁਕ ਕੇ ਜੀਵਨ ਬਿਤਾਉਣਾ ਪੈ ਰਿਹਾ ਸੀ। ਇਥੋਂ ਤਕ ਕਿ ਧਰਮ ਸਥਾਨਾਂ ਦੇ ਬਹੁਤੇ ਸੇਵਕ ਵੀ ਹੁਕੂਮਤ ਦੇ ਜਬਰ ਤੋਂ ਆਪਣੀ ਜਾਨ ਬਚਾਉਣ ਵਾਸਤੇ ਲੁਕ-ਛਿਪ ਗਏ ਸਨ।
- ਹਿੰਦਾਲੀਏ ਆਦਿ ਸਿਖ ਵਿਰੋਧੀ ਅਨਸਰ ਸਿਖਾਂ ਉਤੇ ਜ਼ੁਲਮ ਕਰਨ ਵਿਚ ਹੁਕੂਮਤ ਦਾ ਸਕ੍ਰਿਯ ਸਾਥ ਦੇ ਰਿਹਾ ਸੀ।
- ਚਿਠੀ ਲਿਖਣ ਤੋਂ ਪਹਿਲਾਂ ਬਾਬਾ ਬਿਨੋਦ ਸਿੰਘ ਦੇ ਪਾਲਿਤ ਪੁਤਰ ਦਾ ਦੇਹਾਂਤ ਹੋ ਚੁਕਾ ਸੀ।
- ਭਾਈ ਮਨੀ ਸਿੰਘ ਨੇ ਯਤਨ ਕਰ ਕੇ ਉਸ ਸਮੇਂ ਤਕ ਚਰਿਤ੍ਰੋਪਾਖਿਆਨ ਦੀ ਜੋ ਪੋਥੀ ਲਭੀ ਸੀ, ਉਸ ਵਿਚ ਕੇਵਲ 303 ਚਰਿਤਰ ਕਥਾਵਾਂ ਸਨ। ਭਾਈ ਜੀ ਨੇ ਇਹ ਪੋਥੀ ਝੰਡਾ ਸਿੰਘ ਨਾਮ ਦੇ ਪੱਤਰ-ਵਾਹਕ ਸਿਖ ਰਾਹੀਂ ਮਾਤਾ ਸੁੰਦਰੀ ਜੀ ਪਾਸ ਦਿਲੀ ਭੇਜੀ ਸੀ। 'ਕ੍ਰਿਸ਼ਨਾਵਤਾਰ' ਦਾ ਪੂਰਬਲਾ ਅਧਾ ਭਾਗ ਭਾਈ ਮਨੀ ਸਿੰਘ ਨੇ ਲਭ ਲਿਆ ਸੀ ਅਤੇ ਮਗਰਲੇ ਅਧੇ ਭਾਗ ਦੀ ਭਾਲ ਜਾਰੀ ਸੀ। ਸ਼ਸਤ੍ਰਨਾਮ ਮਾਲਾ ਬਾਣੀ ਪੱਤਰ ਲਿਖਣ ਤਕ ਭਾਈ ਜੀ ਨੂੰ ਕਿਤੋਂ ਪ੍ਰਾਪਤ ਨਹੀਂ ਸੀ ਹੋਈ।

- ਮਾਤਾ ਸੁੰਦਰੀ ਜੀ ਦੀ ਆਪਣੀ ਦੇਖ-ਰੇਖ ਵਿਚ ਦਸਮ ਪਾਤਸ਼ਾਹ ਦੀ ਬਾਣੀ ਇਕ ਗ੍ਰੰਥ ਵਿਚ ਇਕਤਰ ਕਰਨ ਦੇ ਯਤਨ ਚਲ ਰਹੇ ਸਨ ਅਤੇ ਉਨ੍ਹਾਂ ਦੇ ਨਿਵਾਸ ਸਥਾਨ ਤੇ ਰਹਿ ਕੇ ਭਾਈ ਸੀਹਾਂ ਸਿੰਘ ਇਸ ਜ਼ਿਮੇਵਾਰੀ ਨੂੰ ਸਿਦਕ ਦਿਲੀ ਨਾਲ ਨਿਭਾ ਰਿਹਾ ਸੀ।
- ਇਹ ਪੱਤਰ ਲਿਖਣ ਸਮੇਂ ਇਕ ਅਫਵਾਹ ਫੈਲੀ ਹੋਈ ਸੀ ਕਿ ਬਾਬਾ ਬੰਦਾ ਸਿੰਘ ਬਹਾਦਰ ਹੁਕੂਮਤ ਦੀ ਗ੍ਰਿਫ਼ਤ ਵਿਚੋਂ ਭੱਜ ਨਿਕਲਿਆ ਹੈ। ਇਸ ਦਾ ਭਾਵ ਹੈ ਕਿ ਇਹ ਪੱਤਰ 1716 ਈ. ਦੇ ਆਸ-ਪਾਸ ਲਿਖਿਆ ਗਿਆ ਸੀ। ਇਤਿਹਾਸ ਤੋਂ ਇਹ ਗੱਲ ਪ੍ਰਮਾਣਿਤ ਹੈ ਕਿ ਇਨ੍ਹਾਂ ਘਟਨਾਵਾਂ ਸਮੇਂ ਭਾਈ ਮਨੀ ਸਿੰਘ ਅਮ੍ਰਿਤਸਰ ਵਿਚ ਹੀ ਸਨ ਅਤੇ ਉਨ੍ਹਾਂ ਦੇ ਦਰਬਾਰ ਸਾਹਿਬ ਵਿਚ ਹੁੰਦਿਆਂ ਬੰਦਈਆਂ ਅਤੇ ਤੱਤ ਖ਼ਾਲਸੇ ਵਿਚ ਕਈ ਟਕਰਾਅ ਵੀ ਹੋਏ ਅਤੇ ਭਾਈ ਜੀ ਦੀ ਅਗਵਾਈ ਵਿਚ ਸੁਹਿਰਦ ਸਿਖਾਂ ਦੁਆਰਾ ਸੁਲਾਹ-ਸਫ਼ਾਈ ਦੇ ਰਸਤੇ ਵੀ ਖੋਜੇ ਜਾਂਦੇ ਰਹੇ।
- ਮਾਤਾ ਜੀ ਦਾ ਪਾਲਿਤ ਪੁਤਰ ਅਜੀਤ ਸਿੰਘ ਜਿਸ ਦੀ ਮ੍ਰਿਤੂ 18 ਜਨਵਰੀ, 1725 ਨੂੰ ਹੋਈ ਸੀ, ਉਸ ਸਮੇਂ ਤਕ ਜੀਵਿਤ ਸੀ, ਕਿਉਂਕਿ ਪੱਤਰ ਅਨੁਸਾਰ ਗੁਰੂ ਪਰਿਵਾਰ ਨਾਲ ਸੰਬੰਧਿਤ ਖਡੂਰ ਵਾਸੀਆਂ ਨੇ ਉਸ ਦੀ ਪਤਨੀ ਵਾਸਤੇ ਸੌਗਾਤ ਵਜੋਂ ਕੁਝ ਗਹਿਣੇ ਭੇਜੇ ਸਨ। ਸੋ ਪੱਤਰ ਵਿਚ ਇਤਿਹਾਸਿਕ ਘਟਨਾਵਾਂ ਦਾ ਕ੍ਰਮ ਪ੍ਰਮਾਣਿਕ ਹੈ। ਇਸ ਸੂਚਨਾ ਦੇ ਆਧਾਰ ਤੇ ਇਹ ਵੀ ਸਹੀ ਸਾਬਤ ਹੁੰਦਾ ਹੈ ਕਿ 'ਛਿਬਰ' ਨੇ ਦਸਮ ਗ੍ਰੰਥ ਦੀ ਸੰਪਾਦਨਾ ਦਾ ਜੋ ਸਮਾਂ 1725 ਈ. ਦਿਤਾ ਹੈ, ਉਹ ਦੁਰੁਸਤ ਹੈ।
- ਪੱਤਰ ਲਿਖਣ ਸਮੇਂ ਹੁਕੂਮਤ ਦੀਆਂ ਸਖ਼ਤੀਆਂ ਕਾਰਨ ਸ੍ਰੀ ਦਰਬਾਰ ਸਾਹਿਬ ਦੀ ਆਮਦਨੀ ਬਹੁਤ ਘਟ ਚੁਕੀ ਸੀ। ਸਰਵ-ਵਿਦਿਤ ਹੈ ਕਿ ਇਹੋ ਤਥ ਅਗੇ ਚਲ ਕੇ ਭਾਈ ਮਨੀ ਸਿੰਘ ਜੀ ਦੀ ਸ਼ਹਾਦਤ ਦਾ ਕਾਰਨ ਬਣ ਜਾਂਦਾ ਹੈ।

ਜਿਥੇ 'ਦਸਮ ਗ੍ਰੰਥ' ਨੂੰ ਗੁਰੂ-ਕ੍ਰਿਤ ਮੰਨਣ ਵਾਲਿਆਂ ਵਾਸਤੇ ਇਹ ਪੱਤਰ ਇਸ ਗ੍ਰੰਥ ਦੀ ਪ੍ਰਮਾਣਿਕਤਾ ਸਿਧ ਕਰਨ ਵਾਸਤੇ ਇਕ ਇਤਿਹਾਸਿਕ ਦਸਤਾਵੇਜ਼ ਹੈ, ਉਥੇ ਵਿਰੋਧੀ ਪਖ ਕੁਝ ਤਕਨੀਕੀ ਕਾਰਨਾਂ ਕਰ ਕੇ ਇਸ ਚਿਠੀ ਨੂੰ ਜਾਅਲੀ ਸਿਧ ਕਰਨ ਦੀ ਭਰਪੂਰ ਚੇਸ਼ਟਾ ਕਰਦਾ ਹੈ। ਵਿਰੋਧੀ ਪਖ ਦੀ ਪ੍ਰਤੀਨਿਧਤਾ

ਕਰਦਿਆਂ ਡਾ. ਰਤਨ ਸਿੰਘ ਜੱਗੀ ਨੇ ਪੱਤਰ ਨੂੰ ਸਰਵਥਾ ਜਾਅਲੀ ਕਰਾਰ ਦਿੰਦਿਆਂ, ਇਸ ਵਿਚ ਹੇਠ ਲਿਖੀਆਂ ਤਰੁਟੀਆਂ ਵੇਖੀਆਂ ਹਨ-

1. ਇਹ ਪੱਤਰ ਨਿੱਬ ਨਾਲ ਲਿਖਿਆ ਗਿਆ ਹੈ ਅਤੇ ਭਾਈ ਮਨੀ ਸਿੰਘ ਦੁਆਰਾ ਨਿੱਬ ਦੀ ਵਰਤੋਂ ਕੀਤੇ ਜਾਣਾ ਪ੍ਰਮਾਣਿਤ ਕਰਨਾ ਔਖਾ ਹੈ।
2. ਇਹ ਚਿਠੀ ਵਿਜੋਗਾਤਮਕ ਢੰਗ ਨਾਲ ਲਿਖੀ ਗਈ ਹੈ, ਜਦੋਂ ਕਿ ਉਸ ਸਮੇਂ ਦੀ ਲਿਖਤ ਸੰਜੋਗਾਤਮਕ ਢੰਗ ਨਾਲ ਲਿਖੀ ਹੋਣੀ ਚਾਹੀਦੀ ਸੀ। ਗੁਰੂ ਗੋਬਿੰਦ ਸਿੰਘ, ਬੰਦਾ ਸਿੰਘ ਬਹਾਦਰ ਆਦਿ ਦੇ ਆਗਿਆ-ਪੱਤਰਾਂ ਅਤੇ ਤਤਕਾਲੀਨ ਹੋਰ ਹਥ-ਲਿਖਿਤ ਗ੍ਰੰਥਾਂ ਵਿਚ ਸੰਜੋਗਾਤਮਕ ਵਿਧੀ ਵਰਤੀ ਗਈ ਹੈ।
3. ਇਸ ਦੀਆਂ ਪੰਕਤੀਆਂ ਵਿਚ ਸੁਘੜਤਾ ਅਤੇ ਸੁੰਦਰਤਾ ਨਹੀਂ ਹੈ, ਜੋ ਮਨੀ ਸਿੰਘ ਵਰਗੇ ਸੁਸਿਖਿਅਤ ਵਿਦਵਾਨ ਦੀ ਲੇਖਣੀ ਵਿਚ ਹੋਣੀ ਚਾਹੀਦੀ ਸੀ। ਪੰਕਤੀਆਂ ਦੀ ਆਪਸੀ ਦੂਰੀ ਇਕਸਮਾਨ ਨਹੀਂ, ਨਾ ਹੀ ਹਾਸ਼ੀਏ ਦੀ ਨਿਯਮਿਤ ਵਿਵਸਥਾ ਹੈ। ਜੇ ਇਹ ਪੱਤਰ ਭਾਈ ਮਨੀ ਸਿੰਘ ਦਾ ਮੰਨ ਲਿਆ ਜਾਵੇ ਤਾਂ ਉਹ ਇਕ ਅਨਾੜੀ ਲੇਖਕ ਮੰਨਿਆ ਜਾਵੇਗਾ।
4. ਇਸ ਚਿਠੀ ਵਿਚ ਅਨੁਨਾਸਕ ਸ਼ਬਦਾਂ ਵਾਸਤੇ ਬਿੰਦੀ ਦੀ ਵਰਤੋਂ ਆਮ ਹੋਈ ਹੈ, ਜੋ ਭਾਈ ਮਨੀ ਸਿੰਘ ਦੇ ਸਮੇਂ ਵਿਚ ਬਿਲਕਲੁ ਅਪ੍ਰਚਲਿਤ ਸੀ।
5. ਪੱਤਰ ਵਿਚ ਪੂਰਨ ਵਿਸ਼ਰਾਮ ਚਿੰਨ੍ਹਾਂ ਦੀ ਵਰਤੋਂ ਵੀ ਬਹੁਤ ਹੋਈ ਹੈ। ਬਾਬਾ ਬੰਦਾ ਸਿੰਘ ਦੇ ਹੁਕਮਨਾਮਿਆਂ ਤੋਂ ਜਾਣਕਾਰੀ ਮਿਲਦੀ ਹੈ, ਕਿ ਉਸ ਸਮੇਂ ਇਸ ਪ੍ਰਵਿਰਤੀ ਦਾ ਅਭਾਵ ਸੀ।
6. ਪੱਤਰ ਵਿਚ ਵਰਤੇ ਗਏ ਅੱਖਰਾਂ ਅਤੇ ਮਾਤ੍ਰਾਵਾਂ ਦਾ ਸਰੂਪ ਨਵਾਂ ਹੈ।
7. ਇਸ ਵਿਚ 303 ਚਰਿਤ੍ਰਾਂ ਦਾ ਜ਼ਿਕਰ ਹੈ, ਜਦੋਂ ਕਿ ਕੁਲ ਚਰਿਤ੍ਰ 404 ਹਨ।
8. 'ਕ੍ਰਿਸ਼ਨਾਵਤਾਰ' ਬਾਣੀ ਦਾ ਪੂਰਵਾਰਧ ਅਤੇ ਉਤਰਾਰਧ ਵਿਚ ਕੋਈ ਵਿਭਾਜਨ ਨਹੀਂ ਹੋਇਆ, ਜਿਸ ਦਾ ਉਲੇਖ ਇਸ ਪੱਤਰ ਵਿਚ ਹੋਇਆ ਹੈ।
9. ਇਸ ਵਿਚ ਦੁਤ ਅੱਖਰਾਂ ਦੀ ਵਰਤੋਂ ਨਾ ਕਰ ਕੇ 'ਚਰਿਤਰ' ਅਤੇ 'ਕਰਿਸਨ' ਲਿਖਿਆ ਹੈ, ਜੋ ਭਾਈ ਮਨੀ ਸਿੰਘ ਵੇਲੇ ਸੰਭਵ ਨਹੀਂ ਸੀ।
10. ਇਹ ਪੱਤਰ ਵਾਸਤਵ ਵਿਚ ਰਾਜਨੀਤੀ ਤੋਂ ਪ੍ਰੇਰਿਤ ਗੁਰਮੁਖੀ-ਪ੍ਰੇਮੀ ਲੋਕਾਂ ਦੀ ਜਾਅਲਸਾਜ਼ੀ ਹੈ।

ਮੇਰਾ ਮੱਤ ਹੈ ਕਿ ਉਪਰੋਕਤ ਯੁਕਤੀਆਂ ਬਿਲਕਲੁ ਆਧਾਰਹੀਨ ਹਨ। ਪਹਿਲੀ ਗੱਲ ਤਾਂ ਇਹ ਕਿ ਬਿਨਾ ਵਿਗਿਆਨਿਕ ਪਰਖ ਦੇ ਚਰਚਿਤ ਪੱਤਰ ਦੇ ਨਿੱਬ ਨਾਲ ਲਿਖੇ ਹੋਣ ਦੀ ਗੱਲ ਕਿਵੇਂ ਸਵੀਕਾਰ ਕੀਤੀ ਜਾਵੇ ? ਇਸ ਪੱਤਰ ਨੂੰ ਹੋਰ ਹੁਕਮਨਾਮਿਆਂ ਨਾਲ ਮਿਲਾ ਕੇ ਵੇਖਣ ਤੋਂ ਤਾਂ ਇਸ ਦੀ ਲਿਖਿਤ ਕਲਮ ਨਾਲ ਲਿਖੀ ਜਾਪਦੀ ਹੈ। ਦੂਜੀ ਗੱਲ ਇਹ ਕਿ ਖ਼ਾਸ ਦਸਖ਼ਤੀ ਪੱਤਰਿਆਂ ਬਾਰੇ ਇਸ ਪਰੰਪਰਾ ਦਾ ਹੋਣਾ ਕਿ ਇਹ ਤੀਰ ਦੀ ਮੁਖੀ ਨਾਲ ਲਿਖੇ ਗਏ ਹਨ, ਇਸ ਸੰਭਾਵਨਾ ਵਲ ਧਿਆਨ ਆਕ੍ਰਸ਼ਿਤ ਕਰਦਾ ਹੈ ਕਿ ਉਸ ਸਮੇਂ ਤਕ ਲਿਖਣ ਵਾਸਤੇ ਧਾਤੂ ਦੀ ਨਿੱਬ ਦਾ ਕੋਈ ਮੁਢਲਾ ਰੂਪ ਗੁਰੂ-ਦਰਬਾਰ ਵਿਚ ਮੌਜੂਦ ਸੀ। ਡਾ. ਜੱਗੀ ਦਾ ਆਪਣਾ ਮੱਤ ਹੈ "ਸਾਧਾਰਣ ਵਿਸ਼ਵਾਸ ਅਨੁਸਾਰ ਇਹ ਲਿਪੀ 'ਤੀਰ ਦੀ ਮੁਖੀ' ਨਾਲ ਲਿਖੀ ਹੋਈ ਹੈ, ਪਰ ਉਸ ਸਮੇਂ ਤਕ ਜਦੋਂ ਇਹ (ਖ਼ਾਸ ਦਸਖ਼ਤੀ) ਪੱਤਰੇ ਲਿਖੇ ਗਏ ਸਨ, ਭਾਰਤ ਵਿਚ ਪੁਰਤਗਾਲੀ ਨਿੱਬ ਪਹੁੰਚ ਚੁਕੀ ਸੀ।"[14] ਪਾਠਕ ਆਪ ਅੰਦਾਜ਼ਾ ਲਗਾ ਸਕਦੇ ਹਨ ਕਿ ਕਿਤਨੀ ਵਡੀ ਦੁਬਿਧਾ ਦਾ ਸ਼ਿਕਾਰ ਹਨ, ਸਾਡੇ ਪਰਮ-ਬੁਧੀਮਾਨ ? ਗੁਰੂ ਗੋਬਿੰਦ ਸਿੰਘ ਦੇ ਜੀਵਨ-ਕਾਲ ਵਿਚ ਇਹ ਨਿੱਬ ਆਨੰਦਪੁਰ ਵਿਚ ਉਪਲਬਧ ਸੀ, ਪਰ ਭਾਈ ਮਨੀ ਸਿੰਘ ਜੀ ਦੇ ਸਮੇਂ ਇਹ ਦਿੱਲੀ ਵਿਚੋਂ ਨਹੀਂ ਸੀ ਮਿਲ ਸਕਦੀ। ਉਂਞ ਭਾਈ ਕਾਨ੍ਹ ਸਿੰਘ 'ਨਾਭਾ' ਦਾ ਇਸ ਸੰਬੰਧੀ ਮੱਤ ਹੈ ਕਿ 'ਖ਼ਾਸ ਦਸਖ਼ਤੀ ਪੱਤਰੇ' ਉਸੇ ਤਰ੍ਹਾਂ ਦੀ ਕਲਮ ਨਾਲ ਲਿਖੇ ਗਏ ਹਨ, ਜਿਵੇਂ ਦੀ ਕਲਮ ਨਾਲ ਗੁਰੂ ਜੀ ਹੁਕਮਨਾਮਿਆਂ ਉਤੇ 'ਨੀਸਾਣ' ਪਾਉਂਦੇ ਸਨ। ਭਾਈ ਜੀ ਦਾ ਇਹ ਮੱਤ ਸਰਵਥਾ ਉਚਿਤ ਹੈ, ਕਿਉਂਕਿ ਹੁਕਮਨਾਮਿਆਂ ਦੀ ਲਿਖਿਤ ਅਤੇ ਕਲਮ ਸੌ ਫ਼ੀ ਸਦੀ ਖ਼ਾਸ-ਪੱਤਰਿਆਂ ਨਾਲ ਮਿਲਦੀ ਹੈ। 'ਹੁਕਮਨਾਮਿਆਂ' ਅਤੇ 'ਖ਼ਾਸ ਪੱਤਰਾਂ' ਨੂੰ ਮਿਲਾ ਕੇ ਵੇਖਿਆਂ, ਸਾਡੇ ਵਿਦਵਾਨਾਂ ਦੀ ਇਸ ਸੰਬੰਧੀ ਥਿਊਰੀ ਸਰਵਥਾ ਬੇਬੁਨਿਆਦ ਨਜ਼ਰ ਆਉਂਦੀ ਹੈ। ਜੇ ਭਾਈ ਮਨੀ ਸਿੰਘ ਨਾਲ ਸੰਬੰਧਿਤ ਪੱਤਰ ਨਿੱਬ ਨਾਲ ਲਿਖਿਆ ਹੈ, ਤਾਂ ਜ਼ਰੂਰ ਹੀ ਕੁਝ ਹੋਰ ਹੁਕਮਨਾਮੇ ਵੀ ਨਿੱਬ ਨਾਲ ਹੀ ਲਿਖੇ ਸਿਧ ਹੋ ਸਕਦੇ ਹਨ। ਕਿਉਂਕਿ ਵਿਸ਼ੇਸ਼ ਪ੍ਰਕਾਰ ਦੀ ਧਾਤੂ-

14. ਦਸ਼ਮ ਗ੍ਰੰਥ ਕੀ ਪੌਰਾਣਿਕ ਪ੍ਰਿਸ਼ਠ-ਭੂਮੀ, ਸੰਸਕਰਣ 1, ਸਫ਼ਾ 77

ਨਿੱਬ ਦਾ ਭੁਲੇਖਾ ਖ਼ਾਸ ਦਸਖ਼ਤੀ ਪੱਤਰਾਂ ਸੰਬੰਧੀ ਵੀ ਕਾਇਮ ਹੈ, ਜੋ ਤੀਰ-ਮੁਖ ਨਾਲ ਲਿਖੇ ਦੱਸੇ ਜਾਂਦੇ ਹਨ। ਇਸ ਦਾ ਭਾਵ ਹੈ ਕਿ ਗੁਰੂ ਜੀ ਦੇ ਹੁਕਮਨਾਮੇ, ਖ਼ਾਸ ਦਸਖ਼ਤੀ ਪੱਤਰ ਅਤੇ ਭਾਈ ਮਨੀ ਸਿੰਘ ਦਾ ਪੱਤਰ, ਇਨ੍ਹਾਂ ਸਾਰੀਆਂ ਕ੍ਰਿਤੀਆਂ ਸੰਬੰਧੀ ਭਰਮ ਵਿਦਮਾਨ ਹੈ ਕਿ ਇਹ ਕਲਮ ਨਾਲ ਲਿਖੇ ਗਏ ਹਨ ਜਾਂ ਨਿੱਬ ਨਾਲ। ਨਤੀਜਾ ਇਹ ਨਿਕਲਦਾ ਹੈ ਕਿ ਜਾਂ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਵਿਚ ਨਿੱਬ ਉਪਲਬਧ ਸੀ ਜਾਂ ਫਿਰ ਇਹ ਸਾਰੀਆਂ ਕ੍ਰਿਤੀਆਂ ਵਿਸ਼ੇਸ਼ ਪ੍ਰਕਾਰ ਦੀ ਕਲਮ ਨਾਲ ਹੀ ਲਿਖੀਆਂ ਗਈਆਂ ਹਨ, ਜਿਸ ਨੂੰ ਸਾਡੇ ਵਿਦਵਾਨ ਨਿੱਬ ਸਮਝ ਰਹੇ ਹਨ। ਇਸ ਚਰਚਾ ਵਿਚੋਂ ਜੋ ਵਿਸ਼ੇਸ਼ ਸੂਤ੍ਰ ਸਾਡੇ ਹਥ ਲਗਦਾ ਹੈ, ਉਹ ਹੈ ਕਲਮ ਦੀ ਸਮਾਨਤਾ। ਗੁਰੂ ਜੀ ਦੇ ਹੁਕਮਨਾਮਿਆਂ ਅਤੇ ਖ਼ਾਸ ਦਸਖ਼ਤੀ ਪੱਤਰਾਂ ਦੀ ਸਮਾਨਤਾ, ਵਿਸ਼ੇਸ਼ ਪੱਤਰਿਆਂ ਦੇ ਗੁਰੂ-ਕ੍ਰਿਤ ਹੋਣ ਨੂੰ ਸਾਬਤ ਕਰਦੀ ਹੈ ਅਤੇ ਇਸੇ ਪ੍ਰਕਾਰ ਦੀ ਕਲਮ ਹੋਣ ਕਰ ਕੇ ਭਾਈ ਮਨੀ ਸਿੰਘ ਦਾ ਪੱਤਰ ਵੀ ਸਹੀ ਸਿਧ ਹੋ ਜਾਂਦਾ ਹੈ। ਭਾਈ ਮਨੀ ਸਿੰਘ ਕੋਲ ਨਿੱਬ ਦਾ ਹੋਣਾ ਵੀ ਕੋਈ ਬਹੁਤ ਅਦਭੁਤ ਅਤੇ ਅਨਹੋਣੀ ਬਾਤ ਨਹੀਂ ਹੈ। ਉਸ ਸਮੇਂ ਤਕ ਨਿੱਬ ਦੇ ਭਾਰਤ ਵਿਚ ਪੁਜ ਜਾਣ ਦੀ ਪੂਰੀ ਸੰਭਾਵਨਾ ਹੋ ਸਕਦੀ ਹੈ। ਹੁਣ ਤਕ ਜੋ ਸਭ ਤੋਂ ਪੁਰਾਣਾ ਫਾਊਂਟੇਨ ਪੈਨ ਮਿਲਦਾ ਹੈ, ਉਹ ਫਰਾਂਸ ਦੇ M. Bion ਨੇ 1702 ਈ. ਵਿਚ ਤਿਆਰ ਕੀਤਾ ਸੀ ਅਤੇ ਨਿੱਬ ਦਾ ਆਵਿਸ਼ਕਾਰ ਇਸ ਤੋਂ ਪਹਿਲਾਂ ਹੋ ਜਾਣਾ ਆਵਸ਼ਕ ਅਤੇ ਸੁਭਾਵਿਕ ਹੈ। ਸੋ ਕੋਈ ਅਸੰਭਵ ਗੱਲ ਨਹੀਂ ਕਿ ਨਿੱਬ ਉਸ ਸਮੇਂ ਤਕ ਭਾਰਤ ਵਿਚ ਪੁਜ ਗਈ ਹੋਵੇ। ਭਾਈ ਮਨੀ ਸਿੰਘ ਦਾ ਦੇਸ਼ ਦੀ ਰਾਜਧਾਨੀ ਦਿੱਲੀ ਨਾਲ ਸੰਪਰਕ ਹੋਣ ਕਰ ਕੇ ਉਨ੍ਹਾਂ ਕੋਲ ਇਸ ਦੀ ਮੌਜੂਦਗੀ ਦੀ ਸੰਭਾਵਨਾ ਹੋਰ ਵੀ ਵਧ ਜਾਂਦੀ ਹੈ। ਸੋ ਸਾਰੇ ਸੰਬੰਧਿਤ ਤਥਾਂ ਦੀ ਵਿਗਿਆਨਿਕ ਪੜਤਾਲ ਕੀਤੇ ਬਿਨਾ ਇਸ ਪੱਤਰ ਨੂੰ ਜਾਅਲੀ ਕਰਾਰ ਦੇ ਦੇਣਾ ਅਨੁਚਿਤ ਹੈ।

- ਡਾ. ਜੱਗੀ ਦੀ ਦੂਜੀ ਯੁਕਤੀ ਦਾ ਵੀ ਕੋਈ ਪੁਸ਼ਟ ਆਧਾਰ ਨਹੀਂ ਹੈ। ਭਾਈ ਮਨੀ ਸਿੰਘ ਤੋਂ ਬਹੁਤ ਪਹਿਲਾਂ ਗੁਰੂ ਹਰਿਗੋਬਿੰਦ ਸਾਹਿਬ ਦੀਆਂ ਲਿਖਤਾਂ ਵਿਚ ਵਿਜੋਗਾਤਮਕ ਵਿਧੀ ਨਾਲ ਲਿਖੀ ਗਈ ਸਾਮਗਰੀ ਉਪਲਬਧ ਹੈ। ਇਸ ਸੰਬੰਧੀ 'ਕਰਤਾਰਪੁਰੀ ਬੀੜ' ਵਿਚ ਉਨ੍ਹਾਂ ਦਾ ਨੀਸਾਣ ਅਤੇ ਹੁਕਮਨਾਮੇ ਵੇਖੇ ਜਾ ਸਕਦੇ ਹਨ। ਗੁਰੂ ਹਰਿਗੋਬਿੰਦ ਸਾਹਿਬ ਦੇ ਨੀਸਾਣ, ਬਾਬਾ ਗੁਰਦਿੱਤਾ

ਜੀ ਦਾ ਹੁਕਮਨਾਮਾ, ਗੁਰੂ ਹਰਿ ਰਾਏ ਜੀ ਦਾ ਨੀਸਾਣ, ਗੁਰੂ ਤੇਗ ਬਹਾਦਰ ਜੀ ਦੇ ਨੀਸਾਣ ਅਤੇ ਗੁਰੂ ਤੇਗ ਬਹਾਦਰ ਜੀ ਦੇ ਕੁਝ ਹੁਕਮਨਾਮੇ ਵੀ ਸੰਜੋਗਾਤਮਕ ਵਿਧੀ ਨਾਲ ਨਹੀਂ ਲਿਖੇ ਗਏ। ਜਦੋਂ ਕਿ ਇਸ ਦੇ ਉਲਟ ਬਹੁਤ ਮਗਰਲਾ 4 ਫ਼ਰਵਰੀ 1862 ਈ. ਦਾ ਤਖ਼ਤ ਪਟਨਾ ਸਾਹਿਬ ਦਾ ਹੁਕਮਨਾਮਾ ਸੰਜੋਗਾਤਮਕ ਹੈ। ਇਸ ਤੋਂ ਸਪਸ਼ਟ ਹੈ ਕਿ ਚਿਠੀ ਦੀ ਪ੍ਰਮਾਣਿਕਤਾ ਪਰਖਣ ਵਾਸਤੇ ਸਥਾਪਿਤ ਕੀਤਾ ਇਹ ਮਿਆਰ ਹੀ ਅਨੁਚਿਤ ਹੈ, ਕਿਉਂਕਿ ਦੋ ਸੌ ਸਾਲ ਪਹਿਲਾਂ ਕੋਈ ਲਿਖਿਤ ਵਿਜੋਗਾਤਮਕ ਹੋ ਸਕਦੀ ਹੈ ਅਤੇ ਦੋ ਸੌ ਸਾਲ ਬਾਅਦ ਸੰਜੋਗਤਾਮਕ ਲਿਖਿਤ ਲਿਖੀ ਜਾ ਸਕਦੀ ਹੈ। ਸੋ ਅਜਿਹੇ ਆਪੂੰ ਘੜੇ ਮਾਨ-ਦੰਡਾਂ ਉਤੇ ਇਤਿਹਾਸਿਕ ਮਹਤਵ ਵਾਲੀਆਂ ਲਿਖਤਾਂ ਦੀ ਪੜਚੋਲ ਕਰ ਕੇ ਮਨਚਾਹੇ ਨਤੀਜੇ ਸਥਾਪਿਤ ਕਰ ਲੈਣਾ ਅਨੁਚਿਤ ਹੈ।

- ਇਹ ਵੀ ਬਿਲਕੁਲ ਜ਼ਰੂਰੀ ਨਹੀਂ ਕਿ ਭਾਈ ਮਨੀ ਸਿੰਘ ਵਰਗੇ ਪਰਿਪੱਕ ਲਿਖਾਰੀ ਦੀ ਚਿੱਠੀ ਦੀਆਂ ਪੰਕਤੀਆਂ ਵਿਚ ਵਾਂਛਿਤ ਸੁਘੜਤਾ ਅਤੇ ਸੁੰਦਰਤਾ ਹੋਣੀ ਹੀ ਚਾਹੀਦੀ ਸੀ ਜਾਂ ਪੰਕਤੀਆਂ ਦੀ ਆਪਸੀ ਦੂਰੀ ਅਤੇ ਹਾਸ਼ੀਏ ਨਿਯਮਿਤ ਵਿਵਸਥਾ ਅਨੁਸਾਰ ਹੋਣੇ ਜ਼ਰੂਰੀ ਸਨ, ਕਿਉਂਕਿ ਵਿਦਵਾਨ ਦੀ ਲੇਖਣੀ ਖ਼ੂਬਸੂਰਤ ਹੀ ਹੋਵੇ, ਐਸਾ ਕੋਈ ਪਰਿਪਕ ਅਸੂਲ ਮੌਜੂਦ ਨਹੀਂ। ਕਈ ਘਟ ਪੜ੍ਹਿਆਂ ਲਿਖਿਆਂ ਦੀ ਲੇਖਣੀ ਬਹੁਤ ਸੁੰਦਰ ਹੁੰਦੀ ਹੈ ਅਤੇ ਕਈ ਵਿਦਿਤ ਪੁਰਖਾਂ ਦੀ ਲੇਖਣੀ ਵਿਚ ਸੁੰਦਰਤਾ ਦਾ ਅਭਾਵ ਹੁੰਦਾ ਹੈ। ਮੈਂ ਹਿੰਦੀ ਭਾਸ਼ੀ ਉਤਰਾਂਚਲ ਪ੍ਰਦੇਸ਼ ਦੇ ਇਕ ਅਜਿਹੇ ਸਿਖ ਕਲਰਕ ਨੂੰ ਜਾਣਦਾ ਹਾਂ, ਜਿਸ ਦੀ ਲਿਖਿਤ ਵੇਖ ਕੇ ਇਹ ਅੰਦਾਜ਼ਾ ਲਾਉਣਾ ਹੀ ਮੁਸ਼ਕਿਲ ਹੈ ਕਿ ਇਹ ਹਥ ਲਿਖਿਤ ਹੈ ਜਾਂ ਛਾਪੇ ਖਾਨੇ ਦੀ ਉਤਕ੍ਰਿਸ਼ਟ ਛਪਾਈ। ਉਸ ਦੀ ਲੇਖਣੀ ਮੇਰੇ ਨਾਲੋਂ ਕਿਤੇ ਵਧੀਆ ਹੈ, ਡਾ. ਜੱਗੀ ਨਾਲੋਂ ਵੀ। ਪ੍ਰਬੁਧ ਸਾਹਿਤਕਾਰ ਹੋਣ ਦੇ ਬਾਵਜੂਦ ਡਾ. ਸਾਹਿਬ ਦੀ ਆਪਣੀ ਲੇਖਣੀ ਵੀ ਕੋਈ ਬਹੁਤ ਸੁੰਦਰ ਨਹੀਂ ਕਹੀ ਜਾ ਸਕਦੀ। ਸੋ ਚਿਠੀ ਦੀ ਪ੍ਰਮਾਣਕਿਤਾ ਦੀ ਨਿਰਖ-ਪਰਖ ਦਾ ਇਹ ਆਧਾਰ ਵੀ ਬੇਬੁਨਿਆਦ ਹੈ, ਜਿਸ ਤੋਂ ਕਿਸੇ ਠੋਸ ਸਿਟੇ ਤੇ ਪੁਜਣ ਦਾ ਦਾਅਵਾ ਕਰਨਾ ਯੁਕਤੀ-ਸੰਗਤ ਨਹੀਂ।
- ਜਿਥੋਂ ਤਕ ਅਨੁਨਾਸਕੀ ਧੁਨੀ ਵਾਸਤੇ ਬਿੰਦੀ ਦੀ ਵਰਤੋਂ ਨੂੰ ਆਧਾਰ ਬਣਾ ਕੇ ਇਸ ਪੱਤਰ ਨੂੰ ਜਾਅਲੀ ਕਰਾਰ ਦੇਣ ਦਾ ਮੁਦਾ ਹੈ, ਇਸ ਤਰਕ ਵਿਚ ਰਤਾ

ਵੀ ਦਮ ਨਹੀਂ। ਕੌਣ ਬੇਸਮਝ ਇਹ ਗੱਲ ਪ੍ਰਵਾਨ ਕਰੇਗਾ ਕਿ ਭਾਈ ਮਨੀ ਸਿੰਘ ਦੇ ਸਮੇਂ ਤਕ ਗੁਰਮੁਖੀ ਲਿਖਿਤਾਂ ਵਿਚ ਬਿੰਦੀ ਦੀ ਵਰਤੋਂ ਪ੍ਰਚਲਿਤ ਨਹੀਂ ਸੀ ਹੋਈ, ਕਿਉਂਕਿ ਗੁਰੂ ਗ੍ਰੰਥ ਸਾਹਿਬ, ਜੋ ਭਾਈ ਮਨੀ ਸਿੰਘ ਦੇ ਪੱਤਰ ਤੋਂ ਇਕ ਸਦੀ ਪਹਿਲਾਂ ਸੰਪਾਦਿਤ ਹੋ ਚੁਕਿਆ ਸੀ, ਵਿਚ ਵਿਸ਼ੇਸ਼ ਤੌਰ ਤੇ 'ਮਲਾਰ' ਰਾਗ ਦੀ ਵਾਰ ਲਿਖਦਿਆਂ ਬਿੰਦੀ ਦੀ ਵਰਤੋਂ ਬਹੁਤ ਕੀਤੀ ਗਈ ਹੈ। ਪਾਠਕਾਂ ਦੀ ਜਾਣਕਾਰੀ ਵਾਸਤੇ ਅਸੀਂ ਗੁਰਬਾਣੀ ਦੇ ਕੁਝ ਪਦ ਹੇਠਾਂ ਉਦਾਹਰਣਾਰਥ ਦੇ ਰਹੇ ਹਾਂ-

*ਇਕਿ ਪਾਲਾ ਕਕਰੁ ਭੰਨਿ ਸੀਤਲੁ ਜਲੁ ਹੇਂਵਹੀ ॥.....*
*ਇਕਿ ਨਗਨ ਫਿਰਹਿ ਦਿਨੁ ਰਾਤਿ ਨੀਂਦ ਨ ਸੋਵਹੀ ॥*[15]
*ਸਲੋਕ ਮਃ ੧ ॥ ਨਾਨਕ ਸਾਵਣਿ ਜੇ ਵਸੈ ਚਹੁ ਓਮਾਹਾ ਹੋਇ ॥*
*ਨਾਗਾਂ ਮਿਰਗਾਂ ਮਛੀਆਂ ਰਸੀਆਂ ਘਰਿ ਧਨੁ ਹੋਇ ॥ ੧ ॥*[16]
*ਸਲੋਕ ਮਃ 3 ॥ ਊਂਨਵਿ ਊਂਨਵਿ ਆਇਆ ਅਵਰਿ ਕਰੇਂਦਾ ਵੰਨ ॥*[17]
*ਸਲੋਕ ਮਃ ੧ ॥ ਕੁਲਹਾਂ ਦੇਂਦੇ ਬਾਵਲੇ ਲੈਂਦੇ ਵਡੇ ਨਿਲਜ ॥*[18]
*ਸਦਾ ਸਚੇ ਕੇ ਗੁਣ ਗਾਵਾਂ ਭਾਈ ਸਦਾ ਸਚੇ ਕੈ ਸੰਗਿ ਰਹਾਉ ॥*[19]
*ਸਚਾ ਸਬਦੁ ਮਨਿ ਵਸਿਆ ਸਤਿਗੁਰ ਮਾਂਹਿ ਸਮਾਂਹਿ ॥*
*ਸਚੀ ਰਾਸੀ ਸਚੁ ਧਨੁ ਉਤਮ ਪਦਵੀ ਪਾਂਹਿ ॥*[20]
*ਗੁਰ ਪੀਰਾਂ ਕੀ ਚਾਕਰੀ ਮਹਾਂ ਕਰੜੀ ਸੁਖ ਸਾਰੁ ॥*[21]
*ਖੰਭ ਵਿਕਾਂਦੜੇ ਜੇ ਲਹਾਂ ਘਿੰਨਾ ਸਾਵੀ ਤੋਲਿ ॥*
*ਤੰਨਿ ਜੜਾਂਈ ਆਪਣੈ ਲਹਾਂ ਸੁ ਸਜਣੁ ਟੋਲਿ ॥*[22]

---

15. ਮਲਾਰ ਕੀ ਵਾਰ, ਪੰਨਾ 1285
16. ਮਲਾਰ ਕੀ ਵਾਰ, ਪੰਨਾ 1279
17. ਮਲਾਰ ਕੀ ਵਾਰ, ਪੰਨਾ 1280
18. ਮਲਾਰ ਕੀ ਵਾਰ, ਪੰਨਾ 1286
15. ਸਲੋਕ ਵਾਰਾਂ ਤੇ ਵਧੀਕ, ਮਹਲਾ 3, ਪੰਨਾ 1419
20. ਸਲੋਕ ਵਾਰਾਂ ਤੇ ਵਧੀਕ, ਮਹਲਾ 3, ਪੰਨਾ 1419
21. ਸਲੋਕ ਵਾਰਾਂ ਤੇ ਵਧੀਕ, ਮਹਲਾ 4, ਪੰਨਾ 1422
22. ਸਲੋਕ ਵਾਰਾਂ ਤੇ ਵਧੀਕ, ਮਹਲਾ 5, ਪੰਨਾ 1426

ਉਪਰੋਕਤ ਪ੍ਰਮਾਣਾਂ ਤੋਂ ਨਾ ਕੇਵਲ ਇਹ ਸਿਧ ਹੋ ਜਾਂਦਾ ਹੈ ਕਿ ਇਸ ਆਧਾਰ ਤੇ ਚਿਠੀ ਦੀ ਪ੍ਰਮਾਣਿਕਤਾ ਨੂੰ ਚੁਣੌਤੀ ਦੇਣਾ ਯੁਕਤੀ-ਸੰਗਤ ਨਹੀਂ ਹੈ, ਸਗੋਂ ਇਹ ਵੀ ਸਪਸ਼ਟ ਹੋ ਜਾਂਦਾ ਹੈ ਕਿ ਪ੍ਰਬੁਧ ਲੇਖਕ ਦੀ ਗੁਰਮਤਿ ਸਾਹਿਤ ਸੰਬੰਧੀ ਜਾਣਕਾਰੀ ਸੀਮਿਤ, ਸੰਕੁਚਿਤ ਅਤੇ ਸਤਹੀ ਹੈ।

- ਇਹ ਤਥ ਬੇਬੁਨਿਆਦ ਹੈ ਕਿ ਭਾਈ ਜੀ ਦੇ ਪੱਤਰ ਵਿਚ ਜੋ ਪੂਰਣ ਵਿਸ਼ਰਾਮ-ਚਿੰਨ੍ਹਾਂ ਦੀ ਅਧਿਕ ਵਰਤੋਂ ਹੋਈ ਹੈ, ਉਹ ਹੋਰ ਹੁਕਮਨਾਮਿਆਂ ਆਦਿ ਵਿਚ ਪ੍ਰਾਪਤ ਨਹੀਂ ਹੁੰਦੀ। ਪੰਜਾਬੀ ਯੂਨੀਵਰਸਿਟੀ ਦੁਆਰਾ ਪ੍ਰਕਾਸ਼ਿਤ 'ਹੁਕਮਨਾਮੇ' ਪੁਸਤਕ ਦਾ ਦੂਜਾ ਹੁਕਮਨਾਮਾ ਗੁਰੂ ਹਰਿਗੋਬੰਦ ਸਾਹਿਬ ਦਾ ਹੈ ਅਤੇ ਇਸ ਵਿਚ ਪੂਰਣ ਵਿਸ਼ਰਾਮ-ਚਿੰਨ੍ਹ ਦੀ ਵਿਆਪਕ ਵਰਤੋਂ ਹੋਈ ਹੈ। ਇਸੇ ਪੁਸਤਕ ਵਿਚ ਹੁਕਮਨਾਮਾ ਨੰਬਰ 66 ਬਾਬਾ ਬੰਦਾ ਸਿੰਘ ਬਹਾਦਰ ਨਾਲ ਸੰਬੰਧਿਤ ਹੈ। ਇਸ ਵਿਚ ਵੀ ਵਿਸ਼ਰਾਮ-ਚਿੰਨ੍ਹ ਵਾਰ-ਵਾਰ ਵਰਤਿਆ ਗਿਆ ਹੈ। ਮੇਰੀ ਮਾਨਤਾ ਹੈ ਕਿ ਹੁਕਮਨਾਮਿਆਂ ਵਰਗੇ ਪੁਰਾਤਨ ਪੱਤਰਾਂ ਵਿਚ ਕਿਤੇ-ਕਿਤੇ ਅਸੰਗਤ ਚੀਜ਼ ਵੇਖ ਕੇ ਉਨ੍ਹਾਂ ਨੂੰ ਜਾਅਲੀ ਨਹੀਂ ਕਿਹਾ ਜਾ ਸਕਦਾ। ਉਪਰੋਕਤ ਪੁਸਤਕ ਵਿਚ ਪ੍ਰਾਪਤ ਦਸਮ ਗੁਰੂ ਜੀ ਦੇ ਹੁਕਮਨਾਮਾ (ਨੰਬਰ 36) ਰਾਹੀਂ ਆਦੇਸ਼ਿਤ ਰਕਮ ਵਿਲਖਣ ਢੰਗ ਨਾਲ ਇਸ ਪ੍ਰਕਾਰ ਲਿਖੀ ਹੋਈ ਹੈ-4) ਮੇਵੜੇ ਨੋ ਦੇਣੇ :

  2) ਦੀਵਾਲੀ ਕੋ :

  2) ਬਿਸੋਏ ਕੋ :

ਇਸ ਵਿਲੱਖਣ ਲਿਖਣ-ਵਿਧੀ ਤੋਂ ਇਹ ਨਤੀਜਾ ਨਹੀਂ ਕਢਿਆ ਜਾ ਸਕਦਾ ਕਿ ਇਹ 'ਹੁਕਮਨਾਮਾ' ਜਾਅਲੀ ਜਾਂ ਮਗਰਲੇ ਕਾਲ ਦਾ ਹੈ। ਵਾਸਤਵਿਕਤਾ ਇਹ ਹੈ ਕਿ ਇਸ ਹੁਕਮਨਾਮੇ ਦੇ ਲਿਖਾਰੀ ਦਾ ਲਿਖਣ-ਢੰਗ ਆਪਣਾ ਹੈ। ਵਿਸ਼ਰਾਮ-ਚਿੰਨ੍ਹ ਵਾਸਤੇ ਇਸ ਨੇ ਆਪਣੀ ਜੁਗਤਿ ਵਰਤੀ ਹੋਈ ਹੈ।

ਡਾ. ਜੱਗੀ ਨੇ ਅਖਰਾਂ ਦੇ ਤੁਲਨਾਤਮਕ-ਮਾਨਚਿਤ੍ਰ ਰਾਹੀਂ ਇਹ ਸਥਾਪਿਤ ਕਰਨ ਦਾ ਯਤਨ ਕੀਤਾ ਹੈ ਕਿ ਭਾਈ ਮਨੀ ਸਿੰਘ ਵਾਲੇ ਪੱਤਰ ਦੇ ਅਖਰਾਂ ਦੀ ਬਣਾਵਟ ਆਧੁਨਿਕ ਗੁਰਮੁਖੀ ਅੱਖਰਾਂ ਦੇ ਨਜ਼ਦੀਕ ਹੈ, ਜੋ ਉਸ ਵੇਲੇ ਦੇ ਅੱਖਰਾਂ ਦੀ ਬਣਾਵਟ ਤੋਂ ਭਿੰਨ ਹੈ। ਇਸ ਲਈ ਹਰ-ਹਾਲ ਇਹ ਪੱਤਰ ਮਗਰਲੇ ਸਮੇਂ ਦਾ ਹੈ। ਪ੍ਰੰਤੂ ਉਨ੍ਹਾਂ ਦਾ ਇਹ ਇਤਰਾਜ਼ ਵੀ ਵਿਦਮਾਨ ਤਥਾਂ ਰਾਹੀਂ ਪੁਸ਼ਟ ਨਹੀਂ ਹੁੰਦਾ।

ਸਮਕਾਲੀਨ ਅੱਖਰਾਂ ਦੀ ਬਣਾਵਟ ਦੇ ਨਿਰੀਖਣ ਤੋਂ ਪਤਾ ਲਗਦਾ ਹੈ ਕਿ ਇਹ ਇਤਰਾਜ਼ ਵੀ ਵਿਦਵਾਨ ਲੇਖਕ ਦੀਆਂ ਦਸਮ ਗ੍ਰੰਥ ਵਿਰੋਧੀ ਭਾਵਨਾਵਾਂ ਦਾ ਹੀ ਇਕ ਭ੍ਰਾਮਿਕ ਪ੍ਰਗਟਾਵਾ ਮਾਤ੍ਰ ਹੈ। ਡਾ. ਗੰਡਾ ਸਿੰਘ ਦੁਆਰਾ ਸੰਪਾਦਿਤ 'ਹੁਕਮਨਾਮੇ' ਪੁਸਤਕ ਦਾ ਹੁਕਮਨਾਮਾ ਨੰਬਰ 71 ਮਾਤਾ ਸੁੰਦਰੀ ਜੀ ਵਲੋਂ ਪਟਣਾ ਦੀ ਸੰਗਤ ਨੂੰ ਲਿਖਿਆ ਹੋਇਆ ਹੈ। ਇਸ ਵਿਚ ੳ, ਅ, ਸ, ਹ, ਲ, ੜ, ਟਿੱਪੀ, ਔਂਕੁੜ ਅਤੇ ਦੁਲੈਂਕੜ ਆਦਿ ਪੂਰਨ ਵਿਕਸਿਤ ਵੇਖੇ ਜਾ ਸਕਦੇ ਹਨ। 'ਛ' ਅੱਖਰ ਦੀ ਬਣਤਰ ਵਿਚ ਮਾਮੂਲੀ ਅੰਤਰ ਹੈ, ਪਰ ਇਹ ਅੱਖਰ ਮਾਤਾ ਸਾਹਿਬ ਕੌਰ ਦੇ ਹੁਕਮਨਾਮੇ (ਨੰਬਰ 85) ਵਿਚ 'ਹਛਾ' ਸ਼ਬਦ ਲਿਖਣ ਲਗਿਆਂ ਆਪਣੇ ਵਿਕਸਿਤ ਰੂਪ ਵਿਚ ਵਰਤਿਆ ਗਿਆ ਹੈ, ਜਦੋਂ ਕਿ ਇਸ ਤੋਂ 25 ਸਾਲ ਬਾਅਦ (1759 ਈ.) ਵਿਚ 'ਖਾਲਸੇ' ਵਲੋਂ ਜਾਰੀ ਹੁਕਮਨਾਮਾ ਨੰਬਰ 86 ਵਿਚ ਅਵਿਕਸਿਤ ਰੂਪ ਵਿਚ ਹੈ। ਕੰਨਾ, ਸਿਹਾਰੀ, ਬਿਹਾਰੀ, ਹੋੜਾ, ਲਾਵਾਂ ਅਤੇ ਦੁਲਾਵਾਂ ਮਾਤਾ ਸੁੰਦਰੀ ਜੀ ਦੇ ਹੁਕਮਨਾਮਾ ਨੰਬਰ 69 ਵਿਚ ਭਾਈ ਮਨੀ ਸਿੰਘ ਦੇ ਪੱਤਰ ਨਾਲੋਂ ਵੀ ਜ਼ਿਆਦਾ ਸੁੰਦਰ ਅਤੇ ਵਿਕਸਿਤ ਰੂਪ ਵਿਚ ਵਰਤੇ ਗਏ ਹਨ। ਖਾਲਸੇ ਦੇ ਹੁਕਮਨਾਮੇ (1759 ਈ.) ਵਿਚ ਵੀ ਔਂਕੁੜ ਅਤੇ ਦੁਲੈਂਕੜ ਨਵੀਨ ਰੂਪ ਵਿਚ ਹੀ ਹਨ। ਸੋ ਨਿਸ਼ਚਿਤ ਹੀ ਭਾਈ ਮਨੀ ਸਿੰਘ ਦੇ ਕਾਲ ਤਕ ਗੁਰਮੁਖੀ ਦੇ ਸਾਰੇ ਵਰਣ ਅਤੇ ਮਾਤ੍ਰਾਵਾਂ ਪੂਰੀ ਤਰ੍ਹਾਂ ਵਿਕਸਿਤ ਹੋ ਚੁਕੇ ਸਨ, ਕੇਵਲ ਲਿਖਾਰੀਆਂ ਦੀ ਲਿਖਾਈ ਵਿਚ ਅੰਤਰ ਸੀ, ਜੋ ਹਮੇਸ਼ਾ ਰਹਿੰਦਾ ਹੈ। ਕਦੇ-ਕਦੇ ਇਹ ਫ਼ਰਕ ਇਤਨਾ ਜ਼ਿਆਦਾ ਵੀ ਹੁੰਦਾ ਹੈ ਕਿ ਇਸ ਨੂੰ ਆਧਾਰ ਬਣਾ ਕੇ ਦੋ ਸਮਕਾਲੀ ਲਿਖਾਰੀਆਂ ਨੂੰ ਵਖ-ਵਖ ਸਮੇਂ ਦੇ ਵੀ ਸਿਧ ਕੀਤਾ ਜਾ ਸਕਦਾ ਹੈ। ਮਸਲਨ ਦਸਵੇਂ ਗੁਰੂ ਗੋਬਿੰਦ ਸਿੰਘ ਦੇ ਨਿਸ਼ਾਨ (ਹੁਕਮਨਾਮਾ ਨੰਬਰ 32) ਅਤੇ ਦਸਵੇਂ ਪਾਤਸ਼ਾਹ ਦੇ ਹੁਕਮਨਾਮਾ (ਨੰਬਰ 55) ਵਿਚ ਲਿਖਾਰੀ ਦੀ ਲੇਖਣੀ ਦਾ ਮਿਲਾਨ ਕਰ ਕੇ ਦੋਹਾਂ ਨੂੰ ਵਖਰੇ ਕਾਲ ਦੇ ਲਿਖਾਰੀ ਵੀ ਕਲਪਿਆ ਜਾ ਸਕਦਾ ਹੈ। ਹੁਕਮਨਾਮਿਆਂ ਦੇ ਨਿਰੀਖਣ ਤੋਂ ਇਹ ਵੀ ਪਤਾ ਲਗਦਾ ਹੈ ਕਿ ਦਸਵੇਂ ਪਾਤਸ਼ਾਹ ਦੀ ਲਿਖਿਤ ਅਤੇ ਲਿਖਾਰੀਆਂ ਦੀ ਲਿਖਿਤ ਵਿਚ ਬਹੁਤ ਜ਼ਿਆਦਾ ਅੰਤਰ ਹੈ। ਜ਼ਾਹਿਰ ਹੈ ਕਿ ਇਸ ਆਧਾਰ ਤੇ ਭਾਈ ਮਨੀ ਸਿੰਘ ਦੇ ਪੱਤਰ ਨੂੰ ਜਾਅਲੀ ਸਿਧ ਕਰਨ ਦਾ ਵਾਸਤਵਿਕ ਕਾਰਨ ਲੇਖਕ ਦੀ ਆਪਣੀ ਮਨੋ-ਬਿਰਤੀ ਹੈ, ਜਿਸ ਦਾ ਹਰ ਅੰਸ਼ ਦਸਮ ਗ੍ਰੰਥ ਵਿਰੋਧੀ ਭਾਵਨਾਵਾਂ ਨਾਲ ਭਰਿਆ ਹੋਇਆ ਹੈ।

- ਪੱਤਰ ਵਿਚ ਚਰਿਤਰਾਂ ਦੀ ਗਿਣਤੀ ਗ਼ਲਤ ਸਿਧ ਕਰ ਕੇ ਇਸ ਦੀ ਪ੍ਰਮਾਣਿਕਤਾ ਨੂੰ ਸ਼ੱਕੀ ਬਣਾਉਣ ਦਾ ਵਿਚਾਰ ਵੀ, ਵਿਦਵਾਨ ਸ਼ੋਧ-ਕਰਤਾ ਦੀ ਆਪਣੀ ਮਨ-ਚਾਹੀ ਵਿਆਖਿਆ ਵਿਚੋਂ ਉਪਜਿਆ ਹੀ ਮੰਨਿਆ ਜਾਵੇਗਾ, ਕਿਉਂਕਿ ਪੱਤਰ ਦੇ ਲੇਖਕ ਨੇ ਕਿਤੇ ਇਹ ਨਹੀਂ ਲਿਖਿਆ ਕਿ ਉਸ ਨੂੰ ਸਾਰੇ 303 ਚਰਿਤਰ ਮਿਲ ਗਏ ਹਨ। ਪੱਤਰ ਵਿਚ 303 ਚਰਿਤਰਾਂ ਦੇ ਜ਼ਿਕਰ ਹੋਣ ਤੋਂ ਇਹ ਮਤਲਬ ਕਿਵੇਂ ਲਿਆ ਜਾ ਸਕਦਾ ਹੈ ਕਿ ਪੱਤਰ-ਲੇਖਕ ਨੂੰ ਚਰਿਤਰਾਂ ਦੀ ਕੁਲ ਗਿਣਤੀ ਦੀ ਸਮਝ ਹੀ ਨਹੀਂ ਸੀ। ਵਾਸਤਵ ਵਿਚ ਲੇਖਕ ਮਾਤਾ ਸੁੰਦਰੀ ਜੀ ਨੂੰ ਪੱਤਰ ਲਿਖਣ ਤਕ ਪ੍ਰਾਪਤ ਹੋਏ ਚਰਿਤਰਾਂ ਦੀ ਸੂਚਨਾ ਦੇ ਰਿਹਾ ਹੈ, ਕੁਲ ਚਰਿਤਰਾਂ ਦੀ ਨਹੀਂ। ਹਾਂ ਜੇ ਇਹ ਪੱਤਰ ਕਿਸੇ ਨੇ ਲੋਕਾਂ ਨੂੰ ਗੁਮੰਰਾਹ ਕਰਨ ਵਾਸਤੇ ਬੁਰੀ ਮਨਸ਼ਾ ਨਾਲ ਮਗਰੋਂ ਲਿਖਿਆ ਹੁੰਦਾ, ਤਾਂ ਉਸ ਨੇ ਜ਼ਰੂਰ ਹੀ ਚਰਿਤਰਾਂ ਦੀ ਸਹੀ ਗਿਣਤੀ ਲਿਖਣੀ ਸੀ। ਲੇਖਕ ਦਾ ਇਹ ਵਿਸ਼ਵਾਸ ਹੈ ਕਿ ਇਹ ਪੱਤਰ ਕਿਸੇ ਗੁਰਮੁਖੀ ਲਿਪੀ ਦੇ ਪ੍ਰੇਮੀ ਦੀ ਜਾਅਲਸਾਜ਼ੀ ਹੈ, ਫਿਰ ਲਿਪੀ ਸੰਬੰਧੀ ਉਪਜੇ ਵਿਵਾਦ ਸਮੇਂ ਦਸਮ ਗ੍ਰੰਥ ਦੀ ਕਿਹੜੀ ਅਜਿਹੀ ਪ੍ਰਤੀ ਜਾਅਲਸਾਜ਼ ਦੇ ਕੋਲ ਸੀ, ਜਿਸ ਵਿਚ ਕੇਵਲ 303 ਚਰਿਤਰ ਹੀ ਸਨ। ਇਤਨੇ ਚਰਿਤਰਾਂ ਦਾ ਜ਼ਿਕਰ ਜਿਸ ਵੀ ਦਸਤਾਵੇਜ਼ ਵਿਚ ਆਵੇਗਾ, ਉਹ ਜ਼ਰੂਰ ਹੀ ਦਸਮ ਗ੍ਰੰਥ ਦੀਆਂ ਬੀੜਾਂ ਦੇ ਪ੍ਰਚਲਨ ਤੋਂ ਪੂਰਬਲੇ ਕਾਲ ਦਾ ਹੋਣਾ ਚਾਹੀਦਾ ਹੈ। ਪੱਤਰ-ਲੇਖਕ ਇਹ ਵੀ ਸੂਚਨਾ ਦੇ ਰਿਹਾ ਹੈ ਕਿ ਉਸ ਸਮੇਂ ਤਕ ਉਸ ਨੂੰ 'ਸ਼ਸਤ੍ਰ ਨਾਮ ਮਾਲਾ' ਦੀ ਪੋਥੀ ਪ੍ਰਾਪਤ ਨਹੀਂ ਹੋਈ। ਜਿਸ ਨੇ ਸਾਰੀਆਂ ਬਾਣੀਆਂ ਗੁਰੂ-ਕ੍ਰਿਤ ਸਾਬਤ ਕਰਨ ਦੀ ਜਾਅਲਸਾਜ਼ੀ ਕਰਨੀ ਹੋਵੇ, ਉਹ ਇਨ੍ਹਾਂ ਰਚਨਾਵਾਂ ਤੋਂ ਇਲਾਵਾ ਹੋਰ ਸਾਰੀਆਂ ਬਾਣੀਆਂ ਦੇ ਵੀ ਪ੍ਰਾਪਤ ਹੋ ਜਾਣ ਦੀ ਗੱਲ ਜ਼ਰੂਰ ਲਿਖਦਾ।
- ਜੱਗੀ ਜੀ ਦੀ ਮਾਨਤਾ ਹੈ ਕਿ ਸਮੁਚੀ 'ਕ੍ਰਿਸ਼ਨਾਵਤਾਰ' ਬਾਣੀ ਇਕ ਇਕਾਈ ਹੈ, ਜਿਸ ਦਾ ਪੂਰਵਾਰਧ ਅਤੇ ਉਤਰਾਰਧ ਵਿਚ ਵਿਭਾਜਨ ਹੋਇਆ ਹੀ ਨਹੀਂ। ਇਸ ਲਈ ਪੱਤਰ ਲਿਖਣ ਵਾਲਾ ਇਸ ਰਚਨਾ ਦੇ ਪ੍ਰਮਾਣਿਕ ਪਾਠ-ਕ੍ਰਮ ਤੋਂ ਅਵਿਦਿਤ ਹੈ, ਜਿਸ ਕਾਰਨ ਇਹ ਚਿਠੀ ਭਾਈ ਮਨੀ ਸਿੰਘ ਜੀ ਨਾਲ ਨਹੀਂ ਜੋੜੀ ਜਾ ਸਕਦੀ। ਨਾਲ ਹੀ ਉਹ ਆਪਣੀ ਇਸੇ ਚਰਚਿਤ ਪੁਸਤਕ ਵਿਚ ਇਹ ਵੀ ਲਿਖਦੇ ਹਨ ਕਿ ਦਸਮ ਗ੍ਰੰਥ ਦੀਆਂ ਪਟਨਾ ਅਤੇ

ਸੰਗਰੂਰ ਵਾਲੀਆਂ ਪੁਰਾਤਨ ਬੀੜਾਂ ਵਿਚ ਇਸ ਕ੍ਰਿਤੀ ਦੇ ਚਾਰ ਖੰਡ- ਦਸਮ ਕਥਾ, ਰਾਸ ਮੰਡਲ, ਵਿਰਹ ਨਾਟਕ ਅਤੇ ਯੁਧ ਪ੍ਰਬੰਧ- ਉਪਲਬਧ ਹੁੰਦੇ ਹਨ। ਇਹ ਵਿਭਾਜਨ ਭਾਵੇਂ ਚਿਠੀ ਵਿਚ ਵਰਣਿਤ ਵਿਭਾਜਨ ਤੋਂ ਭਿੰਨ ਹੋਵੇ, ਫਿਰ ਵੀ ਜੱਗੀ ਜੀ ਦੇ ਉਲੇਖ ਤੋਂ ਇਹ ਤਾਂ ਸਿਧ ਹੋ ਹੀ ਜਾਂਦਾ ਹੈ ਕਿ 'ਕ੍ਰਿਸ਼ਨਾਵਤਾਰ' ਰਚਨਾ ਦੇ ਖੰਡ-ਵਿਭਾਜਨ ਦੀ ਪਰੰਪਰਾ ਪੁਰਾਣੇ ਸਮੇਂ ਤੋਂ ਕਾਇਮ ਹੈ ਅਤੇ ਸਾਡਾ ਇਹ ਵਿਚਾਰ ਹੈ ਕਿ ਇਸ ਬਾਣੀ ਦੇ ਨਾ ਕੇਵਲ ਖੰਡ-ਵਿਭਾਜਨ ਦੀ, ਸਗੋਂ ਵਖ-ਵਖ ਭਾਗਾਂ ਵਿਚ ਰਚੇ ਜਾਣ ਦੀ ਗਵਾਹੀ ਰਚਨਾ ਦੀ ਅੰਦਰੂਨੀ ਸਥਿਤੀ ਤੋਂ ਪ੍ਰਾਪਤ ਹੋ ਜਾਂਦੀ ਹੈ। 'ਰਾਸ ਮੰਡਲ' ਦੇ ਅੰਤ ਵਿਚ ਪੋਥੀ ਦੇ ਰਚਨਾ-ਕਾਲ ਸੰਬੰਧੀ ਲਿਖਿਆ ਹੈ-

*ਸੱਤ੍ਰਹ ਸੈ ਪੈਤਾਲ ਮੈ ਕੀਨੀ ਕਥਾ ਸੁਧਾਰ॥*
*ਚੂਕ ਹੋਇ ਜਹ ਤਹ ਸੁ ਕਬਿ ਲੀਜਹੁ ਸਕਲ ਸੁਧਾਰ॥*[23]

ਅਗੇ ਚਲ ਕੇ 'ਬਿਰਹਾ ਨਾਟਕ' ਦੇ ਅੰਤ ਵਿਚ ਆਇਆ ਹੈ-

*ਸਤ੍ਰਹ ਸੈ ਚਵਤਾਲ ਮੈ ਸਾਵਨ ਸੁਦਿ ਬੁਧਵਾਰ॥*
*ਨਗਰ ਪਾਂਵਟਾ ਮੋ ਤੁਮੋ ਰਚਿਯੋ ਗ੍ਰੰਥ ਸੁਧਾਰ॥*
*ਖੜਗ ਪਾਨ ਕੀ ਕ੍ਰਿਪਾ ਤੇ ਪੋਥੀ ਰਚੀ ਬਿਚਾਰ॥*
*ਭੂਲ ਹੋਇ ਜਹਂ ਤਿਹਂ ਸੁ ਕਬਿ ਪੜੀਯਹੁ ਸਭੈ ਸੁਧਾਰ॥*[24]

'ਕ੍ਰਿਸ਼ਨਾਵਤਾਰ' ਦੇ ਅੰਤ ਵਿਚ ਲਿਖਿਆ ਹੈ-

*ਸਤ੍ਰਹ ਸੈ ਪੈਤਾਲ ਮਹਿ ਸਾਵਨ ਸੁਦਿ ਥਿਤਿ ਦੀਪ॥*
*ਨਗਰ ਪਾਵਟਾ ਸੁਭ ਕਰਨ ਜਮਨਾ ਬਹੈ ਸਮੀਪ॥*
*ਦਸਮ ਕਥਾ ਭਗੌਤ ਕੀ ਭਾਖਾ ਕਰੀ ਬਨਾਇ॥*
*ਅਵਰ ਬਾਸਨਾ ਨਾਹਿ ਪ੍ਰਭ ਧਰਮ ਜੁੱਧ ਕੇ ਚਾਇ॥*[25]

ਉਪਰੋਕਤ ਪੰਕਤੀਆਂ ਦੇ ਵਿਸ਼ਲੇਸ਼ਣ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਨਾ ਕੇਵਲ 'ਕ੍ਰਿਸ਼ਨਾਵਤਾਰ' ਦੀ ਰਚਨਾ ਖੰਡਾਂ ਵਿਚ ਹੋਈ ਹੈ, ਸਗੋਂ ਪਹਿਲਾਂ-ਪਹਿਲ ਹਰ ਖੰਡ

---

23. ਕ੍ਰਿਸ਼ਨਾਵਤਾਰ 755
24. ਕ੍ਰਿਸ਼ਨਾਵਤਾਰ 983-84
25. ਕ੍ਰਿਸ਼ਨਾਵਤਾਰ 2490-91

ਦੀ ਸੁਤੰਤਰ ਪੋਥੀ ਸੀ। ਪੋਥੀਆਂ ਦਾ ਸਮਾਪਤੀ ਸੂਚਕ ਸੰਵਤ ਲਿਖਣਾ, ਇਸ ਗੱਲ ਵਿਚ ਕੋਈ ਸੰਦੇਹ ਨਹੀਂ ਰਹਿਣ ਦੇਂਦਾ ਕਿ ਬਾਣੀ ਦੀ ਇਸ ਕ੍ਰਿਤੀ ਦੀ ਸਿਰਜਨਾ ਨਿਸ਼ਚਿਤ ਤੌਰ ਤੇ ਖੰਡਾਂ ਵਿਚ ਹੋਈ ਹੈ। ਇਨ੍ਹਾਂ ਖੰਡਾਂ ਦੀਆਂ ਵਖ-ਵਖ ਪੋਥੀਆਂ ਵਖ-ਵਖ ਵਿਅਕਤੀਆਂ ਕੋਲ ਹੋ ਸਕਦੀਆਂ ਹਨ। ਜੋ ਪੋਥੀਆਂ ਭਾਈ ਮਨੀ ਸਿੰਘ ਨੂੰ ਪ੍ਰਾਪਤ ਹੋਈਆਂ, ਉਹ ਪੂਰਬਲੇ ਭਾਗ ਨਾਲ ਸੰਬੰਧਿਤ ਹੋਣਗੀਆਂ, ਜਿਸ ਦੀ ਸੂਚਨਾ ਉਨ੍ਹਾਂ ਮਾਤਾ ਸੁੰਦਰੀ ਜੀ ਨੂੰ ਆਪਣੇ ਪੱਤਰ ਦੁਆਰਾ ਦੇ ਦਿੱਤੀ ਸੀ। ਉਂਵ ਜੇ ਕੋਈ ਰਚਨਾ ਖੰਡਾਂ ਵਿਚ ਵਿਭਾਜਿਤ ਨਾ ਵੀ ਕੀਤੀ ਹੋਵੇ ਅਤੇ ਉਸ ਦੇ ਪਹਿਲੇ ਅਧੇ ਕੁ ਪੰਨੇ ਪ੍ਰਾਪਤ ਹੋ ਜਾਣ ਤਾਂ ਇਹੋ ਲਿਖਿਆ ਜਾਵੇਗਾ ਕਿ ਪੂਰਬਲਾ ਅਧਾ ਕੁ ਭਾਗ ਪ੍ਰਾਪਤ ਹੋ ਗਿਆ ਹੈ। ਇਹ ਕਹਿਣ ਵਿਚ ਕੀ ਜਾਅਲਸਾਜ਼ੀ ਹੈ ? ਅਤੇ ਅਜਿਹੀ ਜਾਅਲਸਾਜ਼ੀ ਕਰ ਕੇ ਕਿਸ ਮਨੋਰਥ ਦੀ ਸਿਧੀ ਹੋ ਸਕਦੀ ਹੈ ? ਅਸੀਂ ਫਿਰ ਇਹੋ ਕਹਾਂਗੇ ਕਿ ਜਾਅਲਸਾਜ਼ ਨੇ ਤਾਂ ਪੱਤਰ ਨੂੰ ਪ੍ਰਭਾਵਕਾਰੀ ਅਤੇ ਪ੍ਰਮਾਣਿਕ ਬਣਾਉਣ ਵਾਸਤੇ ਵਧ ਤੋਂ ਵਧ ਬਾਣੀਆਂ ਅਤੇ ਉਨ੍ਹਾਂ ਦੇ ਸੰਪੂਰਨ ਰੂਪ ਵਿਚ ਪ੍ਰਾਪਤ ਹੋਣ ਦਾ ਜ਼ਿਕਰ ਕਰਨਾ ਸੀ। ਜੇ ਇਹ ਪੱਤਰ ਕਿਸੇ ਨੇ ਬਹੁਤ ਬਾਅਦ ਵਿਚ ਲਿਖਿਆ ਹੋਵੇ, ਜਦੋਂ ਤਕ ਕਿ ਦਸਮ ਗ੍ਰੰਥ ਦਾ ਮੌਜੂਦਾ ਰੂਪ, ਜਿਸ ਵਿਚ 'ਕ੍ਰਿਸ਼ਨਾਵਤਾਰ' ਇਕ ਇਕਾਈ ਦੇ ਰੂਪ ਵਿਚ ਸੰਕਲਿਤ ਹੈ, ਪ੍ਰਚਲਿਤ ਹੋ ਗਿਆ ਹੋਵੇ, ਤਾਂ ਜਾਅਲਸਾਜ਼ ਦੇ ਮਨ ਵਿਚ 'ਕ੍ਰਿਸ਼ਨਾਵਤਾਰ' ਦੇ ਖੰਡਾਂ ਦਾ ਵਿਚਾਰ ਕਿਵੇਂ ਆ ਸਕਦਾ ਸੀ ? 'ਕ੍ਰਿਸ਼ਨਾਵਤਾਰ' ਦੇ ਖੰਡਾਂ ਦਾ ਵਿਚਾਰ ਪੁਰਾਣਾ ਹੈ, ਜਦੋਂ ਕਿ ਇਕ ਇਕਾਈ ਵਾਲਾ ਸਰੂਪ ਨਵੀਨ ਹੈ। ਪੁਰਾਣੇ ਵਿਚਾਰ ਦਾ ਪ੍ਰਤਿਪਾਦਨ ਪੱਤਰ ਦੀ ਪੁਰਤਾਨਤਾ ਸਿਧ ਕਰਦਾ ਹੈ। ਜੇ ਇਸ ਵਿਚ 'ਕ੍ਰਿਸ਼ਨਾਵਤਾਰ' ਦੇ ਨਵੀਨ ਸਰੂਪ ਦਾ ਵਰਣਨ ਹੁੰਦਾ, ਤਾਂ ਪੱਤਰ ਆਧੁਨਿਕ ਕਾਲ ਨਾਲ ਸੰਬੰਧਿਤ ਕੀਤਾ ਜਾ ਸਕਦਾ ਸੀ। ਸੋ ਪੱਤਰ ਦੀ ਪ੍ਰਮਾਣਿਕਤਾ ਦੂਸ਼ਿਤ ਕਰਨ ਦੀ ਇਹ ਜੁਗਤਿ ਵੀ ਬਹੁਤੀ ਕਾਰਗਰ ਸਾਬਿਤ ਨਹੀਂ ਹੋ ਸਕਦੀ, ਕਿਉਂਕਿ ਕਿਸੇ ਰਚਨਾ ਨੂੰ ਮਲੋਜ਼ੋਰੀ ਅਪ੍ਰਮਾਣਿਕ ਸਿਧ ਕਰਨ ਦੇ ਆਧਾਰ ਕਦੇ ਵੀ ਪੁਸ਼ਟ ਨਹੀਂ ਹੋ ਸਕਦੇ।

- ਇਸ ਚਿਠੀ ਨੂੰ ਜਾਅਲੀ ਸਿੱਧ ਕਰਨ ਵਾਸਤੇ ਡਾ. ਰਤਨ ਸਿੰਘ ਜੱਗੀ ਨੇ ਇਕ ਤਰਕ ਇਹ ਵੀ ਦਿੱਤਾ ਹੈ ਕਿ ਇਸ ਵਿਚ ਕਰਿਸਨ (ਕ੍ਰਿਸ਼ਣ) ਅਤੇ ਚਰਿਤਰ (ਚਰਿਤ੍ਰ) ਆਦਿ ਲਿਖਣ ਸਮੇਂ ਅੱਧੇ ਅਖਰਾਂ ਦੀ ਵਰਤੋਂ ਨਹੀਂ ਕੀਤੀ ਗਈ। ਕਿਉਂਕਿ ਇਹ ਸਰਲੀਕਰਣ ਮਗਰਲੇ ਸਮੇਂ ਵਿਚ ਹੀ ਸੰਭਵ

ਹੋ ਸਕਦਾ ਸੀ, ਇੰਞ ਇਹ ਪੱਤਰ ਭਾਈ ਮਨੀ ਸਿੰਘ ਦੇ ਕਾਲ ਦਾ ਸਿਧ ਨਹੀਂ ਕੀਤਾ ਜਾ ਸਕਦਾ। ਡਾ. ਜਗੀ ਦੀ ਇਹ ਦਲੀਲ ਵੀ ਉਤਨੀ ਹੀ ਡਾਂਵਾਂਡੋਲ, ਨਿਰਾਧਾਰ ਅਤੇ ਸਰਵਥਾ ਕਚੀ ਹੈ, ਜਿਤਨੀਆਂ ਉਨ੍ਹਾਂ ਦੀਆਂ ਹੋਰ ਯੁਕਤੀਆਂ, ਕਿਉਂਕਿ 'ਦਸਮ ਗ੍ਰੰਥ' ਦੇ ਗਿਆਨੀ ਨਰੈਣ ਸਿੰਘ ਦੁਆਰਾ ਲਿਖਿਤ ਟੀਕੇ ਵਿਚ 'ਚਰਿਤ੍ਰ ਉਪਾਖਿਆਨ' ਦੇ ਪਹਿਲੇ ਚਰਿਤ੍ਰ ਨੂੰ 'ਚਰਿਤਰ ਪਹਿਲਾ' ਅਤੇ ਦੂਜੇ ਚਰਿਤ੍ਰ ਨੂੰ 'ਚਲਿਤਰ ਦੂਜਾ' ਲਿਖਿਆ ਗਿਆ ਹੈ। ਜੇ ਦਸਮ ਗ੍ਰੰਥ ਦੇ ਆਲੋਚਕ ਸਜਣ ਨੇ ਇਹ ਯੁਕਤੀ ਲਿਖਿਤ ਰੂਪ ਵਿਚ ਪਾਠਕਾਂ ਦੇ ਸਨਮੁਖ ਰਖਣ ਤੋਂ ਪਹਿਲਾਂ ਇਸ ਸੰਬੰਧੀ ਸਿਖ ਸਾਹਿਤ ਦਾ ਗੰਭੀਰਤਾ ਸਹਿਤ ਵਿਸ਼ਲੇਸ਼ਣ ਕੀਤਾ ਹੁੰਦਾ, ਤਾਂ ਉਨ੍ਹਾਂ ਨੂੰ ਜ਼ਰੂਰ ਇਹ ਸਮਝ ਆ ਜਾਂਦੀ ਕਿ ਵਾਸਤਵ ਵਿਚ ਜਨਮ ਸਾਖੀਆਂ, ਹੁਕਮਨਾਮਿਆਂ ਅਤੇ ਹੋਰ ਸਿਖ ਸਾਹਿਤ ਵਿਚ ਕ੍ਰਿਸ਼ਣ ਦਾ ਵਿਗੜ ਕੇ 'ਕਿਸ਼ਨ' ਹੋ ਜਾਣ ਪਿਛੇ ਸਿਰਫ਼ ਅੱਧੇ ਰਾਰੇ ਦੀ ਸਮੱਸਿਆ ਸੀ। ਹੁਕਮਨਾਮਿਆਂ ਵਿਚ ਅਨੇਕਾਂ ਥਾਵਾਂ ਤੇ ਉਗ੍ਰਸੈਣ ਨੂੰ ਉਗਰਸੈਣ, ਸ੍ਰੀ ਗੁਰੂ ਨੂੰ ਸਿਰੀ ਗੁਰੂ, ਸ੍ਰੀਧਰ ਨੂੰ ਸਿਰੀਧਰ, ਕ੍ਰਿਪਾ ਰਾਮ ਨੂੰ ਕਿਰਪਾ ਰਾਮ, ਪ੍ਰੇਮ ਚੰਦ ਨੂੰ ਪਰੇਮ ਚੰਦ, ਬ੍ਰਿੰਦਾਬਨ ਨੂੰ ਬਿੰਦਰਾਬਨ, ਪ੍ਰੀਤਮ ਦਾਸ ਨੂੰ ਪਰੀਤਮ ਦਾਸ ਆਦਿ ਲਿਖਿਆ ਹੈ। ਕੀ ਇਹ ਸਾਰਾ ਕੁਝ ਜਾਅਲੀ ਹੈ ? ਕੀ ਸਾਡੇ ਇਨ੍ਹਾਂ ਮਹਾਨ ਵਿਦਵਾਨ ਪੰਥ-ਰਤਨਾਂ ਨੂੰ ਇਹ ਵੀ ਨਹੀਂ ਪਤਾ ਕਿ ਗੁਰੂ ਗ੍ਰੰਥ ਸਾਹਿਬ ਦਾ ਪਹਿਲਾ ਰਾਗ ਹੀ ਉਨ੍ਹਾਂ ਦੇ ਇਸ ਦੁਰਬਲ ਜਿਹੇ ਮੱਤ ਦਾ ਉਲੰਘਣ ਕਰਦਾ ਹੈ, ਕਿਉਂਕਿ ਇਸ ਨੂੰ 'ਸ੍ਰੀ ਰਾਗ' ਨਾ ਲਿਖ ਕੇ 'ਸਿਰੀ ਰਾਗ' ਲਿਖਿਆ ਗਿਆ ਹੈ ? ਗੁਰੂ ਗ੍ਰੰਥ ਸਾਹਿਬ ਵਿਚ 'ਕ੍ਰਿਸ਼ੀ' ਨੂੰ 'ਕਿਰਸ' ਲਿਖਿਆ ਗਿਆ ਹੈ। ਪ੍ਰਬੁਧ ਆਲੋਚਕ ਦੀ ਸੰਬੰਧਿਤ ਯੁਕਤੀ ਨੂੰ ਨਕਾਰਣ ਵਾਸਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਕੁਝ ਪ੍ਰਮਾਣ ਹੇਠਾਂ ਦਿਤੇ ਗਏ ਹਨ-

*ਧਰਮੁ ਭੂਮਿ ਸਤੁ ਬੀਜੁ ਕਰਿ ਐਸੀ ਕਿਰਸ ਕਮਾਵਹੁ ॥*[26]

*ਓਥੈ ਹਟੁ ਨ ਚਲਈ ਨਾ ਕੋ ਕਿਰਸ ਕਰੇਇ ॥*[27]

---

26. ਆਸਾ, ਮਹਲਾ 1, ਪੰਨਾ 419
27. ਸਲੋਕ ਮ: ੨, ਰਾਮਕਲੀ ਕੀ ਵਾਰ, ਪੰਨਾ 955

*ਅਸੰਖ ਗਰੰਥ ਮੁਖਿ ਵੇਦ ਪਾਠ॥*[28]

*ਅਮਰਦਾਸਿ ਅਮਰਤੁ ਛਤ੍ਰੁ ਗੁਰ ਰਾਮਹਿ ਦੀਅਉ ॥*[29]

ਉਕਤ ਪੰਕਤੀਆਂ ਵਿਚ 'ਗ੍ਰੰਥ' ਨੂੰ 'ਗਰੰਥ', 'ਅਮ੍ਰਿਤ' ਨੂੰ 'ਅਮਰਤ' ਲਿਖਿਆ ਹੈ। ਗੁਰੂ ਗ੍ਰੰਥ ਸਾਹਿਬ ਵਿਚ 'ਕ੍ਰਿਪਾ' ਸ਼ਬਦ ਦੀ ਵਰਤੋਂ ਬਹੁਤ ਘਟ ਹੋਈ ਹੈ ਅਤੇ 'ਕਿਰਪਾ' ਦੀ ਜ਼ਿਆਦਾ। 'ਕ੍ਰਿਪਾਲ' ਸ਼ਬਦ ਦੇ ਦਰਸ਼ਨ ਹੀ ਨਹੀਂ ਹੁੰਦੇ, ਜਿਥੇ-ਕਿਤੇ 'ਕਿਰਪਾਲ' ਹੀ ਉਪਲਬਧ ਹੈ। ਜ਼ਾਹਿਰ ਹੈ ਵਿਦਵਾਨ ਆਲੋਚਕ ਕੋਲ ਪਖਪਾਤ-ਮੁਕਤ ਦ੍ਰਿਸ਼ਟੀ, ਸਹੀ ਜਾਣਕਾਰੀ ਅਤੇ ਯੁਕਤੀ-ਸੰਗਤ ਮੁਲਾਂਕਣ ਵਾਲੇ ਨਿਰਦੋਸ਼ ਵਿਵੇਕ ਦੀ ਘਾਟ ਹੈ, ਜਿਸ ਦੀ ਅਣਹੋਂਦ ਵਿਚ ਸਹੀ ਨਿਸ਼ਾਨੇ ਦੀ ਪ੍ਰਾਪਤੀ ਕਿਵੇਂ ਸੰਭਵ ਹੋ ਸਕਦੀ ਸੀ ?

ਡਾ. ਜੱਗੀ ਦੇ ਤਰਕਾਂ ਦਾ ਸਭ ਤੋਂ ਦੁਖਾਂਤਕ ਪਹਿਲੂ ਉਨ੍ਹਾਂ ਦੇ ਅੰਦਰ ਛਿਪੀ ਗੁਰਮੁਖੀ ਲਿਪੀ ਵਿਰੋਧੀ ਭਾਵਨਾ ਹੈ। ਜਾਂ ਸ਼ਾਇਦ ਗੁਰਮੁਖੀ ਲਿਪੀ ਦੇ ਸਮਰਥਕਾਂ ਨੂੰ ਕਟਰਵਾਦੀ ਅਤੇ ਧਰਮ-ਅੰਧ ਸਿਧ ਕਰ ਕੇ ਉਹ ਆਪਣੇ ਹਿੰਦੀ ਵਿਚ ਲਿਖੇ ਸ਼ੋਧ-ਪ੍ਰਬੰਧ ਦੇ ਨਿਰੀਖਕਾਂ (examiners) ਦੀ ਵਾਹ-ਵਾਹ ਲੁਟਣ ਦੇ ਯਤਨ ਵਿਚ ਸਨ। ਉਂਵ ਵੀ ਜਿਨ੍ਹਾਂ ਉਕਾਈਆਂ ਦਾ ਵਰਣਨ ਅਸੀਂ ਉਪਰ ਕਰ ਆਏ ਹਾਂ, ਸਿਖ ਗ੍ਰੰਥਾਂ ਦੇ ਜਾਣਕਾਰ ਨਿਰੀਖਕ ਇਸ ਵਿਚ ਸ਼ੋਧ ਕਰਨ ਲਈ ਵੀ ਕਹਿ ਸਕਦੇ ਸਨ। ਕੁਝ ਵੀ ਹੋਵੇ ਉਨ੍ਹਾਂ ਦੇ ਅੰਦਰ ਦੀ ਭਾਵਨਾ ਉਨ੍ਹਾਂ ਦੀ ਆਪਣੀ ਲਿਖਿਤ ਤੋਂ ਉਸ ਵੇਲੇ ਸਪਸ਼ਟ ਹੋ ਜਾਂਦੀ ਹੈ, ਜਦੋਂ ਉਹ ਲਿਖਦੇ ਹਨ "ਇਸ ਚਿਠੀ ਨੂੰ ਪ੍ਰਕਾਸ਼ਿਤ ਕਰਨ ਲਈ ਪੰਜਾਬ ਦੇ ਰਾਜਨੀਤਿਕ ਅਤੇ ਭਾਸ਼ਾ ਸੰਬੰਧੀ ਵਾਦ-ਵਿਵਾਦ ਨੇ ਜ਼ਰੂਰ ਪ੍ਰੇਰਨਾ ਦਿਤੀ ਹੋਵੇਗੀ, ਕਿਉਂਕਿ ਇਸ (ਪੱਤਰ) ਦੁਆਰਾ ਸਾਧਾਰਨ ਪੱਤਰ-ਵਿਵਹਾਰ ਵਿਚ ਗੁਰਮੁਖੀ ਲਿਪੀ ਦੇ ਪ੍ਰਯੋਗ ਦੀ ਪ੍ਰਾਚੀਨਤਾ ਸਿੱਧ ਹੁੰਦੀ ਹੈ। ਨਹੀਂ ਤਾਂ 1929 ਈ. ਵਿਚ ਪ੍ਰਾਪਤ ਇਸ ਪ੍ਰਕਾਰ ਦੀ ਇਕ ਮਹਤਵ-ਪੂਰਨ ਇਤਿਹਾਸਿਕ ਚਿਠੀ 20 ਸਾਲਾਂ ਤਕ ਅੰਧਕਾਰ ਵਿਚ ਹੀ ਕਿਉਂ ਪਈ ਰਹਿੰਦੀ ? ਇਸ ਦਾ ਕੋਈ ਤਸੱਲੀਬਖ਼ਸ਼ ਸਮਾਧਾਨ ਸੰਭਵ ਨਹੀਂ ਹੈ। ਰਾਜਨੀਤਿਕ ਕੁਚਕਰ ਅਤੇ ਭਾਸ਼ਾ ਦੇ ਪ੍ਰਤੀ ਅੰਧ-ਮੋਹ ਸਾਹਿਤਿਕ ਖੇਤਰ ਵਿਚ ਕਿਤਨਾ ਅਨਰਥ ਲਿਆ ਸਕਦੇ ਹਨ, ਇਸ ਦੀ

---

28. ਜਪੁ, ਮਹਲਾ 1, ਪੰਨਾ 3
29. ਸਵਈਏ, ਮਹਲੇ ਪੰਜਵੇਂ ਕੇ, ਪੰਨਾ 1408

ਉਦਾਹਰਣ ਇਸ ਚਿਠੀ ਤੋਂ ਵਧ ਕੇ ਦੂਜੀ ਨਹੀਂ ਮਿਲ ਸਕਦੀ। ਵਾਸਤਵਿਕ ਸਥਿਤੀ ਤੇ ਪਰਦਾ ਪਾਉਣ ਲਈ ਅਜਿਹਾ ਸੁਸੰਗਠਿਤ ਆਯੋਜਨ ਸਚਮੁਚ ਦੁਰਭਾਗ ਦੀ ਗਲ ਹੈ। ਨਤੀਜਤਨ ਇਹ ਚਿਠੀ ਇਤਿਹਾਸ ਅਤੇ ਪਰੰਪਰਾਵਾਂ ਨਾਲ ਇਕ ਖਿਲਵਾੜ ਮਾਤਰ ਸਮਝ ਆਉਂਦੀ ਹੈ (ਅਨੁਵਾਦਿਤ ਅੰਸ਼)"। ਡਾ. ਜੱਗੀ ਦੇ ਇਸ ਕਥਨ ਦਾ ਸਾਰ ਇਹ ਹੈ ਕਿ ਗੁਰਮੁਖੀ ਦੇ ਸਮਰਥਕ ਸਿਖਾਂ ਦੀ ਇਹ ਇਕ ਬਹੁਤ ਹੀ ਨਿੰਦਿਤ ਸਾਜ਼ਿਸ਼ ਅਤੇ ਅਨਰਥ ਵਰਤਾਉਣ ਵਾਲੀ ਜਾਅਲਸਾਜ਼ੀ ਹੈ, ਜੋ ਕੇਵਲ ਗੁਰਮੁਖੀ ਲਿਪੀ ਦੇ ਪ੍ਰਚਲਨ ਦੀ ਪੁਰਾਤਨਤਾ ਨੂੰ ਸਿਧ ਕਰਨ ਵਾਸਤੇ ਇਕ ਸਾਜ਼ਿਸ਼ ਅਧੀਨ ਰਾਜਨੀਤੀ ਤੋਂ ਪ੍ਰੇਰਿਤ ਹੋ ਕੇ ਬਣਾਈ ਗਈ ਹੈ। ਨਿਸ਼ਚਿਤ ਹੀ ਇਕ ਸਿਖ ਵਿਦਵਾਨ ਦੀਆਂ ਅਜਿਹੀਆਂ ਟਿਪਣੀਆਂ ਦੁਰਭਾਗਪੂਰਨ ਹੀ ਨਹੀਂ, ਸਵਾਰਥ ਪ੍ਰੇਰਿਤ ਵੀ ਹਨ। ਉਨ੍ਹਾਂ ਦੀਆਂ ਇਨ੍ਹਾਂ ਮੰਦਭਾਗੀ ਟਿਪਣੀਆਂ ਵਲ ਸ਼ਾਇਦ ਕਿਸੇ ਸਿਖ ਦਾ ਧਿਆਨ ਨਹੀਂ ਗਿਆ, ਵਰਨਾ ਦਸਮ ਗ੍ਰੰਥ ਦੇ ਵਿਰੋਧੀ ਸਿਖ ਵੀ ਉਨ੍ਹਾਂ ਦੁਆਰਾ ਕੀਤੀ ਖੋਜ ਦੀ ਉਦਾਹਰਣ ਪ੍ਰਸਤੁਤ ਕਰਨ ਤੋਂ ਜ਼ਰੂਰ ਸੰਕੋਚ ਕਰਦੇ।

ਵਾਸਤਵ ਵਿਚ ਚਿਠੀ ਦਾ ਸਹੀ ਮੁਲਾਂਕਣ ਕਰਨ ਵਾਸਤੇ ਇਸ ਵਿਚ ਵਰਣਿਤ ਇਤਿਹਾਸਿਕ ਤਥਾਂ ਦੀ ਗੰਭੀਰ ਪੜਚੋਲ ਕਰਨੀ ਚਾਹੀਦੀ ਸੀ, ਜਦੋਂ ਕਿ ਆਲੋਚਕ ਪਖ ਨੇ ਆਪਣੀਆਂ ਪਖਪਾਤੀ ਯੁਕਤੀਆਂ ਦੁਆਰਾ ਅਨਿਆਏ ਪੂਰਵਕ ਜਬਰ ਨਾਲ ਇਸ ਨੂੰ ਜਾਅਲੀ ਪੱਤਰ ਸਾਬਤ ਕਰਨ ਦੀ ਨਿੰਦਿਤ ਚੇਸ਼ਟਾ ਕੀਤੀ ਹੈ। ਜੋ ਤਥ ਇਸ ਵਿਚ ਬਿਆਨ ਕੀਤੇ ਗਏ ਹਨ, ਉਨ੍ਹਾਂ ਨੂੰ ਪ੍ਰਮਾਣਿਕ ਤਥਾਂ ਰਾਹੀਂ ਗ਼ਲਤ ਸਾਬਤ ਕੀਤੇ ਬਿਨਾ, ਨਿਰਾਧਾਰ ਧਾਰਨਾਵਾਂ ਦੇ ਆਧਾਰ ਤੇ ਇਸ ਨੂੰ ਰਦ ਕਰਨਾ ਅਨੁਚਿਤ ਹੈ। ਇਹ ਵੀ ਵਿਚਾਰਨ ਦੀ ਗਲ ਹੈ ਕਿ ਜੇ ਇਸ ਚਿਠੀ ਦੇ ਅਸਤਿਤ੍ਵ ਦੀ ਖ਼ਬਰ 'ਦਸਮ ਗ੍ਰੰਥ' ਦੀ ਬਾਣੀ ਉਤੇ ਵਿਸ਼ਵਾਸ ਕਰਨ ਵਾਲੇ ਕਿਸੇ ਵਿਅਕਤੀ ਤੋਂ ਮਿਲਦੀ, ਤਾਂ ਇਹ ਮੰਨਿਆ ਜਾ ਸਕਦਾ ਸੀ ਕਿ ਪੂਰੇ 'ਦਸਮ ਗ੍ਰੰਥ' ਨੂੰ ਗੁਰੂ-ਕ੍ਰਿਤ ਦਸਣ ਵਾਸਤੇ ਕਿਸੇ ਨੇ ਫ਼ਰਜ਼ੀ ਚਿਠੀ ਘੜ ਲਈ ਹੈ। ਪਰ ਸਥਿਤੀ ਇਸ ਦੇ ਬਿਲਕੁਲ ਉਲਟ ਹੈ। ਜਿਸ ਗਿ. ਹਰਨਾਮ ਸਿੰਘ 'ਬਲਭ' ਨੇ ਸ. ਕਰਮ ਸਿੰਘ 'ਹਿਸਟੋਰੀਅਨ' ਦੀ ਪ੍ਰੇਰਨਾ ਨਾਲ ਇਸ ਪੱਤਰ ਨੂੰ ਖੋਜ ਕੇ ਪ੍ਰਕਾਸ਼ਿਤ ਕਰਵਾਇਆ, ਵਾਸਤਵ ਵਿਚ ਉਹ 'ਦਸਮ ਗ੍ਰੰਥ' ਦਾ ਵਿਰੋਧੀ ਸੀ। 'ਕ੍ਰਿਸ਼ਨਾਵਤਾਰ' ਬਾਣੀ, ਜਿਸ ਦਾ ਜ਼ਿਕਰ ਇਸ ਪੱਤਰ ਵਿਚ ਹੈ, ਉਸ ਨੂੰ ਗਿਆਨੀ ਹਰਨਾਮ ਸਿੰਘ ਕਿਸੇ ਕਵੀ ਦੀ ਰਚਨਾ ਮੰਨਦਾ ਹੈ ਅਤੇ ਉਸ ਦੇ ਵਿਚਾਰ ਅਨੁਸਾਰ 'ਚਰਿਤਰੋਪਾਖਿਆਨ'

ਦੇ ਕੇਵਲ 303 ਚਰਿਤ੍ਰ ਗੁਰੂ-ਕ੍ਰਿਤ ਹਨ। ਜੇ ਉਹ ਆਪਣੇ ਹੀ ਮੱਤ ਦੇ ਉਲਟ ਪ੍ਰਮਾਣ ਪ੍ਰਕਾਸ਼ਿਤ ਕਰਦਾ ਹੈ, ਤਾਂ ਇਸ ਨੂੰ ਦਸਮ ਗ੍ਰੰਥ ਦੇ ਹਿਮਾਇਤੀਆਂ ਦੀ ਜਾਅਲਸਾਜ਼ੀ ਕਿਵੇਂ ਕਿਹਾ ਜਾ ਸਕਦਾ ਹੈ, ਵਿਰੋਧੀ ਪਖ ਦੀ ਹੀ ਕੋਈ ਚਾਲ ਕਹਿਣਾ ਚਾਹੀਦਾ ਹੈ ? ਸੋ ਵਿਰੋਧੀਆਂ ਦੀਆਂ ਉਪਰੋਕਤ ਬੇਬੁਨਿਆਦ ਯੁਕਤੀਆਂ ਦੇ ਆਧਾਰ 'ਤੇ ਚਰਚਿਤ ਚਿਠੀ ਨੂੰ ਜਾਅਲੀ ਨਹੀਂ ਸਿੱਧ ਕੀਤਾ ਜਾ ਸਕਦਾ। ਇਸ ਦਾ ਕੋਈ ਲਾਭ ਵੀ ਨਹੀਂ ਹੈ, ਕਿਉਂਕਿ ਇਸ ਤੋਂ ਕੇਵਲ ਇਹੋ ਸਿਧ ਹੁੰਦਾ ਹੈ ਕਿ ਭਾਈ ਮਨੀ ਸਿੰਘ ਨੇ ਬਹੁਤ ਪਰਿਸ਼੍ਰਮ ਕਰ ਕੇ 'ਦਸਮ ਗ੍ਰੰਥ' ਦੀਆਂ ਬਾਣੀਆਂ ਇਕਤਰ ਕੀਤੀਆਂ ਸਨ ਅਤੇ ਇਸ ਵਿਚਾਰ ਨਾਲ 'ਦਸਮ ਗ੍ਰੰਥ' ਦੇ ਬਹੁਤੇ ਵਿਰੋਧੀ ਵੀ ਸਹਿਮਤ ਹਨ ਕਿ ਦਸਮ ਗੁਰੂ ਜੀ ਤੋਂ ਬਾਅਦ ਉਨ੍ਹਾਂ ਦੇ ਪਰਮ ਸੇਵਕ ਭਾਈ ਮਨੀ ਸਿੰਘ ਜੀ ਨੇ ਹੀ ਇਸ ਗ੍ਰੰਥ ਦੀ ਬਾਣੀ ਸੰਕਲਿਤ ਕੀਤੀ ਸੀ। ਇਸ ਸੰਬੰਧੀ ਡਾ. ਰਤਨ ਸਿੰਘ ਜੱਗੀ ਜੀ ਆਪ ਵੀ ਮੰਨਦੇ ਹਨ ਕਿ ਮੌਜੂਦਾ ਦਸਮ ਗ੍ਰੰਥ ਦਾ ਪਹਿਲਾ ਸੰਕਲਨ ਭਾਈ ਮਨੀ ਸਿੰਘ ਜੀ ਨੇ ਤਿਆਰ ਕੀਤਾ ਸੀ ਅਤੇ ਉਨ੍ਹਾਂ ਤੋਂ ਬਾਅਦ ਬਾਬਾ ਦੀਪ ਸਿੰਘ, ਭਾਈ ਸੁਖਾ ਸਿੰਘ ਆਦਿ ਸਿਖ ਵਿਦਵਾਨਾਂ ਨੇ ਹੋਰ ਪ੍ਰਾਪਤ ਹੋਈ ਸਾਮੱਗਰੀ ਨੂੰ ਰਲਾ ਕੇ ਆਪਣੀ ਰੁਚੀ ਅਨੁਸਾਰ ਇਸ ਗ੍ਰੰਥ ਦੇ ਸੰਸਕਰਣ ਤਿਆਰ ਕੀਤੇ ਸਨ। ਆਮ ਧਾਰਨਾ ਅਨੁਸਾਰ ਇਸ ਗ੍ਰੰਥ ਦਾ ਪਹਿਲਾ ਸੰਕਲਨ ਭਾਈ ਮਨੀ ਸਿੰਘ ਦੁਆਰਾ 1713 ਈ. ਵਿਚ ਤਿਆਰ ਹੋਇਆ ਸੀ, ਪਰ ਚਰਚਿਤ ਪੱਤਰ ਅਤੇ ਭਾਈ ਕੇਸਰ ਸਿੰਘ ਦਾ 'ਬੰਸਾਵਲੀਨਾਮਾ' ਇਸ ਦੇ ਸੰਕਲਨ ਕਾਲ ਨੂੰ 1725 ਈ. ਤਕ ਲੈ ਜਾਂਦੇ ਹਨ। ਸਾਡੇ ਮੱਤ ਅਨੁਸਾਰ ਇਹੋ ਸੰਪਾਦਨ-ਕਾਲ ਯੁਕਤੀ-ਸੰਗਤ ਕਿਹਾ ਜਾ ਸਕਦਾ ਹੈ।

'ਦਸਮ ਗ੍ਰੰਥ' ਦੀਆ ਬਾਣੀਆਂ ਨੂੰ ਗੁਰੂ-ਕ੍ਰਿਤ ਨਾ ਮੰਨਣ ਵਾਲਿਆਂ ਦਾ ਇਕ ਇਤਰਾਜ਼ ਇਹ ਹੈ ਕਿ ਇਸ ਦੀਆਂ ਵਖ-ਵਖ ਪ੍ਰਾਚੀਨ ਪ੍ਰਤੀਆਂ ਵਿਚ ਪਾਠ-ਭੇਦ ਬਹੁਤ ਹੈ, ਜੋ ਇਸ ਗ੍ਰੰਥ ਦੀ ਪ੍ਰਮਾਣਿਕਤਾ ਨੂੰ ਸੰਦਿਗਧ ਕਰ ਦੇਂਦਾ ਹੈ। ਪਰ ਜੇ ਇਹੋ ਕਸੌਟੀ ਪ੍ਰਵਾਣ ਕਰ ਲਈ ਜਾਵੇ, ਤਾਂ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਪ੍ਰਤੀ ਵੀ ਉਤਨਾ ਹੀ ਸੰਦੇਹ ਉਤਪੰਨ ਹੋ ਜਾਵੇਗਾ, ਕਿਉਂਕਿ ਇਸ ਗ੍ਰੰਥ ਦੀਆਂ ਵਖ-ਵਖ ਹਥ-ਲਿਖਿਤ ਬੀੜਾਂ ਵਿਚ ਵੀ ਪਾਠ-ਭੇਦ ਬਹੁਤ ਹੋਣ ਕਾਰਨ 'ਦਸਮ ਗ੍ਰੰਥ' ਵਾਂਗ ਹੀ ਪਾਠ ਦੀ ਸੋਧ ਲਈ ਵੀਹਵੀਂ ਸਦੀ ਵਿਚ ਉਪਰਾਲੇ ਕਰਨੇ ਪਏ ਸਨ। ਸਰਬ-ਵਿਦਿਤ ਹੈ ਕਿ ਜਿਸ ਨੂੰ ਅਸੀਂ ਅਜ ਪ੍ਰਮਾਣਿਕ ਪਾਠ ਮੰਨਦੇ ਹਾਂ, ਇਹ ਸ. ਚਰਨ

ਸਿੰਘ 'ਸ਼ਹੀਦ' ਦੁਆਰਾ ਸੋਧਿਆ ਗਿਆ ਸੀ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਇਸ ਨੂੰ ਮਾਨਤਾ ਦਿੱਤੀ ਸੀ।

ਵਿਰੋਧੀ ਧਿਰ ਦਾ 'ਦਸਮ ਗ੍ਰੰਥ' ਪ੍ਰਤੀ ਇਕ ਇਤਰਾਜ਼ ਇਹ ਹੈ ਕਿ ਇਸ ਗ੍ਰੰਥ ਦੀਆਂ ਪੁਰਾਤਨ ਬੀੜਾਂ ਵਿਚ ਇਕਸਾਰਤਾ ਨਹੀਂ ਹੈ। ਪਰ ਸ਼ਾਇਦ ਉਹ ਭੁਲ ਗਏ ਹਨ, ਕਿ ਇਹ ਇਕਸਾਰਤਾ ਗੁਰੂ ਗ੍ਰੰਥ ਸਾਹਿਬ ਦੀਆਂ ਪੁਰਾਤਨ ਬੀੜਾਂ ਵਿਚ ਵੀ ਨਹੀਂ ਸੀ। ਇਸ ਦੀਆਂ ਵੀ ਕਰਤਾਰ ਪੁਰ ਵਾਲੀ ਬੀੜ, ਬੰਨੋ ਵਾਲੀ ਬੀੜ ਅਤੇ ਦਮਦਮੇ ਵਾਲੀ ਬੀੜ ਰੂਪ ਤਿੰਨ ਪ੍ਰਮੁਖ ਸ਼ਾਖਾ ਪ੍ਰਚਲਿਤ ਰਹੀਆਂ ਹਨ। ਕਈ ਬੀੜਾਂ ਵਿਚ ਜੈਜਾਵੰਤੀ ਰਾਗ ਜੈਤਸਰੀ ਨਾਲ ਅੰਕਿਤ ਹੋਇਆ ਮਿਲਦਾ ਹੈ। ਆਦਿ ਗਰੰਥ ਦੇ ਅੰਤਿਮ ਭਾਗ ਦੇ ਬਾਣੀ ਕ੍ਰਮ ਵਿਚ ਵੀ ਕੁਝ ਬੀੜਾਂ ਵਿਚ ਅਸੰਗਤੀਆਂ ਹਨ। ਖੋਜੀ ਲੋਕ ਇਹ ਵੀ ਜਾਣਦੇ ਹਨ ਕਿ ਹਥ ਲਿਖਿਤ ਗ੍ਰੰਥਾਂ ਵਿਚੋਂ ਸਭ ਤੋਂ ਪ੍ਰਚਲਿਤ ਸ਼ਾਖਾ ਬੰਨੋ ਵਾਲੀ ਬੀੜ ਦੀ ਸੀ, ਜਿਸ ਦਾ ਪਾਠ ਸਭ ਤੋਂ ਅਪ੍ਰਮਾਣਿਕ ਸੀ। ਚਿੰਤਾ ਇਹ ਵੀ ਹੈ ਕਿ ਕਿਤੇ ਇਸੇ ਆਧਾਰ ਤੇ ਗੁਰੂ ਗ੍ਰੰਥ ਸਾਹਿਬ ਨੂੰ ਵੀ ਮਿਲਾਵਟ ਵਾਲਾ ਗ੍ਰੰਥ ਨਾ ਘੋਸ਼ਿਤ ਕਰ ਦਿਤਾ ਜਾਵੇ। ਮੇਰਾ ਮੱਤ ਹੈ ਕਿ 'ਦਸਮ ਗ੍ਰੰਥ' ਉਤੇ ਵਡੀ ਖੋਜ ਦੇ ਦਾਅਵੇ ਕਰਨ ਵਾਲੇ ਵਿਦਿਤ ਪੁਰਖ਼ ਜੇ ਵਿਵੇਕ ਤੋਂ ਕੰਮ ਲੈਂਦੇ, ਤਾਂ ਇਸ ਦੀਆਂ ਪੁਰਾਤਨ ਬੀੜਾਂ ਦੇ ਵਖ-ਵਖ ਸਰੂਪ ਹੀ ਇਸ ਦੀਆਂ ਸਾਰੀਆਂ ਬਾਣੀਆਂ ਦੇ ਗੁਰੂ-ਕ੍ਰਿਤ ਹੋਣ ਦਾ ਪ੍ਰਮਾਣ ਸਨ। ਇਸ ਨੁਕਤੇ ਉਤੇ ਸੰਖੇਪ ਵਿਚਾਰ ਕਰਨੀ ਜ਼ਰੂਰੀ ਹੈ। ਪ੍ਰਬੁਧ ਵਿਦਵਾਨ ਡਾ. ਰਤਨ ਸਿੰਘ ਜੱਗੀ ਨੇ ਆਪਣੀ ਪੁਸਤਕ 'ਦਸ਼ਮ-ਗ੍ਰੰਥ ਕੀ ਪੌਰਾਣਿਕ ਪ੍ਰਿਸ਼ਠਭੂਮੀ' ਵਿਚ ਇਸ ਗ੍ਰੰਥ ਦੀਆਂ ਚਾਰ ਪ੍ਰਮੁਖ ਪ੍ਰਤੀਆਂ ਦਾ ਬਾਣੀ-ਕ੍ਰਮ ਅਗਲੇ ਪੰਨਿਆਂ ਅਨੁਸਾਰ ਦਰਸਾਇਆ ਹੈ (ਤਾਲਿਕਾ ਵਿਚ ਬਾਣੀਆਂ ਦੇ ਨਾਮ ਹੇਠ ਪਦ-ਸੰਖਿਆ ਦਰਸਾਈ ਗਈ ਹੈ)-

| ੳ. ਭਾਈ ਮਨੀ ਸਿੰਘ ਵਾਲੀ ਪ੍ਰਤੀ | ਅ. ਮੋਤੀਬਾਗ ਵਾਲੀ ਪ੍ਰਤੀ | ੲ. ਸੰਗਰੂਰ ਵਾਲੀ ਪ੍ਰਤੀ | ਸ. ਪਟਨਾ ਵਾਲੀ ਪ੍ਰਤੀ |
|---|---|---|---|
| 1. ਜਾਪੁ 198 | ਜਾਪੁ 198 | ਜਾਪੁ 198 | ਜਾਪੁ 199 |
| 2. ਬਚਿਤ੍ਰ ਨਾਟਕ 471 | ਬਚਿਤ੍ਰ ਨਾਟਕ 471 | ਸ਼ਸਤ੍ਰ-ਨਾਮ ਮਾਲਾ 1318 | ਅਕਾਲ ਉਸਤਤਿ 272 |

| | | | |
|---|---|---|---|
| 3. ਚੰਡੀ ਚਰਿਤ੍ਰ 1 | ਚੰਡੀ ਚਰਿਤ੍ਰ 1 | ਅਕਾਲ ਉਸਤਤਿ | ਸਵੈਯੇ |
| 233 | 233 | 270½ | 32 |
| 4. ਚੰਡੀ ਚਰਿਤ੍ਰ 2 | ਚੰਡੀ ਚਰਿਤ੍ਰ 2 | ਬਚਿਤ੍ਰ ਨਾਟਕ | ਬਚਿਤ੍ਰ ਨਾਟਕ |
| 262 | 262 | 471 | 471 |
| 5. ਚੌਬੀਸ ਅਵਤਾਰ | ਚੌਬੀਸ ਅਵਤਾਰ | ਚੰਡੀ ਚਰਿਤ੍ਰ 1 | ਚੌਬੀਸ ਅਵਤਾਰ |
| | | | 233 |
| 6. ਬ੍ਰਹਮਾਵਤਾਰ | ਬ੍ਰਹਮਾਵਤਾਰ | ਚੌਬੀਸ ਅਵਤਾਰ | ਚੰਡੀ ਚਰਿਤ੍ਰ 1 |
| 343 | 343 | | 233 |
| 7. ਰੁਦ੍ਰਾਵਤਾਰ | ਰੁਦ੍ਰਾਵਤਾਰ | ਬ੍ਰਹਮਾਵਤਾਰ | ਬ੍ਰਹਮਾਵਤਾਰ |
| 494+358 | 494+358 | 343 | |
| 8. ਪਾਰਸ ਨਾਥ | ਪਾਰਸਨਾਥ | ਰੁਦ੍ਰਾਵਤਾਰ | ਗਿਆਨ ਪ੍ਰਬੋਧ |
| 368 | 336 | | |
| 9. ਸ਼ਸਤ੍ਰ-ਨਾਮ ਮਾਲਾ | ਸ਼ਸਤ੍ਰ-ਨਾਮ ਮਾਲਾ | ਗਿਆਨ ਪ੍ਰਬੋਧ | ਚੰਡੀ ਚਰਿਤ੍ਰ 2 |
| 1318 | 1318 | 336 | 262 |
| 10. ਗਿਆਨ ਪ੍ਰਬੋਧ | ਅਕਾਲ ਉਸਤਤਿ | ਚਰਿਤ੍ਰੋਪਾਖਿਆਨ | ਰੁਦ੍ਰਾਵਤਾਰ |
| 335½ | 271½ | 7530 | 495+390 |
| 11. ਅਕਾਲ ਉਸਤਤਿ | ਗਿਆਨ ਪ੍ਰਬੋਧ | ਸੰਸਾਹਰ ਸੁਖਮਨਾ | ਬਿਸਨ ਪਦੇ |
| 271½ | 336 | 43 | |
| 12. ਵਾਰ ਦੁਰਗਾ ਕੀ | ਵਾਰ ਦੁਰਗਾ ਕੀ | ਵਾਰ ਮਾਲ ਕੌਂਸ ਕੀ | ਛਕਾ ਭਗਉਤੀ ਜੂ ਕਾ |
| 55 | 55 | 11 | 137 |
| 13. ਚਰਿਤ੍ਰੋਪਾਖਿਆਨ | ਚਰਿਤ੍ਰੋਪਾਖਿਆਨ | ਛਕਾ ਭਗਉਤੀ ਜੀ ਕਾ | ਸ਼ਸਤ੍ਰ-ਨਾਮ ਮਾਲਾ |
| 7560 | 7537 | 1318 | |
| 14. ਜ਼ਫ਼ਰਨਾਮਾ | ਅਸਫੋਟਕ ਕਬਿਤ | ਬਿਸਨਪਦੇ | ਵਾਰ ਦੁਰਗਾ ਕੀ |
| | 54 | | 55 |

| | | | |
|---|---|---|---|
| 15. ਸਦ | ਸਵੈਯੇ 33 | ਜ਼ਫ਼ਰਨਾਮਾ (ਗੁਰਮੁਖੀ) 7537 | ਚਰਿਤ੍ਰੋਪਾਖਿਆਨ |
| 16. | ਬਿਸਨਪਦੇ (ਫ਼ਾਰਸੀ) 54+1 | ਜ਼ਫ਼ਰਨਾਮਾ | ਅਸਫੋਟਕ ਕਬਿਤ |
| 17. | ਸਦ 1 | ਸਵੈਯੇ 33 | ਭਗਵੰਤ ਗੀਤਾ 1800 |
| 18. | ਜ਼ਫ਼ਰਨਾਮਾ (ਗੁਰਮੁਖੀ) 56 | ਅਸਫੋਟਕ ਕਬਿਤ 43 | ਸੰਸਾਹਰ ਸੁਖਮਨਾ |
| 19. | ਜ਼ਫ਼ਰਨਾਮਾ (ਫ਼ਾਰਸੀ) | ਸ਼ਬਦ ਰਾਗਾਨੁਸਾਰ | |
| 20. | ਵਾਰ ਮਾਲਕੌਂਸ ਕੀ 11 | | |
| 21. | ਵਾਰ ਭਗਵਤੀ ਜੀ ਕੀ 3 | | |

ਉਪਰੋਕਤ ਤਾਲਿਕਾ ਵਿਚ ਵਿਚ ਦਰਸਾਇਆ ਗਿਆ ਹੈ ਕਿ ਚਾਰ ਮਹਤਵ-ਪੂਰਨ ਪੁਰਾਤਨ ਬੀੜਾਂ ਦੇ ਬਾਣੀ-ਕ੍ਰਮ ਵਿਚ ਭਾਰੀ ਅੰਤਰ ਮਿਲਦਾ ਹੈ। ਇਸ ਦਾ ਕਾਰਨ ਸਪਸ਼ਟ ਹੈ ਕਿ ਕਿਸੇ ਇਕ ਲਿਖਾਰੀ ਨੂੰ ਆਪਣੀ ਬੀੜ ਸੰਪਾਦਿਤ ਕਰਨ ਵੇਲੇ ਤਿੰਨ ਵਰਣਿਤ ਬੀੜਾਂ ਵਿਚੋਂ ਕੋਈ ਇਕ ਵੀ ਉਪਲਬਧ ਨਹੀਂ ਸੀ, ਭਾਵ ਚਾਰੇ ਬੀੜਾਂ ਦੀ ਸੰਪਾਦਨਾ ਇਕ-ਦੂਜੀ ਤੋਂ ਪੂਰੀ ਤਰ੍ਹਾਂ ਸੁਤੰਤਰ ਹੋਈ ਹੈ। ਚੌਹਾਂ ਦੇ ਸਾਹਮਣੇ ਬਾਣੀਆਂ ਦੇ ਸ੍ਰੋਤ ਵੀ ਵਖ-ਵਖ ਸਨ। ਕੀ ਇਹ ਇਸ ਗਲ ਦਾ ਸਬੂਤ ਨਹੀਂ ਹੈ ਕਿ ਵਖ-ਵਖ ਸਥਾਨਾਂ ਦੇ ਰਹਿਣ ਵਾਲੇ ਸਾਰੇ ਪੁਰਾਤਨ ਸਿਖ ਵਿਦਵਾਨ ਇਨ੍ਹਾਂ ਸਾਰੀਆਂ ਰਚਨਾਵਾਂ ਨੂੰ ਗੁਰੂ-ਕ੍ਰਿਤ ਜਾਣਦੇ ਸਨ ? ਸ੍ਰੋਤ ਵਖ-ਵਖ ਹੋਣ ਦੇ ਬਾਵਜੂਦ ਇਨ੍ਹਾਂ ਬਾਣੀਆਂ ਅੰਦਰ ਆਏ ਪਦਾਂ ਦੀ ਗਿਣਤੀ ਵਿਚ ਕੋਈ ਮੂਲ ਅੰਤਰ ਨਹੀਂ ਹੈ। ਕੁਝ ਲੋਕ ਇਹ ਇਤਰਾਜ਼ ਕਰ ਸਕਦੇ ਹਨ ਕਿ ਕੁਝ ਬੀੜਾਂ ਵਿਚ ਸੰਸਾਹਰ ਸੁਖਮਨਾ,

ਭਗਵੰਤ ਗੀਤਾ ਆਦਿ ਅਪ੍ਰਮਾਣਿਕ ਬਾਣੀਆਂ ਵੀ ਗੁਰੂ ਜੀ ਦੀ ਰਚਨਾ ਕਹੀਆਂ ਗਈਆਂ ਹਨ, ਪਰ ਇਹ ਸਥਿਤੀ ਤਾਂ ਗੁਰੂ ਗ੍ਰੰਥ ਸਾਹਿਬ ਨਾਲ ਵੀ ਸੀ। ਰਤਨ ਮਾਲਾ, ਬਾਇ ਆਤਿਸ ਸਲੋਕ, ਰਾਹ ਮੁਕਾਮ ਕੀ ਸਾਖੀ, ਕਾਜੀ ਰੁਕੁਨਦੀਨ ਅਤੇ ਗੁਰੂ ਨਾਨਕ ਦੇਵ ਜੀ ਦੀ ਚਰਚਾ, ਪ੍ਰਾਣਸੰਗਲੀ ਆਦਿ ਰਚਨਾਵਾਂ ਗੁਰੂ-ਕ੍ਰਿਤ ਦਸੀਆਂ ਜਾਂਦੀਆਂ ਰਹੀਆਂ ਹਨ, ਪਰ ਇਸ ਕਾਰਨ ਸਾਰੇ ਗੁਰੂ ਗ੍ਰੰਥ ਸਾਹਿਬ ਉਤੇ ਸੰਦੇਹ ਤਾਂ ਨਹੀਂ ਕੀਤਾ ਜਾ ਸਕਦਾ। ਜਿਵੇਂ ਸਿਖਾਂ ਨੇ ਇਨ੍ਹਾਂ ਬਾਣੀਆਂ ਨੂੰ ਸੱਚੀ ਬਾਣੀ ਨਾਲੋਂ ਨਿਖੇੜ ਕੇ ਵਖ ਕਰ ਲਿਆ ਹੈ, ਤਿਵੇਂ ਦਸਮ ਗ੍ਰੰਥ ਵਿਚੋਂ ਵੀ ਵਾਧੂ ਬਾਣੀਆਂ ਵਖ ਕਰ ਦਿਤੀਆਂ ਗਈਆਂ ਹਨ। ਇਨ੍ਹਾਂ ਬਾਣੀਆਂ ਨੂੰ 'ਦਸਮ ਗ੍ਰੰਥ' ਦੇ ਪ੍ਰਮਾਣਿਕ ਪਾਠ ਤੋਂ ਵਖ ਕਰ ਦੇਣ ਤੋਂ ਹੀ ਇਹ ਸਿਧ ਹੋ ਜਾਂਦਾ ਹੈ ਕਿ ਸਿਖ ਗੁਰੂ-ਕ੍ਰਿਤ ਬਾਣੀ ਅਤੇ ਮਿਲਾਵਟੀ ਬਾਣੀ ਵਿਚ ਭੇਦ ਕਰਨ ਦੇ ਸਮਰਥ ਸਨ ਅਤੇ ਬਾਣੀ ਦੇ ਕਰਤ੍ਰਿਤਵ ਸੰਬੰਧੀ ਉਨ੍ਹਾਂ ਦੇ ਮਨ ਵਿਚ ਕੋਈ ਭਰਮ ਨਹੀਂ ਸੀ। ਉਹ ਦਸਮ ਗ੍ਰੰਥ ਵਿਚ ਸੰਗ੍ਰਹਿਤ ਗੁਰੂ ਜੀ ਦੀਆਂ ਬਾਣੀਆਂ ਨੂੰ ਭਲੀ-ਭਾਂਤਿ ਪ੍ਰਮਾਣਿਕ ਮੰਨਦੇ ਆਏ ਹਨ। ਸੋ ਜਿਨ੍ਹਾਂ ਸਿਰਲੇਖਾਂ ਦੇ ਸਹਾਰੇ ਡਾ. ਜੱਗੀ ਜੀ 'ਦਸਮ ਗ੍ਰੰਥ' ਦੇ ਬਹੁਤੇ ਭਾਗ ਨੂੰ ਅਪ੍ਰਮਾਣਿਕ ਸਿਧ ਕਰਨ ਦੀ ਚੇਸ਼ਟਾ ਕਰਦੇ ਹਨ, ਉਨ੍ਹਾਂ ਹੀ ਸਿਰਲੇਖਾਂ ਦੀ ਸ਼ਹਾਦਤ ਬਾਣੀਆਂ ਨੂੰ ਗੁਰੂ-ਕ੍ਰਿਤ ਪ੍ਰਮਾਣਿਤ ਕਰ ਦੇਂਦੀ ਹੈ।

**ਕਰਤ੍ਰਿਤਵ ਸੂਚਕ ਉਕਤੀਆਂ:-** ਦਸਮ ਗ੍ਰੰਥ ਵਿਚ ਹਰ ਪ੍ਰਮੁਖ ਬਾਣੀ ਦੇ ਪ੍ਰਾਰੰਭ ਵਿਚ 'ਸ੍ਰੀ ਮੁਖਵਾਕ ਪਾਤਸਾਹੀ 10' ਜਾਂ 'ਪਾਤਸਾਹੀ 10' ਆਦਿ ਉਕਤੀਆਂ ਵਿਦਮਾਨ ਹਨ। 'ਦਸਮ ਗ੍ਰੰਥ' ਨੂੰ ਗੁਰੂ-ਕ੍ਰਿਤ ਜਾਣਨ ਵਾਲੇ ਵਿਦਵਾਨ ਇਸ ਆਧਾਰ ਤੇ ਸਾਰੀਆਂ ਬਾਣੀਆਂ ਨੂੰ ਗੁਰੂ-ਕ੍ਰਿਤ ਮੰਨਦੇ ਹਨ, ਪਰ ਡਾ. ਰਤਨ ਸਿੰਘ ਜੱਗੀ ਦਾ ਵਿਚਾਰ ਹੈ ਕਿ ਅਜਿਹੀ ਮਾਨਤਾ ਭ੍ਰਾਂਤੀਪੂਰਨ ਹੈ। ਉਨ੍ਹਾਂ ਦਾ ਵਿਚਾਰ ਹੈ-

- ਇਹ ਉਕਤੀਆਂ ਸੰਪਾਦਕਾਂ, ਸੰਗ੍ਰਹਿ ਕਰਨ ਵਾਲਿਆਂ, ਲਿਪੀਕਾਰਾਂ ਅਤੇ ਉਤਾਰਾ ਕਰਨ ਵਾਲਿਆਂ ਦੁਆਰਾ ਦਿਤੀਆਂ ਹੋਈਆਂ ਹਨ।
- ਪ੍ਰਾਚੀਨ ਹਥ-ਲਿਖਿਤ ਬੀੜਾਂ ਵਿਚ ਇਨ੍ਹਾਂ ਉਕਤੀਆਂ ਵਿਚ ਬਹੁਤ ਭਿੰਨਤਾ ਮਿਲਦੀ ਹੈ।
- ਕੁਝ ਬੀੜਾਂ ਵਿਚ ਮੌਜੂਦ ਵਾਧੂ ਬਾਣੀਆਂ ਉਤੇ ਵੀ ਇਹ ਉਕਤੀਆਂ ਮਿਲ ਜਾਂਦੀਆਂ ਹਨ।

- ਕੁਝ ਹੋਰ ਗ੍ਰੰਥ ਵੀ ਮਿਲਦੇ ਹਨ, ਜੋ 'ਸ੍ਰੀ ਮੁਖਵਾਕ ਪਾਤਸ਼ਾਹੀ 10' ਨਾਲ ਸੰਬੰਧਿਤ ਕੀਤੇ ਗਏ ਹਨ, ਪਰ ਜੇ ਇਹ ਗੁਰੂ-ਕ੍ਰਿਤ ਹਨ, ਤਾਂ ਇਨ੍ਹਾਂ ਨੂੰ ਦਸਮ ਗ੍ਰੰਥ ਵਿਚ ਹੀ ਕਿਉਂ ਨਹੀਂ ਮਿਲਾ ਲਿਆ ਗਿਆ ?

ਇਸ ਸੰਬੰਧੀ ਆਪਣੇ ਮੱਤ ਦੀ ਪ੍ਰੋੜ੍ਹਤਾ ਵਾਸਤੇ ਤੁਲਨਾਤਮਿਕ ਤਾਲਿਕਾ ਦੇ ਕੇ ਡਾ. ਜੱਗੀ ਨੇ ਇਹ ਸਿਧ ਕਰਨ ਦਾ ਯਤਨ ਕੀਤਾ ਹੈ, ਕਿ ਇਨ੍ਹਾਂ ਉਕਤੀਆਂ ਵਿਚ ਵਿਆਪਕ ਅੰਤਰ ਹੈ। ਇਨ੍ਹਾਂ ਸਿਰਲੇਖਾਂ ਨੂੰ ਧਿਆਨ ਨਾਲ ਵੇਖਣ ਤੋਂ ਪਤਾ ਲਗਦਾ ਹੈ ਕਿ ਇਨ੍ਹਾਂ ਵਿਚ ਭਿੰਨਤਾ ਜ਼ਰੂਰ ਹੈ, ਪਰ ਮੂਲ ਭਾਵਨਾ ਵਿਚ ਅੰਤਰ ਨਹੀਂ ਹੈ। ਮਿਸਾਲ ਲਈ ਜੱਗੀ ਜੀ ਦੁਆਰਾ ਵਰਣਿਤ ਭਾਈ ਮਨੀ ਸਿੰਘ ਵਾਲੀ ਬੀੜ, ਮੋਤੀ ਬਾਗ਼ ਗੁਰਦੁਆਰੇ ਵਾਲੀ ਬੀੜ, ਸੰਗਰੂਰ ਵਾਲੀ ਬੀੜ ਅਤੇ ਪਟਨਾ ਸਾਹਿਬ ਵਾਲੀ ਬੀੜ, ਇਨ੍ਹਾਂ ਚਾਰੇ ਬੀੜਾਂ ਵਿਚ 'ਬਚਿਤ੍ਰ ਨਾਟਕ' ਦੇ ਸਿਰਲੇਖ ਇਸ ਪ੍ਰਕਾਰ ਦਿੱਤੇ ਹੋਏ ਹਨ ਹਨ-

1. ੧ਓ ਸਤਿਗੁਰ ਪ੍ਰਸਾਦਿ ਅਥਿ ਬਚਿਤ੍ਰ ਨਾਟਕ ਗਿਰੰਥ ਲਿਖਿਯਤੇ ਤਵਪ੍ਰਸਾਦਿ ਸ੍ਰੀ ਮੁਖਵਾਕ ਪਾਤਸਾਹੀ 10।
2. ੧ਓ ਸਤਿਗੁਰ ਪ੍ਰਸਾਦਿ॥ ਅਥਿ ਬਚਿਤ੍ਰ ਨਾਟਕ ਗਿਰੰਥ ਲਿਖਿਯਤੇ ਤਵਪ੍ਰਸਾਦਿ॥ ਸ੍ਰੀ ਮੁਖਬਾਕ ਪਾਤਿਸਾਹੀ॥ 10 ॥
3. ੧ਓ ਸ੍ਰੀ ਵਾਹਗੁਰੂ ਜੀ ਕੀ ਫਤੇ। ਅਥ ਬਚਿਤ੍ਰ ਨਾਟਕ ਗ੍ਰਿੰਥ ਲਿਖਿਯਤੇ। ਪਾਤਿਸਾਹੀ 10। ਤਵ ਪ੍ਰਸਾਦਿ ਕਥਿਤੇ।
4. ੧ਓ ਵਾਹਗੁਰੂ ਜੀ ਕੀ ਫਤੇਹ। ਅਥ ਬਚਿਤ੍ਰ ਨਾਟਕ ਗਿਰੰਥ ਲਿਖਿਯਤੇ ਤਵਪ੍ਰਸਾਦਿ ਕਥਤੇ ਪਾਤਿਸਾਹੀ 10॥

ਇਸੇ ਤਰ੍ਹਾਂ 'ਰੁਦ੍ਰਾਵਤਾਰ' ਦਾ ਸਿਰਲੇਖ ਭਾਈ ਮਨੀ ਸਿੰਘ ਵਾਲੀ ਬੀੜ ਵਿਚ ਇਸ ਪ੍ਰਕਾਰ ਹੈ- '੧ਓ ਸ੍ਰੀ ਸਤਿਗੁਰ ਪ੍ਰਸਾਦਿ। ਸ੍ਰੀ ਅਕਾਲ ਪੁਰਖ ਜੀ ਪ੍ਰਤਾਪ। ਅਥ ਰੁਦ੍ਰਾਵਤਾਰ ਕਥਨੰ'। ਇਸੇ ਬਾਣੀ ਦਾ ਪਟਨਾ ਵਾਲੀ ਬੀੜ ਵਿਚ ਸਿਰਲੇਖ ਇਸ ਪ੍ਰਕਾਰ ਹੈ- '੧ਓ ਸ੍ਰੀ ਅਕਾਲ ਪੁਰਖ ਜੀ ਤਵਪ੍ਰਤਾਪ ਅਥ ਰੁਦ੍ਰਾਵਤਾਰ ਕਥਨੰ ਤੋਮਰ ਛੰਦ ਤ੍ਵਪ੍ਰਸਾਦਿ'। ਦੋਹਾਂ ਬੀੜਾਂ ਦੇ ਬਾਣੀ-ਕ੍ਰਮ ਦਾ ਅੰਤਰ ਇਨ੍ਹਾਂ ਬੀੜਾਂ ਨੂੰ ਅਸੰਬੰਧਿਤ ਦਰਸਾਉਣ ਵਾਸਤੇ ਕਾਫ਼ੀ ਹੈ ਅਰਥਾਤ ਭਾਈ ਮਨੀ ਸਿੰਘ ਵਾਲੀ ਬੀੜ ਦੇ ਸੰਕਲਨ-ਕਰਤਾ ਸਾਹਮਣੇ ਪਟਨਾ ਵਾਲੀ ਬੀੜ ਨਹੀਂ ਸੀ ਅਤੇ ਪਟਨਾ ਵਾਲੀ ਬੀੜ ਦੇ ਸੰਕਲਨ ਕਰਤਾ ਸਾਹਮਣੇ ਭਾਈ ਮਨੀ ਸਿੰਘ ਵਾਲੀ ਬੀੜ ਨਹੀਂ ਸੀ। ਇਸੇ

ਤਰ੍ਹਾਂ ਮੋਤੀ ਬਾਗ਼ ਵਾਲੀ ਬੀੜ ਵਿਚ ਚਰਿਤਰੋਪਾਖਿਆਨ ਬਾਣੀ ਦਾ ਸਿਰਲੇਖ ਹੈ- "ੴ ਸ੍ਰੀ ਭਗਉਤੀਏ ਨਮਹ। ਭੁਜੰਗ ਛੰਦ। ਸ੍ਰੀ ਭਗਵਤੀ ਜੂ ਕਾ ਛੰਦ। ਸ੍ਰੀ ਭਗਵਤੀ ਜੂ ਬਨਾਵਨਾ ਹੈ ਸੰਪੂਰਨ।" ਪਟਨਾ ਵਾਲੀ ਬੀੜ ਵਿਚ ਇਸੇ ਬਾਣੀ ਦਾ ਸਿਰਲੇਖ ਹੈ- ੴ ਸ੍ਰੀ ਭਗਉਤੀਏ ਨਮਹ। ਭੁਜੰਗ ਛੰਦ। ਸ੍ਰੀ ਭਗਵਤੀ ਜੂ ਕਾ ਛੰਦ। ਸ੍ਰੀ ਭਗਵਤੀ ਜੂ ਬਨਾਵਨਾ ਹੈ ਸੰਪੂਰਨ।" ਇਨ੍ਹਾਂ ਦੋਹਾਂ ਬੀੜਾਂ ਦੇ ਬਾਣੀ-ਕ੍ਰਮ ਵਿਚ ਇਤਨਾ ਅੰਤਰ ਹੈ ਕਿ ਇਕ ਬੀੜ ਦੂਜੀ ਬੀੜ ਦੇ ਸੰਪਾਦਨ-ਕਰਤਾ ਦੇ ਸਾਹਮਣੇ ਬਿਲਕੁਲ ਸੰਭਵ ਨਹੀਂ। ਦੋਹਾਂ ਦਾ ਮੂਲ-ਸ੍ਰੋਤ ਵੀ ਨਿਸ਼ਚਿਤ ਤੌਰ ਤੇ ਭਿੰਨ ਹੈ, ਫਿਰ ਵੀ ਸਿਰਲੇਖਾਂ ਵਿਚ ਵਿਆਪਕ ਸਮਾਨਤਾ ਹੈ, ਜੋ ਇਸ ਗੱਲ ਦੀ ਪਰਿਚਾਇਕ ਹੈ ਕਿ ਇਨ੍ਹਾਂ ਬੀੜਾਂ ਦੇ ਸੰਪਾਦਨ ਸਮੇਂ ਵਖ-ਵਖ ਖੇਤਰਾਂ ਵਿਚ ਬਿਖਰੀਆਂ ਸਾਰੀਆਂ ਪੋਥੀਆਂ ਵਿਚ ਸੰਗ੍ਰਹਿਤ ਬਾਣੀ ਦਸਵੇਂ ਪਾਤਸ਼ਾਹ ਦੀ ਹੀ ਮੰਨੀ ਗਈ ਸੀ। ਇਨ੍ਹਾਂ ਸਿਰਲੇਖਾਂ ਦੀ ਇਕੋ ਮੂਲ-ਭਾਵਨਾ ਅਤੇ ਚਾਰ ਆਪਸ ਵਿਚ ਅਸੰਬੰਧਿਤ ਲਿਖਾਰੀਆਂ ਦਾ ਇਨ੍ਹਾਂ ਬਾਣੀਆਂ ਨੂੰ ਗੁਰੂ-ਕ੍ਰਿਤ ਮੰਨਣਾ ਕੋਈ ਸੰਦੇਹ ਨਹੀਂ ਰਹਿਣ ਦੇਂਦਾ, ਕਿ 'ਸ਼੍ਰੀ ਦਸਮ ਗ੍ਰੰਥ' ਦੇ ਗੁਰੂ-ਕ੍ਰਿਤ ਹੋਣ ਦੇ ਹੱਕ ਵਿਚ ਦਿਤੀਆਂ ਪੁਰਾਤਨ ਵਿਦਵਾਨ ਸਿਖਾਂ ਦੀਆਂ ਇਹ ਚਾਰ ਮੱਹਤਵਪੂਰਨ ਗਵਾਹੀਆਂ ਹਨ, ਜੋ ਬਾਣੀ ਦੀ ਪ੍ਰਮਾਣਿਕਤਾ ਪਰਖਣ ਵੇਲੇ ਨਜ਼ਰੰਦਾਜ਼ ਨਹੀਂ ਕੀਤੀਆਂ ਜਾ ਸਕਦੀਆਂ। ਇਨ੍ਹਾਂ ਪ੍ਰਮਾਣਾਂ ਨੂੰ ਆਪਣੀਆਂ ਅਗਿਆਨ-ਜਨਿਤ ਯੁਕਤੀਆਂ ਦੇ ਆਧਾਰ ਤੇ ਅਪ੍ਰਵਾਣ ਕਰਨਾ ਤਰਕ-ਸੰਗਤ ਨਹੀਂ ਹੈ। ਜੇ ਕਿਸੇ ਨੇ ਇਸ ਸਥਾਪਿਤ ਮਾਨਤਾ ਦੇ ਵਿਰੁਧ ਕੋਈ ਹੋਰ ਮੱਤ ਕਾਇਮ ਕਰਨਾ ਹੋਵੇ, ਤਾਂ ਉਹ ਕੇਵਲ ਤਦੋਂ ਹੀ ਸੰਭਵ ਹੈ, ਜੇ ਇਨ੍ਹਾਂ ਤੋਂ ਪੁਰਾਤਨ, ਭਰੋਸੇਮੰਦ ਅਤੇ ਜ਼ਿਆਦਾ ਪ੍ਰਮਾਣਿਕ ਅਜਿਹੀਆਂ ਬੀੜਾਂ ਹੱਥ ਵਿਚ ਆਉਣ ਜਿਨ੍ਹਾਂ ਵਿਚ ਸ੍ਰੀ ਮੁਖਵਾਕ ਦੀ ਉਕਤੀ ਵਾਲੀ ਥਾਂ ਤੇ ਹੋਰ ਕਵਿ-ਸੂਚਨਾਵਾਂ ਉਪਲਬਧ ਹੁੰਦੀਆਂ ਹੋਣ। ਕਿਸੇ ਸਥੂਲ ਪ੍ਰਮਾਣ ਦੀ ਅਣਹੋਂਦ ਵਿਚ, ਉਨ੍ਹਾਂ ਇਤਿਹਾਸਿਕ ਪ੍ਰਮਾਣਾਂ ਨੂੰ ਰੱਦ ਕਰਨਾ ਜੋ ਲੰਬੇ ਸਮੇਂ ਤਕ ਸਾਰੀ ਕੌਮ ਵਾਸਤੇ ਸਰਬ-ਮਾਨਯ ਰਹੇ ਹੋਣ, ਖੋਜਕਾਰੀ ਦੇ ਸਾਰੇ ਮਾਪ-ਦੰਡਾਂ ਦਾ ਉਲੰਘਣ ਹੈ। ਸਥੂਲ ਸਬੂਤ ਨੂੰ ਹੋਰ ਪੁਸ਼ਟ ਸਥੂਲ ਸਬੂਤ ਨਾਲ ਹੀ ਨਕਾਰਿਆ ਜਾ ਸਕਦਾ ਹੈ, ਆਪਣੀਆਂ ਮਨੋ-ਕਲਪਿਤ ਯੁਕਤੀਆਂ ਨਾਲ ਨਹੀਂ। ਇਹੋ ਜਿਹੀਆਂ ਅਸੰਗਤੀਆਂ ਤਾਂ ਆਦਿ ਗ੍ਰੰਥ ਦੀਆਂ ਪੁਰਾਤਨ ਬੀੜਾਂ ਵਿਚ ਵੀ ਬਥੇਰੀਆਂ ਵੇਖੀਆਂ ਜਾ ਸਕਦੀਆਂ ਹਨ।

ਡਾ. ਜੱਗੀ ਦੀ ਇਹ ਦਲੀਲ ਵੀ ਕੋਈ ਜ਼ਿਆਦਾ ਮਹਤਵ ਵਾਲੀ ਨਹੀਂ ਕਹੀ ਜਾ ਸਕਦੀ ਕਿ ਕਈ ਵਾਧੂ ਬਾਣੀਆਂ ਉਤੇ ਵੀ ਅਜਿਹੀਆਂ ਉਕਤੀਆਂ ਅੰਕਿਤ ਹਨ। ਆਦਿ ਗ੍ਰੰਥ ਦੇ ਭਾਈ ਬੰਨੋ ਵਾਲੇ ਸੰਸਕਰਣ ਦੀਆਂ ਪ੍ਰਤੀਆਂ ਵਿਚ ਵੀ ਵਾਧੂ ਬਾਣੀ ਉਤੇ ਸੱਚੀ ਬਾਣੀ ਵਾਲੀ ਉਕਤੀਆਂ ਮਿਲਣ ਤੇ ਗੁਰੂ ਗ੍ਰੰਥ ਸਾਹਿਬ ਨੂੰ ਅਪ੍ਰਮਾਣਿਕ ਤਾਂ ਨਹੀਂ ਕਿਹਾ ਜਾ ਸਕਦਾ। ਜੱਗੀ ਜੀ ਕਹਿੰਦੇ ਹਨ ਕਿ ਦਸਮ ਗ੍ਰੰਥ ਤੋਂ ਭਿੰਨ ਕੁਝ ਹੋਰ ਗ੍ਰੰਥਾਂ ਨੂੰ ਵੀ 'ਸ੍ਰੀ ਮੁਖਵਾਕ' ਤੋਂ ਉਚਾਰੇ ਮੰਨਿਆ ਜਾਂਦਾ ਹੈ, ਜੋ 'ਸ੍ਰੀ ਮੁਖਵਾਕ' ਦੀ ਪ੍ਰਮਾਣਿਕਤਾ ਦੇ ਵਿਰੁਧ ਹੈ। ਪ੍ਰੰਤੂ ਪ੍ਰਾਣ ਸੰਗਲੀ, ਕਾਜ਼ੀ ਰੁਕਨੁਦੀਨ ਨਾਲ ਗੋਸਟਿ ਆਦਿ ਅਜਿਹੇ ਗ੍ਰੰਥ ਗੁਰੂ ਨਾਨਕ ਸਾਹਿਬ ਨਾਲ ਵੀ ਸੰਬੰਧਿਤ ਰਹੇ ਹੋਣ ਕਰ ਕੇ ਗੁਰੂ ਨਾਨਕ ਦੇਵ ਜੀ ਦੀ ਸਾਰੀ ਬਾਣੀ ਤਾਂ ਸ਼ੱਕ ਦੇ ਘੇਰੇ ਵਿਚ ਨਹੀਂ ਆ ਜਾਂਦੀ। ਜੇ ਆਦਿ ਗ੍ਰੰਥ ਸੰਬੰਧੀ ਵੀ ਸਮਾਨ ਪ੍ਰਸਥਿਤੀਆਂ ਸੰਬੰਧਿਤ ਰਹੀਆਂ ਹਨ, ਤਾਂ ਫਿਰ ਇਕਲੇ 'ਦਸਮ ਗ੍ਰੰਥ' ਨੂੰ ਹੀ ਕਿਉਂ ਨਿਸ਼ਾਨਾ ਬਣਾਇਆ ਜਾ ਰਿਹਾ ਹੈ ? ਜਿਵੇਂ ਨਕਲੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਵਖ ਕਰ ਦਿੱਤੀ ਗਈ ਹੈ, ਤਿਵੇਂ ਹੀ ਵਾਧੂ ਬਾਣੀਆਂ ਦਸਮ ਗ੍ਰੰਥ ਤੋਂ ਵੀ ਵਖ ਕੀਤੀਆਂ ਗਈਆਂ ਹਨ। ਸੋ 'ਸ੍ਰੀ ਮੁਖਵਾਕ' ਦੇ ਸਿਰਲੇਖ ਨਿਸ਼ਚਿਤ ਤੌਰ ਤੇ 'ਦਸਮ ਗ੍ਰੰਥ' ਦੇ ਕਰਤ੍ਰਿਤਵ ਸੰਬੰਧੀ ਭ੍ਰਾਂਤੀ ਦੂਰ ਕਰਨ ਵਾਸਤੇ ਇਕ ਅਹਿਮ ਪ੍ਰਮਾਣ ਹਨ।

**ਖ਼ਾਸ ਦਸਖ਼ਤੀ ਪੱਤਰਾਂ ਦੀ ਪੜਚੋਲ :-** ਦਸਮ ਗ੍ਰੰਥ ਦੇ ਕਰਤ੍ਰਿਤਵ ਸੰਬੰਧੀ 'ਖ਼ਾਸ ਦਸਖ਼ਤੀ ਪੱਤਰ' ਬਹੁਤ ਮਹਤਵ-ਪੂਰਨ ਹਨ। ਵਿਸ਼ੇਸ਼ ਪ੍ਰਕਾਰ ਦੀ ਗੁਰਮੁਖੀ ਲੇਖਣੀ ਵਿਚ ਲਿਖੇ ਇਹ ਪੱਤਰ ਪਰੰਪਰਾ ਵਿਚ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਲਿਖੇ ਮੰਨੇ ਜਾਂਦੇ ਹਨ। ਰਿਵਾਇਤ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਨੇ ਇਹ ਪੱਤਰ ਤੀਰ ਦੀ ਨੋਕ ਨਾਲ ਲਿਖੇ ਸਨ। ਅਸੀਂ ਪਿਛੇ ਕਹਿ ਆਏ ਹਾਂ ਕਿ ਪੜਤਾਲ ਕੀਤਿਆਂ ਇਹ ਤਥ ਸਾਹਮਣੇ ਆਉਂਦਾ ਹੈ, ਕਿ ਗੁਰੂ ਜੀ ਦੁਆਰਾ ਜਾਰੀ ਕੀਤੇ ਹੁਕਮਨਾਮਿਆਂ ਲਈ ਵੀ ਇਸੇ ਪ੍ਰਕਾਰ ਦੀ ਕਲਮ ਵਰਤੀ ਹੋਈ ਹੈ। ਭਾਈ ਕਾਨ੍ਹ ਸਿੰਘ 'ਨਾਭਾ' ਅਨੁਸਾਰ ਇਨ੍ਹਾਂ ਦੇ ਤੀਰ ਨਾਲ ਲਿਖੇ ਹੋਣ ਦੀ ਗੱਲ ਠੀਕ ਨਹੀਂ ਹੈ, ਇਹ ਵਿਸ਼ੇਸ਼ ਪ੍ਰਕਾਰ ਦੀ ਕਲਮ ਨਾਲ ਲਿਖੇ ਗਏ ਹਨ। ਇਨ੍ਹਾਂ ਦੀ ਵਿਸ਼ੇਸ਼ ਲਿਪੀ ਨੂੰ 'ਚਲੰਤ ਲਿਪੀ' ਵੀ ਕਿਹਾ ਜਾਂਦਾ ਹੈ। ਇਸ ਲਿਪੀ ਵਿਚ ਅੱਖਰਾਂ ਦੇ ਹੇਠਲੇ ਅੰਤ ਨੂੰ ਸ਼ਬਦ ਦੇ ਖੱਬੇ ਪਾਸੇ ਵਲ ਲੰਬਾ ਖਿਚ ਦਿੱਤਾ ਜਾਂਦਾ ਹੈ। ਇਹ ਪ੍ਰਵਿਰਤੀ ਸ਼ਾਇਦ 'ਲੰਡਿਆਂ' ਦੀ ਲਿਖਣ ਸ਼ੈਲੀ ਤੋਂ ਗ੍ਰਹਿਣ ਕੀਤੀ ਗਈ ਹੋਵੇ। ਡਾ. ਜੱਗੀ ਅਨੁਸਾਰ ਮੰਡੀ-ਸੁਕੇਤ ਦੇ ਇਲਾਕੇ

ਵਿਚ ਕਦੇ ਪ੍ਰਚਲਿਤ ਰਹੀ ਇਸ ਲਿਪੀ ਨੂੰ 'ਕਰਪਲੀ' ਅਤੇ 'ਕਟੂ-ਲਿਪੀ' ਦੇ ਨਾਮ ਭੀ ਦਿੱਤੇ ਜਾਂਦੇ ਹਨ। ਇਸ ਲਿਪੀ ਵਿਚ ਲਿਖੇ 8 'ਖ਼ਾਸ ਪੱਤਰੇ' ਭਾਈ ਮਨੀ ਸਿੰਘ ਵਾਲੀ ਬੀੜ ਵਿਚ ਵਖ-ਵਖ ਸਥਾਨਾਂ ਤੇ ਸੰਬੰਧਿਤ ਬਾਣੀ ਦੇ ਛੰਦ ਕ੍ਰਮ-ਅਨੁਸਾਰ ਵਿਦਮਾਨ ਹਨ ਅਤੇ ਪੱਤਰੇ ਦੇ ਸਾਹਮਣੇ 'ਖ਼ਾਸ ਪੱਤਰੇ' ਦਾ ਪਾਠ ਲਿਖਾਰੀਆਂ ਨੇ ਪਾਠਕਾਂ ਦੀ ਸੁਵਿਧਾ ਵਾਸਤੇ ਗੁਰਮੁਖੀ ਵਿਚ ਉਤਾਰਿਆ ਹੋਇਆ ਹੈ, ਜਿਨ੍ਹਾਂ ਤੇ 'ਪੰਨੇ ਖਾਸ ਦਾ ਉਤਾਰਾ' ਸਿਰਲੇਖ ਦਿੱਤਾ ਹੋਇਆ ਹੈ। ਇਥੇ ਇਹ ਵਰਣਨ ਯੋਗ ਹੈ ਕਿ ਭਾਈ ਕੇਸਰ ਸਿੰਘ 'ਛਿਬਰ' ਦੀ ਲਿਖਿਤ ਅਨੁਸਾਰ ਉਸ ਨੇ 7 'ਖ਼ਾਸ ਪੱਤਰੇ' ਦਿਲੀ ਵਿਚ ਮਾਤਾ ਸੁੰਦਰੀ ਜੀ ਦੇ ਦਰਸ਼ਨਾਂ ਸਮੇਂ ਵੇਖੇ ਸਨ। ਇੰਵ ਭਾਈ ਮਨੀ ਸਿੰਘ ਵਾਲੀ ਬੀੜ ਵਿਚ ਵਿਦਮਾਨ 'ਖ਼ਾਸ ਪੱਤਰਿਆਂ' ਸੰਬੰਧੀ ਡਾ. ਰਤਨ ਸਿੰਘ ਜੱਗੀ ਦੀ ਸੂਚਨਾ ਅਤੇ 'ਛਿਬਰ' ਦੁਆਰਾ ਵੇਖੇ ਗਏ 'ਖ਼ਾਸ ਪੱਤਰਿਆਂ' ਦੀ ਗਿਣਤੀ ਵਿਚ ਕੇਵਲ ਇਕ ਪੰਨੇ ਦਾ ਅੰਤਰ ਹੈ। ਇਕ ਪੱਤਰ 'ਛਿਬਰ' ਤੋਂ ਬਾਅਦ ਵੀ ਲਿਖਾਰੀਆਂ ਨੂੰ ਪ੍ਰਾਪਤ ਹੋ ਸਕਦਾ ਹੈ ਜਾਂ ਗਿਣਤੀ ਵਿਚ ਇਕ ਪੱਤਰ ਦਾ ਭੁਲੇਖਾ ਵੀ ਹੋ ਸਕਦਾ ਹੈ। ਇਸ ਤੋਂ ਇਹ ਗੱਲ ਬਹੁਤ ਸਪਸ਼ਟ ਹੋ ਜਾਂਦੀ ਹੈ ਕਿ ਇਕ ਤਾਂ ਇਹ ਪੱਤਰ ਮਗਰੋਂ ਕਿਸੇ ਨੇ ਜਾਅਲਸਾਜ਼ੀ ਕਰ ਕੇ ਨਹੀਂ ਲਗਾਏ ਅਤੇ ਦੂਜੀ ਗੱਲ ਜੋ ਬੀੜ ਮਾਤਾ ਸੁੰਦਰੀ ਜੀ ਦੀ ਦੇਖ-ਰੇਖ ਵਿਚ ਤਿਆਰ ਹੋ ਰਹੀ ਸੀ, ਠੀਕ ਉਹੋ ਬੀੜ ਭਾਈ ਮਨੀ ਸਿੰਘ ਦੇ ਨਾਮ ਤੇ ਪ੍ਰਚਲਿਤ ਹੈ, ਜੋ ਡਾ. ਜੱਗੀ ਨੇ ਦਿਲੀ ਵਿਖੇ ਰਾਜਾ ਗੁਲਾਬ ਸਿੰਘ ਦੇ ਘਰ ਮੌਜੂਦ ਦੱਸੀ ਹੈ ਅਤੇ ਜਿਸ ਦੇ 7 'ਦਸਖ਼ਤੀ ਪੱਤਰ' ਦਿਲੀ ਵਿਖੇ 'ਛਿਬਰ' ਨੇ ਅਖੀਂ ਵੇਖੇ ਸਨ। ਡਾ. ਜੱਗੀ ਦਾ ਇਹ ਕਥਨ ਬਿਲਕੁਲ ਨਿਰਮੂਲ ਹੈ ਕਿ ਇਹ 'ਖ਼ਾਸ ਪੱਤਰ' ਕਿਸੇ ਨੇ ਮਗਰੋਂ ਬੀੜ ਵਿਚ ਸ਼ਾਮਿਲ ਕੀਤੇ ਹਨ। ਜੇ ਇਨ੍ਹਾਂ ਦਾ ਗੁਰਮੁਖੀ ਵਿਚ ਉਤਾਰਾ ਕਿਸੇ ਹੋਰ ਹੱਥ ਨਾਲ ਹੋਇਆ ਹੈ, ਤਾਂ ਵੀ ਇਹ ਕੋਈ ਅਣਹੋਣੀ ਗੱਲ ਨਹੀਂ, ਕਿਉਂਕਿ ਡਾ. ਜੱਗੀ ਦੇ ਆਪਣੇ ਕਥਨ ਅਨੁਸਾਰ ਬੀੜ ਵਿਚ ਮੂਲ ਲੇਖਕ ਤੋਂ ਇਲਾਵਾ ਕੁਝ ਸਥਾਨਾਂ ਤੇ ਭਿੰਨ ਲੇਖਣੀ ਮਿਲਦੀ ਹੈ। ਪੱਤਰਿਆਂ ਦਾ ਗੁਰਮੁਖੀ ਪਾਠ ਵਖਰੇ ਤੌਰ ਤੇ ਹੋਰ ਲਿਖਾਰੀ ਤੋਂ ਵੀ ਲਿਖਵਾਇਆ ਜਾ ਸਕਦਾ ਹੈ ਜਾਂ ਜਿਥੋਂ ਇਹ ਪੱਤਰੇ ਪ੍ਰਾਪਤ ਹੋਏ, ਮੂਲ ਪਾਠ ਦੇ ਨਾਲ ਹੀ ਉਤਾਰਾ ਪਹਿਲਾਂ ਦਾ ਕੀਤਾ ਹੋ ਸਕਦਾ ਹੈ।

ਡਾ. ਰਤਨ ਸਿੰਘ 'ਜੱਗੀ' ਨੇ ਖ਼ਾਸ ਪੱਤਰਾਂ ਦੀ ਸਮੀਖਿਆ ਕਰਦਿਆਂ ਕੁਝ ਨਿਮਨਾਂਕਿਤ ਵਿਸ਼ੇਸ਼ ਟਿਪਣੀਆਂ ਕੀਤੀਆਂ ਹਨ-

1. ਭਾਈ ਮਨੀ ਸਿੰਘ ਅਤੇ ਮੋਤੀ ਬਾਗ਼ ਵਾਲੀਆਂ ਬੀੜਾਂ ਦੇ ਖ਼ਾਸ ਦਸਖ਼ਤੀ ਪੱਤਰਾਂ ਦੀਆਂ ਸਾਰੀਆਂ ਖ਼ੂਬੀਆਂ ਇਕਸਮਾਨ ਹਨ ਅਤੇ ਇਹ ਸਾਰੇ ਪੱਤਰ ਕਿਸੇ ਇਕੋ ਸ੍ਰੋਤ ਤੋਂ ਆਏ ਹੋਏ ਹਨ। ਇਕੋ ਵਿਅਕਤੀ ਦੇ ਲਿਖੇ ਹੋਏ ਹਨ। ਭਾਈ ਮਨੀ ਸਿੰਘ ਵਾਲੀ ਬੀੜ ਵਿਚ ਇਨ੍ਹਾਂ ਦੀ ਗਿਣਤੀ ਅੱਠ ਹੈ, ਜਦੋਂ ਕਿ ਇਹ ਨੌਂ ਹੋਣੇ ਚਾਹੀਦੇ ਸਨ। ਮੋਤੀ ਬਾਗ਼ ਵਾਲੀ ਬੀੜ ਵਿਚ ਅਜਿਹੇ ਸੱਤ ਵਿਸ਼ੇਸ਼ ਪੱਤਰ ਲਗੇ ਹੋਏ ਹਨ।

2. ਭਾਈ ਕਾਨ੍ਹ ਸਿੰਘ 'ਨਾਭਾ' ਵਲੋਂ ਦੱਸੀਆਂ ਮਹਾਰਾਜਾ ਫ਼ਰੀਦਕੋਟ ਵਾਲੇ ਖ਼ਾਸ ਪੱਤਰ ਦੀਆਂ ਸਾਰੀਆਂ ਖ਼ੂਬੀਆਂ ਭਾਈ ਮਨੀ ਸਿੰਘ ਵਾਲੀ ਬੀੜ ਦੇ ਖ਼ਾਸ ਪੱਤਰਾਂ ਨਾਲ ਮੇਲ ਖਾਂਦੀਆਂ ਹਨ। ਪਰ ਹੈਰਾਨੀ ਦੀ ਗੱਲ ਹੈ ਕਿ ਇਸੇ ਪੱਤਰ ਵਾਲਾ ਪਾਠ ਭਾਈ ਮਨੀ ਸਿੰਘ ਵਾਲੀ ਬੀੜ ਦੇ ਇਕ ਪੱਤਰ ਨਾਲ ਮੇਲ ਖਾਂਦਾ ਹੈ। ਕੇਵਲ ਅੰਤਿਮ ਅਫਜੂ ਅੰਕ ਦਾ ਅੰਤਰ ਹੈ। ਪਰ ਇਕੋ ਪਾਠ ਦੇ ਦੋ ਪੱਤਰ ਕਿਥੋਂ ਆ ਗਏ ?

3. ਸ੍ਰੀ ਅਕਾਲ ਤਖ਼ਤ ਸਾਹਿਬ ਤੇ ਦਸਮ ਗ੍ਰੰਥ ਦੀ 150 ਸਾਲ (ਹੁਣ ਲਗਭਗ 200 ਸਾਲ) ਪੁਰਾਣੀ ਇਕ ਬੀੜ ਮੌਜੂਦ ਹੈ, ਜਿਸ ਦਾ ਪਾਠ-ਕ੍ਰਮ ਭਾਈ ਮਨੀ ਸਿੰਘ ਵਾਲੀ ਬੀੜ ਤੋਂ ਭਿੰਨ ਹੈ। ਇਸ ਵਿਚ 'ਉਤਾਰ ਖਾਸ ਦਸਖਤ ਕਾ' ਦੀ ਪ੍ਰਾਰੰਭਿਕ ਟੂਕ ਵਾਲੇ ਤਿੰਨ ਅਜਿਹੇ ਵਿਸ਼ੇਸ਼ ਪੱਤਰ ਹਨ, ਜਿਨ੍ਹਾਂ ਦਾ ਪਾਠ ਭਾਈ ਮਨੀ ਸਿੰਘ ਵਾਲੀ ਬੀੜ ਦੇ ਤਿੰਨ ਖ਼ਾਸ ਪੱਤਰਾਂ ਨਾਲ ਮੇਲ ਖਾਂਦਾ ਹੈ। ਦੋ ਹੋਰ ਅਜਿਹੇ ਪੱਤਰਿਆਂ ਦਾ ਪਾਠ ਮੋਤੀ ਬਾਗ਼ ਵਾਲੀ ਬੀੜ ਨਾਲ ਮੇਲ ਖਾਂਦਾ ਹੈ।

4. ਪਟਨਾ ਵਾਲੀ ਬੀੜ ਵਿਚ 16 ਖ਼ਾਸ ਪੱਤਰਾਂ ਦੀ ਨਕਲ ਹੈ, ਜਿਨ੍ਹਾਂ ਵਿਚੋਂ 7 ਪੱਤਰਾਂ ਦਾ ਪਾਠ ਮੋਤੀ ਬਾਗ਼ ਵਾਲੀ ਬੀੜ ਨਾਲ ਮੇਲ ਖਾਂਦਾ ਹੈ, ਜਦੋਂ ਕਿ 8 ਪੱਤਰਾਂ ਦਾ ਭਾਈ ਮਨੀ ਸਿੰਘ ਵਾਲੀ ਬੀੜ ਨਾਲ। ਇਕ ਪੱਤਰ ਦੇ ਮੂਲ ਦੀ ਸੂਚਨਾ ਨਹੀਂ। ਇਸ ਬੀੜ ਦੇ ਲਿਖਾਰੀ ਸਾਹਮਣੇ 'ਕ' ਅਤੇ ਖ' ਬੀੜਾਂ ਇਕੋ ਸਮੇਂ ਰਹੀਆਂ ਹੋਣ, ਇਹ ਇਤਿਹਾਸ ਅਨੁਸਾਰ ਕਦਾਚਿਤ ਅਸੰਭਵ ਹੈ। ਕਿਸੇ ਬੀੜ ਵਿਚ, ਜੋ ਹੁਣ ਕਾਲਗ੍ਰਸਤ ਹੋ ਚੁਕੀ ਹੋਵੇਗੀ, ਇਹ 16 ਪੱਤਰ ਰਹੇ ਹੋਣਗੇ।

5. ਇਨ੍ਹਾਂ ਖ਼ਾਸ ਪੱਤਰਾਂ ਵਿਚ ਅਨੇਕ ਪਾਠਾਂ ਦਾ ਨਿਰਾਧਾਰ ਰੂਪ ਵਿਚ ਲੋਪ ਹੋਇਆ ਹੈ।
6. ਛੰਦਾਂ ਦੇ ਨਿਰਧਾਰਿਤ ਨਿਯਮਾਂ ਦਾ ਉਲੰਘਣ ਕੀਤਾ ਗਿਆ ਹੈ।
7. ਛੰਦ-ਸੰਖਿਆ ਅਤੇ ਛੰਦਾਂ ਦੇ ਅੰਕਾਂ ਵਿਚ ਬਹੁਤ ਗੜਬੜ ਹੈ।
8. ਅਨੇਕ ਪਾਠ ਅਸ਼ੁਧ ਹਨ।

1. ਦੋਹਾਂ ਬੀੜਾਂ ਦੇ 'ਖ਼ਾਸ ਪੱਤਰਾਂ' ਦੀਆਂ ਤਰੁਟੀਆਂ ਇਕੋ ਜਿਹੀਆਂ ਹਨ।
2. ਗਿਆਨੀ ਗਿਆਨ ਸਿੰਘ ਅਨੁਸਾਰ ਪਟਨਾ ਸਾਹਿਬ ਦੇ ਗ੍ਰੰਥੀ ਸੁਖਾ ਸਿੰਘ ਨੇ 1775 ਈਸਵੀ ਵਿਚ ਦਸਮ ਗ੍ਰੰਥ ਦੀ ਇਕ ਬੀੜ ਤਿਆਰ ਕੀਤੀ ਸੀ।
3. ਸੁਖਾ ਸਿੰਘ ਦੇ ਪੁਤਰ ਚੜਤ ਸਿੰਘ ਦੀ ਲੇਖਣੀ ਦਸਮ ਪਾਤਸ਼ਾਹ ਨਾਲ ਮੇਲ ਖਾਂਦੀ ਸੀ। ਉਸ ਨੇ ਗ੍ਰੰਥ ਦੀ ਭਾਰੀ ਕੀਮਤ ਵਸੂਲਣ ਵਾਸਤੇ ਗੁਰੂ ਜੀ ਦੇ ਜਾਅਲੀ ਦਸਖ਼ਤਾਂ ਹੇਠ ਪੰਜ ਪੱਤਰੇ ਉਪਰੋਕਤ ਬੀੜ ਵਿਚ ਸੰਮਿਲਿਤ ਕੀਤੇ ਸਨ।
4. ਉਸ ਨੇ ਇਕ ਹੋਰ ਬੀੜ ਤਿਆਰ ਕੀਤੀ, ਜੋ ਗੁਰਦੁਆਰਾ ਮੋਤੀ ਬਾਗ਼ ਪਟਿਆਲਾ ਵਿਖੇ ਮੌਜੂਦ ਹੈ।
5. ਇਨ੍ਹਾਂ ਪ੍ਰਸਥਿਤੀਆਂ ਵਿਚ ਭਾਈ ਮਨੀ ਸਿੰਘ ਵਾਲੀ ਬੀੜ ਸਮੇਤ ਸਾਰੇ ਖ਼ਾਸ ਦਸਖ਼ਤੀ ਪੱਤਰ ਅਪ੍ਰਮਾਣਿਕ ਹੋ ਜਾਂਦੇ ਹਨ ਅਤੇ ਇਹ ਸਾਰੇ ਪੱਤਰ ਚੜਤ ਸਿੰਘ ਦੀ ਜਾਅਲਸਾਜ਼ੀ ਦਾ ਨਤੀਜਾ ਹਨ।
6. ਆਨੰਦਪੁਰ ਤੋਂ ਪ੍ਰਾਪਤ ਹੋਈ ਗੁਰੂ ਗ੍ਰੰਥ ਸਾਹਿਬ ਦੀ ਇਕ ਬੀੜ ਗੁਰੂ ਜੀ ਦੀ ਹੱਥ-ਲਿਖਿਤ ਮੰਨੀ ਜਾਂਦੀ ਹੈ। ਇਸੇ ਲਿਖਿਤ ਵਿਚ 'ਸ਼ਸਤ੍ਰਨਾਮਮਾਲਾ' ਦੀ ਵੀ ਇਕ ਪੋਥੀ ਉਪਲਬਧ ਹੁੰਦੀ ਹੈ।
7. ਪਟਿਆਲਾ ਅਤੇ ਮਾਛੀਵਾੜੇ ਵਾਲੇ ਹੁਕਮਨਾਮਿਆਂ ਨੂੰ ਛੱਡ ਕੇ ਬਾਕੀ ਹੁਕਮਨਾਮੇ ਸੰਦਿਗਧ ਹਨ। ਪਟਨਾ ਸਾਹਿਬ ਦੇ ਇਕ ਹੁਕਮਨਾਮੇ ਵਿਚ ਹੁਕੇ ਅਤੇ ਚਿਲਮਾਂ ਦੀ ਫ਼ਰਮਾਇਸ਼ ਕੀਤੀ ਗਈ ਹੈ। ਇਹ ਹੁਕਮਨਾਮਾ ਚੜਤ ਸਿੰਘ ਦੀ ਕੁਚੇਸ਼ਟਾ ਦਾ ਫਲ ਹੈ।
8. ਭਾਈ ਮਨੀ ਸਿੰਘ ਵਾਲੀ ਬੀੜ ਦੇ ਖ਼ਾਸ ਪੱਤਰ ਮੋਤੀ ਬਾਗ਼ ਵਾਲੀ ਬੀੜ ਨਾਲ ਮਿਲਦੇ ਹਨ। ਪਟਨਾ ਸਾਹਿਬ ਵਾਲਾ ਹੁਕਮਨਾਮਾ ਵੀ ਇਨ੍ਹਾਂ ਦੇ ਨੇੜੇ ਹੈ।

ਆਨੰਦਪੁਰ ਸਾਹਿਬ ਵਾਲੀ ਬੀੜ ਇਨ੍ਹਾਂ ਤੋਂ ਬਿਲਕੁਲ ਭਿੰਨ ਹੈ। ਮਾਛੀਵਾੜੇ ਵਾਲਾ ਹੁਕਮਨਾਮਾ ਕਿਸੇ ਨਾਲ ਮੇਲ ਨਹੀਂ ਖਾਂਦਾ।

ਅਗੇ ਅਸੀਂ ਕ੍ਰਮਾਨੁਸਾਰ ਡਾ. ਜੱਗੀ ਦੇ ਇਨ੍ਹਾਂ ਵਿਚਾਰਾਂ ਦਾ ਯਥਾ-ਸ਼ਕਤਿ ਯੁਕਤੀ-ਸੰਗਤ ਅਤੇ ਤਥ-ਆਧਾਰਿਤ ਵਿਸ਼ਲੇਸ਼ਣ ਕਰਨ ਦਾ ਪ੍ਰਯਤਨ ਕੀਤਾ ਹੈ-

1. ਭਾਈ ਮਨੀ ਸਿੰਘ ਅਤੇ ਮੋਤੀ ਬਾਗ਼ ਵਾਲੀਆਂ ਬੀੜਾਂ ਦੇ ਖ਼ਾਸ ਦਸਖ਼ਤੀ ਪੱਤਰਾਂ ਦੀਆਂ ਸਾਰੀਆਂ ਵਿਸ਼ੇਸ਼ਤਾਵਾਂ ਇਕੋ ਜਿਹੀਆਂ ਹੋਣ ਦਾ ਇਕੋ ਇਹ ਅਰਥ ਨਿਕਲਦਾ ਹੈ ਕਿ ਇਨ੍ਹਾਂ ਵਿਚ ਸੰਕਲਿਤ ਖ਼ਾਸ ਦਸਖ਼ਤੀ ਪੱਤਰੇ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਲਿਖੇ ਹੋਏ ਹਨ ਅਤੇ ਇਸ ਸੰਬੰਧੀ ਰਿਵਾਇਤੀ ਮਾਨਤਾਵਾਂ ਆਧਾਰਹੀਣ ਨਹੀਂ ਕਹੀਆਂ ਜਾ ਸਕਦੀਆਂ। ਹੁਕਮਨਾਮਿਆਂ ਦੀ ਲਿਖਿਤ ਦਾ ਇਨ੍ਹਾਂ ਪੱਤਰਾਂ ਨਾਲ ਹੂ-ਬ-ਹੂ ਮਿਲਣਾ, ਇਸ ਸੱਚ ਸੰਬੰਧੀ ਕੋਈ ਸੰਦੇਹ ਨਹੀਂ ਰਹਿਣ ਦੇਂਦਾ (ਅਗਲੇ ਪੰਨਿਆਂ ਤੇ ਮਹਾਨ ਕੋਸ਼ ਵਿਚ ਦਿਤੀ ਇਕ 'ਖ਼ਾਸ ਦਸਖ਼ਤੀ ਪੱਤਰ' ਦੀ ਫੋਟੋ-ਕਾਪੀ ਅਤੇ ਡਾ. ਗੰਡਾ ਸਿੰਘ ਦੀ ਪੁਸਤਕ 'ਹੁਕਮਨਾਮੇ' ਵਿਚੋਂ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਲਿਖਿਤ ਦੀ ਫੋਟੋ-ਕਾਪੀ ਲਾਈ ਗਈ ਹੈ। ਪਾਠਕ ਦੋਹਾਂ ਦਾ ਮਿਲਾਨ ਕਰ ਕੇ ਵੇਖ ਸਕਦੇ ਹਨ ਕਿ ਦੋਹਾਂ ਦੀ ਲਿਖਿਤ ਇਕ ਹੀ ਵਿਅਕਤੀ ਦੀ ਹੈ)-

2. ਮਹਾਰਾਜਾ ਫ਼ਰੀਦਕੋਟ ਕੋਲ ਮੌਜੂਦ ਖ਼ਾਸ ਦਸਖ਼ਤੀ ਪੱਤਰ ਦਾ ਚਰਚਿਤ ਦੋ ਬੀੜਾਂ ਦੇ ਖ਼ਾਸ ਦਸਖ਼ਤੀ ਪੱਤਰਾਂ ਨਾਲ ਮਿਲਣਾ ਇਨ੍ਹਾਂ ਪੱਤਰਾਂ ਦੀ ਪ੍ਰਮਾਣਿਕਤਾ ਸਿਧ ਕਰਨ ਵਾਸਤੇ ਇਕ ਹੋਰ ਪੁਸ਼ਟ ਸਬੂਤ ਹੈ। ਜਿਥੋਂ ਤਕ ਇਸ ਦੇ ਪਾਠ ਦੇ ਭਾਈ ਮਨੀ ਸਿੰਘ ਵਾਲੀ ਬੀੜ ਵਿਚ ਮੌਜੂਦ ਪੱਤਰ ਨਾਲ ਮਿਲਣ ਦੀ ਗੱਲ ਹੈ, ਤਾਂ ਇਹ ਦਸਖ਼ਤੀ ਪੱਤਰ ਸ੍ਰੀ ਗੁਰੂ ਜੀ ਦੁਆਰਾ ਤਿਆਰ ਕੀਤੀ ਕਿਸੇ ਦੂਜੀ ਪੋਥੀ ਵਿਚੋਂ ਵੀ ਆ ਸਕਦਾ ਹੈ ? ਜੇ ਕਿਸੇ ਨੇ ਜਾਅਲੀ ਪੱਤਰ ਤਿਆਰ ਕਰਨੇ ਹਨ, ਤਾਂ ਉਹ ਇਕੋ ਪੱਤਰ ਦੋ ਵਾਰ ਕਿਉਂ ਲਿਖਵਾਏਗਾ ? ਜਿਥੋਂ ਤਕ ਅੰਕਾਂ, ਅਫਜੂ ਜਾਂ ਪਾਠ ਵਿਚ ਕੁਝ ਊਣਤਾਈਆਂ ਸੰਬੰਧੀ ਜੱਗੀ ਜੀ ਦਾ ਸੰਸਾ ਹੈ, ਤਾਂ ਅਜਿਹੀਆਂ ਅਸੰਗਤੀਆਂ ਕਿਸੇ ਵੀ ਵਡੇ ਕੰਮ ਵਿਚ ਰਹਿ ਸਕਦੀਆਂ ਹਨ। ਲਿਖਾਰੀ ਆਪਣੀ ਲਿਖਿਤ ਦੀ ਵੀ ਪੁਨਰ-ਸਮੀਖਿਆ ਕਰ ਕੇ ਉਸ ਵਿਚ ਪਰਿਵਰਤਨ ਲਿਆ ਸਕਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅਜਿਹੇ ਕਈ ਸ਼ਬਦ ਹਨ, ਜਿਨ੍ਹਾਂ ਦਾ ਪਾਠ ਇਕ ਤੋਂ ਵਧ ਵਾਰ ਆਇਆ ਹੈ ਅਤੇ ਹਰ ਸਥਾਨ ਤੇ ਪਾਠ ਵਿਚ ਕੁਝ ਮਾਮੂਲੀ ਅੰਤਰ ਰਖੇ ਗਏ ਹਨ, ਯਥਾ:-

**ਰਾਗੁ ਗਉੜੀ ਪੂਰਬੀ ਮਹਲਾ ੫ ॥**

***ਕਰਉ ਬੇਨੰਤੀ ਸੁਣਹੁ ਮੇਰੇ ਮੀਤਾ ਸੰਤ ਟਹਲ ਕੀ ਬੇਲਾ ॥***

***ਈਹਾ ਖਾਟਿ ਚਲਹੁ ਹਰਿ ਲਾਹਾ ਆਗੈ ਬਸਨੁ ਸੁਹੇਲਾ ॥ 1 ॥***

***ਅਉਧ ਘਟੈ ਦਿਨਸੁ ਰੈਣਾਰੇ ॥ ਮਨ ਗੁਰ ਮਿਲਿ ਕਾਜ ਸਵਾਰੇ ॥ 1 ॥ ਰਹਾਉ ॥***[30]

ਇਸੇ ਸ਼ਬਦ ਦਾ ਅਗੇ ਚਲ ਕੇ ਦੂਜੀ ਥਾਂਵੇਂ ਪਾਠ ਹੈ-

**ਗਉੜੀ ਮਹਲਾ ੫ ॥**

***ਅਉਧ ਘਟੈ ਦਿਨਸੁ ਰੈਨਾਰੇ ॥ ਮਨ ਗੁਰ ਮਿਲਿ ਕਾਜ ਸਵਾਰੇ ॥ 1 ॥ ਰਹਾਉ ॥***

***ਕਰਉ ਬੇਨੰਤੀ ਸੁਨਹੁ ਮੇਰੇ ਮੀਤਾ ਸੰਤ ਟਹਲ ਕੀ ਬੇਲਾ ॥***

***ਈਹਾ ਖਾਟਿ ਚਲਹੁ ਹਰਿ ਲਾਹਾ ਆਗੈ ਬਸਨੁ ਸੁਹੇਲਾ ॥ 1 ॥***[31]

---

30. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 13
31. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 205

ਦੋਹਾਂ ਪਾਠਾਂ ਨੂੰ ਸਿਖ ਪ੍ਰਮਾਣਿਕ ਜਾਣ ਕੇ ਸ਼ਰਧਾ ਸਹਿਤ ਪੜ੍ਹਦੇ ਹਨ। ਕੇਵਲ 'ਸ੍ਰੀ ਦਸਮ ਗ੍ਰੰਥ' ਸੰਬੰਧੀ ਆਲੋਚਕ ਪਖ ਦੋਹਰੇ ਮਾਨ-ਦੰਡ ਵਾਲੀ ਨੀਤੀ ਕਿਉਂ ਅਪਣਾਉਂਦਾ ਹੈ ?

3. ਸ੍ਰੀ ਅਕਾਲ ਤਖ਼ਤ ਸਾਹਿਬ ਵਾਲੀ ਜਿਸ ਬੀੜ ਦੀ ਚਰਚਾ ਡਾ. ਰਤਨ ਸਿੰਘ ਜੱਗੀ ਨੇ ਕੀਤੀ ਹੈ, ਉਸ ਵਿਚ ਪੰਜ ਪੱਤਰਾਂ ਉਤੇ 'ਉਤਾਰ ਖ਼ਾਸ ਦਸਖ਼ਤ ਕਾ' ਦੀ ਟੂਕ ਦੇ ਕੇ ਤਿੰਨ ਵਿਸ਼ੇਸ਼ ਪੱਤਰਾਂ ਦਾ ਪਾਠ ਭਾਈ ਮਨੀ ਸਿੰਘ ਦੀ ਬੀੜ ਨਾਲ ਅਤੇ ਦੋ ਪੱਤਰਾਂ ਦਾ ਪਾਠ ਮੋਤੀ ਬਾਗ਼ ਵਾਲੀ ਬੀੜ ਨਾਲ ਮਿਲਣਾ ਇਹ ਸਿੱਧ ਕਰਦਾ ਹੈ ਕਿ ਦੋਹਾਂ ਬੀੜਾਂ ਦੇ ਵਿਸ਼ੇਸ਼ 1. ਪੱਤਰ ਅਸਲੀ ਹਨ। ਇਸ ਬੀੜ ਦੇ ਲਿਖਾਰੀ ਨੇ ਕੋਈ ਜਾਅਲਸਾਜ਼ੀ ਕਰ ਕੇ ਵਿਸ਼ੇਸ਼ ਪੱਤਰ ਤਿਆਰ ਨਹੀਂ ਕੀਤੇ। ਉਸ ਨੇ ਕਿਸੇ ਨਾ ਕਿਸੇ ਸ੍ਰੋਤ ਤੋਂ ਦੋ ਬੀੜਾਂ ਦੇ ਇਨ੍ਹਾਂ ਪੰਜ ਪੱਤਰਾਂ ਦੀ ਨਕਲ ਪ੍ਰਾਪਤ ਕੀਤੀ ਹੋਵੇਗੀ, ਕਿਉਂਕਿ ਜੋ ਵਿਅਕਤੀ ਹਥ ਨਾਲ ਬੀੜ ਲਿਖਣ ਦਾ ਉਦਮ ਕਰਦਾ ਹੈ, ਉਹ ਬਾਣੀ ਦੀ ਪ੍ਰਮਾਣਿਕਤਾ ਅਤੇ ਵਖ-ਵਖ ਸ੍ਰੋਤਾਂ ਤੋਂ ਇਸ ਦੀ ਪ੍ਰਾਪਤੀ ਦੇ ਵੀ ਭਰਪੂਰ ਯਤਨ ਜ਼ਰੂਰ ਕਰੇਗਾ। ਇੰਞ ਇਸ ਬੀੜ ਵਿਚ ਆਏ ਵਿਸ਼ੇਸ਼ ਪੱਤਰਾਂ ਦੇ ਉਤਾਰੇ ਅਜਿਹੇ ਪੱਤਰਾਂ ਦੀ ਪ੍ਰਮਾਣਿਕਤਾ ਨੂੰ ਹੋਰ ਪੁਸ਼ਟ ਕਰਦੇ ਹਨ। ਪ੍ਰਕਾਸ਼ਿਤ ਬੀੜਾਂ ਵਿਚ 'ਅਕਾਲ ਉਸਤਤਿ' ਬਾਣੀ ਦੇ ਆਰੰਭ ਵਿਚ 'ਉਤਾਰ ਖ਼ਾਸੇ ਦਸਖਤ ਕਾ' ਟੂਕ ਉਪਲਬਧ ਹੈ, ਜਿਸ ਦਾ ਭਾਵ ਹੈ ਕਿ 'ਅਕਾਲ ਉਸਤਤਿ' ਦੀ ਬਾਣੀ ਜਿਥੋਂ ਨਕਲ ਕੀਤੀ ਗਈ, ਉਥੇ ਇਹ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਪ੍ਰਮਾਣਿਤ ਸੀ, ਭਾਵੇਂ ਇਹ ਪ੍ਰਮਾਣ-ਸੂਚਨਾ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਵਿਚ ਹੀ ਕਿਸੇ ਲਿਖਾਰੀ ਦੁਆਰਾ ਹੋਂਦ ਵਿਚ ਆਈ ਹੋਵੇ।

4. 'ਪਟਨਾ ਸਾਹਿਬ' ਵਾਲੀ ਬੀੜ ਵਿਚ ੧੯ ਖ਼ਾਸ ਪੱਤਰਾਂ (੮ ਭਾਈ ਮਨੀ ਸਿੰਘ ਵਾਲੀ ਬੀੜ ਦੇ ਅਤੇ ੭ ਮੋਤੀ ਬਾਗ਼ ਵਾਲੀ ਬੀੜ ਦੇ) ਦੀ ਨਕਲ ਡਾ. ਜੱਗੀ ਨੂੰ ਇਹ ਸੋਚਣ ਵਾਸਤੇ ਵਿਵਸ਼ ਕਰਦੀ ਹੈ ਕਿ ਕਾਲ-ਗ੍ਰਸਤ ਹੋ ਚੁਕੀ ਕੋਈ ਹੋਰ ਅਜਿਹੀ ਬੀੜ ਜ਼ਰੂਰ ਹੋਵੇਗੀ ਜਿਸ ਤੋਂ ਇਨ੍ਹਾਂ ੧੯ ਪੱਤਰਾਂ ਦੀ ਨਕਲ ਕੀਤੀ ਗਈ ਹੋਵੇਗੀ, ਕਿਉਂਕਿ ਇਸ ਵਿਚ ਮੌਜੂਦ ੧ ਪੱਤਰ ਦਸਖ਼ਤੀ ਪੱਤਰਾਂ ਵਾਲੀਆਂ ਚਰਚਿਤ ਬੀੜਾਂ ਵਿਚ ਨਹੀਂ ਹੈ। ਇਕ ਹੋਰ ਬੀੜ ਦੀ ਕਲਪਨਾ ਕਰ ਕੇ ਉਹ ਇਹ ਭ੍ਰਾਂਤੀ ਪੈਦਾ ਕਰਨਾ ਚਾਹੁੰਦੇ ਹਨ ਕਿ ਅਜਿਹੇ ਜਾਅਲੀ

ਪੱਤਰ ਤਾਂ ਵਡੀ ਗਿਣਤੀ ਵਿਚ ਮਿਲਦੇ ਸਨ ਅਤੇ ਇਕੋ ਜਿਹੇ ਪੱਤਰਾਂ ਦੀਆਂ ਕਈ ਪ੍ਰਤੀਆਂ ਮੌਜੂਦ ਹੋਣ ਦਾ ਭਾਵ ਹੈ ਕਿ ਜਾਅਲਸਾਜ਼ਾਂ ਨੇ ਵਡੀ ਗਿਣਤੀ ਵਿਚ ਅਜਿਹੇ ਜਾਅਲੀ ਪੱਤਰਾਂ ਦਾ ਪ੍ਰਸਾਰ ਕੀਤਾ ਹੋਇਆ ਸੀ। ਸ਼ਾਇਦ ਉਹ ਆਪਣੀ ਇਸੇ ਪੁਸਤਕ 'ਦਸ਼ਮ ਗ੍ਰੰਥ ਕੀ ਪੌਰਾਣਿਕ ਪ੍ਰਿਸ਼ਠ-ਭੂਮੀ' ਵਿਚ ਲਿਖੀ ਹੋਈ ਇਹ ਟੂਕ "ਇਸ ਪ੍ਰਤੀ (ਭਾਈ ਮਨੀ ਸਿੰਘ ਵਾਲੀ ਬੀੜ) ਵਿਚ 9 ਖ਼ਾਸ ਪੱਤਰ ਚਾਹੀਦੇ ਸਨ, ਕਿੰਤੂ ਖ਼ਾਸ-ਪੱਤਰ 4 ਦੇ ਬਾਅਦ ਇਕ ਖ਼ਾਸ-ਪੱਤਰ ਹੁਣ ਮੌਜੂਦ ਨਹੀਂ ਹੈ, ਉਂਵ ਉਸ ਦੀ ਨਕਲ ਪੱਤਰ-ਅੰਕ 741 ਤੇ ਸੁਰਖਿਅਤ ਹੈ" ਅੱਗੇ ਜਾ ਕੇ ਭੁਲ ਗਏ ਹਨ। ਦਸਖ਼ਤੀ ਪੱਤਰਾਂ ਵਾਲੀ ਕੋਈ ਹੋਰ ਬੀੜ ਕਲਪਿਤ ਕਰਨ ਦੀ ਲੋੜ ਨਹੀਂ, 15 ਪੱਤਰ ਦੋਹਾਂ ਬੀੜਾਂ ਵਿਚ ਉਪਲਬਧ ਹਨ ਅਤੇ ਇਕ ਦੀ ਨਕਲ ਭਾਈ ਮਨੀ ਸਿੰਘ ਵਾਲੀ ਪ੍ਰਤੀ ਵਿਚ ਮਿਲਦੀ ਹੈ। 'ਪਟਨਾ' ਵਾਲੀ ਬੀੜ ਵਿਚ 16 ਪੱਤਰਾਂ ਦੀ ਨਕਲ ਹੋਣੀ ਅਤੇ ਵਿਸ਼ੇਸ਼ ਪੱਤਰਾਂ ਵਾਲੀਆਂ ਦੋਹਾਂ ਬੀੜਾਂ ਤੋਂ 16 ਵਿਸ਼ੇਸ਼ ਪੱਤਰਾਂ ਦਾ ਪ੍ਰਮਾਣਿਤ ਹੋਣਾ ਇਸੇ ਗੱਲ ਨੂੰ ਸਿਧ ਕਰਦਾ ਹੈ ਕਿ 'ਖਾਸ ਪੱਤਰਾਂ' ਦੇ ਅਸਲੀ ਹੋਣ ਦੇ ਅਨੇਕਾਂ ਪ੍ਰਮਾਣ ਹਨ ਅਤੇ ਇਨ੍ਹਾਂ ਨੂੰ ਜਾਅਲੀ ਕਹਿਣਾ ਵਾਸਤਵ ਵਿਚ ਇਕ ਬਹੁਤ ਵਡਾ ਨਿਜ-ਸਾਵਰਥ ਹਿਤ ਕੀਤਾ ਸਾਹਿਤਿਕ ਧੋਖਾ ਅਤੇ ਅਕਾਦਮਿਕ ਜਾਅਲਸਾਜ਼ੀ ਹੈ।

5. ਡਾ. ਜੱਗੀ ਜੀ ਮਾਨਤਾ ਹੈ ਕਿ ਇਨ੍ਹਾਂ ਪੱਤਰਾਂ ਵਿਚ ਅਨੇਕ ਪਾਠਾਂ ਦਾ ਨਿਰਾਧਾਰ ਰੂਪ ਵਿਚ ਲੋਪ ਹੋਇਆ ਹੈ। ਸਾਡੀ ਮਾਨਤਾ ਹੈ ਕਿ ਡਾ. ਜੱਗੀ ਕੋਲ ਸ੍ਰੀ ਗੁਰੂ ਜੀ ਦੀ ਕਿਹੜੀ ਅਸਲ ਰਚਨਾ ਮੌਜੂਦ ਹੈ, ਜਿਸ ਤੋਂ ਉਨ੍ਹਾਂ ਨੇ ਇਹ ਨਤੀਜਾ ਕਢਿਆ ਹੈ। ਪ੍ਰਕਾਸ਼ਿਤ ਬੀੜ ਸਿਖਾਂ ਦੀ ਇਕ ਸੋਧਕ ਕਮੇਟੀ ਨੇ ਤਿਆਰ ਕੀਤੀ ਹੈ, ਗੁਰੂ ਜੀ ਨੇ ਨਹੀਂ। ਜੇ ਪਾਠ ਦੀ ਸਮੀਖਿਆ ਦੀ ਜ਼ਰੂਰਤ ਹੈ, ਤਾਂ ਬਾਣੀਆਂ ਦੇ ਰਚਨਹਾਰ ਸੰਬੰਧੀ ਕਿਉਂ ਭ੍ਰਮ ਪੈਦਾ ਕੀਤਾ ਜਾ ਰਿਹਾ ਹੈ ? ਕੇਵਲ ਪਾਠ ਦੀ ਸੋਧ ਦਾ ਮੁਦਾ ਹੀ ਉਠਾਉਣਾ ਯੋਗ ਹੈ।

6. ਛੰਦਾਂ ਦੇ ਨਿਰਧਾਰਿਤ ਨਿਯਮਾਂ ਦੀ ਗੁਰੂ ਗ੍ਰੰਥ ਸਾਹਿਬ ਵਿਚ ਵੀ ਸਭ ਥਾਂਵਾਂ ਤੇ ਪਾਲਣਾ ਨਹੀਂ ਕੀਤੀ ਗਈ। ਧਰਮ ਦੇ ਸੰਸਥਾਪਕ ਮਹਾਪੁਰਖ ਸਾਡੇ ਬਣਾਏ ਨਿਯਮਾਂ ਦੀ ਪਾਲਣਾ ਕਰਨ ਵਾਸਤੇ ਨਹੀਂ ਆਉਂਦੇ। ਨਵੇਂ ਨਿਯਮ ਥਾਪ ਕੇ ਆਪਣੇ ਸਿਖਾਂ ਨੂੰ ਉਨ੍ਹਾਂ ਦੀ ਪਾਲਣਾ ਦਾ ਆਦੇਸ਼ ਦੇਣ ਵਾਸਤੇ

ਆਉਂਦੇ ਹਨ। ਗੁਰੂ-ਕਰਣੀ ਦੀ ਪੜਚੋਲ ਸਿਖ ਦੇ ਅਧਿਕਾਰ-ਖੇਤਰ ਕਦੇ ਨਹੀਂ ਆ ਸਕਦੀ। ਮਹਾਪੁਰਖ਼ਾਂ ਦੀਆਂ ਕ੍ਰਿਤੀਆਂ ਵਿਚ ਊਣਤਾਈਆਂ ਦਸਣ ਵਾਲੇ ਵਿਦਵਾਨ ਆਪਣੀਆਂ ਰਚਨਾਵਾਂ ਦੇ ਵਿਚ ਗੰਭੀਰ ਕਿਸਮ ਦੇ ਦੋਸ਼ਾਂ ਵਲ ਧਿਆਨ ਦੇਣ, ਤਾਂ ਸ਼ਾਇਦ ਕਿਸੇ ਦੀ ਰਚਨਾ ਨੂੰ ਪਰਖਣ ਦੀ ਕਦੇ ਦੁਬਾਰਾ ਹਿੰਮਤ ਹੀ ਨਾ ਕਰ ਸਕਣ।

7. ਛੰਦ-ਸੰਖਿਆ ਅਤੇ ਛੰਦਾਂ ਦੇ ਅੰਕਾਂ ਵਿਚ ਜੋ ਵਡੀ ਗੜਬੜ ਡਾ. ਜੱਗੀ ਨਜ਼ਰ ਆਉਂਦੀ ਹੈ, ਉਹ ਕਿਸੇ ਵੀ ਮਹਾਨ ਰਚਨਾ ਦੇ ਮੁਢਲੇ ਰੂਪਾਂ ਵਿਚ ਸਕਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅੰਕ 175 ਉਤੇ ਆਏ 'ਗਉੜੀ ਮਹਲਾ 4' ਦੇ ਅੰਤ ਤੇ ਅੰਕ-ਸੰਖਿਆ 4 ॥ 6 ॥ 20 ॥ 18 ॥ 32 70 ॥ ਹੈ। ਇਸ ਤੋਂ ਅਗਲੇ ਸ਼ਬਦ 'ਕਿਨ ਬਿਧਿ ਕੁਸਲੁ ਹੋਤ ਮੇਰੇ ਦੇ ਅੰਤ ਵਿਚ ਅੰਕ-ਸੂਚਨਾ ਨਹੀਂ ਦਿੱਤੀ ਗਈ, ਜਦੋਂ ਕਿ ਇਸ ਤੋਂ ਸ਼ਬਦ 72 ਨੰਬਰ ਹੋਣਾ ਚਾਹੀਦਾ ਸੀ, ਪਰ ਇਸ ਪਿਛੇ ਅੰਕ-ਸੂਚਨਾ ਦਿੱਤੀ ਗਈ ਹੈ। ਇਹ ਫ਼ਰਕ ਅਗੇ ਨਿਰੰਤਰ ਕਾਇਮ ਰਹਿੰਦਾ ਹੈ। ਸ੍ਰੀ ਗ੍ਰੰਥ ਸਾਹਿਬ ਵਿਚ ਇਥੇ ਅੰਕ ਲਗਾਉਣ ਦਾ ਜੋ ਪ੍ਰਬੰਧ ਹੈ, ਉਹ ਰਾਗਾਂ ਵਿਚ ਜਾ ਕੇ ਬਦਲ ਜਾਂਦਾ ਹੈ। ਸੋ ਇਨ੍ਹਾਂ ਛੋਟੇ-ਮੋਟੇ ਅਪਵਾਦਾਂ ਨੂੰ ਕੇ ਕਿਸੇ ਲਿਖਿਤ ਨੂੰ ਮੂਲੋਂ ਨਕਾਰ ਦੇਣਾ ਅਨੁਚਿਤ ਹੈ।

8. ਡਾ. ਜੱਗੀ ਜੀ ਦੁਆਰਾ ਨਿਰਧਾਰਿਤ ਪਾਠ ਕਿਵੇਂ ਅੰਤਿਮ ਕਿਹਾ ਜਾ ਸਕਦਾ ਹੈ ? ਉਨ੍ਹਾਂ ਨੇ ਪਾਠ ਸੰਪਾਦਨ ਦਾ ਦਾਅਵਾ ਤਾਂ ਕੀਤਾ ਹੈ, ਪਰ ਇਹ ਕਿਹੜੇ ਪ੍ਰਮਾਣਿਕ ਸੋਮਿਆਂ ਤੋਂ ਲਿਆ ਹੈ, ਇਸ ਦਾ ਕਿਤੇ ਵੀ ਉਲੇਖ ਕੀਤਾ। ਉਨ੍ਹਾਂ ਦੁਆਰਾ ਸੰਪਾਦਿਤ 'ਅਕਾਲ ਉਸਤਤਿ' ਦੀ ਪੰਕਤੀ ਦਾ ਹੈ- ਕਹੂੰ ਅਕਲੰਕ ਕਹੂੰ ਮਾਰੁਤ ਮਯੰਕ (1-7/17)। ਇਥੇ 'ਮਾਰਤ' ਹੋਣਾ ਚਾਹੀਦਾ ਸੀ, ਜੋ ਮਾਰਨ ਦੇ ਅਰਥਾਂ ਵਿਚ ਆਇਆ ਹੈ, ਜਦੋਂ 'ਮਾਰੁਤ' ਝੱਖੜ-ਦੇਵ ਜਾਂ ਵਾਯੂ ਵਾਸਤੇ ਵਰਤਿਆ ਜਾਂਦਾ ਹੈ। 'ਅੰਤ ਕੌ ਹੀ ਪਾਇ ਪਧਾਰੇ' (4-2/22) ਨੂੰ 'ਅੰਤ ਕੈ ਨਾਗੇ ਹੀ ਪਾਇ ਲਿਖਿਆ ਹੈ। ਅਜਿਹੀਆਂ ਹੋਰ ਅਨੇਕਾਂ ਉਕਾਈਆਂ ਹੋ ਸਕਦੀਆਂ ਇਨ੍ਹਾਂ ਨਿਗੂਣੀਆਂ ਊਣਤਾਈਆਂ ਕਰ ਕੇ ਉਨ੍ਹਾਂ ਸਮੇਤ ਕਿਸੇ ਦੇ ਸਮੁਚੇ

ਨੂੰ ਨਹੀਂ ਨਕਾਰਿਆ ਜਾ ਸਕਦਾ। ਉਪਰੋਕਤ ਊਣਤਾਈਆਂ ਦੇ ਸੰਬੰਧ ਵਿਚ ਇਹ ਵੀ ਵਿਚਾਰਨ ਦੀ ਲੋੜ ਹੈ ਕਿ ਜੱਗੀ ਜੀ ਦੇ ਆਪਣੇ ਕਥਨ ਅਨੁਸਾਰ ਦੋਹਾਂ ਬੀੜਾਂ ਦੇ ਖ਼ਾਸ ਪੱਤਰ ਬਹੁਤ ਸਾਵਧਾਨੀ ਪੂਰਵਕ ਲਿਖੇ ਹੋਏ ਹਨ ਅਰਥਾਤ ਕਿਸੇ ਜਾਅਲਾਸਾਜ਼ ਨੇ ਬਹੁਤ ਸਾਵਧਾਨੀ ਨਾਲ ਮਿਲਾਵਟ ਦਾ ਇਹ ਸਾਰਾ ਕੰਮ ਕੀਤਾ ਹੈ। ਸਾਡਾ ਮੱਤ ਹੈ ਕਿ ਜੇ ਇਹ ਪੱਤਰ ਜਾਅਲਸਾਜ਼ ਨੇ ਇਤਨੀ ਸਾਵਧਾਨੀ ਨਾਲ ਲਿਖੇ ਸਨ, ਤਾਂ ਇਨ੍ਹਾਂ ਵਿਚ ਕੋਈ ਉਕਾਈ ਰਹਿਣੀ ਹੀ ਨਹੀਂ ਸੀ ਚਾਹੀਦੀ। ਕਥਿਤ ਊਣਤਾਈਆਂ ਤਾਂ ਇਸ ਤਰਫ਼ ਇਸ਼ਾਰਾ ਕਰਦੀਆਂ ਹਨ ਕਿ ਇਹ ਪੱਤਰ ਕਿਸੇ ਬਹੁਤ ਵਡੇ ਬਾਣੀ ਸੰਗ੍ਰਹਿ ਦਾ ਹਿੱਸਾ ਸਨ, ਜਿਸ ਦਾ ਪਹਿਲਾ ਖਰੜਾ ਤਿਆਰ ਕਰਦਿਆਂ ਛੋਟੀਆਂ-ਮੋਟੀਆਂ ਮਾਨਵੀ ਤਰੁਟੀਆਂ ਦਾ ਰਹਿ ਜਾਣਾ ਸੁਭਾਵਿਕ ਸੀ।

9. ਦੋਹਾਂ ਬੀੜਾਂ ਦੇ ਵਿਸ਼ੇਸ਼ ਪੱਤਰਾਂ ਵਿਚ ਉਨ੍ਹਾਂ ਨੂੰ ਇਕੋ ਜਿਹੀਆਂ ਤਰੁਟੀਆਂ ਤ ਨਜ਼ਰ ਆ ਰਹੀਆਂ ਹਨ, ਕਿਉਂਕਿ ਸਾਰੇ ਪੱਤਰਾਂ ਦਾ ਕਰਤਾ ਇਕੋ ਹੈ ਅਤੇ ਉਨ੍ਹਾਂ ਦਾ ਕਥਨ ਇਹੋ ਸਿਧ ਕਰਦਾ ਹੈ ਕਿ ਦੋ ਅਸੰਬੰਧਿਤ ਬੀੜਾਂ ਵਿਚ ਲਗੇ ਇਹ ਪੱਤਰ ਨਿਸ਼ਚਿਤ ਤੌਰ ਤੇ ਸ਼੍ਰੀ ਗੁਰੂ ਜੀ ਦੁਆਰਾ ਤਿਆਰ ਕੀਤੇ ਗਏ ਸਨ।

10. ਡਾ. ਜੱਗੀ ਸਮੇਤ ਦਸਮ ਗ੍ਰੰਥ ਦੇ ਵਿਰੋਧੀਆਂ ਨੇ ਗਿਆਨੀ ਗਿਆਨ ਸਿੰਘ ਅਤੇ ਭਾਈ ਕਾਨ੍ਹ ਸਿੰਘ 'ਨਾਭਾ' ਦੀਆਂ ਦਸਮ ਗ੍ਰੰਥ ਦੇ ਸੰਕਲਨ ਸੰਬੰਧੀ ਟਿਪਣੀਆਂ ਦੇ ਅੰਸ਼ਾਂ ਨੂੰ ਤੋੜ-ਮਰੋੜ ਕੇ ਪਾਠਕਾਂ ਸਾਹਮਣੇ ਇੰਞ ਪੇਸ਼ ਕੀਤਾ ਹੈ, ਜਿਵੇਂ ਇਹ ਦੋਵੇਂ ਵਿਦਵਾਨ ਵਿਰੋਧੀ ਪਖ ਦੇ ਸਮਰਥਕ ਅਤੇ ਸ਼੍ਰੀ ਦਸਮ ਗ੍ਰੰਥ ਦੇ ਕਟਰ ਆਲੋਚਕ ਹੋਣ। ਮਿਸਾਲ ਲਈ ਡਾ. ਜਸਬੀਰ ਸਿੰਘ 'ਮਾਨ' ਨੇ ਲਿਖਿਆ ਹੈ 'It is pertinent to note that in 1880, Giani Gian Singh wrote in *Panth Parkash* that "The *Granth* that is known as that of tenth Guru ; there was no Bir of this *Granth* during the time of the Guru. *Banis* remained separated here and there." Bhai Kahn Singh Nabha wrote in *Mahan Kosh* that an "ignorant and *manmauji*" has

written many *Birs* of *Dasam Granth.* He lamented that no Guru's Premi has so far tried to carry out any corrective remedy." (ਅਰਥਾਤ ਇਹ ਧਿਆਨ ਦੇਣਾ ਮਹਤਵਪੂਰਨ ਹੈ ਕਿ 1880 ਈ. ਵਿਚ ਗਿਆਨੀ ਗਿਆਨ ਸਿੰਘ ਨੇ 'ਪੰਥ ਪ੍ਰਕਾਸ਼' ਵਿਚ ਲਿਖਿਆ ਹੈ ਕਿ "ਹੁਣ ਜੋ ਗ੍ਰੰਥ ਦਸਵੇਂ ਗੁਰੂ ਦਾ ਸਮਝਿਆ ਜਾਂਦਾ ਹੈ, ਗੁਰੂ ਜੀ ਦੇ ਸਮੇਂ ਇਸ ਦੀ ਕੋਈ ਬੀੜ ਨਹੀਂ ਸੀ। ਇਸ ਦੀਆਂ ਬਾਣੀਆਂ ਇਧਰ-ਉਧਰ ਖਿੰਡੀਆਂ ਹੋਈਆਂ ਸਨ"। 'ਮਹਾਨ ਕੋਸ਼' ਵਿਚ ਭਾਈ ਕਾਨ੍ਹ ਸਿੰਘ ਨਾਭਾ ਨੇ ਲਿਖਿਆ ਹੈ ਕਿ "ਕਿਸੇ 'ਮਨਮੌਜੀ ਅਗਿਆਨੀ' ਨੇ ਦਸਮ ਗ੍ਰੰਥ ਦੀਆਂ ਕਈ ਬੀੜਾਂ ਲਿਖੀਆਂ ਸਨ। ਉਸ ਨੇ ਦਸਿਆ ਹੈ ਕਿ ਅਜੇ ਤਕ ਕਿਸੇ ਗੁਰੂ ਦੇ ਪ੍ਰੇਮੀ ਨੇ ਇਸ ਦੀ ਸੁਧਾਈ ਕਰਨ ਦਾ ਉਪਰਾਲਾ ਨਹੀਂ ਕੀਤਾ")। ਸੋ ਦਸਮ ਗ੍ਰੰਥ ਬਾਰੇ ਇਨ੍ਹਾਂ ਦੋਹਾਂ ਵਿਦਵਾਨਾਂ ਦੇ ਠੀਕ ਵਿਚਾਰ ਪਾਠਕਾਂ ਤਕ ਪਹੁੰਚਾਉਣੇ ਆਵਸ਼ਕ ਹਨ। ਦਸਮ ਗ੍ਰੰਥ ਦੇ ਸੰਕਲਨ ਸੰਬੰਧੀ ਗਿਆਨੀ ਗਿਆਨ ਸਿੰਘ 'ਪੰਥ ਪ੍ਰਕਾਸ਼' ਵਿਚ ਲਿਖਦੇ ਹਨ-

*ਚੌਪਈ । ਨਿਜ ਬਾਨੀ ਗੁਰੁ ਦਸਮ ਜੁ ਰਰੀ। ਸਰਸ ਸੁਜਾਤਿ ਸੁਬ੍ਰਿਤਨ ਜਰੀ।*
*ਜਮਕ ਦਮਕ ਭੂਸ਼ਨਯੁਤ ਭੂਸ਼ਤ। ਕਾਬਜ ਕੋਸ਼ ਅਨੁਸਾਰ ਅਦੂਸ਼ਤ। ੭੧ ।*
*ਬਜੰਗ ਲਛਨਾ ਧੁਨੀ ਅਪਾਰੇ। ਉਕਤਿ ਜੁਕਤਿ ਰਸ ਰਾਸਿ ਉਦਾਰੇ।*
*ਦਸਮ ਗੁਰੂ ਕੇ ਗ੍ਰੰਥ ਮਝਾਰੀ। ਵਹਿ ਬਾਨੀ ਹੈ ਲੇਹੁ ਨਿਹਾਰੀ। ੭੨ ।*
*ਕਵੀ ਗੁਰੂ ਢਿਗ ਹੁਤੇ ਬਵੰਜਾ। ਰਹਿਤੇ ਬਾਨੀ ਰਚਿਤ ਅਭੰਜਾ।*
*ਗ੍ਰੰਥ ਗੁਰੂ ਥੇ ਬਹੁ ਬਨਵਾਏ। ਜਾਨੌ ਜਿਤਿਕ ਨਾਮ ਦਿਹੁੰ ਗਾਏ। ੭੩ ।*
*ਪਰਬ ਅਠਾਰਾਂ ਭਾਰਥ ਕੇਰੇ। ਭਾਖਾ ਕਰੇ ਗੁਰੂ ਬਿਨੁ ਦੇਰੇ।*
*ਤਿਨ ਮੈਂ ਸੇ ਹੈਂ ਦਸ ਪ੍ਰਸਿਧੈਂ। ਆਠ ਲੋਪ ਹੋਏ ਕਿਸਿ ਬਿਧੈਂ। ੭੪ ।*
*ਜੋ ਪਟਲੇਸ਼੍ਵਰ ਅਬਿ ਬਨਵਾਏ। ਕਰੇ ਅਠਾਰਾਂ ਪੂਰੇ ਸਾਏ।*
*ਪੁਨ ਗੁਰੁ ਸਰਬ ਲੋਹ ਇਕ ਕਥਾ। ਪ੍ਰੇਮ ਸੁਮਾਰਗ ਔਰੈਂ ਤਥਾ। ੭੫ ।*
*ਨੀਤੀ ਸਾਗਰ ਥਾ ਪ੍ਰਕਾਸ਼ਾ। ਉਪਨਿਸ਼ਦਾਂ ਕੀਨੀ ਥੀਂ ਭਾਸ਼ਾ।*
*ਗੋਬਿੰਦ ਗੀਤਾ ਔਰ ਪ੍ਰਭਾਖੀ। ਯਹਿ ਸਭਿ ਸੁਨੀ ਵਡਨ ਤੈ ਸਾਖੀ। ੭੬ ।*
*ਗੁਰੁ ਕੇ ਰਚੇ ਸਿਖ ਬਹੁ ਭਾਨੈਂ। ਸਾਚ ਝੂਠ ਸਭਿ ਗੁਰੁ ਹੀ ਜਾਨੈ।*

ਇਤਯਾਦਿਕ ਬਹੁ ਗ੍ਰੰਥ ਰਚਾਏ। ਥੇ ਸਤਿਗੁਰੁ ਹਮ ਸੁਨਯੋ ਮਹਾਂਏ। ੭੭ ।
ਆਨੰਦਪੁਰਿ ਤੇ ਨਿਕਸੇ ਜਬੈ। ਲੂਟੇ ਗਏ ਰੋਪੜ ਢਿਗ ਤਬੈ।
ਕੁਛ ਪਹਾੜੀਅਨ ਕੇ ਕਰ ਆਏ। ਕੁਛ ਤੁਰਕਨ ਲੈ ਨਦੀ ਬਹਾਏ। ੭੮ ।
ਜੋ ਕਿਤ ਕਿਤ ਸਿਖਨ ਕੇ ਪਾਸੈਂ। ਰਹਿਗੇ ਥੇ ਪਿਖੀਅਤ ਸੋ ਖਾਸੈਂ।
ਵਹਿ ਪੁਸਤਕ ਫਿਰ ਕਰਿ ਇਕ ਠੌਰੈਂ। ਬੀੜ ਮਨੀ ਸਿੰਘ ਬਾਂਧੀ ਗੌਰੈਂ। ੭੯ ।
ਜੋ ਅਬਿ ਗ੍ਰੰਥ ਦਸਮ ਗੁਰੁ ਕੇਰਾ। ਕਹਿਲਾਵਤ ਮਧ ਪੰਥ ਉਚੇਰਾ।
ਸਤ੍ਰਾਂ ਸੈ ਅਠਤ੍ਰੇ ਸਾਲੈਂ। ਰਚੀ ਬੀੜ ਇਸ ਕੇਰ ਬਿਸਾਲੈਂ। ੮੦ ।
ਤਾ ਕਾ ਭੋਗ ਹਕਾਯਤ ਪਰ ਹੈ। ਜਾਨਤ ਸਿਖ ਗੁਰੂ ਕੇ ਬਰ ਹੈਂ।
ਮਨੀ ਸਿੰਘ ਕੇ ਕਤਲ ਬਾਦ ਫਿਰ। ਗ੍ਰੰਥ ਭਯੋ ਵਹਿ ਲੋਪ ਕਿਸੈ ਘਿਰ। ੮੧ ।
ਯਾਂ ਤੈ ਦੀਪ ਸਿੰਘ ਸ਼ਾਹੀਦੈਂ। ਦੁਤੀ ਬੀੜ ਪੁਨ ਰਚੀ ਮਹੀਦੈਂ।
ਅਠਾਰਾਂ ਸੈ ਚਾਰ ਮਝਾਰੇ। ਅੰਤ ਕਬਿਤ ਸਫੋਟਕ ਧਾਰੇ। ੮੨ ।
ਛੱਕੇ ਆਦਿਕ ਬਾਨੀ ਔਰੈਂ। ਲਿਖੀ ਤਾਂਹਿ ਤਿਸ ਮਾਂਹਿ ਸਗੌਰੈਂ।
ਤੀਸਰ ਬੀੜ ਔਰ ਭੀ ਆਹੀ। ਪਟਨ ਸੁਖਾ ਸਿੰਘ ਰਚਾਹੀ। ੮੩
ਛੱਕੇ ਔਰ ਸੁਖਮਨਾ ਚਾਰੂ। ਅੰਕ ਪਲੀ ਲੌ ਕਥਾ ਅਪਾਰੂ।
ਲਿਖੇ ਕਬਿਤ ਸਫੁਟਕ ਅਪਾਰੇ। ਜੋ ਹਮ ਔਰ ਨ ਕਹੀਂ ਨਿਹਾਰੇ। ੮੪ ।
ਪੁਨ ਉਨ ਹਾਥ ਟਿਕਾਯੋ ਐਸੇ। ਦਸਮ ਗੁਰੂ ਕੇ ਦਸਤਖਤ ਜੈਸੇ।
ਬਲਿਕੈ ਔਰ ਗ੍ਰੰਥਨ ਮਾਹੂੰ। ਕਰੇ ਦਸਤਖਤ ਵੈਸੇ ਤਾਹੂੰ। ੮੫ ।
ਔਰ ਗ੍ਰੰਥ ਇਕ ਤਿਸ ਹੀ ਕੇਰਾ। ਲਿਖਯੋ ਸ਼ਹਿਰ ਪਟਯਾਲੇ ਹੇਰਾ।
ਪਾਂਚ ਪਤ੍ਰੇ ਤਾਂ ਮੈਂ ਪਾਏ। ਅਖਰ ਸਮ ਗੁਰੁ ਦਸਮ ਬਨਾਏ। ੮੬ ।
ਬਾਵਾ ਹਾਕਮ ਸਿੰਘ ਥਾ ਲਜਾਯੋ। ਐਸੇ ਔਰ ਠੌਰ ਬਹੁ ਥਾਯੋ।
ਅਖਰ ਹੁਕਮਨਾਮਿਓਂ ਪਰ ਹੈਂ। ਗੁਰੁ ਸਮ ਲਏ ਬਨਾਵਟ ਕਰਿ ਹੈਂ। ੮੭ ।
ਇਕ ਮੰਗਲ ਪ੍ਰਕਾਸ਼ ਉਚਾਰੋ। ਬੁਧਿ ਪ੍ਰਕਾਸ਼ ਅੰਮ੍ਰਿਤ ਬਿਧਿ ਸਾਰੋ। ੮੮

ਇਨ੍ਹਾਂ ਪਦਾਂ ਦੀ ਸਮੀਖਿਆ–

- ਗੁਰੂ ਜੀ ਨੇ ਜਿਹੜੀ ਆਪਣੀ ਬਾਣੀ ਉਚਾਰਨ ਕੀਤੀ, ਉਹ ਉਤਮ ਪ੍ਰਕਾਰ ਦੇ ਛੰਦਾਂ ਨਾਲ ਸੁਸਜਿਤ, ਸੁੰਦਰ ਅਲੰਕਾਰਾਂ ਨਾਲ ਜੜੀ ਅਤੇ ਕਾਵਿ-ਦੋਸ਼ਾਂ ਤੋਂ ਮੁਕਤ ਸੀ, ਉਹ ਬਾਣੀ ਹੁਣ ਦਸਮ ਗੁਰੂ ਜੀ ਦੇ ਗ੍ਰੰਥ ਵਿਚ ਵੇਖੀ ਜਾ ਸਕਦੀ ਹੈ।

- ਗੁਰੂ ਜੀ ਕੋਲ ਬਾਵੰਜਾ ਕਵੀ ਰਹਿੰਦੇ ਸਨ। ਉਨ੍ਹਾਂ ਤੋਂ ਗੁਰੂ ਜੀ ਨੇ ਕਈ ਗ੍ਰੰਥ ਬਣਵਾਏ ਸਨ, ਜਿਨ੍ਹਾਂ ਵਿਚ ਮਹਾਭਾਰਤ ਦੇ ਅਠਾਰਾਂ ਪਰਵਾਂ ਦਾ ਅਨੁਵਾਦ ਸ਼ਾਮਿਲ ਸੀ, ਜਿਸ ਦੇ ਅਠ ਪਰਵ ਨਸ਼ਟ ਹੋ ਗਏ ਅਤੇ ਸਿਰਫ਼ ਉਪਲਬਧ ਰਹਿ ਗਏ ਹਨ। ਸਰਬ ਲੋਹ ਗ੍ਰੰਥ, ਪ੍ਰੇਮ ਸੁਮਾਰਗ, ਨੀਤੀ ਸਾਗਰ ਉਪਨਿਸ਼ਦਾਂ ਦਾ ਭਾਖਾ ਰੂਪ, ਗੋਵਿੰਦ ਗੀਤਾ ਆਦਿ ਅਨੇਕ ਗ੍ਰੰਥਾਂ ਦੀ ਸੰਬੰਧੀ ਬੁਜ਼ੁਰਗਾਂ ਤੋਂ ਕਥਾਵਾਂ ਸੁਣੀਆਂ ਹਨ। ਬਹੁਤ ਸਿਖ ਇਹ ਰਚਨਾਵਾਂ ਗੁਰੂ-ਕ੍ਰਿਤ ਮੰਨਦੇ ਹਨ, ਪਰ ਸੱਚ ਝੂਠ ਗੁਰੂ ਜਾਣਦਾ ਹੈ। ਚੇਤੇ ਇਸ ਸੱਚ ਝੂਠ ਦੇ ਸੰਦੇਹ ਦਾ ਸੰਬੰਧ ਦਸਮ ਗ੍ਰੰਥ ਦੀਆਂ ਬਾਣੀਆਂ ਨਹੀਂ ਕੇਵਲ ਉਪਰੋਕਤ ਰਚਨਾਵਾਂ ਸੰਬੰਧੀ ਹੈ। ਵਿਰੋਧੀ ਪਖ ਤਥਾਂ ਨੂੰ ਤਰੀਕੇ ਨਾਲ ਪੇਸ਼ ਕਰ ਕੇ ਗਿਆਨੀ ਗਿਆਨ ਸਿੰਘ ਨੂੰ ਆਪਣੇ ਪੱਖ ਕਰਨ ਦੀ ਨਿੰਦਿਤ ਚੇਸ਼ਟਾ ਕਰਦਾ ਰਿਹਾ ਹੈ ਅਤੇ ਲਗਾਤਾਰ ਕਰ ਰਿਹਾ ਹੈ।
- ਆਨੰਦਪੁਰ ਸਾਹਿਬ ਨੂੰ ਛਡਣ ਸਮੇਂ ਸਰਸਾ ਦੇ ਕੰਢੇ ਤੇ ਮੱਚੀ ਲੁਟ ਸਮੇਂ ਕੁਝ ਸਾਹਿਤਿਕ ਸਾਮਗਰੀ ਨਦੀ ਵਿਚ ਰੁੜ੍ਹ ਗਈ, ਕੁਝ ਪਹਾੜੀਆਂ ਦੇ ਹਥ ਲਗੀ। ਕਿਤੇ ਕਿਤੇ ਕੋਈ ਪੱਤਰਾ ਸਿਖਾਂ ਦੇ ਹਥ ਲਗਿਆ ਸੀ, ਜੋ ਖ਼ਾਸ ਪੱਤਰਾਂ ਦੇ ਰੂਪ ਵਿਚ ਵੇਖਣ ਨੂੰ ਮਿਲਦਾ ਹੈ। ਸਪਸ਼ਟ ਹੈ ਕਿ 'ਖ਼ਾਸ ਦਸਖ਼ਤੀ' ਪਤਰਾਂ ਦੀ ਤਸਦੀਕ ਗਿਆਨੀ ਜੀ ਵੀ ਕਰਦੇ ਹਨ।
- ਭਾਈ ਮਨੀ ਸਿੰਘ ਨੇ ਬਾਣੀ ਦੀਆਂ ਪੋਥੀਆਂ ਲਭ ਕੇ 1778 ਸੰਵਤ (1721 ਈ.) ਵਿਚ ਜੋ ਬੀੜ ਬਹੁਤ ਧਿਆਨ ਸਹਿਤ ਤਿਆਰ ਕੀਤੀ, ਉਹ ਦਸਮ ਗੁਰੂ ਜੀ ਦਾ ਗ੍ਰੰਥ ਹੈ, ਜਿਸ ਦਾ ਪੰਥ ਵਿਚ ਬਹੁਤ ਸਤਿਕਾਰ ਹੈ। ਦੇ ਸਿਆਣੇ ਸਿਖ ਜਾਣਦੇ ਹਨ ਕਿ ਇਸ ਦੇ ਪਾਠ ਦਾ ਭੋਗ ਹਕਾਇਤਾਂ ਹੈ ਅਰਥਾਤ ਵਿਦਿਤ ਸਿਖਾਂ ਵਾਸਤੇ ਇਸ ਗ੍ਰੰਥ ਦੀਆਂ ਹਕਾਇਤਾਂ ਤਕ ਸਾਰੀ ਬਾਣੀ ਗੁਰੂ-ਕ੍ਰਿਤ ਹੈ।

  ਭਾਈ ਮਨੀ ਸਿੰਘ ਦੀ ਮ੍ਰਿਤੂ ਪਿਛੋਂ ਉਹ ਬੀੜ ਅਲੋਪ ਹੋ ਗਈ। ਬਾਬਾ ਦੀਪ ਸਿੰਘ ਜੀ ਨੇ ਸੰਵਤ 1804 (1747 ਈ.) ਵਿਚ ਫਿਰ ਯਤਨ ਪੂਰਵਕ ਦਸਮ ਗ੍ਰੰਥ ਦੀ ਦੂਜੀ ਬੀੜ ਵਿਚ ਬਾਣੀ ਸੰਕਲਿਤ ਕੀਤੀ। ਉਸ ਨੇ ਪ੍ਰਕਾਰ ਦੇ ਛੰਦ ਅਤੇ ਵਖ-ਵਖ ਬਾਣੀਆਂ ਨੂੰ ਬਹੁਤ ਧਿਆਨ ਨਾਲ ਅੰਕਿਤ ਕੀਤਾ। ਇਸ ਬੀੜ ਦਾ ਸਮਾਪਨ ਸਫੋਟਕ ਕਬਿਤਾਂ ਉਤੇ ਸੀ।

ਤੀਜੀ ਬੀੜ ਦਾ ਸੰਕਲਨ ਪਟਨੇ ਵਿਚ ਸੁਖਾ ਸਿੰਘ ਨੇ ਕੀਤਾ। ਉਸ ਨੇ ਸੰਸਾਹਰ, ਸੁਖਮਨਾ, ਕੁਝ ਛੱਕੇ, ਕੁਝ ਕਬਿਤ ਅਜਿਹੇ ਸੰਕਲਿਤ ਕੀਤੇ ਜੋ ਕਿਸੇ ਹੋਰ ਬੀੜ ਵਿਚ ਮੈਂ ਨਹੀਂ ਵੇਖੇ। ਉਸ ਨੇ ਗੁਰੂ ਜੀ ਦੇ ਹੁਕਮਨਾਮਿਆਂ ਤੋਂ ਲੇਖਣੀ ਵੇਖ ਕੇ ਉਹੋ ਜਿਹੇ ਅੱਖਰ ਲਿਖਣ ਦੀ ਮੁਹਾਰਤ ਹਾਸਿਲ ਕੀਤੀ ਅਤੇ ਕਈ ਪੱਤਰੇ ਗੁਰੂ ਜੀ ਦੇ ਨਾਮ ਉਤੇ ਤਿਆਰ ਕੀਤੇ। ਇਹੋ ਜਿਹੇ ਪੰਜ ਪੱਤਰੇ ਮੈਂ ਆਪ ਵੇਖੇ ਹਨ। ਉਸ ਦਾ ਤਿਆਰ ਕੀਤਾ ਇਕ ਗ੍ਰੰਥ ਮੈਂ ਪਟਿਆਲੇ ਵਿਖੇ ਵੇਖਿਆ ਹੈ।

ਸਾਰਾਂਸ਼ ਇਹ ਕਿ ਗਿਆਨੀ ਗਿਆਨ ਸਿੰਘ ਦਸਮ ਗ੍ਰੰਥ ਦੀਆਂ ਬਾਣੀਆਂ ਦੇ ਸੰਕਲਨ ਸੰਬੰਧੀ ਪ੍ਰਚਲਿਤ ਰਿਵਾਇਤ ਦਾ ਅਨੁਸਾਰੀ ਹੈ। ਉਹ ਭਾਈ ਮਨੀ ਸਿੰਘ ਅਤੇ ਬਾਬਾ ਦੀਪ ਸਿੰਘ ਦੁਆਰਾ ਸੰਕਲਿਤ ਕੀਤੀਆਂ ਸਾਰੀਆਂ ਬਾਣੀਆਂ ਨੂੰ ਗੁਰੂ-ਕ੍ਰਿਤ ਮੰਨਦਾ ਹੈ। ਗੁਰੂ ਜੀ ਦੇ ਨਾਮ ਤੇ ਪ੍ਰਚਲਿਤ ਹੋਰ ਗ੍ਰੰਥਾਂ ਦੀ ਪ੍ਰਮਾਣਿਕਤਾ ਬਾਰੇ ਉਹ ਸ਼ੰਕਾ-ਗ੍ਰਸਤ ਹੈ। ਉਹ ਹੁਕਮਨਾਮਿਆਂ ਦੀ ਪ੍ਰਮਾਣਿਕਤਾ ਪ੍ਰਤੀ ਆਸ਼ੰਕਿਤ ਨਹੀਂ। ਉਸ ਦਾ ਕਹਿਣਾ ਹੈ ਕਿ ਹੁਕਮਨਾਮਿਆਂ ਦੇ ਅਖਰਾਂ ਨੂੰ ਵੇਖ-ਵੇਖ ਕੇ ਸੁਖਾ ਸਿੰਘ ਨੇ ਗੁਰੂ ਗੋਬਿੰਦ ਸਿੰਘ ਜੀ ਦੀ ਲਿਖਿਤ ਬਣਾਉਣ ਵਿਚ ਮੁਹਾਰਤ ਹਾਸਿਲ ਕੀਤੀ। ਪਟਨੇ ਦੇ ਸੁਖਾ ਸਿੰਘ ਦੀਆਂ ਜਾਅਲਸਾਜ਼ੀਆਂ ਦਾ ਉਹ ਖੁਲਾਸਾ ਕਰਦਾ ਹੈ, ਪਰ ਇਸ ਸੰਬੰਧੀ ਲੇਖਕ ਦੇ ਵਿਚਾਰ ਸਥਿਰ ਨਹੀਂ ਹਨ। ਡਾ. ਰਤਨ ਸਿੰਘ ਜੱਗੀ ਨੇ ਆਪਣੀ ਪੁਸਤਕ ਵਿਚ ਲੇਖਕ ਦੇ ਜੋ ਪਦ ਉਦ੍ਰਿਤ ਕੀਤੇ ਹਨ, ਉਨ੍ਹਾਂ ਦਾ ਪਾਠ ਇਸ ਪ੍ਰਕਾਰ ਹੈ-

*ਸੁਖਾ ਸਿੰਘ ਗ੍ਰੰਥੀ ਔਰ। ਰਚੀ ਬੀੜ ਪਟਨੇ ਮਹਿ ਗੌਰ।*

................................

*ਪੁਨਾ ਚੜਤ ਸਿੰਘ ਤਾ ਕੇ ਪੂਤ। ਅਖਰ ਦਸਮ ਗੁਰੂ ਸਮ ਸੂਤ।*
*ਕਰ ਕੇ ਪਾਂਚ ਪਤ੍ਰੇ ਔਰ। ਗੁਰ ਤਰਫ਼ੋਂ ਲਿਖ ਪਾਏ ਔਰ।*
*ਔਰ ਗ੍ਰੰਥ ਇਕ ਵੈਸਾ ਕੀਓ। ਸੋ ਬਾਵੇ ਹਾਕਮ ਸਿੰਘ ਲੀਓ।*
*ਸੋ ਗੁਰਦੁਆਰੇ ਮੋਤੀ ਬਾਗ। ਹੈ ਅਬ ਹਮ ਨੇ ਪਿਖਿਓ ਬਿਲਾਗ।*
*ਅਉਰੈਂ ਗ੍ਰੰਥ ਕਈ ਉਨ ਲਿਖੇ। ਅਖਰ ਗੁਰ ਸਮ ਹੈ ਹਮ ਪਿਖੈ।*
*ਦਸਖਤ ਦਸਮ ਗੁਰੂ ਕੇ ਕਹਿ ਕੇ। ਕੀਮਤ ਲਈ ਚੌਗਨੀ ਚਹਿ ਕੈ।*

ਗਿਆਨੀ ਗਿਆਨ ਸਿੰਘ ਦੇ ਇਹ ਵਿਚਾਰ ਪਹਿਲਾਂ ਦਿਤੇ ਵਿਚਾਰਾਂ ਤੋਂ ਇਕ ਦਮ ਭਿੰਨ ਹਨ। ਪਹਿਲਾਂ ਦਿਤੀਆਂ ਪੰਕਤੀਆਂ ਵਿਚ (ਪਾਠ ਫਿਰ ਵੇਖੋ)[32] ਉਸ ਨੇ ਕਿਹਾ ਸੀ ਕਿ ਸੁਖਾ ਸਿੰਘ ਨੇ ਜੋ ਦਸਮ ਗ੍ਰੰਥ ਤਿਆਰ ਕੀਤਾ ਸੀ, ਉਸ ਵਿਚ ਕੁਝ ਵਾਧੂ ਬਾਣੀਆਂ ਸਨ, ਜਿਨ੍ਹਾਂ ਨੂੰ ਗੁਰੂ-ਕ੍ਰਿਤ ਸਿਧ ਕਰਨ ਵਾਸਤੇ ਉਸ ਨੇ ਗੁਰੂ ਜੀ ਦੀ ਹਥ-ਲਿਖਿਤ ਦਾ ਅਭਿਆਸ ਕੀਤਾ ਅਤੇ ਉਹੋ ਜਿਹੇ ਅਖਰ ਬਣਾ ਕੇ ਲਿਖਿਆ। ਉਸ ਨੇ ਕਈ ਹੋਰ ਗ੍ਰੰਥਾਂ ਵਿਚ ਵੀ ਜਾਅਲੀ ਪੱਤਰੇ ਪਾਏ। ਉਸ ਦਾ ਤਿਆਰ ਕੀਤਾ ਇਕ ਗ੍ਰੰਥ ਮੈਂ ਪਟਿਆਲੇ ਵੇਖਿਆ ਸੀ, ਜਿਸ ਵਿਚ ਪੰਜ ਪੱਤਰੇ ਗੁਰੂ ਜੀ ਦੀ ਬਨਾਵਟੀ ਲਿਖਿਤ ਵਿਚ ਸਨ। ਦੂਜੇ ਸਥਾਨ ਤੇ ਲੇਖਕ ਸੂਚਨਾ ਦੇ ਰਿਹਾ ਹੈ ਕਿ ਅਜਿਹੀਆਂ ਜਾਅਲਸਾਜ਼ੀਆਂ ਸੁਖਾ ਸਿੰਘ ਦਾ ਪੁਤਰ ਚੜਤ ਸਿੰਘ ਕਰਦਾ ਸੀ। ਉਹ ਗੁਰੂ ਜੀ ਦੀ ਲੇਖਣੀ ਦੀ ਨਕਲ ਬਣਾਉਣ ਵਿਚ ਮੁਹਾਰਤ ਰਖਦਾ ਸੀ ਅਤੇ ਦਸਮ ਗ੍ਰੰਥ ਦੀ ਪਟਿਆਲੇ ਵਾਲੀ ਬੀੜ ਵਿਚ ਉਸੇ ਨੇ ਪੰਜ ਨਕਲੀ ਪੱਤਰ ਲਗਾਏ ਸਨ। ਉਸ ਨੇ ਹੋਰ ਵੀ ਬਹੁਤ ਸਾਰੇ ਜਾਅਲੀ ਗ੍ਰੰਥ ਤਿਆਰ ਕੀਤੇ ਸਨ। ਗਿਆਨੀ ਗਿਆਨ ਸਿੰਘ ਦੀ ਇਹ ਸਵੈ-ਵਿਰੋਧੀ ਬਿਆਨਬਾਜ਼ੀ ਸਾਡੇ ਪਾਰਖੂ ਵਿਦਵਾਨਾਂ ਨੂੰ ਕਿਵੇਂ ਯੁਕਤੀ-ਸੰਗਤ ਅਤੇ ਅਹਿਮ ਲਗੀ ਹੈ ? ਇਸ ਦਾ ਜਵਾਬ ਤਾਂ ਇਸ ਤੇ ਭਰੋਸਾ ਕਰਨ ਵਾਲੇ ਵਿਦਵਾਨ ਹੀ ਦੇ ਸਕਦੇ ਹਨ। ਵਿਰੋਧਾਭਾਸ ਦਾ ਸ਼ਿਕਾਰ ਇਹ ਬਿਅਨਬਾਜ਼ੀ ਦਲੀਲ ਦੀ ਕਸਵਟੀ ਤੇ ਬਹੁਮੁਲੀ ਜਾਣਕਾਰੀ ਨਾਲ ਭਰਪੂਰ ਨਹੀਂ ਜਾਪਦੀ।

ਸੁਖਾ ਸਿੰਘ ਦੁਆਰਾ ਸੰਕਲਿਤ ਦਸਮ ਗ੍ਰੰਥ ਜਿਸ ਨੂੰ ਪਟਨਾ ਸਾਹਿਬ ਵਾਲੀ ਖ਼ਾਸ ਬੀੜ ਮੰਨਿਆ ਜਾਂਦਾ ਹੈ[33], ਵਿਚ ਉਹ ਸਾਰੀਆਂ ਵਾਧੂ ਬਾਣੀਆਂ ਤਾਂ ਹਨ, ਜੋ ਗੁਰੂ-

---

32. ਛੱਕੇ ਔਰ ਸੁਖਮਨਾ ਚਾਰੂ। ਅੰਕ ਪਲੀ ਲੌ ਕਥਾ ਅਪਾਰੂ।
ਲਿਖੇ ਕਬਿਤ ਸਫੁਟਕ ਅਪਾਰੇ। ਜੋ ਹਮ ਔਰ ਨ ਕਹੀਂ ਨਿਹਾਰੇ। ੯੪ ।
ਪੁਨ ਉਨ ਹਾਥ ਟਿਕਾਯੋ ਐਸੇ। ਦਸਮ ਗੁਰੂ ਕੇ ਦਸਤਖਤ ਜੈਸੇ।
ਬਲਿਕੈ ਔਰ ਗ੍ਰੰਥਨ ਮਾਹੂੰ। ਕਰੇ ਦਸਤਖਤ ਵੈਸੇ ਤਾਹੂੰ। ੯੫ ।
ਔਰ ਗ੍ਰੰਥ ਇਕ ਤਿਸ ਹੀ ਕੇਰਾ। ਲਿਖਯੋ ਸ਼ਹਿਰ ਪਟਯਾਲੇ ਹੇਰਾ।
ਪਾਂਚ ਪਤ੍ਰੇ ਤਾਂ ਮੈਂ ਪਾਏ। ਅਖਰ ਸਮ ਗੁਰੁ ਦਸਮ ਬਨਾਏ। ੯੬ ।

33. ਡਾ. ਰਤਨ ਸਿੰਘ ਜੱਗੀ ਇਸ ਨੂੰ ਸੁਖਾ ਸਿੰਘ ਵਾਲੀ ਖ਼ਾਸ ਬੀੜ ਨਹੀਂ ਮੰਨਦੇ, ਕਿਉਂਕਿ ਇਸ ਵਿਚੋਂ ਗਿਆਨੀ ਗਿਆਨ ਸਿੰਘ ਵਾਲੀਆਂ ਨਿਸ਼ਾਨੀਆਂ ਨਹੀਂ ਮਿਲਦੀਆਂ। ਕਿਹੜੀਆਂ ਨਿਸ਼ਾਨੀਆਂ ਉਨ੍ਹਾਂ ਨੂੰ ਨਹੀਂ ਮਿਲਦੀਆਂ, ਇਹ ਖੁਲਾਸਾ ਉਨ੍ਹਾਂ ਨਹੀਂ ਕੀਤਾ। ਨਾ ਹੀ ਇਹ ਦੱਸਿਆ ਹੈ ਕਿ ਉਹ ਗਿਆਨੀ ਜੀ ਦੀਆਂ ਸਵੈ-ਵਿਰੋਧੀ ਟਿਪਣੀਆਂ ਉਤੇ ਕਿਉਂ ਇਤਨਾ ਵਿਸ਼ਵਾਸ ਕਰਦੇ ਹਨ ?

ਕ੍ਰਿਤ ਨਹੀਂ ਸਮਝੀਆਂ ਜਾਂਦੀਆਂ ਅਤੇ ਜਿਨ੍ਹਾਂ ਦੀ ਚਰਚਾ ਗਿਆਨੀ ਗਿਆਨ ਸਿੰਘ ਅਥਵਾ ਭਾਈ ਕਾਨ੍ਹ ਸਿੰਘ 'ਨਾਭਾ' ਕਰਦੇ ਹਨ, ਪਰ ਇਸ ਵਿਚ ਜਾਅਲੀ 'ਖ਼ਾਸ ਦਸਖ਼ਤੀ ਪੱਤਰ' ਨਹੀਂ ਮਿਲਦੇ। ਜੱਗੀ ਜੀ ਦੀ ਜਾਣਕਾਰੀ ਅਨੁਸਾਰ ਇਸ ਦੇ ਸੰਕਲਨ-ਕਰਤਾ ਨੇ 16 'ਖ਼ਾਸ ਦਸਖ਼ਤੀ ਪੱਤਰਾਂ' ਦੀ ਨਕਲ ਦਿੱਤੀ ਹੈ, ਪਰ ਜਾਅਲੀ ਦਸਖ਼ਤੀ ਪੱਤਰ ਨਹੀਂ ਬਣਾਏ। ਦੂਜੇ ਪਾਸੇ ਮੋਤੀ ਬਾਗ਼ ਵਾਲੀ ਬੀੜ, ਜੋ ਗਿਆਨ ਸਿੰਘ 'ਪਟਨੇ' ਵਾਲੀ ਬੀੜ ਦੀ ਪ੍ਰਤੀ ਦੱਸ ਰਿਹਾ ਹੈ, ਉਸ ਵਿਚ ਖ਼ਾਸ ਪੱਤਰ ਤਾਂ ਹਨ, ਵਾਧੂ ਬਾਣੀਆਂ ਦਾ ਅਭਾਵ ਹੈ। ਇੰਞ ਜਾਪਦਾ ਹੈ ਕਿ ਪੁਸ਼ਟ ਪ੍ਰਮਾਣ ਹੁੰਦਿਆਂ ਵੀ ਪਟਨਾ ਸਾਹਿਬ ਵਾਲੀ ਬੀੜ ਨੂੰ ਸੁਖਾ ਸਿੰਘ ਕ੍ਰਿਤ ਨਾ ਮੰਨਣ ਅਤੇ ਮੋਤੀ ਬਾਗ਼ ਵਾਲੀ ਬੀੜ ਨੂੰ ਕਦੇ ਸੁਖਾ ਸਿੰਘ ਕ੍ਰਿਤ ਅਤੇ ਕਦੇ ਚੜਤ ਸਿੰਘ ਕ੍ਰਿਤ ਸਿਧ ਕਰਨ ਪਿਛੇ ਇਕ ਪੂਰਵ-ਨਿਯੋਜਿਤ ਮਨਸ਼ਾ ਹੈ ਕਿ ਕਿਸੇ ਵੀ ਤਰ੍ਹਾਂ ਮੋਤੀ ਬਾਗ਼ ਵਾਲੀ ਬੀੜ ਨੂੰ ਆਖੇਪਕ ਦੱਸ ਕੇ ਇਸ ਦੇ ਖ਼ਾਸ ਦਸਖ਼ਤੀ ਪੱਤਰ ਜਾਅਲੀ ਸਿਧ ਕੀਤੇ ਜਾਣ ਤਾਂ ਕਿ ਇਸੇ ਆਧਾਰ ਤੇ ਭਾਈ ਮਨੀ ਸਿੰਘ ਵਾਲੀ ਬੀੜ ਦੀ ਪ੍ਰਮਾਣਿਕਤਾ ਨੂੰ ਧੁੰਦਲਾ ਕੀਤਾ ਜਾ ਸਕੇ। ਜੇ ਸਾਡੇ ਪ੍ਰਬੁਧ ਵਿਦਵਾਨ ਇਸ ਪਾਸੇ ਹੀ ਧਿਆਨ ਦੇ ਲੈਂਦੇ ਕਿ ਗਿਆਨੀ ਗਿਆਨ ਸਿੰਘ ਨੇ ਪਟਿਆਲੇ ਵਿਚ ਜਿਸ ਬੀੜ ਦੇ ਦਰਸ਼ਨ ਕੀਤੇ ਸਨ, ਉਸ ਵਿਚ ਪੰਜ 'ਦਸਖ਼ਤੀ ਪੱਤਰ' ਸਨ, ਜਦੋਂ ਕਿ ਮੋਤੀ ਬਾਗ਼ ਵਾਲੀ ਬੀੜ ਵਿਚ ਸੱਤ ਅਜਿਹੇ ਪੱਤਰ ਦੱਸੇ ਗਏ ਹਨ, ਤਾਂ ਉਹ ਗ਼ਲਤ ਨਤੀਜਿਆਂ ਤੇ ਨਾ ਪੁਜਦੇ। ਗਿਆਨੀ ਗਿਆਨ ਸਿੰਘ ਨੇ ਜਿਸ ਬੀੜ ਦੇ ਦਰਸ਼ਨ ਕੀਤੇ ਜਾਂ ਦਰਸ਼ਨ ਕਰਨ ਦਾ ਸ਼੍ਰੇਯ ਲਿਆ, ਉਸ ਵਿਚ ਸੰਸਾਹਰ ਸੁਖਮਨਾ ਅਤੇ ਮਾਲਕੌਂਸ ਦੀ ਵਾਰ ਜਿਹੀਆਂ ਵਾਧੂ ਬਾਣੀਆਂ ਹੋਣੀਆਂ ਚਾਹੀਦੀਆਂ ਸਨ, ਜੋ ਮੋਤੀ ਬਾਗ਼ ਵਾਲੀ ਬੀੜ ਵਿਚ ਜੱਗੀ ਜੀ ਨੂੰ ਨਹੀਂ ਮਿਲੀਆਂ।

11. ਖ਼ਾਸ ਪੱਤਰਾਂ ਸੰਬੰਧੀ ਜੱਗੀ ਜੀ ਦੇ 11, 12 ਅਤੇ 13 ਨੰਬਰ ਵਿਚ ਅੰਕਿਤ ਸੰਸਿਆਂ ਦਾ ਉਤਰ 10 ਨੰਬਰ ਵਿਚ ਦੇਣ ਦਾ ਪ੍ਰਯਤਨ ਕੀਤਾ ਹੈ। ਉਨ੍ਹਾਂ ਦੀ ਅਗਲੀ ਸਥਾਪਨਾ ਇਹ ਹੈ ਕਿ ਆਨੰਦਪੁਰ ਸਾਹਿਬ ਵਾਲੀ ਇਕ ਬੀੜ ਗੁਰੂ ਜੀ ਦੀ ਲਿਖੀ ਹੋ ਸਕਦੀ ਹੈ ਅਤੇ ਇਸ ਦੀ ਲੇਖਣੀ 'ਖ਼ਾਸ ਦਸਖ਼ਤੀ ਪੱਤਰਾਂ' ਤੋਂ ਭਿੰਨ ਹੈ, ਯਾਨੀ ਕਿ ਚਰਚਿਤ ਬੁਧੀਮਾਨ ਵਿਦਵਾਨ ਦੇ ਹੱਥ ਵਿਸ਼ੇਸ਼ ਪੱਤਰਾਂ ਨੂੰ ਜਾਅਲੀ ਸਿੱਧ ਕਰਨ ਵਾਸਤੇ ਇਕ ਹੋਰ ਹਥਿਆਰ ਹੈ, ਬਿਲਕੁਲ ਉਹੋ-ਜਿਹਾ ਜਿਸ ਤਰ੍ਹਾਂ ਦਾ ਕੁਝ ਸਾਲ ਪਹਿਲਾਂ ਗੁਰੂ ਗ੍ਰੰਥ ਸਾਹਿਬ ਦੀ ਇਕ

ਬੇਅੰਤ ਅਸ਼ੁਧੀਆਂ ਨਾਲ ਭਰਪੂਰ ਬੀੜ ਦੇ ਰੂਪ ਵਿਚ ਡਾ. ਪਿਆਰ ਸਿੰਘ ਦੇ ਹਥ ਵਿਚ ਆ ਗਿਆ ਸੀ। ਪ੍ਰਸਤੁਤ ਫੋਟੋ-ਸਟੈਟ ਦੇ ਹਿਸਾਬ ਨਾਲ ਇਸ ਦੀ ਲਿਪੀ ਵਿਸ਼ੇਸ਼ ਨਹੀਂ, ਵਿਚਿਤ੍ਰ ਕਹਿਣੀ ਚਾਹੀਦੀ ਹੈ। ਮੈਂ ਹੈਰਾਨ ਹਾਂ ਕਿ ਸਾਡੇ ਉਹ ਮਹਾਨ ਵਿਦਵਾਨ ਜੋ ਭਾਈ ਮਨੀ ਸਿੰਘ ਵਾਲੇ ਪੱਤਰ ਨੂੰ ਇਕ ਵਿਦਵਾਨ ਦੀ ਲਿਖਿਤ ਮੰਨਣ ਵਾਸਤੇ ਇਸ ਕਰ ਕੇ ਤਿਆਰ ਨਹੀਂ, ਕਿ ਉਸ ਪੱਤਰ ਦੀ ਲੇਖਣੀ ਵਿਚ ਸੁੰਦਰਤਾ ਨਹੀਂ, ਇਸ ਤਰ੍ਹਾਂ ਦੀ ਭੱਦੀ ਲੇਖਣੀ ਨੂੰ ਗੁਰੂ ਜੀ ਨਾਲ ਸੰਬੰਧਿਤ ਕਰਨ ਤੋਂ ਕਿਉਂ ਸੰਕੋਚ ਨਹੀਂ ਕਰਦੇ ? ਇਸ ਬੀੜ ਵਿਚੋਂ ਡਾ. ਜੱਗੀ ਦੁਆਰਾ ਪ੍ਰਤਿਪਾਦਿਤ ਗੁਰੂ ਗੋਬਿੰਦ ਸਿੰਘ ਜੀ ਦੀ ਲਿਖਿਤ ਦਾ ਨਮੂਨਾ ਵੇਖਣਾ ਪਾਠਕਾਂ ਲਈ ਦਿਲਚਸਪ ਹੋ ਸਕਦਾ ਹੈ-

*ਅਕਾਲ ਜੀ ਸਹਾਇ ਜੀ, ਪ੍ਰਥਮ ਹਮ ਇਸ ਗ੍ਰੰਥ ਕੋ ਰਚਨੇ ਕੀ*
*ਕਛੁਕ ਗਾਥਾ ਲਿਖਤੇ ਹੈਂ।*
*ਦਰਸ ਹੇਤ ਗੁਰ ਗ੍ਰੰਥ ਮੰਗਵਾਇਓ। ਸਯਾਮ ਸਿੰਘ ਨਿਜ ਸਿਖ ਪਠਾਇਓ।*
*ਗਇਓ ਜਬ ਕਰਤਾਰਪੁਰ ਧੀਰਮਲ ਕੇ ਪਾਸ।*
*ਪਤਰ ਹਮਾਰਾ ਹਾਥ ਦੇ ਤਿਨ ਕਰ ਅਰਦਾਸ।....*
*ਨਿਜ ਸਿੰਘ ਕੀ ਬਾਤ ਸੁਨ ਹਮ ਭਏ ਉਦਾਸਾ।*
*ਅਕਾਲ ਪੁਰਖ ਤਬ ਆਗਿਆ ਕੀਨੀ।*
*ਲਿਖੋ ਗ੍ਰੰਥ ਨਵ ਗੁਰੂਅਨ ਕੀ ਬਾਣੀ।*
*ਲਿਖਨ ਪਤਰ ਮੰਗਵਾਇ ਕੇ ਕੀਓ ਗ੍ਰੰਥ ਕੋ ਰੰਭ।*
*ਆਠ ਮਾਸ ਫੁਨ ਆਠ ਦਿਨ ਆਠ ਮਹੂਰਤ ਫੁਨ ਮਾਨੋ।*
*ਲਿਖਿਓ ਲੇਖ ਸੁਜਾਨੋ। ਅਕਾਲ ਪੁਰਖ ਭਾਖੀ ਗੁਰਬਾਣੀ।......*
*ਨਿਜ ਕਰ ਲਿਖੇ ਅਕਾਲ ਲਿਖਾਏ। ਅਖਰ ਆਠ ਫੁਨ ਔਰ ਬੜਾਏ।.....*
*ਭਾਖਿਓ ਆਪ ਅਕਾਲ ਨੇ ਲਿਖਿਓ ਹੈ ਗੋਬਿਦ।*

ਪਾਠਕ ਆਪ ਵੇਖ ਲੈਣ ਕਿ ਕੀ ਇਹ ਟੁਟੀ-ਫੁਟੀ ਤੁਕਬੰਦੀ 'ਸ੍ਰੀ ਅਕਾਲ ਉਸਤਤਿ' ਵਰਗੀਆਂ ਬਾਣੀਆਂ ਦੇ ਉਤਕ੍ਰਿਸ਼ਟ ਛੰਦਾਂ ਦੇ ਲਿਖਾਰੀ ਗੁਰੂ ਗੋਬਿੰਦ ਸਿੰਘ ਜੀ ਵਰਗੇ ਮਹਾਨ ਦਿਵਯ ਕਵਿ ਦੀ ਹੋ ਸਕਦੀ ਹੈ। ਇਨ੍ਹਾਂ ਮਾਮੂਲੀ ਸਤਰ ਦੀਆਂ ਤੁਕਾਂ ਨੂੰ ਇਤਨੇ ਮਹਾਨ ਕਵਿ ਦੀ ਰਚਨਾ ਕਹਿਣ ਵਾਲੇ ਵਿਅਕਤੀ ਦਾ ਬੌਧਿਕ ਪਧਰ ਸੰਦੇਹ ਕਰਨ ਯੋਗ ਹੈ, ਵਿਸ਼ਵਾਸ ਯੋਗ ਨਹੀਂ। ਜ਼ਾਹਿਰ ਹੈ ਕਿ ਅਜਿਹੀਆਂ

ਨਿਰਾਧਾਰ, ਅਰਥਹੀਣ, ਯੁਕਤੀ-ਰਹਿਤ, ਅਸੰਗਤ ਕਥਨੀਆਂ ਵਿਦਵਾਨਾਂ ਨੇ ਆਪਣੇ ਬੇਬੁਨਿਆਦ ਮੱਤ ਨੂੰ ਕਮਜ਼ੋਰ ਜਿਹਾ ਸਹਾਰਾ ਦੇਣ ਵਾਸਤੇ ਕਲਪਿਤ ਕੀਤੀਆਂ ਹਨ।

12. ਡਾ. ਜੱਗੀ ਨੇ ਪਟਨਾ ਸਾਹਿਬ ਦੇ ਇਕ ਹੁਕਮਨਾਮੇ ਵਿਚ ਆਏ ਹੁਕੇ, ਚਿਲਮਾਂ ਦੀ ਫ਼ਰਮਾਇਸ਼ ਦੇ ਉਲੇਖ ਨੂੰ ਆਧਾਰ ਬਣਾ ਕੇ ਪਟਿਆਲੇ ਅਤੇ ਮਾਛੀਵਾੜੇ ਵਾਲੇ ਹੁਕਮਨਾਮੇ ਤੋਂ ਇਲਾਵਾ ਬਾਕੀ ਸਾਰੇ ਹੁਕਮਨਾਮੇ ਜਿਨ੍ਹਾਂ ਦੀ ਲੇਖਣੀ 'ਖ਼ਾਸ ਦਸਖ਼ਤੀ' ਪੱਤਰਾਂ ਨਾਲ ਮਿਲਦੀ ਹੈ, ਨੂੰ ਚੜਤ ਸਿੰਘ ਦੀ ਜਾਅਲਸਾਜ਼ੀ ਦੱਸਿਆ ਹੈ। ਲੇਖਕ ਨੇ ਗੁਰੂ ਗੋਬਿੰਦ ਸਿੰਘ ਜੀ ਦੀ ਲਿਖਿਤ 'ਖ਼ਾਸ ਪੱਤਰਾਂ' ਤੋਂ ਭਿੰਨ ਸਿਧ ਕਰਨ ਵਾਸਤੇ ਮਾਛੀਵਾੜੇ ਦੇ ਹੁਕਮਨਾਮੇ ਦੀ ਫੋਟੋਕਾਪੀ ਵੀ ਆਪਣੀ ਪੁਸਤਕ ਵਿਚ ਪ੍ਰਸਤੁਤ ਕੀਤੀ ਹੈ। ਲੇਖਕ ਕਹਿੰਦਾ ਹੈ ਕਿ ਮਾਛੀਵਾੜੇ ਦੇ ਇਸ ਹੁਕਮਨਾਮੇ ਦੀ ਲਿਖਿਤ 'ਖ਼ਾਸ ਦਸਖ਼ਤੀ ਪੱਤਰਾਂ' ਨਾਲ ਨਹੀਂ ਮਿਲਦੀ। ਲੇਖਕ ਨੂੰ ਸ਼ਾਇਦ ਅਜਿਹੀਆਂ ਲਿਖਤਾਂ ਬਾਰੇ ਬਹੁਤ ਸਤਹੀ ਗਿਆਨ ਹੋਵੇਗਾ, ਕਿਉਂਕਿ ਜੋ ਲਿਖਿਤ ਉਹ ਚਿਤ੍ਰ ਰਾਹੀਂ ਵਿਖਾ ਰਿਹਾ ਹੈ, ਉਹ ਲਿਖਾਰੀ ਦੀ ਲਿਖਿਤ ਹੈ, ਸ੍ਰੀ ਗੁਰੂ ਜੀ ਦੀ ਨਹੀਂ। ਇਸ ਦੇ ਆਰੰਭਿਕ ਸ਼ਬਦਾਂ ਵਿਚ ਲਿਖਾਰੀ ਗੁਰੂ ਜੀ ਦਾ ਹੁਕਮ ਲਿਖਦਿਆਂ ਕਹਿੰਦਾ ਹੈ- ਸਿਰੀ ਗੁਰੂ ਜੀਉ ਦੀ ਆਗਿਆ ਹੈ ਭਾਈ ਕਲਿਆਣ ਰਾਇ ਸਰਬਤ ਸੰਗਤ ਮਾਛੀਵਾੜੇ ਕੀ ਗੁਰੂ ਰਖੈਗਾ। ਲਿਖਾਰੀ ਦੀ ਲਿਖਿਤ ਨੂੰ ਗੁਰੂ ਜੀ ਦੀ ਲੇਖਣੀ ਕਹਿਣਾ ਇਕ ਬਹੁਤ ਵਡਾ ਅਨਰਥ ਹੈ। ਕੀ ਵਿਦਵਾਨ ਬਣਨ ਵਾਸਤੇ ਅਜਿਹੇ ਅਨਰਥ ਕਰਨਾ ਬਹੁਤ ਜ਼ਰੂਰੀ ਹੈ ?

13. ਇਸ ਵਿਚ ਕੋਈ ਸੰਦੇਹ ਨਹੀਂ ਕਿ ਸ੍ਰੀ ਗੁਰੂ ਜੀ ਆਪਣੀ ਜਾਂ ਸਿਖਾਂ ਦੀ ਵਰਤੋਂ ਵਾਸਤੇ ਹੁਕ੍ਹੇ, ਚਿਲਮ ਆਦਿ ਦੀ ਫ਼ਰਾਮਇਸ਼ ਸੰਬੰਧੀ ਆਗਿਆ-ਪੱਤਰ ਨਹੀਂ ਭੇਜ ਸਕਦੇ। ਪਰ ਇਹ ਜ਼ਰੂਰ ਹੋ ਸਕਦਾ ਹੈ ਕਿ ਹੁਕੇ-ਚਿਲਮਾਂ ਲੋਕਾਂ ਸਾਹਮਣੇ ਭੰਨ-ਤੋੜ ਕੇ ਜਾਂ ਨਦੀ ਵਿਚ ਸੁਟਵਾ ਕੇ ਇਨ੍ਹਾਂ ਦੇ ਤਿਆਗ ਦਾ ਪ੍ਰਦਰਸ਼ਨ ਕਰਨਾ ਹੀ ਗੁਰੂ ਜੀ ਦਾ ਪ੍ਰਯੋਜਨ ਹੋਵੇ। ਜੇ ਇਹ ਹੁਕਮਨਾਮਾ ਸੁਖਾ ਸਿੰਘ/ਚੜਤ ਸਿੰਘ ਦਾ ਹੋਵੇ, ਤਾਂ ਇਹ ਵੀ ਸਿਧ ਕਰਨਾ ਪਵੇਗਾ ਕਿ ਇਨ੍ਹਾਂ ਵਿਚੋਂ ਕੋਈ ਇਕ ਹੁਕੇ-ਚਿਲਮਾਂ ਦੀ ਵਰਤੋਂ ਦਾ ਆਦੀ ਹੋਵੇਗਾ। ਜੇ ਉਹ ਆਪ ਤੰਮਾਕੂ-ਨੋਸ਼ੀ ਤੋਂ ਮੁਕਤ ਸਨ ਤਾਂ ਅਜਿਹੀ ਸ਼ਰਾਰਤ ਨਾਲ ਉਨ੍ਹਾਂ ਨੂੰ

ਕਿਹੜਾ ਕੋਈ ਆਰਥਿਕ ਲਾਭ ਹੋ ਸਕਦਾ ਸੀ ? ਇਹ ਵੀ ਵਿਚਾਰਨ ਗੱਲ ਹੈ ਕਿ ਸਾਡੇ ਵਿਦਵਾਨਾਂ ਦੇ ਕਥਨ ਅਨੁਸਾਰ ਜੇ ਚੜ੍ਹਤ ਸਿੰਘ ਹੂ-ਹੂ ਗੁਰੂ ਗੋਬਿੰਦ ਸਿੰਘ ਦੀ ਹੱਥ-ਲਿਖਿਤ ਬਣਾ ਸਕਦਾ ਸੀ ਅਤੇ ਦਸਖ਼ਤੀ ਪੱਤਰ' ਉਸੇ ਦੀ ਇਸੇ ਚੇਸ਼ਟਾ ਵਿਚੋਂ ਨਿਕਲੇ ਹਨ, ਤਾਂ ਇਹ ਆਪਣੇ ਆਪ ਸਥਾਪਿਤ ਹੋ ਜਾਂਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੀ ਚੜ੍ਹਤ ਸਿੰਘ ਦੁਆਰਾ ਬਣਾਏ 'ਖ਼ਾਸ ਪੱਤਰਾਂ' ਵਰਗੀ ਹੀ ਸੀ। ਇਸ ਵਿਚ ਜੇ ਹੁਕੇ-ਚਿਲਮਾਂ ਵਾਲਾ ਹੁਕਮਨਾਮਾ ਸੁਖਾ ਸਿੰਘ/ਚੜ੍ਹਤ ਸਿੰਘ ਕੁਚੇਸ਼ਟਾ ਦਾ ਫਲ ਵੀ ਹੋਵੇ, ਤਾਂ ਵੀ ਸਾਰੀਆਂ ਲਿਖਿਤਾਂ ਤਾਂ ਚੜ੍ਹਤ ਦੀਆਂ ਨਹੀਂ ਹੋ ਜਾਂਦੀਆਂ। ਜੇ ਸਾਰੀਆਂ ਲਿਖਿਤਾਂ ਉਸੇ ਦੀਆਂ ਹਨ, ਤਾਂ ਨੇ ਕਿਹੜੀਆਂ ਲਿਖਿਤਾਂ ਤੋਂ ਸ੍ਰੀ ਗੁਰੂ ਜੀ ਦੀ ਲੇਖਣੀ ਨਕਲ ਕੀਤੀ ਸੀ ਜੇ ਅਸੀਂ ਮੰਨ ਵੀ ਲਈਏ ਕਿ ਹੁਕੇ-ਚਿਲਮਾਂ ਵਾਲਾ ਹੁਕਮਨਾਮਾ ਪਿਓ-ਪੁਤਰ ਦੀ ਜਾਅਲਸਾਜ਼ੀ ਹੈ, ਤਾਂ ਵੀ ਇਸ ਦੀ ਲੇਖਣੀ ਨਾਲ ਹੋਰ ਸਾਰੇ ਆਗਿਆ-ਪੱਤਰ ਆਦਿ ਤਾਂ ਇਨ੍ਹਾਂ ਦੇ ਨਹੀਂ ਹੋ ਸਕਦੇ, ਇਸੇ ਨਾਲ ਪੂਰੀ ਤਰ੍ਹਾਂ ਮਿਲਦੀ ਲਿਖਿਤ ਗੁਰੂ ਜੀ ਦੀ ਸੀ। ਫਿਰ ਲਿਖਿਤ ਤੋਂ ਇਕਦਮ ਵਖ ਦਿਸਦੀਆਂ ਆਨੰਦਪੁਰ ਵਾਲੀ ਬੀੜ ਲਿਖਿਤਾਂ ਨੂੰ ਸ੍ਰੀ ਗੁਰੂ ਜੀ ਨਾਲ ਕਿਵੇਂ ਸੰਬੰਧਿਤ ਕੀਤਾ ਜਾ ਸਕਦਾ ਹੈ ਜ਼ਾਹਿਰ ਹੈ ਸਾਡੇ ਵਿਦਵਾਨਾਂ ਨੇ ਜਾਂ ਤਾਂ ਵਿਵੇਕ ਦੀ ਵਰਤੋਂ ਨਾ ਕਰਨ ਪ੍ਰਣ ਲਿਆ ਹੈ, ਜਾਂ ਆਪਣੇ ਮੱਤ ਦੀ ਪੁਸ਼ਟੀ ਵਾਸਤੇ ਤਥਾਂ ਨੂੰ ਜਾਣ-ਬੁਝ ਤੋੜਨ-ਮਰੋੜਨ ਦੀ ਸੌਂਹ ਖਾਧੀ ਹੋਈ ਹੈ।

14. ਡਾ. ਜੱਗੀ ਕਹਿੰਦੇ ਹਨ ਕਿ ਭਾਈ ਮਨੀ ਸਿੰਘ ਵਾਲੀ ਬੀੜ ਦੇ ਖ਼ਾਸ ਮੋਤੀ ਬਾਗ਼ ਵਾਲੀ ਬੀੜ ਨਾਲ ਮਿਲਦੇ ਹਨ। ਪਟਨਾ ਵਾਲਾ ਹੁਕਮਨਾਮਾ ਇਨ੍ਹਾਂ ਦੇ ਨੇੜੇ ਹੈ। ਆਨੰਦਪੁਰ ਸਾਹਿਬ ਵਾਲੀ ਬੀੜ ਇਨ੍ਹਾਂ ਤੋਂ ਭਿੰਨ ਹੈ। ਮਾਛੀਵਾੜੇ ਵਾਲਾ ਹੁਕਮਨਾਮਾ ਕਿਸੇ ਨਾਲ ਮੇਲ ਨਹੀਂ ਉਪਰੋਕਤ ਦਲੀਲਾਂ ਦੀ ਲੋਅ ਵਿਚ ਸਾਡਾ ਮੱਤ ਹੈ ਕਿ ਦੋਹ ਬੀੜਾਂ ਲਗਾਏ ਗਏ 'ਖ਼ਾਸ ਦਸਖ਼ਤੀ ਪੱਤਰ' ਅਤੇ ਹੁਕਮਨਾਮੇ ਸ੍ਰੀ ਗੁਰੂ ਜੀ ਆਪਣੀ ਹਥ ਲਿਖਿਤ ਹਨ ਅਤੇ ਇਨ੍ਹਾਂ ਦਾ ਇਕਸਮਾਨ ਹੋਣਾ ਕੁਦਰਤੀ ਆਨੰਦਪੁਰ ਸਾਹਿਬ ਵਾਲੀ ਬੀੜ ਕਿਸੇ ਹੋਰ ਲਿਖਾਰੀ ਦੀ ਲਿਖਿਤ ਹੈ

ਮਾਛੀਵਾੜੇ ਦੇ ਹੁਕਮਨਾਮੇ ਵਿਚ ਲੇਖਕ ਨੂੰ ਲਿਖਾਰੀ ਅਤੇ ਗੁਰੂ ਜੀ ਦੀ ਲਿਖਤ ਦਾ ਫ਼ਰਕ ਪਤਾ ਨਹੀਂ ਲਗਿਆ। ਉਹ ਲਿਖਾਰੀ ਦੀ ਲਿਖਤ ਨੂੰ ਗੁਰੂ ਜੀ ਦੀ ਮੰਨ ਕੇ ਉਸ ਦੀ ਤੁਲਨਾ ਦੂਜੀਆਂ ਲਿਖਤਾਂ ਨਾਲ ਕਰ ਰਿਹਾ ਹੈ। ਜੇ ਮੂਲ-ਆਧਾਰ ਹੀ ਗਲਤ ਹੋਵੇ, ਤਾਂ ਸਹੀ ਨਿਸ਼ਾਨੇ ਦੀ ਪ੍ਰਾਪਤੀ ਕਿਵੇਂ ਸੰਭਵ ਹੋ ਸਕਦੀ ਹੈ ?

ਡਾ. ਰਤਨ ਸਿੰਘ ਜੱਗੀ ਦੀ ਚਰਚਿਤ ਪੁਸਤਕ 1965 ਵਿਚ ਪ੍ਰਕਾਸ਼ਿਤ ਹੋਈ ਹੈ। ਇਸ ਪੁਸਤਕ ਵਿਚ ਉਹ ਆਪਣੀ ਕਲਪਨਾ ਨਾਲ ਭਾਈ ਮਨੀ ਸਿੰਘ ਵਾਲੀ ਬੀੜ ਨੂੰ 225 ਸਾਲ ਪੁਰਾਣੀ ਲਿਖਦੇ ਹਨ। ਉਨ੍ਹਾਂ ਦੇ ਆਪਣੇ ਹਿਸਾਬ ਨਾਲ ਇਸ ਦਾ ਸੰਕਲਨ-ਕਾਲ 1740 ਈ. ਦੇ ਆਸ-ਪਾਸ ਬਣਦਾ ਹੈ।[34] ਕੇਸਰ ਸਿੰਘ 'ਛਿਬਰ' ਦਸਮ ਗ੍ਰੰਥ ਦੀ ਸੰਪਾਦਨਾ 1725 ਈ. ਦੀ ਮੰਨਦਾ ਹੈ। ਗਿਆਨੀ ਗਿਆਨ ਸਿੰਘ ਇਸ ਦਾ ਸੰਕਲਨ-ਕਾਲ 1721 ਮੰਨਦਾ ਹੈ। ਯਾਨੀ ਕਿ ਪਾਰੰਪਰਿਕ ਸੰਕਲਨ-ਕਾਲ ਅਤੇ ਡਾ. ਜੱਗੀ ਦੁਆਰਾ ਸਵੀਕਾਰ ਕੀਤੇ ਸੰਕਲਨ-ਕਾਲ ਵਿਚ ਸਿਰਫ਼ 15-20 ਸਾਲ ਦਾ ਅੰਤਰ ਹੈ। ਇਹ ਅੰਤਰ ਨਾਮ-ਮਾਤਰ ਹੈ, ਕਿਉਂਕਿ ਇਕ ਦਮ ਸਹੀ ਰਚਨਾ ਕਾਲ ਨਿਸ਼ਚਿਤ ਕਰਨ ਵਾਸਤੇ ਜੱਗੀ ਜੀ ਕੋਲ ਕੋਈ ਵਿਗਿਆਨਿਕ ਯੰਤਰ ਤਾਂ ਹੋਵੇਗਾ ਨਹੀਂ। ਉਨ੍ਹਾਂ ਕੋਲ ਕੇਵਲ ਪੇਪਰ, ਸਿਆਹੀ ਆਦਿ ਤੋਂ ਲਗਾਇਆ ਇਕ ਅੰਦਾਜ਼ਾ ਹੈ, ਜਿਸ ਦੇ ਉਨ੍ਹਾਂ ਨੂੰ ਵਿਸ਼ੇਸ਼ਗ ਮੰਨ ਲੈਣ ਦਾ ਵੀ ਕੋਈ ਕਾਰਨ ਨਜ਼ਰ ਨਹੀਂ ਆਉਂਦਾ। ਜੇ ਇਹ ਅੰਦਾਜ਼ਾ ਸਹੀ ਕਾਲ ਦੇ ਆਸ-ਪਾਸ ਵੀ ਹੋਵੇ, ਤਾਂ ਵੀ 15-20 ਸਾਲ ਦਾ ਇਧਰ ਜਾਂ ਉਧਰ ਹੋ ਜਾਣਾ ਮਾਮੂਲੀ ਗੱਲ ਹੈ। ਜੇ ਉਨ੍ਹਾਂ ਦੀ ਗਲ ਸੌ ਫ਼ੀ ਸਦੀ ਹੀ ਮੰਨ ਲਈ ਜਾਵੇ, ਤਾਂ ਭਾਈ ਮਨੀ ਸਿੰਘ ਦੇ ਸੰਕਲਨ ਤੋਂ ਬਾਅਦ 1740 ਈ. ਤਕ ਸ਼੍ਰੀ ਦਸਮ ਗੰਥ ਦਾ ਕੋਈ ਹੋਰ ਸੰਸਕਰਣ ਤਿਆਰ ਹੀ ਨਹੀਂ ਹੋਇਆ। 1740 ਈ. ਵਿਚ ਮੱਸੇ ਰੰਘੜ ਦਾ ਸਿਰ ਕਟਿਆ ਜਾਂਦਾ ਹੈ ਅਤੇ ਉਸ ਸਮੇਂ ਤਕ ਅਜੇ ਭਾਈ ਮਨੀ ਸਿੰਘ ਵਾਲੀ ਬੀੜ ਉਤੇ ਹੀ ਚਰਚਾ

34. 1999 ਈ. ਵਿਚ ਸ਼੍ਰੀ ਦਸਮ ਗ੍ਰੰਥ ਦਾ ਟੀਕਾ ਪ੍ਰਕਾਸ਼ਿਤ ਕਰਨ ਲਗਿਆਂ ਉਨ੍ਹਾਂ ਨੇ ਭਾਈ ਮਨੀ ਸਿੰਘ ਵਾਲੀ ਬੀੜ ਨੂੰ ਕੋਈ 270 ਸਾਲ ਪੁਰਾਣੀ ਦਸਿਆ ਹੈ। ਇੰਞ ਇਸ ਦਾ ਸੰਕਲਨ-ਕਾਲ 1729 ਈ. ਤੇ ਜਾ ਪੁਜਦਾ ਹੈ। ਭਾਈ ਕੇਸਰ ਸਿੰਘ ਛਿਬਰ ਨੇ ਸੰਕਲਨ-ਕਾਲ 1725 ਈ. ਦਸਿਆ ਹੈ ਅਰਥਾਤ ਦੋਹਾਂ ਵਿਚ ਕੇਵਲ 4 ਸਾਲ ਦਾ ਮਾਮੂਲੀ ਜਿਹਾ ਅੰਤਰ ਰਹਿ ਗਿਆ ਹੈ।

ਹੋ ਰਹੀ ਸੀ। ਇਤਿਹਾਸ ਇਕਮਤ ਹੈ ਕਿ ਭਾਈ ਮਨੀ ਸਿੰਘ ਤੋਂ ਬਾਅਦ ਦੂਜਾ ਸੰਸਕਰਣ ਬਾਬਾ ਦੀਪ ਸਿੰਘ ਨੇ ਹੀ ਤਿਆਰ ਕੀਤਾ ਹੈ, ਜੋ ਨਿਸ਼ਚਿਤ ਤੌਰ ਤੇ 1740 ਈ. ਤੋਂ ਬਾਅਦ ਦਾ ਹੀ ਹੈ। ਜੱਗੀ ਜੀ ਆਪ ਮੰਨਦੇ ਹਨ ਕਿ ਉਹ ਸੰਸਕਰਣ ਸਰੂਪ ਕਰ ਕੇ ਉਸ ਬੀੜ ਤੋਂ ਭਿੰਨ ਹੈ, ਜੋ ਭਾਈ ਮਨੀ ਸਿੰਘ ਦੇ ਨਾਮ ਨਾਲ ਸੰਬੰਧਿਤ ਕੀਤੀ ਜਾਂਦੀ ਹੈ ਅਤੇ ਰਾਜਾ ਗੁਲਾਬ ਸਿੰਘ ਕੋਲ ਰਹੀ ਹੈ। ਜੇ ਮਨੀ ਸਿੰਘ ਵਾਲੀ ਬੀੜ ਤੋਂ ਪਹਿਲਾਂ 'ਸ਼੍ਰੀ ਦਸਮ ਗ੍ਰੰਥ' ਦੀ ਕੋਈ ਬੀੜ ਰਚੀ ਨਹੀਂ ਗਈ ਅਤੇ ਮਨੀ ਸਿੰਘ ਤੋਂ ਬਾਅਦ ਦੀਪ ਸਿੰਘ ਵਾਲੀ ਬੀੜ ਨਾਲ ਇਹ ਮਿਲਦੀ ਹੀ ਨਹੀਂ, ਤਾਂ ਫਿਰ ਇਸ 225 ਸਾਲ ਪੁਰਾਣੀ ਦਿਸਦੀ ਬੀੜ ਦਾ ਸੰਬੰਧ ਭਾਈ ਮਨੀ ਸਿੰਘ ਤੋਂ ਇਲਾਵਾ ਹੋਰ ਕਿਸ ਵਿਅਕਤੀ ਨਾਲ ਹੋ ਸਕਦਾ ਹੈ ? ਹਰ ਪਖੋਂ ਇਹ ਵਿਸ਼ਵਾਸ ਪ੍ਰਮਾਣਿਤ ਹੋ ਜਾਂਦਾ ਹੈ, ਕਿ ਜੋ ਬੀੜ ਭਾਈ ਮਨੀ ਸਿੰਘ ਦੇ ਨਾਮ ਤੇ ਪ੍ਰਸਿਧ ਹੈ, ਉਹ ਨਿਸ਼ਚਿਤ ਤੌਰ ਤੇ ਉਨ੍ਹਾਂ ਦੁਆਰਾ ਹੀ ਤਿਆਰ ਕਰਵਾਈ ਗਈ ਹੈ। ਇਨ੍ਹਾਂ ਵਿਚ ਲਗੇ ਖ਼ਾਸ ਪੱਤਰਾਂ ਦਾ ਕਾਗ਼ਜ਼ ਆਦਿ ਜੱਗੀ ਜੀ ਨੂੰ ਹੋਰ ਵੀ ਪੁਰਾਣਾ ਲਗਿਆ ਹੈ। ਜੇ ਇਨ੍ਹਾਂ ਪੱਤਰਾਂ ਦਾ ਕਾਗ਼ਜ਼ ਥੋੜ੍ਹਾ ਜਿਹਾ ਵੀ ਪੁਰਾਣਾ ਹੋਵੇ, ਤਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਕਾਲ ਤਕ ਜਾ ਪੁਜਦਾ ਹੈ। ਕੀ ਚਰਚਿਤ ਚੜਤ ਸਿੰਘ ਨੂੰ ਡਾ. ਜੱਗੀ ਸ੍ਰੀ ਗੁਰੂ ਜੀ ਦਾ ਸਮਕਾਲੀ ਸਿੱਧ ਕਰ ਸਕਦੇ ਹਨ ? ਮੋਤੀ ਬਾਗ਼ ਵਾਲੀ ਬੀੜ ਦਾ ਰਚਨਾ ਕਾਲ ਸਾਡੇ ਚਰਚਿਤ ਵਿਦਵਾਨ ਨੇ 150 ਸਾਲ ਪਹਿਲਾਂ ਦਾ ਨਿਰਧਾਰਿਤ ਕੀਤਾ ਹੈ। ਉਨ੍ਹਾਂ ਇਹ ਵੀ ਦ੍ਰਿੜ੍ਹਤਾ ਨਾਲ ਕਿਹਾ ਹੈ, ਕਿ ਭਾਈ ਮਨੀ ਸਿੰਘ ਵਾਲੀ ਬੀੜ ਅਤੇ ਮੋਤੀ ਬਾਗ਼ ਵਾਲੀ 1. ਬੀੜ ਕਦੇ ਵੀ ਇਕੱਠੀਆਂ ਨਹੀਂ ਰਹੀਆਂ। ਫਿਰ ਦੋਹਾਂ ਵਿਚ ਦਸਖ਼ਤੀ ਪੱਤਰ ਲਾਉਣ ਵਾਲਾ ਇਕੋ ਵਿਅਕਤੀ ਕਿਵੇਂ ਹੋ ਸਕਦਾ ਹੈ ? ਅਤੇ ਉਸ ਨੇ ਜੋ ਜਾਅਲੀ ਕਾਗ਼ਜ਼ ਤਿਆਰ ਕੀਤੇ, ਉਹ ਉਸ ਦੇ ਕਾਲ ਤੋਂ ਇਤਨੇ ਪੁਰਾਣੇ ਕਿਉਂ ਦਿਸਦੇ ਹਨ। ਜ਼ਾਹਿਰ ਹੈ ਕਿ ਆਪਣੀ ਗ਼ਲਤ ਧਾਰਨਾ ਨੂੰ ਸਹੀ ਸਾਬਤ ਕਰਨ ਦੇ ਅੰਨ੍ਹੇ ਯਤਨਾਂ ਕਾਰਨ ਦਸਮ ਗ੍ਰੰਥ ਦੇ ਆਲੋਚਕਾਂ ਨੇ ਹਰ ਤਤ ਨੂੰ ਬੇਦਰਦੀ ਨਾਲ ਮਰੋੜ ਕੇ ਆਪਣੇ ਪਾਸੇ ਕਰਨ ਦਾ ਝੂਠ-ਪ੍ਰੇਰਿਤ ਯਤਨ ਕੀਤਾ ਹੈ।

ਸਾਡਾ ਮੱਤ ਹੈ ਕਿ ਚਰਚਿਤ 'ਖ਼ਾਸ ਦਸਖ਼ਤੀ ਪੱਤਰ' ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਲਿਖੇ ਹੋਏ ਹਨ। ਇਨ੍ਹਾਂ ਵਿਸ਼ੇਸ਼ ਪੱਤਰਾਂ ਦਾ ਸੰਬੰਧ ਕਿਉਂਕਿ ਰਾਮਾਵਤਾਰ, 'ਕ੍ਰਿਸ਼ਨਾਵਤਾਰ', ਨਰ ਅਵਤਾਰ, ਕਲਕੀ ਅਵਤਾਰ, ਮੀਰ ਮਹਿਦੀ, ਬ੍ਰਹਮਾਵਤਾਰ, ਰੁਦ੍ਰਾਵਤਾਰ (ਦੱਤਾਤ੍ਰੇਯ), ਰੁਦ੍ਰਾਵਤਾਰ (ਪਾਰਸਨਾਥ) ਆਦਿ ਬਾਣੀਆਂ ਨਾਲ ਹੈ।

ਇਸ ਤੋਂ ਇਹ ਤਥ ਤਾਂ ਬਹੁਤ ਸਪਸ਼ਟ ਹੋ ਜਾਂਦਾ ਹੈ ਕਿ ਸਾਰੀ ਅਵਤਾਰ ਲੀਲਾ ਇਕੋ ਹੀ ਕਰਤਾ ਦੀ ਰਚਨਾ ਹੈ, ਵਖ-ਵਖ ਕਵੀਆਂ ਦੀਆਂ ਕ੍ਰਿਤੀਆਂ ਦਾ ਸੰਗ੍ਰਹਿ ਨਹੀਂ ਹੈ।

**ਪੁਰਾਤਨ ਬੀੜਾਂ ਦਾ ਵਿਸ਼ਲੇਸ਼ਣ**- ਡਾ. ਜੱਗੀ ਜੀ ਨੇ ਆਪਣੇ ਸ਼ੋਧ-ਪ੍ਰਬੰਧ ਵਿਚ ਦਸਮ ਗ੍ਰੰਥ ਦੀਆਂ ਇਨ੍ਹਾਂ ਚਾਰ ਬੀੜਾਂ ਦਾ ਵਿਸ਼ਲੇਸ਼ਣ ਕੀਤਾ ਹੈ-

- ਭਾਈ ਮਨੀ ਸਿੰਘ ਵਾਲੀ ਬੀੜ।
- ਮੋਤੀ ਬਾਗ਼ ਵਾਲੀ ਬੀੜ।
- ਸੰਗਰੂਰ ਵਾਲੀ ਬੀੜ।
- ਪਟਨਾ ਸਾਹਿਬ ਵਾਲੀ ਬੀੜ।

I. ਭਾਈ ਮਨੀ ਸਿੰਘ ਵਾਲੀ ਬੀੜ ਸੰਬੰਧੀ ਉਨ੍ਹਾਂ ਦੀਆਂ ਮੁਖ ਸਥਾਪਨਾਵਾਂ ਇਹ ਹਨ-

ੳ. ਇਹ ਬੀੜ ਕੋਈ 225 ਸਾਲ ਪੁਰਾਣੀ ਹੈ ਅਰਥਾਤ 1740 ਈ. ਦੇ ਆਸ-ਪਾਸ ਸੰਪਾਦਿਤ ਹੋਈ ਹੈ।

ਅ. ਇਸ ਬੀੜ ਵਿਚ ਪਹਿਲਾਂ ਕ੍ਰਮਵਾਰ ਗੁਰੂ ਸਾਹਿਬਾਨ ਦੀ ਬਾਣੀ ਹੈ ਅਤੇ ਦਸਮ ਗ੍ਰੰਥ ਦੀ ਬਾਣੀ ਤੋਂ ਬਾਅਦ ਭਗਤਾਂ ਦੀ ਬਾਣੀ ਹੈ।

ੲ. 'ਦੁਰਗਾ ਕੀ ਵਾਰ' (ਪ੍ਰਚਲਿਤ ਨਾਮ ਚੰਡੀ ਦੀ ਵਾਰ) ਵਿਚ ਹੜਤਾਲ ਜ਼ਿਆਦਾ ਫਿਰੀ ਹੈ, ਜਿਸ ਤੋਂ ਸੰਕੇਤ ਮਿਲਦਾ ਹੈ ਕਿ ਇਸ ਬੀੜ ਦਾ ਲਿਖਾਰੀ ਪੰਜਾਬੀ ਮੂਲ ਦਾ ਨਹੀਂ।

ਸ. ਇਹ ਬੀੜ ਭਾਈ ਮਨੀ ਸਿੰਘ ਵਾਲੀ ਨਹੀਂ ਹੋ ਸਕਦੀ, ਕਿਉਂਕਿ ਗਿਆਨੀ ਗਿਆਨ ਸਿੰਘ ਅਨੁਸਾਰ ਉਸ ਬੀੜ ਵਿਚ ਕੇਵਲ ਦਸਮ ਗ੍ਰੰਥ ਦੀ ਬਾਣੀ ਹੋਣੀ ਚਾਹੀਦੀ ਹੈ।

ਡਾ. ਜੱਗੀ ਦੁਆਰਾ ਸਵੀਕਾਰ ਕੀਤਾ ਇਸ ਬੀੜ ਦਾ ਰਚਨਾ ਕਾਲ ਇਕ ਪਾਸੇ ਤਾਂ ਇਸ ਨੂੰ ਭਾਈ ਮਨੀ ਸਿੰਘ ਦੇ ਜੀਵਨ-ਕਾਲ ਅਤੇ ਦਸਮ ਗ੍ਰੰਥ ਦੀ ਸੰਪਾਦਨਾ ਦੇ ਪ੍ਰਵਾਣਿਤ ਕਾਲ ਤਕ ਲੈ ਜਾਂਦਾ ਹੈ, ਦੂਜੇ ਪਾਸੇ ਡਾ. ਜਸਬੀਰ ਸਿੰਘ ਮਾਨ ਵਰਗੇ ਦਸਮ ਗ੍ਰੰਥ ਦੇ ਕੁਝ ਕੁ ਉਨ੍ਹਾਂ ਆਲੋਚਕਾਂ ਦੇ ਇਸ ਮੱਤ ਨੂੰ ਨਕਾਰ ਦੇਂਦਾ ਹੈ ਕਿ ਅਠਾਰਵੀਂ ਸਦੀ ਦੇ ਅੰਤ ਤਕ ਦਸਮ ਗ੍ਰੰਥ ਦੀ ਕੋਈ ਬੀੜ ਤਿਆਰ ਹੀ ਨਹੀਂ ਸੀ ਹੋਈ। ਇਹ ਗੱਲ ਬਹੁਤ ਹਾਸੋ-ਹੀਣੀ ਹੈ ਕਿ 'ਦੁਰਗਾ ਕੀ ਵਾਰ' ਦਾ ਲਿਖਾਰੀ

ਪੰਜਾਬੀ ਨਹੀਂ ਹੋ ਸਕਦਾ, ਕਿਉਂਕਿ ਇਸ ਬਾਣੀ ਵਿਚ ਹੜਤਾਲ ਦੀ ਜ਼ਿਆਦਾ ਵਰਤੋਂ ਹੋਈ ਹੈ। ਬੀੜ ਦੀਆਂ ਹੋਰ ਬਾਣੀਆਂ ਦੇਵਨਾਗਰੀ ਜਾਂ ਕਿਸੇ ਹੋਰ ਲਿਪੀ ਵਿਚ ਤਾਂ ਨਹੀਂ ਲਿਖੀਆਂ ਹੋਈਆਂ ਕਿ 'ਦੁਰਗਾ ਕੀ ਵਾਰ' ਨੂੰ ਗੁਰਮੁਖੀ ਲਿਪੀ ਵਿਚ ਲਿਖਦਿਆਂ ਲਿਖਾਰੀ ਦੇ ਸਾਹਮਣੇ ਕੋਈ ਸਮੱਸਿਆ ਆ ਗਈ ਹੋਵੇ। ਲਿਖਾਰੀ ਸਾਰੀਆਂ ਬਾਣੀਆਂ ਦਾ ਪ੍ਰਾਪਤ ਪੋਥੀਆਂ ਤੋਂ ਗੁਰਮੁਖੀ ਵਿਚ ਉਤਾਰਾ ਕਰ ਰਿਹਾ ਸੀ। ਜੇ ਉਸ ਨੂੰ ਪੰਜਾਬੀ ਬੋਲੀ ਦਾ ਗਿਆਨ ਘੱਟ ਸੀ, ਤਾਂ ਵੀ ਉਸ ਨੇ ਕਿਹੜੀ ਪੰਜਾਬੀ ਵਿਚ ਆਪਣੀ ਕਵਿਤਾ ਲਿਖਣੀ ਸੀ ? ਉਸ ਨੇ ਤਾਂ ਕੇਵਲ ਹੋਰ ਰਚਨਾਵਾਂ ਵਾਂਗ ਲਿਖੇ ਹੋਏ ਦਾ ਉਤਾਰਾ ਕਰਨਾ ਸੀ। ਇਹ ਕਹਿਣਾ ਵੀ ਸਰਵਥਾ ਗ਼ਲਤ ਬਿਆਨਬਾਜ਼ੀ ਹੈ ਕਿ ਲੇਖਕ ਨੂੰ ਪੰਜਾਬੀ ਦਾ ਪੂਰਾ ਗਿਆਨ ਨਹੀਂ ਸੀ। ਵਾਸਤਵ ਵਿਚ ਵਿਦਵਾਨ ਇਸ ਬੀੜ ਦਾ ਮਹਤਵ ਘਟਾਉਣ ਵਾਸਤੇ ਅਜਿਹੀਆਂ ਮਨ-ਘੜਤ ਕਲਪਨਾਵਾਂ ਦਾ ਆਸਰਾ ਲੈ ਰਿਹਾ ਹੈ। ਹਕੀਕਤਨ 'ਦੁਰਗਾ ਕੀ ਵਾਰ' ਸ਼੍ਰੀ ਗੁਰੂ ਜੀ ਦੀ ਇਕ ਅਤਿ ਹਰਮਨ ਪਿਆਰੀ ਰਚਨਾ ਸੀ। ਦਸਮ ਗ੍ਰੰਥ ਦੇ ਆਲੋਚਕ ਸ. ਸ਼ਮਸ਼ੇਰ ਸਿੰਘ 'ਅਸ਼ੋਕ' ਦੀ ਵੀ ਮਾਨਤਾ ਹੈ, ਕਿ ਗੁਰੂ ਜੀ ਦੇ ਜੀਵਨ-ਕਾਲ ਵਿਚ ਹੀ ਇਸ ਬਾਣੀ ਦਾ ਪਾਠ ਬਹੁਤੇ ਸਿਖ ਕਰਦੇ ਸਨ। ਕੁਦਰਤੀ ਹੈ ਇਸ ਦੇ ਬਹੁਤ ਸਾਰੇ ਉਤਾਰੇ ਸਿਖਾਂ ਕੋਲ ਹੋਣਗੇ, ਜਿਨ੍ਹਾਂ ਵਿਚ ਪਾਠ ਭੇਦ ਹੋਣਾ ਵੀ ਉਸੇ ਸੁਭਾਵਿਕ ਸੀ, ਜਿਵੇਂ ਸ਼੍ਰੀ ਗੁਰੂ ਰਾਮਦਾਸ ਜੀ ਦੇ ਸਮੇਂ ਤਕ ਬਹੁ-ਪ੍ਰਚਲਿਤ 'ਜਪੁ' ਬਾਣੀ ਦੇ ਪਾਠ ਵਿਚ ਅਨੇਕਾਂ ਭੇਦ ਪਾਏ ਜਾਂਦੇ ਸਨ, ਜਿਨ੍ਹਾਂ ਨੂੰ ਧਿਆਨ ਵਿਚ ਰਖ ਕੇ ਚੌਥੇ ਸਤਿਗੁਰੂ ਜੀ ਨੇ ਇਸ ਦੇ ਪਾਠ ਨੂੰ ਪ੍ਰਮਾਣਿਤ ਕੀਤਾ ਸੀ। ਇਹੋ ਜਿਹੀ ਸਮਸਿਆ ਕੇਵਲ ਬਹੁਤ ਜ਼ਿਆਦਾ ਪੜ੍ਹੀਆਂ ਜਾਣ ਵਾਲੀਆਂ ਰਚਨਾਵਾਂ ਨਾਲ ਹੀ ਸੰਬੰਧਿਤ ਹੁੰਦੀ ਹੈ। ਸ਼੍ਰੀ ਦਸਮ ਗ੍ਰੰਥ ਦੀ ਬੀੜ ਦੇ ਲਿਖਾਰੀਆਂ ਕੋਲ ਵੀ ਪਾਠ-ਭੇਦਾਂ ਵਾਲੇ ਵਖ-ਵਖ ਗੁਟਕੇ ਹੋਣ ਕਾਰਨ ਹੀ ਇਹ ਸਮਸਿਆ ਆਈ ਹੋਵੇਗੀ, ਜਿਸ ਕੇ ਉਨ੍ਹਾਂ ਨੂੰ ਪਾਠ ਵਿਚ ਵਾਰ-ਵਾਰ ਫੇਰ ਬਦਲ ਕਰਨੇ ਪਏ ਹੋਣਗੇ। 'ਸ਼੍ਰੀ ਗ੍ਰੰਥ' ਦੀ ਕਰਤਾਰਪੁਰੀ ਬੀੜ ਵਿਚ ਜਦੋਂ 'ਸ੍ਰੀ ਰਾਗ ਕੀ ਵਾਰ' ਸੰਪਾਦਿਤ ਸੀ, ਤਾਂ ਉਥੇ ਵੀ ਸੋਧਾਂ ਦੀ ਬਹੁਤੀ ਲੋੜ ਪਈ ਸੀ। ਗੁਰੂ ਗ੍ਰੰਥ ਸਾਹਿਬ ਦੀਆਂ ਵਾਰਾਂ ਪਿਛੇ 'ਸੁਧ' ਦਾ ਸੰਕੇਤ ਦੇਣਾ ਪਿਆ। ਇਸ ਦਾ ਭਾਵ ਇਹ ਨਹੀਂ ਲਿਆ ਸਕਦਾ ਕਿ ਇਸ ਬੀੜ ਦੇ ਲਿਖਾਰੀ ਨੂੰ ਵਾਰਾਂ ਦੀ ਘਟ ਸਮਝ ਸੀ, ਕਿਉਂਕਿ

ਵਿਸ਼ੇਸ਼ ਤੌਰ ਤੇ ਪੰਜਾਬੀ ਕਾਵਿ ਹੈ ਅਤੇ ਉਤਾਰਾਕਾਰ ਸ਼ਾਇਦ ਪੰਜਾਬ ਤੋਂ ਬਾਹਰ ਰਹਿਣ ਵਾਲਾ ਹੋਵੇਗਾ।

ਜੱਗੀ ਜੀ ਕਹਿੰਦੇ ਹਨ ਕਿ ਭਾਵੇਂ ਗਿਆਨੀ ਗਿਆਨ ਸਿੰਘ ਦੁਆਰਾ ਵਰਣਿਤ ਇਹ ਤਥ ਕਿ ਭਾਈ ਮਨੀ ਸਿੰਘ ਵਾਲੀ ਬੀੜ ਦਾ ਭੋਗ ਹਕਾਇਤਾਂ ਤੇ ਹੈ, ਭਾਈ ਮਨੀ ਸਿੰਘ ਵਾਲੀ ਬੀੜ ਵਿਚ ਮਿਲ ਜਾਂਦਾ ਹੈ, ਪਰ ਇਸ ਵਿਚ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵੀ ਦਰਜ਼ ਹੈ, ਜਦੋਂ ਕਿ ਗਿਆਨੀ ਜੀ ਨੇ ਇਸ ਦਾ ਜ਼ਿਕਰ ਨਹੀਂ ਕੀਤਾ। ਵਾਸਤਵ ਵਿਚ ਇਹ ਪੁਰਾਤਨ ਪਰੰਪਰਾ ਰਹੀ ਹੈ ਕਿ ਭਾਈ ਮਨੀ ਸਿੰਘ ਨੇ ਦਸਮ ਗ੍ਰੰਥ ਦੀ ਜੋ ਬੀੜ ਤਿਆਰ ਕਰਵਾਈ ਸੀ, ਉਸ ਵਿਚ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨਵੇਂ ਕ੍ਰਮ ਨਾਲ ਸੰਪਾਦਿਤ ਕੀਤੀ ਗਈ ਸੀ। ਗਿਆਨੀ ਗਿਆਨ ਸਿੰਘ ਨੇ ਜੇ ਇਸ ਗੱਲ ਦਾ ਜ਼ਿਕਰ ਨਹੀਂ ਕੀਤਾ, ਤਾਂ ਇਸ ਤੋਂ ਇਹ ਨਤੀਜਾ ਕਿਵੇਂ ਕਢ ਲਿਆ ਜਾਵੇ ਕਿ ਇਹ ਬੀੜ ਭਾਈ ਮਨੀ ਸਿੰਘ ਵਾਲੀ ਨਹੀਂ ਹੋ ਸਕਦੀ। ਗਿਆਨੀ ਗਿਆਨ ਸਿੰਘ ਤੋਂ ਬਹੁਤ ਪਹਿਲਾਂ ਕੇਸਰ ਸਿੰਘ 'ਛਿਬਰ' ਦਾ ਲਿਖਿਆ ਉਪਰ ਵਰਣਿਤ ਇਹ ਤਥ, ਜੋ ਸਿਖ ਰਿਵਾਇਤਾਂ ਦਾ ਅਭਿੰਨ ਅੰਗ ਹੈ, ਕਿਵੇਂ ਨਜ਼ਰ-ਅੰਦਾਜ਼ ਕੀਤਾ ਜਾ ਸਕਦਾ ਹੈ-

*ਆਦਿ ਗ੍ਰੰਥ ਅਤੇ ਦਸਵੀਂ ਪਾਤਿਸ਼ਾਹੀ ਦਾ ਦੋਵੇਂ ਗ੍ਰੰਥ ਇਕ ਕਰਾਇਆ।*<br>
*ਆਦਿ ਵਿਚੋਂ ਭਗਤ ਬਾਣੀ ਜੁਦਾ ਕਰਿ ਲਿਖਾਇਆ।*<br>
*ਦੋਹਾਂ ਗ੍ਰੰਥਾਂ ਦੀ ਬੀੜ ਇਕ ਕਰਿ ਬੰਧਾਈ।*<br>
*ਉਹ ਗ੍ਰੰਥ ਕਿਸੇ ਗਰੀਬ ਸਿਖ ਡਿਠਾ ਜਾਂਹੀ। ੩੮੪ ।*

ਸੋ ਇਸ ਬੀੜ ਦੀ ਪ੍ਰਮਾਣਿਕਤਾ ਉਤੇ ਸੰਦੇਹ ਪੈਦਾ ਕਰਨ ਵਾਲੇ ਜੱਗੀ ਜੀ ਦੇ ਕਿੰਤੂ-ਪ੍ਰੰਤੂ ਤਥਾਂ ਉਤੇ ਆਧਾਰਿਤ ਨਹੀਂ ਹਨ। ਇਹ ਬੀੜ ਨਿਸ਼ਚਿਤ ਤੌਰ ਤੇ ਉਹੋ ਹੋਣੀ ਚਾਹੀਦੀ ਹੈ, ਜਿਸ ਦੀ ਬਾਣੀ ਦਾ ਸੰਕਲਨ ਭਾਈ ਮਨੀ ਸਿੰਘ ਜੀ ਦੇ ਯਤਨਾਂ ਦਾ ਪਰਿਣਾਮ ਸੀ।

II. ਡਾ. ਜੱਗੀ ਜੀ ਦੀ ਮਾਨਤਾ ਹੈ ਕਿ ਮੋਤੀ ਬਾਗ਼ ਵਾਲੀ ਬੀੜ ਜਿਸ ਵਿਚ 7 ਵਿਸ਼ੇਸ਼ ਦਸਖ਼ਤੀ ਪੱਤਰ ਹਨ, ਪਟਨਾ ਦੇ ਗ੍ਰੰਥੀ ਸੁਖਾ ਸਿੰਘ ਦੇ ਪੁਤਰ ਚੜਤ ਸਿੰਘ ਦੁਆਰਾ ਬੁਰੀ ਨਿਯਤ ਨਾਲ ਜਾਅਲਸਾਜ਼ੀ ਕਰ ਕੇ ਤਿਆਰ ਕੀਤੀ ਹੋਈ ਬੀੜ ਹੈ, ਜਿਸ ਦਾ ਸੰਕਲਨ ਕਾਲ ਉਹ 1815 ਈ. ਦੇ ਆਸ-ਪਾਸ ਦਾ ਮਿਥਦੇ ਹਨ। ਲਗਪਗ ਇਹੋ ਕਾਲ ਉਹ ਇਤਿਹਾਸਿਕ ਪੱਖੋਂ ਮਹਤਵਪੂਰਨ

ਪਟਨਾ ਸਾਹਿਬ ਵਾਲੀ ਬੀੜ ਦਾ ਮਿਥਦੇ ਹਨ। ਦੋਹਾਂ ਬੀੜਾਂ ਦੇ ਬਾਣੀ-ਕ੍ਰਮ ਅਤੇ ਬਾਣੀ-ਸੰਖਿਆ ਵਿਚ ਭਾਰੀ ਅੰਤਰ ਹੈ। ਬਾਣੀ-ਕ੍ਰਮ ਕਰ ਕੇ ਮੋਤੀ ਬਾਗ਼ ਵਾਲੀ ਬੀੜ ਭਾਈ ਮਨੀ ਸਿੰਘ ਵਾਲੀ ਬੀੜ ਦੇ ਨੇੜੇ ਹੈ। ਜੇ ਇਹ ਬੀੜ ਚੜਤ ਸਿੰਘ ਨੇ ਤਿਆਰ ਕਰਵਾਈ ਹੁੰਦੀ ਜਾਂ ਇਸ ਦਾ ਪਿਛੋਕੜ ਪਟਨਾ ਸਾਹਿਬ ਨਾਲ ਸੰਬੰਧਿਤ ਹੁੰਦਾ ਤਾਂ ਇਸ ਦਾ ਬਾਣੀ-ਕ੍ਰਮ ਅਤੇ ਬਾਣੀ-ਸੰਖਿਆ ਪਟਨਾ ਸਾਹਿਬ ਵਾਲੀ ਬੀੜ ਦੇ ਨੇੜੇ ਹੋਣੇ ਚਾਹੀਦੇ ਸਨ। ਪਟਨਾ ਸਾਹਿਬ ਵਾਲੀ ਬੀੜ ਵਿਚ ਜਿਨ੍ਹਾਂ 'ਖ਼ਾਸ ਦਸਖ਼ਤੀ' ਪੱਤਰਿਆਂ ਦੀ ਨਕਲ ਲਾਈ ਹੈ, ਉਨ੍ਹਾਂ ਵਿਚੋਂ ਸੱਤ ਅਸਲ ਪੱਤਰੇ ਇਸ ਬੀੜ ਵਿਚ ਹੋਣੇ ਇਸੇ ਗੱਲ ਦਾ ਸੰਕੇਤ ਹੈ ਕਿ 'ਪਟਨਾ ਸਾਹਿਬ' ਵਾਲੀ ਬੀੜ ਦਾ ਸੰਕਲਨ-ਕਾਲ ਇਸ ਬੀੜ ਤੋਂ ਬਾਅਦ ਦਾ ਹੈ। ਪਟਨਾ ਸਾਹਿਬ ਵਾਲੀ ਬੀੜ ਵਿਚ ਕੁਝ ਬਾਣੀਆਂ ਦੇ ਛੰਦਾਂ ਦੀ ਗਿਣਤੀ ਦਾ ਵਧੀਕ ਹੋਣਾ ਵੀ, ਉਸ ਦਾ ਰਚਨਾ-ਕਾਲ ਮਗਰਲਾ ਹੋਣਾ ਸਿਧ ਕਰਦੀ ਹੈ। ਭਾਵੇਂ ਡਾ. ਜੱਗੀ ਪਟਨਾ ਸਾਹਿਬ ਵਾਲੀ ਬੀੜ ਨੂੰ ਉਹ ਖ਼ਾਸ ਬੀੜ ਨਹੀਂ ਮੰਨਦੇ, ਜਿਸ ਦਾ ਸੰਕਲਨ ਸੁਖਾ ਸਿੰਘ ਨੇ 1775 ਈ. ਕਰਵਾਇਆ ਅਤੇ ਜਿਸ ਨੂੰ 'ਖ਼ਾਸ ਬੀੜ' ਕਿਹਾ ਜਾਂਦਾ ਹੈ, ਗਿਆਨੀ ਗਿਆਨ ਸਿੰਘ ਦੀਆਂ ਦੱਸੀਆਂ ਸਾਰੀਆਂ ਨਿਸ਼ਾਨੀਆਂ ਇਸ ਵਿਚੋਂ ਉਨ੍ਹਾਂ ਨੂੰ ਪ੍ਰਾਪਤ ਨਹੀਂ ਹੋਈਆਂ। ਪਰ ਜੇ ਉਨ੍ਹਾਂ ਨੇ ਆਪ ਇਸ ਦੀ ਪੜਤਾਲ ਕਰ ਕੇ ਇਸ ਦੀ ਪ੍ਰਮਾਣਿਕਤਾ, ਇਸ ਦਾ ਮਹਤਵ, ਇਸ ਦਾ ਸੰਕਲਨ-ਕਾਲ ਆਦਿ ਨਿਸ਼ਚਿਤ ਕੀਤਾ ਹੈ, ਤਾਂ ਉਨ੍ਹਾਂ ਨੂੰ ਗਿਆਨੀ ਜੀ ਦੀਆਂ ਨਿਸ਼ਾਨ-ਦੇਹੀਆਂ ਦੇ ਆਸਰੇ ਰਹਿਣ ਦੀ ਕੀ ਜ਼ਰੂਰਤ ਸੀ ? ਗਿਆਨੀ ਗਿਆਨ ਸਿੰਘ ਸੁਖਾ ਸਿੰਘ/ਚੜਤ ਸਿੰਘ ਉਤੇ ਗੁਰੂ ਜੀ ਦੇ ਨਾਮ ਉਤੇ ਬਾਣੀਆਂ ਸੰਕਲਿਤ ਕਰਨ ਦਾ ਦੋਸ਼ ਲਗਾਉਂਦਾ ਹੈ। ਪਟਨਾ ਸਾਹਿਬ ਬੀੜ ਵਿਚ ਮਾਲ ਕੌਂਸ ਕੀ ਵਾਰ, ਛਕਾ ਭਗਉਤੀ ਜੂ ਕਾ, ਸੰਸਾਹਰ ਸੁਖਮਨਾ, ਵਾਰ ਭਗਵਤੀ ਕੀ, ਭਗਵੰਤ ਗੀਤਾ ਆਦਿ ਵਾਧੂ ਸੰਗ੍ਰਹਿਤ ਹਨ। ਇਸ ਤਥ ਨੂੰ ਸਾਡੇ ਵਿਦਵਾਨ ਨੇ ਕਿਉਂ ਨਜ਼ਰੰਦਾਜ਼ ਸਾਰੀ ਚਰਚਾ ਦਾ ਸਾਰ ਇਹ ਹੈ ਕਿ ਮੋਤੀ ਬਾਗ਼ ਵਾਲੀ ਬੀੜ ਭਰੋਸੇਮੰਦ ਵਿਅਕਤੀ ਦੁਆਰਾ ਤਿਆਰ ਕੀਤਾ ਬਾਣੀ-ਸੰਗ੍ਰਹਿ ਹੈ ਅਤੇ ਸਿੰਘ/ਚੜਤ ਸਿੰਘ ਦਾ ਇਸ ਨਾਲ ਕੋਈ ਸੰਬੰਧ ਨਹੀਂ ਹੈ। ਜੇ ਇਹ

1815 ਈ. ਵਿਚ ਨਵੇਂ ਕਾਗ਼ਜ਼ ਤੇ ਲਿਖਵਾ ਕੇ ਮਹਾਰਾਜਾ ਰਣਜੀਤ ਸਿੰਘ ਨੂੰ ਭੇਟ ਕੀਤੀ ਜਾਂਦੀ, ਤਾਂ ਇਸ ਨਵੇਂ ਕਾਗ਼ਜ਼ ਵਾਲੀ ਨਵੀਨ ਕ੍ਰਿਤੀ ਨੂੰ ਮਹਾਰਾਜਾ ਗੁਰੂ ਗੋਬਿੰਦ ਸਿੰਘ ਦੇ ਜੀਵਨ ਦੀ ਸਮਝ ਕੇ ਚੜਤ ਸਿੰਘ ਨੂੰ ਇਨਾਮ ਦੀ ਰਕਮ ਨਾਲ ਕਿਵੇਂ ਮਾਲਾ-ਮਾਲ ਕਰ ਦੇਂਦਾ ? ਜਿਥੋਂ ਤਕ ਪਟਨਾ ਸਾਹਿਬ ਵਾਲੀ ਬੀੜ ਦਾ ਸੰਬੰਧ ਹੈ ਇਹ ਸੁਖਾ ਸਿੰਘ ਦੁਆਰਾ ਤਿਆਰ ਕੀਤੀ ਹੋਈ 'ਖ਼ਾਸ ਬੀੜ' ਹੈ, ਜਿਸ ਵਿਚ ਵਾਧੂ ਬਾਣੀਆਂ ਅਤੇ ਦਸਖ਼ਤੀ ਪੱਤਰਾਂ ਦੀ ਨਕਲ ਹੋਣਾ ਹੀ ਉਸ ਦੀ ਵਿਸ਼ੇਸ਼ਤਾ ਹੈ, ਜਿਸ ਕਰ ਕੇ ਉਸ ਨੂੰ 'ਖ਼ਾਸ ਬੀੜ' ਸਵੀਕਾਰ ਕੀਤਾ ਜਾਂਦਾ ਹੈ। ਭਾਈ ਕਾਨ੍ਹ ਸਿੰਘ 'ਨਾਭਾ' ਵੀ ਉਸ ਬੀੜ ਨੂੰ ਹੀ ਸੁਖਾ ਸਿੰਘ ਦੁਆਰਾ ਸੰਕਲਤਿ 'ਖ਼ਾਸ ਬੀੜ' ਕਹਿੰਦੇ ਹਨ, ਜਿਸ ਵਿਚ 'ਛੱਕੇ ਭਗੌਤੀ ਸਤੋਤ੍ਰ ਆਦਿਕ ਸ਼ਾਮਿਲ ਕਰ ਦਿੱਤੇ ਹਨ'।

III. ਭਾਵੇਂ ਸੰਗਰੂਰ ਵਾਲੀ ਬੀੜ ਵਿਚ ਮਾਲਕੌਂਸ ਕੀ ਵਾਰ, ਛਕਾ ਭਗਉਤੀ ਜੂ ਕਾ, ਸੰਸਾਹਰ ਸੁਖਮਨਾ ਆਦਿ ਵਾਧੂ ਬਾਣੀਆਂ ਮਿਲਦੀਆਂ ਹਨ ਅਤੇ ਇਸ ਦੀ ਦੂਜੀ ਬਾਣੀ ਸ਼ਸਤ੍ਰ ਨਾਮ-ਮਾਲਾ ਹੈ, ਜੋ ਹੋਰ ਚਰਚਾ-ਅਧੀਨ ਬੀੜਾਂ ਤੋਂ ਭਿੰਨ ਹੈ, ਪਰ ਇਸ ਦਾ ਭੋਗ ਅਸਫੋਟਕ ਕਬਿਤ ਉਪਰ ਹੈ। ਗਿਆਨੀ ਗਿਆਨ ਸਿੰਘ ਨੇ ਇਹ ਨਿਸ਼ਾਨੀ ਬਾਬਾ ਦੀਪ ਸਿੰਘ ਦੁਆਰਾ ਸੰਕਲਿਤ ਦਸਮ ਗ੍ਰੰਥ ਦੀ ਦੱਸੀ ਹੈ। ਡਾ. ਜੱਗੀ ਅਨੁਸਾਰ ਇਹ ਕੋਈ 180 ਸਾਲ ਪੁਰਾਣੀ ਹੋ ਸਕਦੀ ਹੈ ਅਰਥਾਤ ਇਸ ਦਾ ਸੰਕਲਨ ਸਾਲ 1785 ਈ. ਦੇ ਆਸ-ਪਾਸ ਦਾ ਹੈ। ਅਸੀਂ ਪਹਿਲਾਂ ਵੀ ਕਿਹਾ ਹੈ ਕਿ ਵਿਗਿਆਨਿਕ ਪਰਖ ਬਿਨਾ ਆਪਣੀ ਕਲਪਨਾ ਨਾਲ ਨਿਸ਼ਚਿਤ ਸੰਕਲਨ-ਕਾਲ ਨਿਰਧਾਰਿਤ ਕਰਨਾ ਅਸੰਭਵ ਹੈ। ਸੰਗਰੂਰ ਵਾਲੀ ਬੀੜ ਦੇ ਪਹਿਲੇ ਭਾਗ ਵਿਚ ਉਸੇ ਤਰ੍ਹਾਂ ਆਦਿ ਗ੍ਰੰਥ ਦੀ ਬਾਣੀ ਸੰਕਲਤਿ ਸੀ, ਜਿਵੇਂ ਭਾਈ ਮਨੀ ਸਿੰਘ ਵਾਲੀ ਬੀੜ ਵਿਚ। ਪਰ ਇਸ ਦਾ ਬਾਣੀ-ਕ੍ਰਮ ਅਤੇ ਕੁਝ ਵਾਧੂ ਬਾਣੀਆਂ ਇਸ ਤਥ ਨੂੰ ਸਥਾਪਿਤ ਕਰਦੇ ਹਨ ਕਿ ਇਹ ਮਨੀ ਸਿੰਘ ਵਾਲੀ ਬੀੜ ਦਾ ਉਤਾਰਾ ਨਹੀਂ। ਡਾ. ਜੱਗੀ ਇਹ ਜਾਣਦਿਆਂ ਵੀ ਕਿ ਇਸ ਦਾ ਪਹਿਲਾ ਭਾਗ ਆਦਿ ਗ੍ਰੰਥ ਦੀ ਬਾਣੀ ਨਾਲ ਸੰਬੰਧਿਤ ਹੈ, ਇਹ ਭ੍ਰਮ ਪੈਦਾ ਕਰਨਾ ਚਾਹੁੰਦੇ ਹਨ ਕਿ ਇਹ ਕੇਵਲ ਦਸਮ ਗ੍ਰੰਥ ਦੀ ਬਾਣੀ ਵਾਲੀ ਬੀੜ ਹੈ। ਇਤਿਹਾਸਿਕ ਘਟਨਾਵਾਂ ਅਨੁਸਾਰ 1740 ਈ. ਵਿਚ ਭਾਈ ਸੁਖਾ ਸਿੰਘ ਅਤੇ ਮਹਿਤਾਬ ਸਿੰਘ ਨੇ ਮੱਸੇ

ਰੰਘੜ ਦਾ ਕਤਲ ਕਰ ਦਿੱਤਾ ਸੀ। ਪ੍ਰਚਲਿਤ ਰਿਵਾਇਤ ਅਤੇ ਭਾਈ ਕਾਨ੍ਹ ਸਿੰਘ 'ਨਾਭਾ' ਅਨੁਸਾਰ ਮੱਸੇ ਦੇ ਕਤਲ ਤੋਂ ਬਾਅਦ ਸਿਖਾਂ ਨੇ ਇਹ ਫ਼ੈਸਲਾ ਕਰ ਲਿਆ ਕਿ ਭਾਈ ਮਨੀ ਸਿੰਘ ਵਾਲੀ ਬੀੜ ਜਿਵੇਂ ਦੀ ਤਿਵੇਂ ਰਹਿਣ ਦਿੱਤੀ ਜਾਵੇ। ਹਾਲਾਕਿ ਗੁਰੂ ਗ੍ਰੰਥ ਸਾਹਿਬ ਦਾ ਪ੍ਰਵਾਣਿਤ ਸਰੂਪ ਉਹੋ ਰਿਹਾ, ਜਿਵੇਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਉਸ ਨੂੰ ਅੰਤਿਮ ਰੂਪ ਦਿੱਤਾ ਸੀ। ਭਾਈ ਮਨੀ ਸਿੰਘ ਦੇ ਕੰਮ ਨੂੰ ਪ੍ਰਵਾਣਿਤ ਕਰ ਲੈਣ ਪਿਛੋਂ ਬਾਬਾ ਦੀਪ ਸਿੰਘ ਦੁਆਰਾ ਤਿਆਰ ਕੀਤੀ ਗਈ ਦਸਮ ਗ੍ਰੰਥ ਦੀ ਬੀੜ, ਜਿਸ ਦਾ ਭੋਗ 'ਅਸਫੋਟਕ ਕਬਿਤ' ਤੇ ਪਾਇਆ ਗਿਆ ਸੀ, ਵਿਚ ਵੀ ਆਦਿ ਗ੍ਰੰਥ ਅਤੇ ਦਸਮ ਗ੍ਰੰਥ ਦੀ ਬਾਣੀ ਸੰਗ੍ਰਹਿਤ ਕੀਤੇ ਜਾਣਾ ਹੀ ਯੁਕਤੀ-ਸੰਗਤ ਲਗਦਾ ਹੈ। ਬਾਬਾ ਦੀਪ ਸਿੰਘ ਦੀ ਸ਼ਹਾਦਤ 1757 ਈ. ਵਿਚ ਹੋਈ ਹੈ। ਸੋ ਉਨ੍ਹਾਂ ਦੁਆਰਾ ਤਿਆਰ ਕੀਤੀ ਦਸਮ ਗ੍ਰੰਥ ਦੀ ਬੀੜ 1740 ਤੋਂ 1757 ਈ. ਵਿਚ ਕਿਤੇ ਲਿਖਵਾਈ ਗਈ ਹੋਵੇਗੀ। ਗਿਆਨੀ ਗਿਆਨ ਸਿੰਘ ਅਨੁਸਾਰ ਇਹ 1747 ਈ. ਵਿਚ ਲਿਖਵਾਈ ਗਈ ਸੀ। ਸੰਗਰੂਰ ਵਾਲੀ ਬੀੜ ਬਾਬਾ ਦੀਪ ਸਿੰਘ ਦੁਆਰਾ ਲਿਖਵਾਈ ਬੀੜ ਹੋ ਸਕਦੀ ਹੈ ਜਾਂ ਉਸ ਤੋਂ ਨਕਲ ਕੀਤੀ ਕੋਈ ਹੋਰ ਪ੍ਰਾਚੀਨ ਬੀੜ। ਬਾਬਾ ਦੀਪ ਸਿੰਘ ਦਾ ਇਸ ਬੀੜ ਨਾਲ ਕਿਸੇ ਤਰ੍ਹਾਂ ਦਾ ਵੀ ਸਿਧਾ ਜਾਂ ਅਸਿਧਾ ਸੰਬੰਧ ਦਸਮ ਗ੍ਰੰਥ ਦੀਆਂ ਬਾਣੀਆਂ ਦੇ ਗੁਰੂ-ਕ੍ਰਿਤ ਹੋਣ ਦਾ ਅਕਟ ਪ੍ਰਮਾਣ ਹੈ।

IV. ਪਟਨਾ ਸਾਹਿਬ ਵਾਲੀ ਬੀੜ ਸੰਬੰਧੀ ਅਸੀ ਪਹਿਲਾਂ ਹੀ ਕਹਿ ਚੁਕੇ ਹਾਂ ਕਿ ਇਹ ਉਹ 'ਖ਼ਾਸ ਬੀੜ' ਹੈ ਜਿਸ ਦਾ ਸੰਕਲਨ ਭਾਈ ਸੁਖਾ ਸਿੰਘ ਨੇ ਤਿਆਰ ਕੀਤਾ ਸੀ। 16 'ਖ਼ਾਸ ਦਸਖ਼ਤੀ ਪੱਤਰਾਂ' ਦੀ ਨਕਲ ਇਸ ਵਿਚ ਵਿਦਮਾਨ ਹੋਣ ਕਰ ਕੇ ਇਸ ਦਾ ਸੰਕਲਨ ਭਾਈ ਮਨੀ ਸਿੰਘ ਅਤੇ ਮੋਤੀ ਬਾਗ਼ ਵਾਲੀਆਂ ਬੀੜਾਂ ਤੋਂ ਬਾਅਦ ਦਾ ਮੰਨਿਆ ਜਾਣਾ ਚਾਹੀਦਾ ਹੈ। ਇਸ ਬੀੜ ਸੰਬੰਧੀ ਡਾ. ਰਤਨ ਸਿੰਘ ਜੱਗੀ ਦੀ ਖੋਜ ਦਾ ਇਹ ਪਖ ਪਾਠਕਾਂ ਨਾਲ ਸਾਂਝਾ ਕਰਨਾ ਬਹੁਤ ਜ਼ਰੂਰੀ ਹੈ ਕਿ ਵਿਦਵਾਨ ਲੇਖਕ ਨੇ ਇਸ ਬੀੜ ਦਾ ਜੋ ਸਰਵੇਖਣ ਕੀਤਾ ਹੈ, ਉਹ ਇਸ ਬੀੜ ਦੇ ਸਰੂਪ ਨਾਲ ਮੇਲ ਖਾਂਦਾ ਹੈ, ਪਰ ਇਸ ਦੇ ਪਹਿਲੇ ਪੰਨੇ ਦਾ ਜੋ ਚਿਤ੍ਰ ਪ੍ਰਕਾਸ਼ਿਤ ਕੀਤਾ ਹੈ, ਉਸ ਦਾ ਇਸ ਬੀੜ ਨਾਲ ਕੋਈ ਸੰਬੰਧ ਨਹੀਂ। ਉਹ ਕਿਸੇ ਹੋਰ ਬੀੜ ਦਾ ਪਹਿਲਾ ਪੰਨਾ ਹੈ। ਪਾਠਕਾਂ

ਦੀ ਜਾਣਕਾਰੀ ਵਾਸਤੇ ਡਾ. ਰਤਨ ਸਿੰਘ ਜੱਗੀ ਦੁਆਰਾ ਦਿੱਤਾ ਪਹਿਲੇ ਪੰਨੇ ਦਾ ਚਿਤ੍ਰ ਅਤੇ ਪਟਨਾ ਵਾਲੀ ਬੀੜ ਦੇ ਪਹਿਲੇ ਪੰਨੇ ਦਾ ਚਿਤ੍ਰ ਦੋਵੇਂ ਦਿੱਤੇ ਜਾ ਰਹੇ ਹਨ, ਤਾਂ ਕਿ ਪਾਠਕਾਂ ਦੇ ਮਨ ਵਿਚ ਸਚਾਈ ਸੰਬੰਧੀ ਕੋਈ ਭਰਮ ਨਾ ਰਹਿ ਜਾਵੇ। ਮੇਰੇ ਲਈ ਇਹ ਕਹਿਣਾ ਮੁਸ਼ਕਿਲ ਹੈ ਕਿ ਉਨ੍ਹਾਂ ਨੇ ਅਜਿਹਾ ਜਾਣ-ਬੁਝ ਕੇ ਕੀਤਾ ਹੈ ਜਾਂ ਉਨ੍ਹਾਂ ਤੋਂ ਇਹ ਗੰਭੀਰ ਚੂਕ ਹੋਈ ਹੈ। ਪਰ ਇਸ ਵਿਚ ਕੋਈ ਸੰਦੇਹ ਨਹੀਂ ਕਿ ਇਸ ਗ਼ਲਤੀ ਨੇ ਉਨ੍ਹਾਂ ਦੀ ਖੋਜ ਨੂੰ ਅਸਤਤਾ ਦਾ ਗ੍ਰਹਿਣ ਜ਼ਰੂਰ ਲਾ ਦਿੱਤਾ ਹੈ।

ਸ੍ਰੀ ਦਸਮ ਗ੍ਰੰਥ ਦੇ ਵਿਰੋਧੀ ਭਾਈ ਕਾਨ੍ਹ ਸਿੰਘ 'ਨਾਭਾ' ਦੇ ਵਿਚਾਰਾਂ ਦੀ ਅਧੂਰੀ ਪ੍ਰਸਤੁਤੀ ਕਰ ਕੇ ਅਤੇ ਉਨ੍ਹਾਂ ਨੂੰ ਮਨ-ਮਰਜ਼ੀ ਨਾਲ ਤੋੜ-ਮਰੋੜ ਕੇ ਭਾਈ ਜੀ ਨੂੰ 'ਦਸਮ ਗ੍ਰੰਥ' ਦੇ ਆਲੋਚਕਾਂ ਦੀ ਕਤਾਰ ਵਿਚ ਲਿਆ ਖੜਾ ਕਰਦੇ ਹਨ। ਇਸ ਸੰਬੰਧੀ ਅਸੀਂ ਉਪਰ ਡਾ. ਜਸਬੀਰ ਸਿੰਘ ਮਾਨ ਦੇ ਇਹ ਵਿਚਾਰ Bhai Kahn Singh Nabha wrote in *Mahan Kosh* that an "ignorant and *manmauji*" has written many *Birs* of *Dasam Granth.* He lamented that no Guru's Premi has so far tried to carry out any corrective remedy." ਪ੍ਰਸਤੁਤ ਕਰ ਆਏ ਹਾਂ। ਇਸ ਲਈ ਜ਼ਰੂਰੀ ਹੋ ਗਿਆ ਹੈ ਕਿ 'ਮਹਾਨ ਕੋਸ਼' ਵਿਚ 'ਨਾਭਾ' ਜੀ ਜੈਸੇ ਵਿਦਵਾਨ ਪੁਰੁਸ਼ ਨੇ ਜੋ ਕੁਝ ਵੀ ਲਿਖਿਆ ਹੈ, ਉਸ ਨੂੰ ਸਮੁਚਿਤ ਰੂਪ ਵਿਚ ਪਾਠਕਾਂ ਤਕ ਪਹੁੰਚਾਇਆ ਜਾਵੇ। 'ਮਹਾਨ ਕੋਸ਼' ਵਿਚ ਉਨ੍ਹਾ ਦੀ ਇੰਨ-ਬਿੰਨ ਲਿਖਤ ਇਸ ਪ੍ਰਕਾਰ ਹੈ-

**ਦਸਮ ਗ੍ਰੰਥ :** ਦਸ਼ਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਗ੍ਰੰਥ। ਇਸ ਗ੍ਰੰਥ ਦੀ ਸੰਖੇਪ ਕਥਾ ਇਉਂ ਹੈ:- ਮਾਤਾ ਸੁੰਦਰੀ ਜੀ ਦੀ ਆਗਜਾ ਅਨੁਸਾਰ ਸੰਵਤ 1778 ਵਿੱਚ ਭਾਈ ਮਨੀ ਸਿੰਘ ਜੀ ਦਰਬਾਰ ਸਾਹਿਬ ਅਮ੍ਰਿਤਸਰ ਜੀ ਦੇ ਗ੍ਰੰਥੀ ਥਾਪੇ ਗਏ। ਭਾਈ ਸਾਹਿਬ ਨੇ ਇਹ ਸੇਵਾ ਬਹੁਤ ਉੱਤਮ ਰੀਤੀ ਨਾਲ ਨਿਬਾਹੀ ਅਤੇ ਸਿੱਖ ਧਰਮ ਦਾ ਪ੍ਰਚਾਰ ਚੰਗੀ ਤਰਾਂ ਕੀਤਾ। ਇਸ ਅਧਿਕਾਰ ਵਿੱਚ ਹੋਰ ਪੁਸਤਕ ਰਚਣ ਤੋਂ ਛੁੱਟ, ਭਾਈ ਸਾਹਿਬ ਨੇ ਇੱਕ ਚੌਥੀ ਬੀੜ ਗੁਰੂ ਗ੍ਰੰਥ ਸਾਹਿਬ ਜੀ ਦੀ ਬਣਾਈ, ਜਿਸ ਵਿੱਚ ਰਾਗਾਂ ਦੇ ਕ੍ਰਮ ਅਨੁਸਾਰ ਹਰੇਕ ਸਤਿਗੁਰੂ ਅਤੇ ਭਗਤ ਦੀ ਬਾਣੀ ਇੱਕ ਇੱਕ ਥਾਂ ਜੁਦੀ ਕਰਕੇ ਲਿਖੀ। ਇਸ ਤੋਂ ਵੱਖ, ਜਿੱਥੋਂ ਕਿੱਥੋਂ ਵਡੇ ਜਤਨ ਨਾਲ ਦਸਮ ਸਤਿਗੁਰੂ ਦੀ ਉਪਦੇਸ਼ਮਈ ਬਾਣੀ ਅਤੇ ਸੰਸਕ੍ਰਿਤ ਗ੍ਰੰਥਾਂ ਦੇ ਅਨੁਵਾਦ ਏਕਤ੍ਰ ਕਰਕੇ

੧ੴ ਸ੍ਰੀਸਤਿਗੁਰਪ੍ਰਸਾਦਿ

ਸ੍ਰੀਅਕਾਲਪੁਰਖਜੀਤ੍ਵਪ੍ਰਸਾਦਿ

ਜਾਪੁਪਾਤਿਸਾਹੀ੧੦ ॥ਤ੍ਵਪ੍ਰਸਾਦਿਛਪੈਛੰਦ॥ ਚੱਕ੍ਰਚਿਹਨਅਰੁਬਰਨਜਾਤਿਅਰੁਪਾਤਿ
ਨਹਿਨਜਿਹ॥ਰੂਪਰੰਗਅਰੁਰੇਖਭੇਖਕੋਊਕਹਿਨਸਕਤਕਿਹ॥ਅਚਲਮੂਰਤਿਅਨਭਉਪ੍ਰਕ
ਸਅਮਿਤੋਜਿਕਹਿਜੈ॥ਕੋਟਿਇੰਦ੍ਰਇੰਦ੍ਰਾਣਸਾਹੁਸਾਹਾਣਿਗਣਿਜੈ॥ਤ੍ਰਿਭਵਣਮਹੀਪਸੁਰਨਰ
ਅਸੁਰਨੇਤਨੇਤਬਨਤ੍ਰਿਣਕਹਤ॥ਤ੍ਵਸਰਬਨਾਮਕਥੈਕਵਨਕਰਮਨਾਮਬਰਨਤਸੁਮਤ॥
੧॥ ਭੁਜੰਗਪ੍ਰਯਾਤਛੰਦ॥ ਨਮਸਤ੍ਵੰਅਕਾਲੇ॥ਨਮਸਤ੍ਵੰਕ੍ਰਿਪਾਲੇ॥ਨਮਸਤੰਅਰੂਪੇ
॥ਨਮਸਤੰਅਨੂਪੇ॥੨॥ਨਮਸਤੰਅਭੇਖੇ॥ਨਮਸਤੰਅਲੇਖੇ॥ਨਮਸਤੰਅਕਾਏ॥ਨਮਸਤ
ਅਜਾਏ॥੩॥ਨਮਸਤੰਅਗੰਜੇ॥ਨਮਸਤੰਅਭੰਜੇ॥ਨਮਸਤੰਅਨਾਮੇ॥ਨਮਸਤੰਅਠਾਮੇ
॥੪॥ਨਮਸਤੰਅਕਰਮੰ॥ਨਮਸਤੰਅਧਰਮੰ॥ਨਮਸਤੰਅਨਾਮੰ॥ਨਮਸਤੰਅਧਾਮੰ॥੫
॥ਨਮਸਤੰਅਜੀਤੇ॥ਨਮਸਤੰਅਭੀਤੇ॥ਨਮਸਤੰਅਬਾਹੇ॥ਨਮਸਤੰਅਢਾਹੇ॥੬॥ਨਮ
ਸਤੰਅਨੀਲੇ॥ਨਮਸਤੰਅਨਾਦੇ॥ਨਮਸਤੰਅਛੇਦੇ॥ਨਮਸਤੰਅਗਾਧੇ॥੭॥ਨਮਸਤੰ
ਅਗੰਜੇ॥ਨਮਸਤੰਅਭੰਜੇ॥ਨਮਸਤੰਉਦਾਰੇ॥ਨਮਸਤੰਅਪਾਰੇ॥੮॥ਨਮਸਤੰਸੁਏਕੈ
॥ਨਮਸਤੰਅਨੇਕੈ॥ਨਮਸਤੰਅਭੂਤੇ॥ਨਮਸਤੰਅਜੂਪੇ॥੯॥ਨਮਸਤੰਨ੍ਰਿਕਰਮੇ॥ਨਮਸ[illegible]
ਨ੍ਰਿਭਰਮੇ॥ਨਮਸਤੰਨ੍ਰਿਦੇਸੇ॥ਨਮਸਤੰਨ੍ਰਿਭੇਸੇ॥੧੦॥ਨਮਸਤੰਨ੍ਰਿਨਾਮੇ॥ਨਮਸਤੰਨ੍ਰਿਕਾ
ਮੇ॥ਨਮਸਤੰਨ੍ਰਿਧਾਤੇ॥ਨਮਸਤੰਨ੍ਰਿਘਾਤੇ॥੧੧॥ਨਮਸਤੰਨ੍ਰਿਧੂਤੇ॥ਨਮਸਤੰਅਭੂਤੇ॥
ਨਮਸਤੰਅਲੋਕੇ॥ਨਮਸਤੰਅਸੋਕੇ॥੧੨॥ਨਮਸਤੰਨ੍ਰਿਤਾਪੇ॥ਨਮਸਤੰਅਥਾਪੇ॥ਨ
ਮਸਤੰਤ੍ਰਿਮਾਨੇ॥ਨਮਸਤੰਨਿਧਾਨੇ॥੧੩॥ਨਮਸਤੰਅਗਾਹੇ॥ਨਮਸਤੰਅਬਾਹੇ॥ਨਮ
ਸਤੰਤ੍ਰਿਬਰਗੇ॥ਨਮਸਤੰਅਸਰਗੇ॥੧੪॥ਨਮਸਤੰਪ੍ਰਭੋਗੇ॥ਨਮਸਤੰਸੁਜੋਗੇ॥ਨਮਸ
ਤੰਅਰੰਗੇ॥ਨਮਸਤੰਅਭੰਗੇ॥੧੫॥ਨਮਸਤੰਅਗੰਮੇ॥ਨਮਸਤਸੱਤੁਰੰਮੇ॥ਨਮਸਤੰਜਾ
ਲਆਸਰੇ॥ਨਮਸਤੰਨ੍ਰਿਆਸਰੇ॥੧੬॥ਨਮਸਤੰਅਜਾਤੇ॥ਨਮਸਤੰਅਪਾਤੇ॥ਨਮਸਤੰ
ਅਮਜਬੇ॥ਨਮਸਤਸੱਤੁਅਜਬੇ॥੧੭॥ਅਦੇਸੰਅਦੇਸੇ॥ਨਮਸਤੰਅਭੇਸੇ॥ਨਮਸਤੰ
ਨ੍ਰਿਧਾਮੇ॥ਨਮਸਤੰਨ੍ਰਿਬਾਮੇ॥੧੮॥ਨਮੋਸਰਬਕਾਲੇ॥ਨਮੋਸਰਬਦਿਆਲੇ॥ਨਮੋਸ
ਰਬਰੂਪੇ॥ਨਮੋਸਰਬਭੂਪੇ॥੧੯॥ਨਮੋਸਰਬਖਾਪੇ॥ਨਮੋਸਰਬਥਾਪੇ॥ਨਮੋਸਰਬਕਾ
ਲੇ॥ਨਮੋਸਰਬਪਾਲੇ॥੨੦॥ਨਮਸਤਸੱਤੁਦੇਵੈ॥ਨਮਸਤੰਅਭੇਵੈ॥ਨਮਸਤੰਅਜਨਮੇ

ਸ਼੍ਰੀ ਪਟਨਾ ਸਾਹਿਬ ਵਾਲੀ ਖ਼ਾਸ ਬੀੜ ਦਾ ਅਸਲ ਪਤਰਾ

ਇੱਕ ਜਿਲਦ- "ਦਸਵੇਂ ਪਾਤਸ਼ਾਹ ਕਾ ਗ੍ਰੰਥ" ਨਾਮ ਕਰਕੇ ਲਿਖੀ। ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਚੌਥੀ ਬੀੜ ਗੁਰੂ ਅਰਜਨ ਦੇਵ ਦੀ ਰਚਨਾ ਦੇ ਵਿਰੁੱਧ ਦੇਖਕੇ ਪੰਥ ਦਾ ਭਾਈ ਸਾਹਿਬ ਤੇ ਵਡਾ ਕੋਪ ਹੋਇਆ ਅਤੇ ਗੁਰੂ ਖਾਲਸੇ ਨੇ ਬੀੜ ਅਪ੍ਰਮਾਣ ਕੀਤੀ। ਸੰਵਤ 1794 ਵਿੱਚ ਭਾਈ ਮਨੀ ਸਿੰਘ ਜੀ, ਸਿੱਖੀ ਦਾ ਸੱਚਾ ਨਮੂਨਾ ਦੱਸਕੇ ਲਹੌਰ ਵਿੱਚ ਸ਼ਹੀਦ ਹੋਏ। ਇਨ੍ਹਾਂ ਦੇ ਦੇਹਾਂਤ ਪੁਰ ਪੰਥ ਨੇ ਦਸਮ ਗ੍ਰੰਥ ਨੂੰ ਦਮਦਮੇ ਸਾਹਿਬ, ਜੋ ਉਸ ਸਮੇਂ ਵਿਦਜਾ ਦੀ ਟਕਸਾਲ (ਸਿੱਖਾਂ ਦੀ ਕਾਸ਼ੀ ਕਰਕੇ ਪ੍ਰਸਿੱਧ) ਸੀ ਵਿਚਾਰ ਲਈ ਭੇਜ ਦਿੱਤਾ। ਖਾਲਸਾ ਦੀਵਾਨ ਵਿੱਚ ਚਿਰ ਤੋੜੀ ਇਸ ਬੀੜ ਤੇ ਚਰਚਾ ਹੋਈ। ਕਿਤਨਿਆਂ ਨੇ ਕਿਹਾ ਕਿ ਜੁਦੀ ਜੁਦੀ ਪੋਥੀਆਂ ਵਿੱਚ ਬਾਣੀ ਦਾ ਰਹਿਣਾ ਯੋਗ ਨਹੀਂ, ਇੱਕ ਜਿਲਦ ਵਿੱਚ ਹੀ ਸਭ ਦਾ ਏਕਤ੍ਰ ਰਹਿਣਾ ਠੀਕ ਹੈ। ਕਈਆਂ ਨੇ ਆਖਿਆ ਕਿ ਇਸ ਬੀੜ ਦੀਆਂ ਜੁਦੀਆਂ ਜੁਦੀਆਂ ਪੋਥੀਆਂ ਰਹਿਣ, ਜਿਨ੍ਹਾਂ ਨੂੰ ਅਧਿਕਾਰ ਅਨੁਸਾਰ ਗੁਣੀ ਗਜਾਨੀ ਵਿਦਜਾਰਥੀ ਪਠਨ ਪਾਠਨ ਕਰ ਸਕਨ, ਬਹੁਤਿਆਂ ਨੇ ਆਖਿਆ ਕਿ ਇਸ ਦੀਆਂ ਦੋ ਜਿਲਦਾਂ ਬਣਾਈਆਂ ਜਾਣ। ਇੱਕ ਵਿੱਚ ਉਹ ਬਾਣੀ ਹੋਵੇ ਜੋ ਕਲਗੀਧਰ ਦੀ ਸ਼੍ਰੀ ਮੁਖਵਾਕ ਰਚਨਾ ਨੌ ਸਤਿਗੁਰਾਂ ਦੀ ਅਕਾਲੀ ਬਾਣੀ ਤੁੱਲ ਹੈ, ਅਰ ਦੂਜੀ ਵਿੱਚ ਇਤਿਹਾਸ ਆਦਿਕ ਲਿਖੇ ਜਾਵਨ। ਬਹੁਤਿਆਂ ਨੇ ਰਾਇ ਦਿੱਤੀ ਕਿ ਹੋਰ ਸਭ ਬਾਣੀਆਂ ਤਾਂ ਭਾਈ ਮਨੀ ਸਿੰਘ ਜੀ ਦੀ ਲਿਖੀਆਂ ਜਜੋਂ ਕੀ ਤਜੋਂ ਰਹਿਣ, ਪਰ ਚਰਿਤ੍ਰ ਅਤੇ ਜ਼ਫ਼ਰਨਾਮੇ ਦੇ ਨਾਲ ਜੋ 11. ਹਕਾਯਤਾਂ ਲਿਖੀਆਂ ਹਨ, ਇਹ ਬੀੜ ਤੋਂ ਅਲਗ ਕੀਤੀਆਂ ਜਾਣ। (ਚਰਿਤ੍ਰਾਂ ਦਾ ਪਾਠ ਮਾਈਆਂ ਬੀਬੀਆਂ ਲਈ ਤਾਂ ਬਹੁਤ ਹੀ ਕਠਿਨਾਈ ਹੈ-ਗੁਰੁਮਤ ਮਾਰਤੰਡ)।

ਇਸ ਤਰਾਂ ਹੋਰ ਤਰਕ-ਵਿਤਰਕ ਚਿਰ ਤਾਈਂ ਹੁੰਦੀ ਰਹੀ, ਪਰ ਕੋਈ ਫ਼ੈਸਲਾ ਨਹੀ ਹੋਇਆ। ਇਤਨੇ ਵਿੱਚ ਭਾਈ ਮਤਾਬ ਸਿੰਘ ਜੀ, ਮੱਸੇ ਰੰਘੜ ਦੇ ਹੱਥੋਂ (ਸੰਵਤ 1797 ਵਿੱਚ) ਦਰਬਾਰ ਅਮ੍ਰਿਤਸਰ ਜੀ ਦੀ ਬੇਅਦਬੀ ਦਾ ਹਾਲ ਸੁਣਕੇ ਬੀਕਾਨੇਰ ਤੋਂ ਅਮ੍ਰਿਤਸਰ ਜੀ ਉੱਪੜਨ ਲਈ ਰਾਹ ਜਾਂਦੇ, ਦਮਦਮੇ ਸਾਹਿਬ ਆ ਪੁੱਜੇ। ਪੰਥ ਨੇ ਉਨ੍ਹਾਂ ਦੀ ਰਾਇ ਭੀ ਦਸਮ ਗ੍ਰੰਥ ਬਾਬਤ ਲਈ, ਤਾਂ ਉਨ੍ਹਾਂ ਨੇ ਆਖਿਆ ਕਿ ਜੇ ਮੈਂ ਮੱਸੇ ਨੂੰ ਮਾਰਕੇ ਮੁੜ ਦਮਦਮੇ ਸਾਹਿਬ ਆਇਆ, ਤਾਂ ਬੀੜ ਭਾਈ ਮਨੀ ਸਿੰਘ ਜੀ ਦੀ ਲਿਖੀ ਕ਼ਾਇਮ ਰਹੇ, ਜੇ ਮੈ ਅਮ੍ਰਿਤਸਰ ਜੀ ਸ਼ਹੀਦ ਹੋ ਗਿਆ ਤਾਂ ਜਿਲਦ ਖੋਲ੍ਹਕੇ ਜੁਦੀਆਂ ਜੁਦੀਆਂ ਪੋਥੀਆਂ ਬਣਾਈਆਂ ਜਾਣ। ਭਾਈ ਮਤਾਬ ਸਿੰਘ ਜੀ ਬਹਾਦੁਰੀ ਨਾਲ ਪਾਮਰ ਅਨਜਾਈ ਮੱਸੇ ਨੂੰ ਮਾਰਕੇ ਜੈਕਾਰੇ ਗਜਾਉਂਦੇ ਦਮਦਮੇ

ਸਾਹਿਬ ਆਏ। ਪੰਥ ਨੇ ਭਾਈ ਮਤਾਬ ਸਿੰਘ ਜੀ ਦਾ ਭਾਰੀ ਸਨਮਾਨ ਕੀਤਾ ਅਰ ਉਨ੍ਹਾਂ ਦੇ ਬਚਨ ਅਨੁਸਾਰ ਦਸਮ ਗ੍ਰੰਥ ਦੀ ਬੀੜ ਭਾਈ ਮਨੀ ਸਿੰਘ ਜੀ ਦੇ ਲਿਖੇ ਕ੍ਰਮ ਅਨੁਸਾਰ ਕ਼ਾਇਮ ਰੱਖੀ। ਦਸਮ ਗ੍ਰੰਥ ਦੀ ਬੀੜ ਇੱਕ ਭਾਈ ਸੁੱਖਾ ਸਿੰਘ (ਪਟਨੇ ਸਾਹਿਬ ਦੇ ਗ੍ਰੰਥੀ) ਨੇ ਭੀ ਲਿਖੀ ਹੈ, ਜਿਸ ਵਿੱਚ ਛੱਕੇ ਭਗੌਤੀ ਸਤੋਤ੍ਰ ਆਦਿਕ ਸ਼ਾਮਿਲ ਕਰ ਦਿੱਤੇ ਹਨ। ਅਵਾਣ ਅਤੇ ਮਨਮੌਜੀ ਲਿਖਾਰੀਆਂ ਦੀ ਕ੍ਰਿਪਾ ਨਾਲ ਕਈ ਹੋਰ ਬੀੜਾਂ ਭੀ ਬਣ ਗਈਆਂ ਹਨ ਅਤੇ ਅਰਥਾਂ ਤੋਂ ਅਨਰਥ ਹੋ ਗਏ ਹਨ, ਪਰ ਕਿਸੇ ਗੁਰੁਮਤ ਪ੍ਰੇਮੀ ਨੇ ਇਸ ਦੇ ਸੁਧਾਰ ਦਾ ਉਪਾਉ ਨਹੀਂ ਕੀਤਾ। ਭਾਵੇਂ ਬੀੜਾਂ ਤਾਂ ਬੇਅੰਤ ਹਨ, ਪਰ ਮੁੱਖ ਦੋ ਹੀ ਹਨ ਇੱਕ ਭਾਈ ਮਨੀ ਸਿੰਘ ਦੀ, ਜਿਸ ਦਾ ਦੂਜਾ ਨਾਉਂ ਭਾਈ ਦੀਪ ਸਿੰਘ ਵਾਲੀ ਭੀ ਹੈ, ਦੂਜੀ ਭਾਈ ਸੁੱਖਾ ਸਿੰਘ ਦੀ, ਜਿਸ ਨੂੰ ਲੋਕ ਖ਼ਾਸ ਬੀੜ ਕਰਕੇ ਭੀ ਸਦਦੇ ਹਨ।

ਭਾਈ ਕਾਨ੍ਹ ਸਿੰਘ 'ਨਾਭਾ' ਦੇ ਇਨ੍ਹਾਂ ਵਿਚਾਰਾਂ ਦਾ ਸਾਰਾਂਸ਼ ਇਸ ਪ੍ਰਕਾਰ ਹੈ-

1. ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਦੇ ਗ੍ਰੰਥ ਦਾ ਨਾਮ ਦਸਮ ਗ੍ਰੰਥ ਹੈ।
2. 1721 ਈ. ਵਿਚ ਮਾਤਾ ਸੁੰਦਰੀ ਜੀ ਦੀ ਆਗਿਆ ਨਾਲ ਭਾਈ ਮਨੀ ਸਿੰਘ ਨੇ ਦਰਬਾਰ ਸਾਹਿਬ ਦੀ ਸੇਵਾ ਸੰਭਾਲੀ।
3. ਅਮ੍ਰਿਤਸਰ ਰਹਿੰਦਿਆਂ ਉਨ੍ਹਾਂ ਗੁਰੂ ਗ੍ਰੰਥ ਸਾਹਿਬ ਦੀ ਅਜਿਹੀ ਬੀੜ ਤਿਆਰ ਕਰਵਾਈ, ਜਿਸ ਵਿਚ ਬਾਣੀ ਦੀ ਤਰਤੀਬ ਬਦਲ ਦਿੱਤੀ ਗਈ (ਜਿਵੇਂ ਭਾਈ ਮਨੀ ਸਿੰਘ ਦੇ ਨਾਮ ਤੇ ਪ੍ਰਚਲਿਤ ਬੀੜ ਵਿਚ ਮਿਲਦੀ ਹੈ)।
4. ਭਾਰੀ ਮਿਹਨਤ ਕਰ ਕੇ ਉਨ੍ਹਾਂ ਨੇ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਇਕੱਤਰ ਕਰਵਾਈ, ਜਿਸ ਵਿਚ ਉਪਦੇਸ਼ਮਈ ਬਾਣੀ ਅਤੇ (ਉਨ੍ਹਾਂ ਦੁਆਰਾ ਕੀਤੇ) ਸੰਸਕ੍ਰਿਤ ਗ੍ਰੰਥਾਂ ਦੇ ਅਨੁਵਾਦ ਸ਼ਾਮਿਲ ਸਨ।
5. ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੀ ਤਰਤੀਬ ਵਿਚ ਕੀਤੇ ਪਰਿਵਰਤਨ ਨੂੰ ਵੇਖ ਕੇ ਸਿਖ ਸੰਗਤਾਂ ਨੇ ਭਾਰੀ ਰੋਸ ਕੀਤਾ ਅਤੇ ਇਸ ਕਾਰਜ ਨੂੰ ਸੰਗਤਾਂ ਨੇ ਅਪ੍ਰਵਾਣ ਕੀਤਾ।
6. 1747 ਈ. ਵਿਚ ਭਾਈ ਜੀ ਦੀ ਸ਼ਹਾਦਤ ਤੋਂ ਬਾਅਦ ਦਸਮ ਗ੍ਰੰਥ ਉਤੇ ਵਿਚਾਰ ਕਰਨ ਵਾਸਤੇ ਇਸ ਨੂੰ ਦਮਦਮੇ ਸਾਹਿਬ ਦੇ ਟਕਸਾਲੀ ਵਿਦਵਾਨਾਂ ਕੋਲ ਭੇਜ ਦਿੱਤਾ ਗਿਆ।

7. ਕੁਝ ਨੇ ਕਿਹਾ ਕਿ ਬਾਣੀ-ਸੰਗ੍ਰਹਿ ਇਸੇ ਤਰ੍ਹਾਂ ਰਹਿਣਾ ਚਾਹੀਦਾ ਹੈ, ਪਰ ਕੁਝੇਕ ਵਿਦਵਾਨਾਂ ਦੀ ਸਲਾਹ ਸੀ ਕਿ ਬਾਣੀ ਦੀਆਂ ਵਖ-ਵਖ ਪੋਥੀਆਂ ਰਹਿਣੀਆਂ ਠੀਕ ਹਨ, ਜਿਨ੍ਹਾਂ ਨੂੰ ਅਧਿਕਾਰ ਅਨੁਸਾਰ ਗੁਣੀ, ਗਿਆਨੀ, ਵਿਦਿਆਰਥੀ ਪੜ੍ਹ ਸਕਣ।
8. ਕੁਝ ਨੇ ਕਿਹਾ ਕਿ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨਾਲ ਮਿਲਦੇ ਭਾਵ ਵਾਲੀਆਂ ਰਚਨਾਵਾਂ ਇਕ ਜਿਲਦ ਵਿਚ ਕਰ ਲਈਆਂ ਜਾਣ ਅਤੇ ਇਤਿਹਾਸਿਕ ਬਾਣੀਆਂ ਇਕ ਹੋਰ ਜਿਲਦ ਵਿਚ ਰਖੀਆਂ ਜਾਣ।
9. ਬਹੁਤਿਆਂ ਨੇ ਕਿਹਾ ਕਿ (ਵਿਦਵਾਨਾਂ ਦੇ ਪਠਨ-ਪਾਠਨ ਵਾਸਤੇ) ਕੇਵਲ ਚਰਿਤ੍ਰ ਅਤੇ ਹਕਾਇਤਾਂ ਦੀ ਪੋਥੀ ਵਖਰੀ ਰਖੀ ਜਾਵੇ, ਕਿਉਂਕਿ ਬੀਬੀਆਂ ਦੀ ਹਾਜ਼ਰੀ ਵਿਚ ਇਨ੍ਹਾਂ ਦਾ ਪਾਠ ਕਰਨਾ ਔਖਾ ਹੈ।
10. ਫ਼ੈਸਲਾ ਹੋਇਆ ਕਿ ਮੱਸੇ ਰੰਘੜ ਦੇ ਕਤਲ ਦਾ ਮਿਸ਼ਨ ਜੇ ਸਫਲ ਹੋ ਜਾਵੇ ਤਾਂ ਸਾਰਾ ਗ੍ਰੰਥ ਇਕੋ ਰਹੇ। ਮਿਸ਼ਨ ਸਫਲ ਰਿਹਾ ਅਤੇ ਬੀੜ ਦੇ ਵੀ ਅਵਿਭਾਜਿਤ ਰਹਿਣ ਦਾ ਫੈਸਲਾ ਹੋ ਗਿਆ।
11. ਭਾਈ ਮਨੀ ਸਿੰਘ ਵਾਲੀ ਬੀੜ ਨੂੰ ਹੀ ਬਾਬਾ ਦੀਪ ਸਿੰਘ ਵਾਲੀ ਬੀੜ ਕਿਹਾ ਜਾਂਦਾ ਹੈ।
12. ਪਟਨਾ ਸਾਹਿਬ ਦੇ ਗ੍ਰੰਥੀ ਸੁਖਾ ਸਿੰਘ ਨੇ ਦਸਮ ਗ੍ਰੰਥ ਵਿਚ 'ਛੱਕੇ ਭਗੌਤੀ ਸਤੋਤ੍ਰ' ਆਦਿ ਵਾਧੂ ਬਾਣੀਆਂ ਸ਼ਾਮਿਲ ਕੀਤੀਆਂ ਹਨ। ਅਜਿਹੇ ਅਨਜਾਣ ਅਤੇ ਮਨਮੌਜੀ ਲਿਖਾਰੀਆਂ ਨੇ ਕਈ ਹੋਰ ਬੀੜਾਂ ਬਣਾ ਲਈਆਂ ਹਨ।

ਬਹੁਤ ਸਪਸ਼ਟ ਹੈ ਕਿ ਭਾਈ ਕਾਨ੍ਹ ਸਿੰਘ 'ਨਾਭਾ' ਦਸਮ ਗ੍ਰੰਥ ਦੀ ਸਾਰੀ ਬਾਣੀ ਨੂੰ ਗੁਰੂ-ਕ੍ਰਿਤ ਮੰਨਦਾ ਹੈ। ਦਸਮ ਗੁਰੂ ਜੀ ਦੀ ਬਾਣੀ ਦੇ ਉਹ ਦੋ ਵਰਗ ਮੰਨਦਾ ਹੈ। ਪਹਿਲੇ ਵਰਗ ਵਿਚ ਉਹ ਗੁਰੂ ਗ੍ਰੰਥ ਸਾਹਿਬ ਦੇ ਭਾਵ ਨਾਲ ਮਿਲਦੀ ਪ੍ਰਭੂ-ਭਗਤੀ ਵਾਲੀ ਬਾਣੀ ਨੂੰ ਰਖਦਾ ਹੈ ਅਤੇ ਦੂਜੇ ਵਰਗ ਵਿਚ ਉਹ ਗੁਰੂ ਜੀ ਦੁਆਰਾ ਰਚਿਤ ਪੌਰਾਣਿਕ ਰਚਨਾਵਾਂ ਨੂੰ ਰਖਦਾ ਹੈ। 'ਗੁਰਮਤ ਮਾਰਤੰਡ' ਵਿਚ ਉਹ ਲਿਖਦਾ ਹੈ ਕਿ ਦਮਦਮਾ ਸਾਹਿਬ ਦੇ ਵਿਦਵਾਨਾਂ ਨੇ ਭਾਈ ਮਨੀ ਸਿੰਘ ਦੀ ਬੀੜ ਨੂੰ ਤਾਂ ਪ੍ਰਵਾਣ ਕਰ ਲਿਆ, ਪਰ ਨਾਲ ਹੀ ਇਹ ਵੀ ਸੁਝਾਅ ਦਿੱਤਾ ਕਿ ਲਿਖਾਰੀਆਂ ਦੁਆਰਾ ਹੋਈਆਂ ਭੁਲਾਂ ਸੋਧੀਆਂ ਜਾਣ। ਦਮਦਮਾ ਸਾਹਿਬ ਵਿਚ ਉਪਸਥਿਤ ਸਿਖ ਵਿਦਵਾਨਾਂ ਦਾ ਮੱਤ ਸੀ ਕਿ "ਅਕਾਲ ਉਸਤਤਿ ਵਿਚ 201 ਅੰਗ ਤੋਂ 210 ਤਾਈਂ ਪ੍ਰਸ਼ਨ ਰੂਪ

ਦੋਹਰੇ ਹਨ, ਪਰ ਉਨ੍ਹਾਂ ਦੇ ਉਤਰ ਨਹੀਂ ਹਨ, ਸੋ ਉਤਰ ਭੀ ਖੋਜ ਕਰ ਕੇ ਲਿਖੇ ਜਾਣ, ਔਰ 211 ਅੰਗ ਤੋਂ ਜੋ ਦੀਰਘ ਤ੍ਰਿਭੰਗੀ ਛੰਦ ਚਲਦਾ ਹੈ, ਉਹ 'ਅਕਾਲ ਉਸਤਤਿ' ਦਾ ਪਾਠ ਨਹੀਂ ਹੈ, ਉਸ ਨੂੰ ਦੂਜੇ ਚੰਡੀ ਚਰਿਤ੍ਰ ਦੇ ਸਤਵੇਂ ਅਧਿਆਇ ਵਿਚ ਲਿਖਿਆ ਜਾਵੇ। ਅਕਾਲ ਉਸਤਤਿ ਦਾ 27ਵਾਂ ਅੰਗ ਖੋਜ ਕੇ ਪੂਰਣ ਕੀਤਾ ਜਾਵੇ ਔਰ ਗਯਾਨ ਪ੍ਰਬੋਧ ਦਾ ਪਾਠ ਬਹੁਤ ਬਾਕੀ ਰਹਿ ਗਿਆ ਹੈ, ਉਸ ਦੀ ਭਾਲ ਕਰ ਕੇ ਪੁਸਤਕ ਸੰਪੂਰਣ ਹੋਣਾ ਚਾਹੀਏ, ਅਰ– ਮੈ ਨ ਗਨੇਸਹਿ ਪ੍ਰਿਥਮ ਮਨਾਊਂ– ਤੋਂ– ਚੂਕ ਹੋਇ ਕਵਿ ਲੇਹੁ ਸੁਧਾਰੇ– ਪਾਠ 'ਕ੍ਰਿਸ਼ਨਾਵਤਾਰ' ਦੇ ਅੰਤ ਦਾ ਹੈ, ਇਸ ਨੂੰ ਅੰਤ ਵਿਚ ਦਰਜ ਕੀਤਾ ਜਾਵੇ।" ਸੋ ਭਾਈ ਕਾਨ੍ਹ ਸਿੰਘ 'ਨਾਭਾ' ਨਾ ਕੇਵਲ ਸਾਰੇ ਦਸਮ ਗ੍ਰੰਥ ਨੂੰ ਗੁਰੂ-ਕ੍ਰਿਤ ਦਸਦੇ ਹਨ, ਸਗੋਂ ਇਸ ਦੇ ਕੁਝ ਹੋਰ ਅੰਸ਼ ਖੋਜਣ ਵਾਸਤੇ ਵੀ ਕਹਿੰਦੇ ਹਨ। ਭਾਈ ਸੁਖਾ ਸਿੰਘ ਵਰਗੇ ਉਹ ਲੋਕ ਜਿਨ੍ਹਾਂ ਨੇ ਦਸਮ ਗ੍ਰੰਥ ਵਿਚ ਵਾਧੂ ਬਾਣੀਆਂ ਪਾਈਆਂ ਹਨ, ਉਨ੍ਹਾਂ ਨੂੰ ਉਸ ਨੇ ਅਜਿਹੇ ਮਨਮੌਜੀ ਅਤੇ ਅਗਿਆਨੀ ਲਿਖਾਰੀ ਕਿਹਾ ਹੈ, ਜੋ ਆਪਣੀ ਮਰਜ਼ੀ ਨਾਲ 'ਸ਼੍ਰੀ ਦਸਮ ਗ੍ਰੰਥ' ਵਿਚ ਮਿਲਾਵਟ ਕਰਦੇ ਰਹੇ ਹਨ। ਭਾਈ ਕਾਨ੍ਹ ਸਿੰਘ 'ਨਾਭਾ' ਜੀ ਕਿਤੇ ਵੀ ਸ਼੍ਰੀ ਦਸਮ ਗ੍ਰੰਥ ਪ੍ਰਤੀ ਰੰਚਕ-ਮਾਤ੍ਰ ਵੀ ਬੇਭਰੋਸਗੀ ਪ੍ਰਗਟ ਨਹੀਂ ਕਰਦੇ। ਪਾਠਕ ਆਪ ਹੀ ਅੰਦਾਜ਼ਾ ਲਗਾ ਲੈਣ ਕਿ ਦਸਮ ਗ੍ਰੰਥ ਦਾ ਵਿਰੋਧ ਕਰਨ ਵਾਲੇ ਲਿਖਾਰੀ ਕਿਵੇਂ ਤਥਾਂ ਨਾਲ ਛੇੜ-ਛਾੜ ਕਰ ਕੇ ਸੱਚ ਨੂੰ ਝੂਠ ਸਥਾਪਿਤ ਕਰਨ ਲਈ ਦ੍ਰਿੜ੍ਹ-ਸੰਕਲਪ ਹਨ ? ਕਿਵੇਂ ਉਹ ਵਿਦਿਤ ਲੋਕਾਂ ਦੀਆਂ ਲਿਖਤਾਂ ਦੀ ਆਪਣੀ ਸਵਾਰਥ-ਸਿਧੀ ਵਾਸਤੇ ਦੁਰਵਰਤੋਂ ਕਰਦੇ ਹਨ ?

**ਮਸਲਾ ਆਤਮਾ ਰਾਮ ਦਾ :** ਦੇਸ਼ ਛਡ ਕੇ ਧਨ ਕਮਾਉਣ ਵਾਸਤੇ ਵਿਦੇਸ਼ਾਂ ਵਿਚ ਚਲੇ ਗਏ ਕੁਝ ਸਿਖ (ਸਾਰੇ ਨਹੀਂ) ਅਜਿਹੇ ਹਨ, ਜੋ ਡਾਲਰ ਕਮਾ ਕੇ ਸਾਡੇ ਵਰਗੇ ਗ਼ਰੀਬ ਦੇਸ਼ ਦੇ ਵਾਸੀਆਂ ਨਾਲੋਂ ਪਦਾਰਥਕ ਪ੍ਰਾਪਤੀਆਂ ਵਿਚ ਬਹੁਤ ਅਗੇ ਨਿਕਲ ਗਏ ਹਨ। ਮਨੁੱਖ ਦੀਆਂ ਬੁਨਿਆਦੀ ਜ਼ਰੂਰਤਾਂ ਕੁਲੀ, ਗੁਲੀ ਅਤੇ ਜੁਲੀ ਹਨ। ਜਦੋਂ ਕੋਈ ਮਨੁੱਖ ਭਲੀ-ਭਾਂਤਿ ਇਨ੍ਹਾਂ ਦੀ ਵਿਵਸਥਾ ਕਰ ਲੈਂਦਾ ਹੈ, ਤਾਂ ਜ਼ਰੂਰਤ ਤੋਂ ਕਿਤੇ ਵਧ ਧਨ ਕਮਾਉਣ ਪਿਛੇ ਉਸ ਦੀ ਕੇਵਲ ਇਕੋ ਭਾਵਨਾ ਹੁੰਦੀ ਹੈ ਕਿ ਉਹ ਆਪਣੇ ਚਾਂਦੀ ਦੇ ਸਿਕਿਆਂ ਦਾ ਰੋਅਬ ਸਾਧਨਹੀਣ ਭਰਾਵਾਂ ਸਾਹਮਣੇ ਪ੍ਰਦਰਸ਼ਿਤ ਕੀਤਾ ਜਾਵੇ। ਇਸ ਪਰਵਿਰਤੀ ਕਾਰਨ ਸਾਡੇ ਉਹ ਭਰਾ ਜਿਨ੍ਹਾਂ ਨੇ ਵਿਦੇਸ਼ਾਂ ਵਿਚ ਜਾ ਕੇ ਚੰਗੀ ਕਮਾਈ ਕਰ ਲਈ ਹੈ, ਸਾਡੀ ਰਾਜਨੀਤੀ ਵਿਚ, ਸਾਡੇ ਵਿਦਿਅਕ ਅਦਾਰਿਆਂ

ਵਿਚ, ਸਾਡੇ ਧਾਰਮਿਕ ਪ੍ਰਬੰਧ ਵਿਚ ਦਖ਼ਲ ਦੇ ਕੇ ਸਾਨੂੰ ਸਾਡੀ ਗ਼ਰੀਬੀ ਅਤੇ ਅਮੀਰੀ ਦਾ ਵਾਰ-ਵਾਰ ਇਹਸਾਸ ਕਰਵਾਉਂਦੇ ਹਨ। ਉਹ ਕੀਮਤੀ ਲੈਪ-ਟਾਪਾਂ ਉਤੇ ਨਿਕੰਮੇ-ਨਿਕੰਮੇ ਚਾਰਟ ਬਣਾ ਕੇ, ਆਪਣੇ ਪ੍ਰਾਜੈਕਟਰਾਂ, ਕੈਮਰਿਆਂ ਅਤੇ ਵਿਗਿਆਨਿਕ ਸੰਦਾਂ ਨਾਲ ਬਹੁਤ ਚੰਗੀ ਤਰ੍ਹਾਂ ਸੁਸਜਿਤ ਹੋ ਕੇ ਸਾਡੇ ਵਿਦਿਅਕ ਅਦਾਰਿਆਂ ਵਿਚ ਪ੍ਰਵੇਸ਼ ਕਰਦੇ ਹਨ ਅਤੇ ਆਪਣੀ ਬਹੁਤ ਸੂਖ਼ਮ ਬੁਧੀ ਅਤੇ ਵਿਦੇਸ਼ਾਂ ਵਿਚ ਹੋਈ ਅਸੀਮ ਬੌਧਿਕ ਪ੍ਰਗਤੀ ਦਾ ਪਰਿਚਯ ਦੇ ਕੇ ਸਾਡੀ ਸਾਧਨਹੀਣਤਾ ਤੋਂ ਉਪਜੇ ਨਿਕੰਮੇਪਨ ਨੂੰ ਕੋਸਦਿਆਂ ਆਪਣੀ ਬੁਧੀਮਾਨਤਾ ਦਾ ਪ੍ਰਭਾਵ ਸਾਡੇ ਉਤੇ ਪਾਉਣ ਦਾ ਸਬਲ ਯਤਨ ਕਰਦੇ ਹਨ, ਖੇਤਰ ਉਨ੍ਹਾਂ ਦਾ ਭਾਵੇਂ ਬੌਧਿਕ ਜਾਂ ਵਿਦਿਅਕ ਨਾ ਹੀ ਹੋਵੇ। ਅਸੀਂ ਆਰਥਿਕ ਤੌਰ ਤੇ ਗ਼ਰੀਬ ਜਿਹੇ ਲੋਕ ਉਨ੍ਹਾਂ ਦੀ ਅਲਪ-ਬੁਧੀ ਅਤੇ ਸੀਮਿਤ ਜਾਣਕਾਰੀ ਦੇ ਕਾਇਲ ਤਾਂ ਨਹੀਂ ਹੁੰਦੇ, ਫਿਰ ਵੀ ਉਨ੍ਹਾਂ ਦਾ ਪਾਣੀ ਜਾਂਦੇ ਹਾਂ, ਸ਼ਾਇਦ ਇਸ ਲਾਲਸਾ ਵਿਚ ਕਿ ਇਨ੍ਹਾਂ ਦੀ ਕ੍ਰਿਪਾ ਨਾਲ ਸਾਡੇ ਜਾਗ ਸਕਦੇ ਹਨ। ਸਾਨੂੰ ਅਮਰੀਕਾ, ਕੈਨੇਡਾ ਅਤੇ ਬਰਤਾਨੀਆ ਤਕ ਜਹਾਜ਼ ਦੇ ਝੂਟੇ ਮਿਲ ਸਕਦੇ ਹਨ। ਹੁਣ ਤਾਂ ਕਈ ਪਰਵਾਸੀ ਸਿਖ ਆਪਣੇ ਪੱਖ ਲਿਖਵਾਉਣ ਵਾਸਤੇ ਸਾਨੂੰ ਗ਼ਰੀਬਾਂ ਨੂੰ ਪੈਸਿਆਂ ਦਾ ਲਾਲਚ ਵੀ ਦੇਣ ਲਗ ਪਏ 'ਦਸਮ ਗ੍ਰੰਥ' ਦਾ ਵਿਰੋਧ ਵੀ ਸਾਡੇ ਦੇਸ਼ ਵਿਚ ਉਤਨਾ ਨਹੀਂ ਹੋ ਰਿਹਾ, ਜਿਤਨਾ ਕਿ ਬਾਹਰਲੇ ਦੇਸ਼ਾਂ ਵਿਚ। ਭਾਰਤੀ ਧਰਮ-ਪਰੰਪਰਾ ਵਿਚ ਲਛਮੀ ਅਤੇ ਇਕ ਸਥਾਨ ਤੇ ਇਕਠੀਆਂ ਨਹੀਂ ਹੋ ਸਕਦੀਆਂ ਅਰਥਾਤ ਧਨ ਅਤੇ ਵਿਦਿਆ ਇਕ ਸਥਾਨ ਤੇ ਨਹੀਂ ਹੋ ਸਕਦੇ। ਗੁਰੁਬਾਣੀ ਦਾ ਵੀ ਮੱਤ ਹੈ 'ਮਾਇਆਧਾਰੀ ਅੰਨਾ ਬੋਲਾ ॥ ਸਬਦੁ ਨ ਸੁਣਈ ਬਹੁ ਰੋਲ ਘਚੋਲਾ।' ਇਸ ਸਿਧਾਂਤ ਅਨੁਸਾਰ ਜਿਥੇ ਵਿਗਿਆਨਿਕ ਯੰਤਰ ਅਤੇ ਪਦਾਰਥਕ ਸਾਧਨਾਂ ਦੀ ਬਹੁਲਤਾ ਹੈ, ਉਥੇ ਸੂਖ਼ਮ ਵਿਵੇਕ ਤਿਆਰ ਹੋਣ ਲਈ ਉਚਿਤ ਵਾਤਾਵਰਣ ਨਹੀਂ ਹੋ ਸਕਦਾ ਅਤੇ ਜਿਥੇ ਇਨ੍ਹਾਂ ਸਾਧਨਾਂ ਦੀ ਥੁੜ ਹੈ, ਉਥੇ ਬੁਧੀ ਦੀ ਬਰਕਤ ਵਧੇਰੇ ਹੋਣੀ ਕੁਦਰਤ ਨੇ ਸੁਨਿਸ਼ਚਿਤ ਕੀਤੀ ਹੋਈ ਹੈ। ਇਹੋ ਕਾਰਨ ਹੈ ਕਿ ਭਾਰਤ ਵਿਚ ਅਵਤ੍ਰਿਤ ਹੋਏ ਧਰਮਾਂ ਦਾ ਦਰਸ਼ਨ ਸਾਮੀ ਧਰਮ-ਦਰਸ਼ਨ ਤੋਂ ਕਿਤੇ ਜ਼ਿਆਦਾ ਸਮ੍ਰਿਧ ਅਤੇ ਸੂਖ਼ਮ ਹੈ।

ਵਿਗਿਆਨਿਕ ਯੰਤਰਾਂ ਨਾਲ ਲੈਸ ਦਸਮ ਗ੍ਰੰਥ ਦੇ ਵਿਰੋਧੀ ਪਰਵਾਸੀ ਸਿਖ ਆਪਣੇ ਬੇਬੁਨਿਆਦ ਤਰਕਾਂ ਨਾਲ, ਜਿਸ ਨੂੰ ਉਹ ਤਾਤਵਿਕ ਗਿਆਨ ਸਮਝ ਲੈਣ ਦੇ ਭੁਲੇਖੇ ਵਿਚ ਹਨ, ਦਸਮ ਗ੍ਰੰਥ ਦੀ ਨਿੰਦਾ ਵਿਚ ਲਿਪਤ ਹੋਏ ਹਨ। ਕੁਝ ਸਮਾਂ

ਪਹਿਲਾਂ ਮੇਰੇ ਹੱਥ ਕੈਲੀਫੋਰਨੀਆ ਨਿਵਾਸੀ ਡਾ. ਜਸਬੀਰ ਸਿੰਘ 'ਮਾਨ' ਦਾ ਖੋਜ-ਪੱਤਰ ਆਇਆ, ਜਿਸ ਵਿਚ ਕਿਤਨੇ ਸਾਰੇ ਮਾਨ-ਚਿਤ੍ਰ ਅਤੇ ਤਤਕਰਿਆਂ ਦੀਆਂ ਫ਼ੋਟੋ-ਕਾਪੀਆਂ ਲਗਾ ਕੇ ਦਸਮ ਗ੍ਰੰਥ ਨੂੰ ਅਪ੍ਰਮਾਣਿਕ ਸਿਧ ਕਰਨ ਦਾ ਨਿਸਫਲ ਯਤਨ ਕੀਤਾ ਗਿਆ ਹੈ। ਡਾ. ਮਾਨ ਨੂੰ ਮੈਂ ਇਕ ਸੁਹਿਰਦ ਸਿਖ ਸਮਝਦਾ ਹਾਂ ਅਤੇ ਮੇਰੇ ਉਪਰ ਉਨ੍ਹਾਂ ਦੀ ਉਹੋ-ਜਿਹੀ ਇਕ ਵਿਸ਼ੇਸ਼ ਮਿਹਰਬਾਨੀ ਵੀ ਹੈ, ਜੋ ਸਾਡੇ ਭਾਰਤੀਆਂ ਉਤੇ ਸਾਡੇ ਸੰਪੰਨ ਵਿਦੇਸ਼-ਨਿਵਾਸੀ ਭਰਾਵਾਂ ਦੀ ਹੋ ਸਕਦੀ ਹੈ। ਮੈਂ ਉਨ੍ਹਾਂ ਦੁਆਰਾ ਭੇਜੇ ਵੀਜ਼ੇ ਤੇ ਉਨ੍ਹਾਂ ਦੇ ਦੇਸ਼ ਦੇ ਦਰਸ਼ਨ ਕੀਤੇ ਹਨ। ਇਸ ਉਪਕਾਰ ਅਤੇ ਸੁਹਿਰਦਤਾ ਵਾਸਤੇ ਮੈਂ ਉਨ੍ਹਾਂ ਦਾ ਤਹਿ-ਦਿਲ ਤੋਂ ਰਿਣੀ ਹਾਂ, ਪਰ ਸ੍ਰੀ ਦਸਮ ਗ੍ਰੰਥ ਸੰਬੰਧੀ ਉਨ੍ਹਾਂ ਦੁਆਰਾ ਸਥਾਪਿਤ ਕੀਤੀਆਂ ਜਾ ਰਹੀਆਂ ਨਵੀਂਆਂ ਥਿਊਰੀਆਂ ਨਾਲ ਬਿਲਕੁਲ ਅਸਹਿਮਤ ਹਾਂ। ਉਨ੍ਹਾਂ ਨੇ ਇਕ ਨਵੀਂ ਸਥਾਪਨਾ ਕੀਤੀ ਹੈ ਕਿ ਵਾਸਤਵ ਵਿਚ ਦਸਮ ਗ੍ਰੰਥ ਅੰਗ੍ਰੇਜ਼ਾਂ ਨੇ ਕਲਕਤਾ ਵਿਖੇ ਆਤਮਾ ਰਾਮ ਨਾਮ ਦੇ ਇਕ ਨਿਰਮਲੇ ਸਾਧੂ ਤੋਂ ਲਿਖਵਾਇਆ ਸੀ। ਮਾਨ ਸਾਹਿਬ ਨੇ ਇਹ ਵੀ ਦਸਿਆ ਹੈ ਕਿ ਮੈਲਕਮ ਆਪਣੀ ਕ੍ਰਿਤੀ 'Sketches of the Sikhs' ਵਿਚ ਸਪਸ਼ਟ ਕਹਿੰਦਾ ਹੈ ਕਿ 'ਅਕਾਲ ਉਸਤਤਿ' ਦਾ ਛੰਦ 201 ਆਤਮਾ ਰਾਮ ਨੇ ਲਿਖਿਆ ਹੈ। ਪਹਲੀ ਗੱਲ ਤਾਂ ਇਹ ਕਿ ਜੇ ਮੈਲਕਮ ਕਿਸੇ ਭੁਲੇਖੇ ਕਾਰਨ 'ਅਕਾਲ ਉਸਤਤਿ' ਦੇ ਆਤਮਾ ਰਾਮ ਨੂੰ ਇਕ ਵਿਅਕਤੀ ਸਮਝ ਕੇ ਇਕ ਛੰਦ ਉਸ ਦੁਆਰਾ ਲਿਖੇ ਜਾਣ ਦੀ ਗੱਲ ਕਰਦਾ ਹੈ, ਤਾਂ ਇਸ ਨਾਲ ਸਾਰਾ ਦਸਮ ਗ੍ਰੰਥ ਆਤਮਾ ਰਾਮ ਦਾ ਲਿਖਿਆ ਕਿਵੇਂ ਹੋ ਗਿਆ ? ਜੇ ਇਹ ਗ੍ਰੰਥ ਆਤਮਾ ਰਾਮ ਰਚਿਤ ਹੁੰਦਾ, ਤਾਂ ਮੈਲਕਮ ਇਹ ਕਿਉਂ ਨਾ ਕਹਿ ਦੇਂਦਾ ਕਿ ਇਹ ਸਾਰਾ ਗ੍ਰੰਥ ਹੀ ਆਤਮਾ ਰਾਮ ਦਾ ਲਿਖਿਆ ਹੈ ? ਜੋ ਮੈਲਕਮ ਜਾਂ ਉਸ ਵਰਗਾ ਕੋਈ ਅੰਗਰੇਜ਼ ਸਾਧਾਰਨ ਲੋਕਾਂ ਤੋਂ ਪੁਛ-ਪੁਛ ਕੇ, ਕੁਝ ਇਧਰੋਂ-ਉਧਰੋਂ ਪੜ੍ਹ-ਸੁਣ ਕੇ[35] ਸਿਖ ਧਰਮ ਅਤੇ ਕਲਚਰ ਨੂੰ ਲੋਕਾਂ ਦੁਆਰਾ ਜਾਂ

35. ਮੇਰੀ ਇਹ ਮਨੌਤ ਕੋਰੀ ਕਲਪਨਾ ਨਹੀਂ, ਤਥਾਂ ਤੇ ਆਧਾਰਿਤ ਹੈ। ਭਾਈ ਰਤਨ ਸਿੰਘ ਭੰਗੂ ਆਪਣੀ ਕ੍ਰਿਤੀ 'ਸ੍ਰੀ ਗੁਰ ਪੰਥ ਪ੍ਰਕਾਸ਼' ਦੇ ਰਚਿਤ ਹੋਣ ਦਾ ਮੂਲ ਕਾਰਨ ਦੱਸਦਿਆਂ ਲਿਖਦਾ ਹੈ- ਤਬ ਅੰਗਰੇਜ਼ਨ ਤਿਉਂ ਹੀ ਲਿਖ ਲਯੋ। ਸਿੰਘਨ ਰਾਜ ਨ ਕਿਨ ਹੂੰ ਦਯੋ। ਨਹੀਂ ਪਰਵਾਨੋ ਸਿੰਘਾਂ ਪਾਹਿ। ਨਹੀ ਬਖਸ਼ ਕਿਨ ਕਰੀ ਪਤਿਸਾਹਿ। ਦਿਲੀਸ਼ ਕਹਯੋ ਤਿਮ ਲਿਖਯੋ ਕਿਤਾਬ। ਹੁਕਮ ਪਾਇ ਯੋ ਧਰੀ ਖ਼ਿਤਾਬ। ......ਐਸੀ ਐਸੀ ਤਾਗੀਦ ਕਰ ਬੂਟੇ ਸ਼ਾਹਿ ਸਮਝਾਇ। ਲਿਖਯੋ ਹਕੀਕਤ ਖਾਲਸੈ ਜਿਮ ਸਿੰਘਨ ਭਯੋ ਵਧਾਇ। ਚੌਪਈ। ਉਸੀ ਕਚਹਿਰੀ ਹਮ ਥੇ ਗਏ। ਸੁਨ ਯਹ ਬਾਤ ਸੁ ਚਿੰਤਤ ਭਏ। ਯਹਿ ਮੌਲਵੀ ਹੈ ਮੁਸਲਮਾਨ। ਕਬ ਸਿਖਨ ਜਸ ਕਰੈ ਬਖਾਨ। ......ਤਉ ਮੈਂ ਕਹੀ ਸੁਨ ਮਰੀ ਕਪਤਾਨ। ਤੁਮ ਪਤੀਜਤ ਹੋਹਿ ਮੁਸਲਮਾਨ। ਤੁਰਕਨ ਹਿੰਦੂਆਨ ਬੈਰ ਹੈ ਆਦ। ਖਹਾ ਖਹੀ ਕਰ ਰਖੈਂ ਬਾਦ।

ਡੇਰੇਦਾਰਾਂ ਦੁਆਰਾ ਸਮਝਣ ਦਾ ਯਤਨ ਕਰਦਾ ਹੈ, ਉਸ ਦੀ ਲਿਖਿਤ ਸਿਖ ਦੀਆਂ ਰਿਵਾਇਤਾਂ ਤੋਂ ਕਿਵੇਂ ਉਚੀ ਹੋ ਸਕਦੀ ਹੈ ? ਅੰਗਰੇਜ਼ਾਂ ਨੂੰ ਸਿਖਾਂ ਦਾ ਦਸਣ ਵਾਲੇ ਮਾਨ ਸਾਹਿਬ ਮੈਲਕਮ ਵਰਗੇ ਅੰਗਰੇਜ਼ ਦੇ ਕਥਨਾਂ ਉਤੇ ਇਤਬਾਰ ਕਰਦੇ ਹਨ ਅਤੇ ਸ਼ਹੀਦਾਂ ਦੀ ਮਹਾਨ ਵਿਰਾਸਤ ਦੇ ਵਾਰਿਸ ਭਾਈ ਸਿੰਘ 'ਛਿਬਰ' ਉਤੇ ਕਿਉਂ ਅਵਿਸ਼ਵਾਸ ਰਖਦੇ ਹਨ ? ਮਾਨ ਸਾਹਿਬ ਦਸਣ ਸਿਖੀ ਮੈਲਕਮ ਨੇ ਗੁਰੂ ਤੋਂ ਪਾਈ ਹੈ ਜਾਂ ਸਿਖਾਂ ਨੇ। ਦਸਮ ਗ੍ਰੰਥ ਜਾਂ ਗੁਰੂ ਸਾਹਿਬ ਕਿਹੜੇ ਇੰਗਲਿਸਤਾਨ ਵਿਚ ਲਿਖੇ ਗਏ ਹਨ ਕਿ ਇਨ੍ਹਾਂ ਦਾ ਅੰਗਰੇਜ਼ਾਂ ਦੀਆਂ ਪੁਸਤਕਾਂ ਵਿਚ ਜੇ ਨਾ ਹੋਵੇ ਤਾਂ ਇਨ੍ਹਾਂ ਦੀ ਪ੍ਰਮਾਣਿਕਤਾ ਉਤੇ ਚਿੰਨ੍ਹ ਲਗ ਜਾਂਦਾ ਹੈ। ਦਸਮ ਗ੍ਰੰਥ ਦਾ ਵਿਰੋਧੀ ਡਾ. ਰਤਨ ਸਿੰਘ ਜੱਗੀ 1740 ਦੇ ਆਸ-ਪਾਸ ਭਾਈ ਮਨੀ ਸਿੰਘ ਵਾਲੀ ਬੀੜ ਦੇ ਸੰਕਲਨ ਦੀ ਪੁਸ਼ਟੀ ਕਰਦਾ ਉਸ ਨੇ ਸੰਗਰੂਰ ਵਾਲੀ ਬੀੜ ਲਗਪਗ 1785 ਈ. ਵਿਚ ਸੰਕਲਿਤ ਹੋਈ ਮੰਨੀ ਕੀ ਡਾ. ਮਾਨ ਨੇ ਇਨ੍ਹਾਂ ਬੀੜਾਂ ਵਿਚੋਂ ਪੜਤਾਲ ਕਰ ਕੇ ਵੇਖਿਆ ਹੈ ਕਿ 'ਅਕਾਲ ਉਸਤਤਿ' ਵਿਚ ਆਤਮਾ ਰਾਮ ਦੇ ਉਲੇਖ ਵਾਲੇ ਪਦ ਹਨ ਜਾਂ ਨਹੀਂ ਇਸ 'ਆਤਮਾ ਰਾਮ' ਦੇ ਤਾਂ ਗੁਰੂ ਗ੍ਰੰਥ ਸਾਹਿਬ ਵਿਚ ਵੀ ਕਈ ਥਾਂਈਂ ਦਰਸ਼ਨ ਹਨ, ਯਥਾ-

*ਗੰਗ ਬਨਾਰਸਿ ਸਿਫਤਿ ਤੁਮਾਰੀ ਨਾਵੈ ਆਤਮ ਰਾਉ ॥*
*ਸਚਾ ਨਾਵਣੁ ਤਾਂ ਥੀਐ ਜਾਂ ਅਹਿਨਿਸਿ ਲਾਗੈ ਭਾਉ ॥੩॥*[36]

*ਕਿਆ ਨਾਗੇ ਕਿਆ ਬਾਧੇ ਚਾਮ ॥*
*ਜਬ ਨਹੀ ਚੀਨਸਿ ਆਤਮ ਰਾਮ ॥੧॥ਰਹਾਉ॥*[37]

*ਮਨਮੁਖ ਨਾਮੁ ਨ ਚੇਤਨੀ ਬਿਨੁ ਨਾਵੈ ਦੁਖ ਰੋਇ ॥*
*ਆਤਮਾ ਰਾਮੁ ਨ ਪੂਜਨੀ ਦੂਜੈ ਕਿਉ ਸੁਖੁ ਹੋਇ ॥*[38]

ਸਗੋਂ ਇਕ 'ਗਿਆਨ ਰਾਉ' ਭੀ ਗੁਰੂ ਗ੍ਰੰਥ ਸਾਹਿਬ ਵਿਚ ਹੈ-

*ਗਿਆਨ ਰਾਉ ਜਬ ਸੇਜੈ ਆਵੈ ਤ ਨਾਨਕ ਭੋਗੁ ਕਰੇਈ ॥*[39]

---

36. ਆਸਾ, ਮਹਲਾ 1, 32, ਸਫ਼ਾ 358
37. ਗਉੜੀ, ਕਬੀਰ, 4, ਸਫ਼ਾ 324
38. ਸਲੋਕ (ਵਧੀਕ), ਮਹਲਾ 3, 20, ਸਫ਼ਾ 1414
39. ਆਸਾ, ਮਹਲਾ 1, 35, ਸਫ਼ਾ 359

ਕੀ 'ਮਾਨ ਸਾਹਿਬ' ਗੁਰੂ ਗ੍ਰੰਥ ਸਾਹਿਬ ਦੇ 'ਆਤਮਾ ਰਾਮ' ਅਤੇ 'ਗਿਆਨ ਰਾਉ' ਨੂੰ ਵੀ ਵਿਅਕਤੀ ਥਾਪ ਕੇ ਸਿਖ ਧਰਮ ਨੂੰ ਦੂਸ਼ਿਤ ਕਰਨ ਵਾਲੇ ਨਿਰਮਲੇ ਜਾਂ ਉਦਾਸੀ ਸਾਧੂ ਸਵੀਕਾਰ ਕਰ ਲੈਣਗੇ ? ਆਉ ਜ਼ਰਾ ਦਸਮ ਗ੍ਰੰਥ ਦੀਆਂ 'ਆਤਮਾ ਰਾਮ' ਵਾਲੀਆਂ ਪੰਕਤੀਆਂ ਨੂੰ ਗਹੁ ਨਾਲ ਵਾਚ ਲਈਏ-

ਤ੍ਵਪ੍ਰਸਾਦਿ। ਦੋਹਰਾ

*ਏਕ ਸਮੇ ਸ੍ਰੀ ਆਤਮਾ ਉਚਰਿਓ ਮਤਿ ਸਿਉ ਬੈਨ।*
*ਸਭ ਪ੍ਰਤਾਪ ਜਗਦੀਸ ਕੋ ਕਹਹੁ ਸਕਲ ਬਿਧਿ ਤੈਨ।੧। ੨੦੧।*

*ਤੇਰੀ ਕ੍ਰਿਪਾ ਨਾਲ। ਦੋਹਰਾ*

ਇਕ ਵਾਰ ਸ੍ਰੀ ਆਤਮਾ ਨੇ ਬੁੱਧੀ ਪ੍ਰਤਿ (ਇਸ ਤਰ੍ਹਾਂ) ਬਚਨ ਕੀਤਾ ਕਿ ਤੁਸੀਂ ਚੰਗੀ ਤਰ੍ਹਾਂ (ਉਸ) ਜਗਦੀਸ਼ ਦਾ ਸਾਰਾ ਪ੍ਰਤਾਪ (ਮੈਨੂੰ) ਦਸੋ।

*ਕੋ ਆਤਮਾ ਸਰੂਪ ਹੈ ਕਹਾ ਸ੍ਰਿਸਟਿ ਕੋ ਬਿਚਾਰ।*
*ਕਉਨ ਧਰਮ ਕੋ ਕਰਮ ਹੈ ਕਹਹੁ ਸਕਲ ਬਿਸਥਾਰ। ੨। ੨੦੨।*

ਆਤਮਾ ਦਾ ਸਰੂਪ ਕੀ ਹੈ ਅਤੇ ਸ੍ਰਿਸ਼ਟੀ ਦਾ ਵਿਚਾਰ ਕਿਵੇਂ ਹੈ ? ਧਰਮ ਦਾ ਕਰਮ ਕਿਹੜਾ ਹੈ ? ਇਸ ਨੂੰ ਵਿਸਤਾਰ ਨਾਲ ਦਸੋ।

*ਕਹਾ ਜੀਤਬ ਕਹਾ ਮਰਨ ਹੈ ਕਵਨ ਸੁਰਗ ਕਹਾ ਨਰਕ।*
*ਕੋ ਸੁਘੜਾ ਕੋ ਮੂੜਤਾ ਕਹਾ ਤਰਕ ਅਵਤਰਕ। ੩। ੨੦੩।*

ਜੀਉਣਾ ਕੀ ਹੈ, ਮਰਨਾ ਕੀ ਹੈ, ਸਵਰਗ ਕੀ ਹੈ ਅਤੇ ਨਰਕ ਦੀ ਹੈ ? ਸੁਘੜ ਕੌਣ ਹੈ, ਮੂਰਖ ਕੌਣ ਹੈ, ਤਰਕ ਕੀ ਹੈ ਅਤੇ ਅਵਿਤਰਕ (ਬੇਦਲੀਲੀ) ਕੀ ਹੈ ?।

*ਕੋ ਨਿੰਦਾ ਜਸ ਹੈ ਕਵਨ ਕਵਨ ਪਾਪ ਕਹਾ ਧਰਮ।*
*ਕਵਨ ਜੋਗ ਕੋ ਭੋਗ ਹੈ ਕਵਨ ਕਰਮ ਅਪਕਰਮ। ੪। ੨੦੪।*

ਨਿੰਦਾ ਕੀ ਹੈ, ਯਸ਼ ਕੀ ਹੈ, ਪਾਪ ਕੀ ਹੈ, ਧਰਮ ਕੀ ਹੈ ? ਯੋਗ ਕੀ ਹੈ, ਭੋਗ ਕੀ ਹੈ, ਸੁਕਰਮ ਕੀ ਹੈ ਅਤੇ ਕੁਕਰਮ ਕੀ ਹੈ ?।

*ਕਹਹੁ ਸੁਸ੍ਰਮ ਕਾ ਸੋ ਕਹਹਿ ਦਮ ਕੋ ਕਹਾ ਕਹੰਤ।*
*ਕੋ ਸੂਰਾ ਦਾਤਾ ਕਵਨ ਕਹਹੁ ਤੰਤ ਕੋ ਮੰਤ। ੫। ੨੦੫।*

ਦਸੋ, ਤਪਸਿਆ ਕਿਸ ਨੂੰ ਕਹਿੰਦੇ ਹਨ ਅਤੇ (ਇੰਦਰੀਆਂ ਦਾ) ਦਮਨ ਕਿਸ ਨੂੰ ਕਹਿੰਦੇ ਹਨ ?

*ਸੂਰਮਾ ਕੌਣ ਹੈ, ਦਾਤਾ ਕੌਣ ਹੈ, ਤੰਤ੍ਰ ਕੀ ਹੈ ਅਤੇ ਮੰਤ੍ਰ ਕੀ ਹੈ ?।*

*ਕਹਾ ਰੰਕ ਰਾਜਾ ਕਵਨ ਹਰਖ ਸੋਗ ਹੈ ਕਵਨ।*
*ਕੋ ਰੋਗੀ ਰਾਗੀ ਕਵਨ ਕਹਹੁ ਤਤੁ ਮੁਹਿ ਤਵਨ। ੬। ੨੦੬।*

ਕੌਣ ਭਿਖਾਰੀ ਹੈ, ਕੌਣ ਰਾਜਾ ਹੈ ? ਅਤੇ ਹਰਖ ਅਤੇ ਸੋਗ ਕੀ ਹੈ ? ਰੋਗੀ ਕੌਣ ਹੈ ਅਤੇ ਸੰਸਾਰ ਵਿਚ ਲਿਪਤ ('ਰਾਗੀ') ਕੌਣ ਹੈ ? ਉਸ ਦੀ ਅਸਲੀਅਤ ਮੈਨੂੰ ਦਸੋ।

*ਕਵਨ ਰਿਸਟ ਕੋ ਪੁਸਟ ਹੈ ਕਹਾ ਸ੍ਰਿਸਟ ਕੋ ਬਿਚਾਰ।*
*ਕਵਨ ਧ੍ਰਿਸਟ ਕੋ ਭ੍ਰਿਸਟ ਹੈ ਕਹੋ ਸਕਲ ਬਿਸਥਾਰ। ੭। ੨੦੭।*

ਰਜਿਆ ਹੋਇਆ ਕੌਣ ਹੈ, ਬਲਵਾਨ ਕੌਣ ਹੈ ਅਤੇ ਸ੍ਰਿਸ਼ਟੀ (ਦੀ ਰਚਨਾ ਦਾ) ਵਿਚਾਰ ਕੀ ਹੈ ? ਢੀਠ ਕੌਣ ਹੈ, ਭ੍ਰਸ਼ਟ ਕੌਣ ਹੈ ? ਸਾਰੀ (ਗੱਲ ਮੈਨੂੰ) ਵਿਸਤਾਰ ਸਹਿਤ ਦਸੋ।

*ਕਹਾ ਕਰਮ ਕੋ ਕਰਮ ਹੈ ਕਹਾ ਭਰਮ ਕੋ ਨਾਸ।*
*ਕਹਾ ਚਿਤਨ ਕੀ ਚੇਸਟਾ ਕਹਾ ਅਚੇਤ ਪ੍ਰਕਾਸ। ੮। ੨੦੮।*

ਕਰਨ ਯੋਗ ਕਰਮ ਕਿਹੜਾ ਹੈ ਅਤੇ ਭਰਮ ਦਾ ਨਾਸ਼ ਕਿਵੇਂ ਹੁੰਦਾ ਹੈ ? ਚਿੰਤਨ ਕੀ ਹੈ, ਚੇਸ਼ਟਾ ਕੀ ਹੈ ਅਤੇ ਅਚਿੰਤ੍ਯ ਦਾ ਪ੍ਰਕਾਸ਼ ਕੀ ਹੈ ?।

*ਕਹਾ ਨੇਮ ਸੰਜਮ ਕਹਾ ਕਹਾ ਗਿਆਨ ਅਗਿਆਨ।*
*ਕੋ ਰੋਗੀ ਸੋਗੀ ਕਵਨ ਕਹਾ ਧਰਮ ਕੀ ਹਾਨਿ। ੯। ੨੦੯।*

ਨਿਯਮ ਕੀ ਹੈ, ਸੰਜਮ ਕੀ ਹੈ, ਗਿਆਨ ਅਤੇ ਅਗਿਆਨ ਕੀ ਹੈ ? ਰੋਗੀ ਕੌਣ ਹੈ, ਸੋਗੀ ਕੌਣ ਹੈ ਅਤੇ ਧਰਮ ਦੀ ਹਾਨੀ ਕਿਥੇ ਹੁੰਦੀ ਹੈ ?

*ਕੋ ਸੂਰ ਸੁੰਦਰ ਕਵਨ ਕਹਾ ਜੋਗ ਕੋ ਸਾਰ।*
ਕੋ ਦਾਤਾ ਗਿਆਨੀ ਕਵਨ ਕਹੋ ਬਿਚਾਰ ਬਿਚਾਰਿ। ੧੦। ੨੧੦।3

ਸੂਰਮਾ ਕੌਣ ਹੈ, ਸੁੰਦਰ ਕੌਣ ਹੈ ਅਤੇ ਯੋਗ ਦਾ ਸਾਰ ਕੀ ਹੈ ? ਕਰਤਾ ਕੌਣ ਹੈ, ਗਿਆਨੀ ਕੌਣ ਹੈ? ਇਨ੍ਹਾਂ ਦਾ ਵਿਚਾਰ-ਅਵਿਚਾਰ (ਮੈਨੂੰ) ਦਸੋ।

ਇਨ੍ਹਾਂ ਪਦਾਂ ਵਿਚ ਜਗਤ ਅੰਦਰ ਰਮੀ ਹੋਈ (ਰਾਮ) ਭਾਵ ਸਰਬ-ਵਿਆਪਕ ਆਤਮਾ ਅਤੇ ਬੁਧੀ ਦਾ ਅਤਿ ਸੁੰਦਰ ਸੰਵਾਦ ਪ੍ਰਸਤੁਤ ਕੀਤਾ ਹੈ। ਧਰਮ-ਸ਼ਾਸਤ੍ਰ ਦੀ ਪ੍ਰਵਾਣਿਤ ਪ੍ਰਕ੍ਰਿਤੀ ਅਨੁਸਾਰ ਬੁਧੀ ਦੇ ਪ੍ਰਸ਼ਨ ਆਤਮਾ ਨੂੰ ਹੋਣੇ ਚਾਹੀਦੇ ਸਨ। ਪਰ ਇਥੇ ਆਤਮਾ ਦੇ ਪ੍ਰਸ਼ਨ ਬੁਧੀ ਅੱਗੇ ਹਨ। ਜਿਨ੍ਹਾਂ ਦਾ ਜਵਾਬ ਨਹੀਂ ਦਿੱਤਾ ਗਿਆ। ਧਰਮ-ਸ਼ਾਸਤ੍ਰ ਵਿਚ ਇਹ ਇਕ ਅਭੂਤ-ਪੂਰਵ ਸੰਵਾਦ ਹੈ। ਜਿਥੇ ਪ੍ਰਸ਼ਨ ਹਨ,

ਉੱਤਰ ਨਹੀਂ ਹਨ, ਕਿਉਂਕਿ ਆਤਮਾ ਦੇ ਪ੍ਰਸ਼ਨਾਂ ਦਾ ਜਵਾਬ ਬੁਧੀ ਕੋਲ ਨਹੀਂ ਹੋ ਸਕਦਾ। ਇਸ ਸਵਾਲ ਜਵਾਬ ਦੇ ਸਿਲਸਿਲੇ ਨੂੰ ਅਗਲੇ ਵੀਹ ਪਦਾਂ ਵਿਚ ਇਕਦਮ ਰੋਕ ਦਿੱਤਾ ਗਿਆ ਹੈ ਅਤੇ ਦੇਵੀ ਉਸਤਤਿ ਦਾ ਆਗਮਨ ਹੋ ਗਿਆ ਹੈ। ਗੁਰੂ ਜੀ ਦੀ ਇਸ ਵਿਚਿਤ੍ਰ ਖੇਡ ਨੂੰ ਨਾ ਸਮਝਦਿਆਂ ਹੋਇਆਂ 'ਸ੍ਰੀ ਅਕਾਲ ਉਸਤਤਿ' ਦੀ ਇਹ ਵਿਵਸਥਾ ਸਾਡੇ ਵਿਦਵਾਨਾਂ ਨੂੰ ਅਪ੍ਰਾਸੰਗਿਕ ਲਗੀ ਹੈ। ਜਿਸ ਕਾਰਨ ਭਾਈ ਕਾਨ੍ਹ ਸਿੰਘ 'ਨਾਭਾ' ਨੇ ਕਿਹਾ ਕਿ ਇਸ ਬਾਣੀ ਦੀ ਦੇਵੀ ਉਸਤਤਿ ਦੂਜੇ ਚੰਡੀ ਚਰਿਤ੍ਰ ਵਿਚ ਜਾਣੀ ਚਾਹੀਦੀ ਹੈ ਅਤੇ ਪ੍ਰਸ਼ਨਾਂ ਦੇ ਉੱਤਰ ਵੀ ਖੋਜੇ ਜਾਣੇ ਚਾਹੀਦੇ ਹਨ। ਮੌਜੂਦਾ ਵਿਦਵਾਨ ਕਹਿੰਦੇ ਹਨ ਕਿ ਦੇਵੀ-ਉਸਤਤਿ ਅਕਾਲ ਉਸਤਤਿ ਵਿਚ ਕਿਸੇ ਪੰਥ ਦੋਖੀ ਨੇ ਘੋਰ ਜਾਅਲਸਾਜ਼ੀ ਕਰ ਕੇ ਪਾਈ ਹੈ। ਸਾਡਾ ਮੱਤ ਹੈ ਕਿ ਪ੍ਰਸ਼ਨਾਂ ਦੇ ਉੱਤਰ ਨਾ ਦੇ ਕੇ ਇਕਦਮ ਦੇਵੀ ਉਸਤਤਿ ਵਲ ਆ ਜਾਣਾ ਗੁਰੂ ਜੀ ਨੇ ਇਸ ਆਸ਼ੇ ਨਾਲ ਕੀਤਾ ਹੈ ਕਿ ਪ੍ਰਸਥਿਤੀਆਂ ਇਸ ਅਨੁਕੂਲ ਨਹੀਂ ਹਨ ਕਿ ਇਨ੍ਹਾਂ ਦਾਰਸ਼ਨਿਕ ਵਿਸ਼ਿਆਂ ਉਤੇ ਬਹਿਸਾਂ ਕਰਦੇ ਰਹੀਏ ਕਿ ਆਤਮਾ ਕੀ ਹੈ ? ਸ੍ਰਿਸ਼ਟੀ ਕਿਵੇਂ ਹੋਈ? ਜੀਵਨ ਕੀ ਹੈ ? ਮੌਤ ਕੀ ਹੈ ? ਨਰਕ ਅਤੇ ਸਵਰਗ ਕੀ ਹੈ ? ਧਰਮ-ਅਧਰਮ, ਨਿੰਦਾ-ਉਸਤਤਿ, ਪਾਪ-ਪੁੰਨ, ਜੋਗ-ਭੋਗ, ਤੰਤ੍ਰ-ਮੰਤ੍ਰ ਆਦਿ ਕੀ ਹਨ ? ਫਿਰ ਇਹ ਆਤਮਾ ਵਿਸ਼ਯਕ ਪ੍ਰਸ਼ਨ ਬੁਧੀ ਨਾਲ ਹੱਲ ਨਹੀਂ ਹੋ ਸਕਦੇ। ਵਿਦਮਾਨ ਹਾਲਾਤ ਨੂੰ ਧਿਆਨ ਵਿਚ ਰਖਦਿਆਂ ਇਨ੍ਹਾਂ ਚਰਚਾਵਾਂ ਦਾ ਤਿਆਗ ਕਰ ਕੇ ਪਹਿਲਾਂ ਐਸੇ ਕਲਿਆਣਕਾਰੀ ਸੰਤੁਲਿਤ ਸਮਾਜ ਦੀ ਸਿਰਜਨਾ ਕੀਤੀ ਜਾਵੇ, ਜਿਸ ਵਿਚ ਨਾਰੀ ਸ਼ਕਤੀ ਦਾ ਹਰ ਖੇਤਰ ਵਿਚ, ਇਥੋਂ ਤਕ ਕਿ ਯੁਧ-ਭੂਮੀ ਵਿਚ ਵੀ ਸਮੁਚਿਤ ਯੋਗਦਾਨ ਹੋਵੇ। ਇਥੇ ਇਹ ਚੇਤੇ ਰਹੇ ਕਿ ਜਿਵੇਂ ਭਾਰਤੀ ਧਰਮ-ਪਰੰਪਰਾ ਵਿਚ ਰਿਗਵੇਦ ਦਾ ਛੋਟਾ ਜਿਹਾ ਦੇਵਤਾ 'ਵਿਸ਼ਨੂ' ਹੌਲੀ-ਹੌਲੀ ਇੰਞ ਨਿਰਾਕਾਰ ਪਰਮੇਸ਼ਰ ਦਾ ਰੂਪ ਧਾਰਨ ਕਰ ਜਾਂਦਾ ਹੈ ਕਿ ਉਸ ਦੇ ਨਾਵਾਂ ਨੂੰ ਸਵੀਕਾਰ ਕਰ ਕੇ ਗੁਰੁਬਾਣੀ ਅਕਾਲ-ਪੁਰਖ਼ ਨਾਲ ਅਭੇਦ ਕਰ ਦੇਂਦੀ ਹੈ। ਉਹੋ ਸਥਿਤੀ ਭਗਵਤੀ ਸੰਬੰਧੀ ਹੈ। ਵੈਦਿਕ ਦਰਸ਼ਨ ਦੀ ਨਿਸ਼ਕ੍ਰਿਯ ਪ੍ਰਕ੍ਰਿਤੀ ਅਤੇ ਅਬਲਾ ਨਾਰੀ ਦੀ ਸਮਰਥਾ ਭਾਰਤੀ ਸਮਾਜ ਨੇ ਭਗਵਤੀ ਵਿਚ ਵੇਖੀ ਹੈ। ਨਾਰੀ-ਉਥਾਨ ਦੇ ਕਲਿਆਣਕਾਰੀ ਪ੍ਰਯੋਜਨ ਹਿਤ ਭਗਵਤੀ ਨੂੰ ਦਸਮ ਗ੍ਰੰਥ ਵਿਚ ਅਕਾਲ-ਪੁਰਖ਼, ਕ੍ਰਿਆਸ਼ੀਲ ਪ੍ਰਕ੍ਰਿਤੀ, ਪਾਰਬ੍ਰਹਮ ਦੀ ਸ਼ਕਤੀ, ਸ਼ਸਤ੍ਰ-ਬਲ ਅਤੇ ਪਵਿਤ੍ਰ ਨਾਰੀ ਵਿਚ ਅਭੇਦ ਕੀਤਾ ਗਿਆ ਹੈ। ਇਸਤ੍ਰੀ ਨੂੰ ਵਿਸ਼ੈ ਵਿਚ ਅਨੁਰਕਤ ਕਰਨ ਵਾਲੇ ਸਮਾਜ ਰੂਪ ਦੈਤ ਦੇ ਸਮਸਤ

ਬੰਧਨ ਕਟਣ ਵਾਸਤੇ ਜੇ ਗੁਰੂ ਜੀ ਨੇ ਦੁਰਗਾ ਦੇ ਮਾਡਲ ਰਾਹੀਂ ਸਮਾਜਿਕ ਕ੍ਰਾਂਤੀ ਲਿਆਉਣ ਦਾ ਪ੍ਰਯਤਨ ਕੀਤਾ ਹੈ, ਤਾਂ ਇਸ ਵਿਚ ਕੀ ਅਪਰਾਧ ਹੈ ? ਗੁਰੂ ਜੀ ਦਾ ਪ੍ਰਯਤਨ ਹੈ ਕਿ ਇਸਤ੍ਰੀ ਉਸ ਚੰਡੀ ਦਾ ਰੂਪ ਬਣ ਜਾਵੇ, ਜਿਸ ਨੇ ਸਮਾਜ ਦੇ ਦੁਸ਼ਮਣ ਹਰ ਬਲਸ਼ਾਲੀ ਦੈਤ ਨੂੰ ਪੈਰਾਂ ਥੱਲੇ ਲਿਤਾੜਦਿਆਂ ਧਰਮ ਦੀ ਸੱਤਾ ਬਹਾਲ ਕਰ ਕੇ ਪੁਰਖ਼ ਦੇ ਹੱਥ ਵਿਚ ਉਸ ਦੀ ਵਾਗ-ਡੋਰ ਸੌਂਪਣੀ ਹੈ (ਜਿਹਾ ਕਿ ਚੰਡੀ ਦੀ ਵਾਰ ਵਿਚ ਦਰਸਾਇਆ ਹੈ)। ਨਾਰੀ ਤਿਆਗ ਦੀ ਉਹ ਪ੍ਰਤਿਮਾ ਹੈ, ਜੋ ਅਧਰਮੀਆਂ ਤੋਂ ਸੱਤਾ ਛੀਨ ਕੇ ਆਪਣੇ ਅਰਧ-ਅੰਗ ਪੁਰੁਸ਼ ਨੂੰ ਸੱਤਾ ਸੁਖ ਪ੍ਰਦਾਨ ਕਰ ਸਕਦੀ ਹੈ, ਪਰ ਉਸ ਵੇਲੇ ਦੀਆਂ ਪ੍ਰਸਥਿਤੀਆਂ ਵਿਚ ਇਕ ਪਾਸੇ ਲੋਕਾਂ ਨੂੰ ਜਬਰ-ਜ਼ੁਲਮ ਸਹਿਣ ਕਰਨਾ ਪੈ ਰਿਹਾ ਸੀ ਅਤੇ ਦੂਜੇ ਪਾਸੇ ਇਸਤ੍ਰੀ ਰੂਪ ਅਰਧ-ਸਮਾਜ ਨੂੰ ਅਪੰਗ ਬਣਾ ਦਿਤਾ ਗਿਆ ਸੀ। ਗੁਰੂ ਜੀ ਉਸ ਸ਼ਕਤੀ ਨੂੰ ਸਕ੍ਰਿਯ ਕਰਨ ਵਾਸਤੇ ਦ੍ਰਿੜ੍ਹ-ਸੰਕਲਪ ਸਨ। ਇਸ ਕਾਰਨ 'ਅਕਾਲ ਉਸਤਤਿ' ਦੇ ਕਰਤਾ ਨੇ ਦਾਰਸ਼ਨਿਕ ਸੰਵਾਦ ਨੂੰ ਵਿਰਾਮ ਦੇ ਕੇ ਨਾਰੀ-ਸੂਰਵੀਰਤਾ ਸੰਬੰਧੀ ਉਚਾਰਨ ਕੀਤੇ 'ਦੀਰਘ ਤ੍ਰਿਭੰਗੀ' ਛੰਦ ਉਚਾਰਨ ਕੀਤੇ ਹਨ, ਜਿਨ੍ਹਾਂ ਦਾ ਆਰੰਭਿਕ ਛੰਦ ਹੈ-

**ਤ੍ਵਪ੍ਰਸਾਦਿ। ਦੀਰਘ ਤ੍ਰਿਭੰਗੀ ਛੰਦ**

*ਦੁਰਜਨ ਦਲ ਦੰਡਣ ਅਸੁਰ ਬਿਹੰਡਣ ਦੁਸਟ ਨਿਕੰਦਣ ਆਦਿ ਬ੍ਰਿਤੇ।*
*ਚਛਰਾਸੁਰ ਮਾਰਣ ਪਤਿਤ ਉਧਾਰਣ ਨਰਕ ਨਿਵਾਰਣ ਗੂੜ ਗਤੇ ॥।*
*ਅਛੈ ਅਖੰਡੇ ਤੇਜ ਪ੍ਰਚੰਡੇ ਖੰਡ ਉਦੰਡੇ ਅਲਖ ਮਤੇ।*
*ਜੈ ਜੈ ਹੋਸੀ ਮਹਿਖਾਸੁਰਿ ਮਰਦਨ ਰੰਮ ਕਪਰਦਨ ਛਤ੍ਰ ਛਿਤੇ। ੧। ੨੧੧।*

ਦੇਵੀ ਉਸਤਤਿ ਦੇ 20 ਪਦਾਂ ਤੋਂ ਬਾਅਦ ਪਾਧੜੀ ਛੰਦਾਂ ਵਿਚ ਫਿਰ ਪ੍ਰਸ਼ਨ-ਉਤਰ ਵਾਲੀ ਪਹਿਲੀ ਪ੍ਰਵਿਰਤੀ ਆ ਗਈ ਹੈ। ਹੁਣ ਡਾ. ਮਾਨ ਸਾਹਿਬ ਦਾ 'ਆਤਮ ਰਾਮ' ਗ਼ਾਇਬ ਹੋ ਗਿਆ ਹੈ ਅਤੇ ਉਸ ਦੀ ਥਾਂ 'ਦੇਵ' ਨੇ ਲੈ ਲਈ ਹੈ, ਯਥਾ-

**ਤ੍ਵਪ੍ਰਸਾਦਿ। ਪਾਧੜੀ ਛੰਦ**

*ਤੁਮ ਕਹੋ ਦੇਵ ਸਰਬੰ ਬਿਚਾਰ। ਜਿਮ ਕੀਓ ਆਪਿ ਕਰਤੇ ਪਸਾਰ।*
*ਜਦਪਿ ਅਭੂਤ ਅਨਭੈ ਅਨੰਤ। ਤਉ ਕਹੋ ਜਥਾ ਮਤਿ ਤ੍ਰੈਣ ਤੰਤ। ੧। ੨੩੧।*

ਹੇ ਦੇਵ ! ਤੁਸੀਂ ਇਹ ਸਭ ਵਿਚਾਰ ਪੂਰਵਕ ਦਸੋ ਕਿ ਕਰਤੇ ਨੇ (ਸਾਰੀ ਸ੍ਰਿਸ਼ਟੀ ਦਾ) ਪਸਾਰ ਕਿਵੇਂ ਕੀਤਾ ਹੈ ? ਭਾਵੇਂ (ਉਹ) ਭੌਤਿਕ ਤੱਤ੍ਵਾਂ ਤੋਂ ਪਰੇ, ਭੈ-

ਰਹਿਤ ਅਤੇ ਬੇਅੰਤ ਹੈ ਤਾਂ ਵੀ ਆਪਣੀ ਜਿਹੋ ਜਿਹੀ ਬੁੱਧੀ ਹੈ, ਉਸ ਦੀ ਵਿਵਸਥਾ ਦਸਦਾ ਹਾਂ।

*ਕਰਤਾ ਕਰੀਮ ਕਾਦਿਰ ਕ੍ਰਿਪਾਲ। ਅਦ੍ਵੈ ਅਭੂਤ ਅਨਭੈ ਦਿਆਲ।*
*ਦਾਤਾ ਦੁਰੰਤ ਦੁਖ ਦੋਖ ਰਹਤ। ਜਿਹ ਨੇਤਿ ਨੇਤਿ ਸਭ ਬੇਦ ਕਹਤ। ੨। ੨੩੨।*

(ਉਹ ਪਰਮਾਤਮਾ ਸਭ ਦਾ) ਕਰਤਾ ਹੈ, ਬਖਸ਼ਿਸ਼ ਕਰਨ ਵਾਲਾ ਹੈ, ਸ਼ਕਤੀ ਵਾਲਾ ਹੈ, ਕ੍ਰਿਪਾਲੂ ਹੈ, ਅਦ੍ਵੈਤ ਰੂਪ ਹੈ, ਤੱਤ੍ਵਾਂ ਦੀ ਰਚਨਾ ਤੋਂ ਪਰੇ ਹੈ, ਡਰ ਤੋਂ ਰਹਿਤ ਹੈ, ਦਇਆ ਕਰਨ ਵਾਲਾ ਹੈ, ਬੇਅੰਤ ਦਾਤਾ ਹੈ, ਦੁਖ-ਮੁਕਤ ਦੋਸ਼-ਮੁਕਤ ਹੈ, ਜਿਸ ਨੂੰ ਸਾਰੇ ਵੇਦ ਬੇਅੰਤ-ਬੇਅੰਤ ਕਹਿੰਦੇ ਹਨ।

*ਕਈ ਊਚ ਨੀਚ ਕੀਨੋ ਬਨਾਉ। ਸਭ ਵਾਰ ਪਾਰ ਜਾ ਕੋ ਪ੍ਰਭਾਉ।*
*ਸਭ ਜੀਵ ਜੰਤ ਜਾਨੰਤ ਜਾਹਿ। ਮਨ ਮੂੜ ਕਿਉ ਨ ਸੇਵੰਤ ਤਾਹਿ। ੩। ੨੩੩।*

(ਉਸ ਨੇ) ਕਈ ਉਚੇ ਤੇ ਨੀਵੇਂ ਬਣਾਉ ਬਣਾਏ ਹਨ, ਉਰਾਰ-ਪਾਰ ਸਾਰੇ ਪਾਸੇ (ਉਸੇ ਦਾ) ਪ੍ਰਭਾਵ ਹੈ, ਜੋ ਸਾਰੇ ਜੀਵਾਂ ਜੰਤੂਆਂ ਦੀ ਗਤਿਵਿਧੀ ਨੂੰ ਜਾਣਦਾ ਹੈ। (ਹੇ) ਮੂਰਖ ਮਨ ! (ਫਿਰ) ਉਸ ਨੂੰ ਕਿਉਂ ਨਹੀਂ ਸਿਮਰਦਾ ?

'ਅਕਾਲ ਉਸਤਤਿ' ਵਿਚ ਸਿਰਜਿਤ ਕੀਤੀ ਇਹ ਸਾਰੀ ਵਿਵਸਥਾ ਅਤਿ ਵਿਸਮਾਦੀ ਅਤੇ ਬਹੁਤ ਗੰਭੀਰ ਹੈ। ਜਿਸ ਨੂੰ ਸਮਝਣ ਵਾਸਤੇ ਗੁਰੂ-ਕ੍ਰਿਪਾ ਤੋਂ ਪ੍ਰਚੰਡ ਹੋਇਆ ਸੂਖ਼ਮ ਅਧਿਆਤਮ ਤੱਤਾਂ ਦੀ ਪਛਾਣ ਕਰਨ ਵਾਲਾ ਵਿਵੇਕ ਚਾਹੀਦਾ ਹੈ, ਨਾ ਕਿ ਦਸਮ ਗ੍ਰੰਥ ਦੀਆਂ ਬੀੜਾਂ ਦੇ ਕੁਝ ਤਤਕਰਿਆਂ ਅਤੇ ਹੋਰ ਅੰਸ਼ਾਂ ਦੀਆਂ ਫੋਟੋ-ਕਾਪੀਆਂ ਦੇ ਕਾਗ਼ਜ਼ਾਂ ਦਾ ਵਾਧੂ ਭਾਰ। ਸ਼ੰਕਾਵਾਦੀ ਭ੍ਰਾਮਿਕ ਬੁਧੀ ਇਨ੍ਹਾਂ ਪਦਾਂ ਦਾ ਨਾ ਆਨੰਦ ਮਾਣ ਸਕਦੀ ਹੈ, ਨਾ ਇਨ੍ਹਾਂ ਨੂੰ ਸਮਝ ਸਕਦੀ ਹੈ। ਪਹਿਲੇ ਪਦਾਂ ਵਿਚ ਆਤਮਾ ਦੇ ਪ੍ਰਸ਼ਨ ਬੁਧੀ ਅੱਗੇ ਸਨ (ਸ਼ੁਕਰ ਹੈ ਡਾ. ਮਾਨ ਨੇ ਬੁਧੀ ਨੂੰ ਬੁਧੀ ਦਾਸ ਉਦਾਸੀ ਨਹੀਂ ਬਣਾ ਦਿੱਤਾ)। ਗੁਰੂ ਜੀ ਨੇ ਇਨ੍ਹਾਂ ਪ੍ਰਸ਼ਨਾਂ ਦੇ ਉਤਰਾਂ ਨੂੰ ਛੱਡ ਕੇ ਇਹ ਸੰਕੇਤ ਦਿੱਤਾ ਹੈ ਕਿ ਮਨੁੱਖ ਨੂੰ ਅਜਿਹੀਆਂ ਬੌਧਿਕ ਚਰਚਾਵਾਂ ਵਿਚ ਸਮਾਂ ਨਾ ਗੁਆ ਕੇ ਪਹਿਲਾਂ ਸਮਾਜਿਕ ਬਰਾਬਰੀ ਦੀਆਂ ਅੰਤਿਮ ਮੰਜ਼ਿਲਾਂ ਦੀ ਪ੍ਰਾਪਤੀ ਕਰਨ ਉਤੇ ਆਪਣੀ ਸਾਰੀ ਸਮਰਥਾ ਕੇਂਦ੍ਰਿਤ ਕਰਨੀ ਚਾਹੀਦੀ ਹੈ, ਕਿਉਂਕਿ ਇਥੋਂ ਦੇ ਲੋਕਾਂ ਦੀ ਗ਼ੁਲਾਮੀ ਅਤੇ ਦੁਰਦਸ਼ਾ ਦਾ ਇਹ ਮੂਲ ਕਾਰਨ ਸੀ। ਸਮੇਂ ਦੀ ਪਹਿਲੀ ਜ਼ਰੂਰਤ ਸੀ ਕਿ ਅਸੁਰੀ ਸ਼ਕਤੀਆਂ ਨੂੰ ਕੁਚਲ ਕੇ ਇਕ ਨਿਆਇ-ਆਧਾਰਿਤ ਨਿਰੋਆ ਸਮਾਜ ਹੋਂਦ ਵਿਚ ਲਿਆਂਦਾ ਜਾ ਸਕੇ। ਜਦੋਂ ਨਾਰੀ ਉਥਾਨ ਦੁਆਰਾ ਨਾਰੀ-ਸ਼ਕਤੀ ਦਾ

ਸਦ-ਉਪਯੋਗ ਕਰਦਿਆਂ ਦੈਤ ਪ੍ਰਵਿਰਤੀਆਂ ਦਾ ਸਰਵ-ਵਿਨਾਸ਼ ਰੂਪ ਲਕਸ਼ ਪਾ ਲਿਆ ਅਰਥਾਤ ਅਬਲਾ ਨਾਰੀ ਸਮਰਥਾਵਾਨ ਹੋ ਕੇ ਜਾਬਰਾਂ ਦੇ ਮੁਕਾਬਲੇ ਤੇ ਆ ਖੜੀ ਹੋਈ (ਜਿਸ ਦਾ ਵਰਣਨ ਦੀਰਘ ਤ੍ਰਿਭੰਗੀ ਛੰਦ ਦੇ ਪਦਾਂ ਵਿਚ ਹੈ), ਤਾਂ ਦੈਤ ਪ੍ਰਵਿਰਤੀਆਂ ਨਸ਼ਟ ਕਰਨ ਵਾਸਤੇ ਦਿਵਯ ਪ੍ਰਵਿਰਤੀਆਂ ਦਾ ਉਥਾਨ ਹੋ ਜਾਂਦਾ ਹੈ। ਅਜਿਹੇ ਕਲਿਆਣਕਾਰੀ ਸਮਾਜ ਵਿਚ ਜਿਗਿਆਸੂ ਬੁਧੀ ਦੀ ਨਹੀਂ, ਪ੍ਰਕਾਸ਼ਮਾਨ ਦਿਵਯ ਸ਼ਕਤੀ ਅਕਾਲ-ਪੁਰਖ਼ (ਦੇਵ) ਦੀ ਅਗਵਾਈ ਪ੍ਰਾਪਤ ਕਰਦਾ ਹੈ। ਇਸ ਲਈ ਜਿਗਿਆਸੂ ਦੇ ਪ੍ਰਸ਼ਨਾਂ ਦਾ ਰੁਖ ਬਦਲ ਗਿਆ ਹੈ। ਹੁਣ ਆਤਮਾ ਦੇ ਪ੍ਰਸ਼ਨ ਬੁਧੀ ਅਗੇ ਨਹੀਂ, ਸਗੋਂ ਬੁਧੀ ਪ੍ਰਕਾਸ਼-ਦੇਵ ਭਾਵ ਪਰਮੇਸ਼ਰ ਤੋਂ ਅਗਵਾਈ ਮੰਗਦੀ ਹੈ। ਇਸ ਸਥਿਤੀ ਵਿਚ ਜਿਗਿਆਸੂ ਦੇ ਪ੍ਰਸ਼ਨ ਬੁਧੀਵਾਦੀਆਂ ਦੇ ਉਪਰੋਕਤ ਪ੍ਰਸ਼ਨਾਂ ਤੋਂ ਬਿਲਕੁਲ ਭਿੰਨ ਹਨ:-

### ਤ੍ਵਪ੍ਰਸਾਦਿ। ਪਾਧੜੀ ਛੰਦ

*ਤੁਮ ਕਹੋ ਦੇਵ ਸਰਬੰ ਬਿਚਾਰ। ਜਿਮ ਕੀਓ ਆਪਿ ਕਰਤੇ ਪਸਾਰ।*
*ਜਦਪਿ ਅਭੂਤ ਅਨਭੈ ਅਨੰਤ। ਤਉ ਕਹੋ ਜਥਾ ਮਤਿ ਤ੍ਰੈਣ ਤੰਤ। ੧। ੨੩੧।*

ਹੇ ਦੇਵ ! ਤੁਸੀਂ ਇਹ ਸਭ ਵਿਚਾਰ ਪੂਰਵਕ ਦਸੋ ਕਿ ਕਰਤੇ ਨੇ (ਸਾਰੀ ਸ੍ਰਿਸ਼ਟੀ ਦਾ) ਪਸਾਰ ਕਿਵੇਂ ਕੀਤਾ ਹੈ ? ਭਾਵੇਂ (ਉਹ) ਭੌਤਿਕ ਤੱਤ੍ਵਾਂ ਤੋਂ ਪਰੇ, ਭੈ-ਰਹਿਤ ਅਤੇ ਬੇਅੰਤ ਹੈ ਤਾਂ ਵੀ ਆਪਣੀ ਜਿਹੋ ਜਿਹੀ ਬੁੱਧੀ ਹੈ, ਉਸ ਦੀ ਵਿਵਸਥਾ ਦਸਦਾ ਹਾਂ।

ਇਨ੍ਹਾਂ ਪ੍ਰਸ਼ਨਾਂ ਵਿਚ ਬੌਧਿਕਤਾ ਨਹੀਂ। ਇਹ ਪਰਮਾਤਮਾ ਸੰਬੰਧੀ ਉਹ ਪ੍ਰਸ਼ਨ ਹਨ, ਜੋ ਪਾਰਬ੍ਰਹਮ ਪਰਮੇਸ਼ਰ ਨਾਲ ਜੋੜਨ ਵਾਲੇ ਹਨ ਅਤੇ ਜਿਗਿਆਸੀ ਮਨ ਵਿਚ ਸੁਤੇ-ਸਿਧ ਪੈਦਾ ਉਤਪੰਨ ਹਨ। ਵਿਅਕਤੀ ਦਾ ਆਪਣਾ ਆਤਮਾ ਹੀ ਇਨ੍ਹਾਂ ਪਦਾਂ ਵਿਚ ਵਰਣਿਤ 'ਦੇਵ' ਅਰਥਾਤ ਪ੍ਰਕਾਸ਼ਮਾਨ ਪੁਰਖ਼ ਹੈ, ਜੋ ਵਿਅਕਤੀ ਦਾ ਨਿਜ ਵੀ ਆਪ ਹੈ ਅਤੇ ਪੂਰਨ ਬ੍ਰਹਮ ਵੀ ਆਪ ਹੈ। ਇਥੇ ਪਹਿਲਾਂ ਵਾਲੀ ਸਥਿਤੀ ਨਹੀਂ, ਕਿਉਂਕਿ ਇਥੇ ਬੁਧੀ ਉਸ ਪੂਰਨ ਬ੍ਰਹਮ ਦੀ ਅਧਿਆਤਮਕ ਅਗਵਾਈ ਪ੍ਰਾਪਤ ਕਰਨ ਵਾਸਤੇ ਯਤਨਸ਼ੀਲ ਹੈ, ਨਾ ਕਿ ਦਾਰਸ਼ਨਿਕਾਂ ਦੀਆਂ ਭ੍ਰਾਮਿਕ ਉਕਤੀਆਂ-ਯੁਕਤੀਆਂ ਵਿਚ ਲਿਪਤ ਹੈ। ਪਹਿਲੇ ਪ੍ਰਸ਼ਨਾਂ ਵਿਚ ਉਹ ਸਥਿਤੀ ਸੀ, ਜਿਥੇ ਬੁਧੀ ਪਰਮੇਸ਼ਰ ਦੀ ਅਗਵਾਈ ਕਰਨ ਦੀ ਨਿਸਫਲ ਚੇਸ਼ਟਾ ਦਾ ਸ਼ਿਕਾਰ ਸੀ। ਇਹ ਅਧਾਰਮਿਕ ਵਰਤਾਰਾ ਸੰਸਾਰ ਵਿਚ ਅਤਿ ਵਿਆਪਕ ਹੈ। ਦੂਜੇ ਪ੍ਰਸ਼ਨਾਂ ਵਿਚ ਬੁਧੀ

ਅਧੀਨਗੀ ਨਾਲ ਆਤਮ-ਤੱਤ ਦੀ ਅਗਵਾਈ ਪ੍ਰਵਾਣ ਕਰਦੀ ਹੈ। ਇਨ੍ਹਾਂ ਪਦਾਂ ਵਿਚ ਪਰਮੇਸ਼ਰ ਦਾ ਜੋ ਸਰੂਪ ਬਿਆਨ ਹੋਇਆ ਹੈ, ਉਹ ਪੰਡਤਾਊ ਚਰਚਾ ਵਿਚੋਂ ਨਹੀਂ ਨਿਕਲਿਆ, ਸਗੋਂ ਪਰਮੇਸ਼ਰ ਨੇ ਇਹ ਆਪਣਾ ਸਰੂਪ ਆਪ ਹੀ ਸ੍ਰਿਸ਼ਟੀ ਵਿਚ ਪ੍ਰਤੱਖ ਕੀਤਾ ਹੈ। ਪ੍ਰਕਾਸ਼ਮਾਨ ਆਤਮਾ ਦੇ ਇਹ ਉਤਰ ਬੌਧਿਕ ਚਤੁਰਤਾ ਵਾਲੇ ਨਹੀਂ, ਸਗੋਂ ਆਤਮ-ਰਸ ਭਰਪੂਰ ਹਨ-

*ਕਰਤਾ ਕਰੀਮ ਕਾਦਿਰ ਕ੍ਰਿਪਾਲ। ਅਦ੍ਵੈ ਅਭੂਤ ਅਨਭੈ ਦਿਆਲ।*
*ਦਾਤਾ ਦੁਰੰਤ ਦੁਖ ਦੋਖ ਰਹਤ। ਜਿਹ ਨੇਤਿ ਨੇਤਿ ਸਭ ਬੇਦ ਕਹਤ। ੨। ੨੩੨।*
*ਕਈ ਊਚ ਨੀਚ ਕੀਨੋ ਬਨਾਉ। ਸਭ ਵਾਰ ਪਾਰ ਜਾ ਕੋ ਪ੍ਰਭਾਉ।*
*ਸਭ ਜੀਵ ਜੰਤ ਜਾਨੰਤ ਜਾਹਿ। ਮਨ ਮੂੜ ਕਿਉ ਨ ਸੇਵੰਤ ਤਾਹਿ। ੩। ੨੩੩।*

(ਉਹ ਪਰਮਾਤਮਾ ਸਭ ਦਾ) ਕਰਤਾ ਹੈ, ਬਖ਼ਸ਼ਿਸ਼ ਕਰਨ ਵਾਲਾ ਹੈ, ਸ਼ਕਤੀ ਵਾਲਾ ਹੈ, ਕ੍ਰਿਪਾਲੂ ਹੈ, ਅਦ੍ਵੈਤ ਰੂਪ ਹੈ, ਤੱਤ੍ਵਾਂ ਦੀ ਰਚਨਾ ਤੋਂ ਪਰੇ ਹੈ, ਡਰ ਤੋਂ ਰਹਿਤ ਹੈ, ਦਇਆ ਕਰਨ ਵਾਲਾ ਹੈ, ਬੇਅੰਤ ਦਾਤਾ ਹੈ, ਦੁਖਾਂ-ਦੋਖਾਂ ਤੋਂ ਰਹਿਤ ਹੈ, ਜਿਸ ਨੂੰ ਸਾਰੇ ਵੇਦ ਬੇਅੰਤ ਬੇਅੰਤ ਕਹਿੰਦੇ ਹਨ। (ਉਸ ਨੇ) ਕਈ ਉਚੇ ਤੇ ਨੀਵੇਂ ਬਣਾਉ ਬਣਾਏ ਹਨ, ਉਰਾਰ ਪਾਰ (ਉਸੇ ਦਾ) ਪ੍ਰਭਾਵ ਹੈ, ਜੋ ਸਾਰੇ ਜੀਵਾਂ ਜੰਤੂਆਂ ਦੀ ਗਤਿਵਿਧੀ ਨੂੰ ਜਾਣਦਾ ਹੈ। (ਹੇ) ਮੂਰਖ ਮਨ ! (ਫਿਰ) ਉਸ ਨੂੰ ਕਿਉਂ ਨਹੀਂ ਸਿਮਰਦਾ?

ਆਤਮਾ ਅਤੇ ਬੁਧੀ ਦਾ ਸੰਵਾਦ ਪਰੰਪਰਾਗਤ ਸੀ। ਇਸ ਕਿਸਮ ਦੇ ਸੰਵਾਦਾਂ ਦੇ ਦ੍ਰਿਸ਼ ਉਪਨਿਸ਼ਦਾਂ ਵਿਚ ਵੇਖੇ ਜਾ ਸਕਦੇ ਹਨ। ਅਜਿਹੇ ਸੰਵਾਦਾਂ ਵਿਚ ਗਿਆਨ ਹੈ, ਭਗਤੀ ਨਹੀਂ। ਇਨ੍ਹਾਂ ਦਾਰਸ਼ਨਿਕ ਚਰਚਾਵਾਂ ਵਿਚ ਬਹੁਤ ਸੁੰਦਰ ਚੁੰਚ-ਗਿਆਨ ਹੈ, ਪਰ ਸਮਾਜਿਕ ਸਮਸਿਆਵਾਂ ਦੀ ਛੂਹ ਨਹੀਂ। ਸਮਾਜ ਵਿਚ ਪਏ ਵਿਗਾੜ, ਜਿਨ੍ਹਾਂ ਦਾ ਹੱਲ ਪ੍ਰਾਥਮਿਕਤਾ ਦੇ ਆਧਾਰ ਤੇ ਕਰਨ ਦੀ ਜ਼ਰੂਰਤ ਹੁੰਦੀ ਹੈ, ਵਾਸਤੇ ਅਜਿਹੇ ਏਕਾਂਤਵਾਸ ਵਿਚ ਕੀਤੇ ਸੰਵਾਦ ਅਪ੍ਰਾਸੰਗਿਕ ਹੁੰਦੇ ਹਨ। ਇਹ ਚਰਚਾਵਾਂ ਸੁਣਨ-ਪੜ੍ਹਨ ਨੂੰ ਭਾਵੇਂ ਬਹੁਤ ਚੰਗੀਆਂ ਲਗਦੀਆਂ ਹੋਣ, ਪਰ ਜਿਸ ਸਮਾਜ ਵਿਚ ਪੁਜਾਰੀਵਾਦ ਰੂਪ ਦੈਤ ਨੇ ਸਾਰੀ ਵਿਵਸਥਾ ਭ੍ਰਸ਼ਟ ਕਰ ਦਿੱਤੀ ਹੋਵੇ, ਜੀਵਨ ਦੇ ਹਰ ਅੰਗ ਵਿਚ ਰੂਪ-ਰੰਗ ਦੇ ਭੇਦ-ਭਾਵ, ਨਾਬਰਾਬਰੀ, ਅਨਿਆਏ ਅਤੇ ਰੂੜੀਵਾਦਤਾ ਹੋਵੇ, ਸਮਾਜ ਸ਼੍ਰੇਣੀਆਂ ਵਿਚ ਵਿਭਾਜਿਤ ਹੋਵੇ, ਇਸਤ੍ਰੀ ਅਤੇ ਪੁਰਖ਼ ਦੇ ਸਟੇਟਸ ਵਿਚ ਪਾੜੇ ਨੇ ਨਾਬਰਾਬਰੀ ਨੂੰ ਹਰ ਘਰ ਦੀ ਬੁਨਿਆਦ ਵਿਚ ਰਖਿਆ ਹੋਵੇ, ਜੋ ਲੋਕ ਸਦੀਆਂ ਤੋਂ ਗੁਲਾਮੀ ਦੀ ਮਾਰ ਝੱਲ ਰਹੇ ਹੋਣ, ਉਹ ਧਰਮ-ਸ਼ਾਸਤ੍ਰ ਦੇ ਚੁੰਚ-ਗਿਆਨ ਵਿਚ

ਆਪਣਾ ਸਮਾਂ ਨਸ਼ਟ ਕਰਨ, ਇਹ ਗਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜੈਸੇ ਕਰਮਸ਼ੀਲ ਮਹਾਵਤਾਰ ਨੂੰ ਕਿਵੇਂ ਪ੍ਰਵਾਣ ਹੋ ਸਕਦੀ ਸੀ ? ਜੋ ਅਧਿਆਤਮਵਾਦੀ ਚਿੰਤਕ ਆਪਣੇ ਸਮਾਜ ਦੀ ਅਧੋਗਤੀ ਵਲੋਂ ਪਿਠ ਫੇਰ ਕੇ ਬੈਠ ਜਾਣ, ਗੁਰੂ ਜੀ ਦਾ ਉਨ੍ਹਾਂ ਦੇ ਪ੍ਰਸ਼ਨਾਂ ਵਲੋਂ ਬੇਧਿਆਨ ਹੋਣਾ ਆਵਸ਼ਕ ਸੀ। ਗੁਰੂ ਜੀ ਕਿਸੇ ਬੁਧੀਵਾਦ ਦੀ ਸਥਾਪਨਾ ਵਾਸਤੇ ਜਗਤ ਵਿਚ ਨਹੀਂ ਸੀ ਆਏ, ਉਹ ਲੋਕ-ਕਲਿਆਣ ਵਾਸਤੇ ਅਵਤ੍ਰਿਤ ਹੋਏ ਸਨ। ਇਸ ਕਾਰਨ ਉਹ ਧਰਮ-ਸ਼ਾਸਤ੍ਰੀ ਬੌਧਿਕ ਪ੍ਰਸ਼ਨਾਂ ਵਲ ਧਿਆਨ ਨਾ ਦੇ ਕੇ ਸਮਾਜਿਕ ਬਰਾਬਰੀ ਹਿਤ ਇਸਤ੍ਰੀ ਦੇ ਦਿਵਯ-ਰੂਪ ਦੀ ਪ੍ਰਸਤੁਤੀ ਨੂੰ ਪ੍ਰਥਮ ਸਮਸਿਆ ਜਾਣਦੇ ਹਨ। ਗੁਰੂ ਜੀ ਦੁਆਰਾ 'ਅਕਾਲ ਉਸਤਤਿ' ਵਿਚ 'ਦੇਵ' (ਦਿਵਯ-ਸ਼ਕਤੀ) ਅਗੇ ਕੀਤੇ ਪ੍ਰਸ਼ਨ ਭਗਤੀ-ਭਰਪੂਰ ਹਨ ਅਤੇ ਇਨ੍ਹਾਂ ਦੇ ਉਤਰ ਪਰਮੇਸ਼ਰ ਦੀ ਸਿਫ਼ਤ ਵਾਲੇ ਹਨ। ਪਹਿਲੀ ਸਥਿਤੀ ਵਿਚ ਪ੍ਰਸ਼ਨ ਸਨ, ਉਤਰ ਨਹੀਂ ਸਨ ਦਿੱਤੇ ਗਏ। ਦੂਜੀ ਸਥਿਤੀ ਵਿਚ ਸ੍ਰਿਸ਼ਟੀ ਦੇ ਵਿਸਤਾਰ ਦੀ ਵਿਗਿਆਨਵਾਦੀ ਚਰਚਾ ਨਾ ਕਰ ਕੇ, ਉਤਰ ਇਹ ਦਿੱਤਾ ਗਿਆ ਹੈ ਕਿ ਉਹ ਦਿਆਲੂ-ਕ੍ਰਿਪਾਲੂ ਪ੍ਰਭੂ ਬੇਅੰਤ ਹੈ, ਉਸ ਦੀ ਸਿਰਜਨਾ ਦਾ ਵੀ ਅੰਤ ਨਹੀਂ ਪਾਇਆ ਜਾ ਸਕਦਾ। ਇਹ ਪ੍ਰਵਿਰਤੀ ਕੁਰਾਨ ਸਹਿਤ ਸਾਰੇ ਇਲਹਾਮੀ ਗ੍ਰੰਥਾਂ ਵਿਚ ਵਿਆਪਕ ਰਹੀ ਹੈ। 'ਸਿਧ ਗੋਸਟਿ' ਬਾਣੀ ਵਿਚ ਵੀ ਇਸ ਦੇ ਦਰਸ਼ਨ ਹੋ ਸਕਦੇ ਹਨ, ਜਿਥੇ ਸਿਧਾਂ ਦੇ ਫ਼ਜ਼ੂਲ ਪ੍ਰਸ਼ਨਾਂ ਨੂੰ ਛਡ ਦਿਤਾ ਹੈ। ਗੁਰੂ ਅਤੇ ਪੈਗ਼ੰਬਰ ਸਾਡੇ ਵਿਅਰਥ ਪ੍ਰਸ਼ਨਾਂ ਨੂੰ ਨਜ਼ਰੰਦਾਜ਼ ਕਰ ਕੇ ਕਲਿਆਣਕਾਰੀ ਦੈਵੀ ਪ੍ਰਵਚਨਾਂ ਨਾਲ ਸਾਡੇ ਹਿਰਦਿਆਂ ਦੀ ਤਮਸ ਅਤੇ ਬੁਧੀ ਦੀ ਚੰਚਲਤਾ ਨੂੰ ਰੋਕਦੇ ਹਨ। ਜੋ ਮੁੱਦੇ ਮਾਨਵੀ ਬੁਧੀ ਦੀ ਪਹੁੰਚ ਤੋਂ ਪਰੇ ਹਨ, ਉਨ੍ਹਾਂ ਨੂੰ ਅਨੁਭੂਤ ਕਰਨ ਵਾਸਤੇ ਪ੍ਰਭੂ ਨਾਲ ਇਕਮਿਕਤਾ ਦੀ ਜ਼ਰੂਰਤ ਹੈ। ਅਸੀਂ ਪਹਿਲਾਂ ਕਹਿ ਆਏ ਹਾਂ ਕਿ ਗੁਰੂ ਗੋਬਿੰਦ ਸਿੰਘ ਜੀ ਦਾ ਨਿਸ਼ਾਨਾ ਮਾਨਵ ਸਮੁਚਿਤ ਵਿਕਾਸ ਕਰਨਾ ਹੈ। ਇਸ ਲਈ ਉਹ ਫਿਰ ਮਾਨਵੀ ਕਮਜ਼ੋਰੀਆਂ ਕੇਂਦ੍ਰਿਤ ਹੋ ਕੇ ਲਿਖਦੇ ਹਨ-

*ਕਈ ਮੂੜ ਪਤ੍ਰ ਪੂਜਾ ਕਰੰਤ। ਕਈ ਸਿਧ ਸਾਧੁ ਸੂਰਜ ਸਿਵੰਤ।*
*ਕਈ ਪਲਟਿ ਸੂਰਜ ਸਿਜਦਾ ਕਰਾਇ। ਪ੍ਰਭ ਏਕ ਰੂਪ ਦ੍ਵੈ ਕੈ ਲਖਾਇ। ੪।*

ਅਰਥਾਤ ਕਈ ਮੂਰਖ (ਬਿਲ ਜਾਂ ਤੁਲਸੀ ਦੇ) ਪੱਤਰਾਂ ਨਾਲ (ਉਸ ਦੀ) ਪੂਜਾ ਹਨ ; ਕਈ ਸਿੱਧ-ਸਾਧਕ ਸੂਰਜ ਦੀ ਸੇਵਾ ਕਰਦੇ ਹਨ ; ਕਈ ਸੂਰਜ ਦੇ

(ਪੱਛਮ) ਵਲ ਸਿਜਦਾ ਕਰਦੇ ਹਨ ; ਪ੍ਰਭੂ ਤਾਂ ਇਕ ਰੂਪ ਵਾਲਾ ਹੈ, (ਫਿਰ ਉਸ ਨੂੰ) ਦ੍ਵੈਤ ਰੂਪ ਵਿਚ ਕਿਵੇਂ ਵੇਖਿਆ ਜਾ ਸਕਦਾ ਹੈ ?

*ਅਨਛਿਜ ਤੇਜ ਅਨਭੈ ਪ੍ਰਕਾਸ। ਦਾਤਾ ਦੁਰੰਤ ਅਦ੍ਵੈ ਅਨਾਸ।*
*ਸਭ ਰੋਗ ਸੋਗ ਤੇ ਰਹਤ ਰੂਪ। ਅਨਭੈ ਅਕਾਲ ਅਛੈ ਸਰੂਪ। ੫। ੨੩੫।*

ਭਾਵ ਉਹ ਪ੍ਰਭੂ ਨ ਛਿੱਜਣ ਵਾਲੇ ਤੇਜ ਵਾਲਾ ਹੈ ਅਤੇ ਉਹ ਸੁਤਹ-ਸਿੱਧ ਪ੍ਰਕਾਸ਼ਿਤ ਹੋਣ ਵਾਲਾ ਹੈ ; ਬੇਅੰਤ ਦਾਤਾ ਹੈ, ਅਦ੍ਵੈਤ ਸਰੂਪ ਅਤੇ ਨਾਸ਼-ਰਹਿਤ ਹੈ ; ਉਹ ਸਭ ਰੋਗਾਂ ਸੋਗਾਂ ਤੋਂ ਰਹਿਤ ਰੂਪ ਵਾਲਾ ਹੈ ; ਭੈ-ਰਹਿਤ, ਕਾਲ-ਰਹਿਤ, ਨਾਸ਼-ਰਹਿਤ ਸਰੂਪ ਵਾਲਾ ਹੈ।

ਡਾ. ਮਾਨ ਨੂੰ 'ਆਤਮਾ ਰਾਮ' ਨਿਰਮਲੇ ਦੇ ਦਰਸ਼ਨ ਕੇਵਲ 'ਅਕਾਲ ਉਸਤਤਿ' ਵਿਚੋਂ ਹੀ ਨਹੀਂ ਹੋਏ। ਸਾਡੇ ਸੁਹਿਰਦ ਮਿਤਰ ਮਾਨ ਸਾਹਿਬ 'ਗਿਆਨ ਪ੍ਰਬੋਧ ਦੇ ਇਨ੍ਹਾਂ ਪਦਾਂ ਤੋਂ ਵੀ ਭੈਅ-ਭੀਤ ਹਨ-

ਪਾਧੜੀ ਛੰਦ। ਤ੍ਵਪ੍ਰਸਾਦਿ

*ਦਿਨ ਅਜਬ ਏਕ ਆਤਮਾ ਰਾਮ। ਅਨਭਉ ਸਰੂਪ ਅਨਹਦ ਅਕਾਮ।*
*ਅਨਛਿਜ ਤੇਜ ਆਜਾਨ ਬਾਹੁ। ਰਾਜਾਨ ਰਾਜ ਸਾਹਾਨ ਸਾਹੁ। ੧। ੧੨੬।*

ਇਕ ਦਿਨ ਜੀਵਾਤਮਾ ਨੇ ਪਰਮਾਤਮਾ ਤੋਂ ਅਣੋਖਾ ਜਿਹਾ (ਪ੍ਰਸ਼ਨ) ਪੁਛਿਆ ਕਿ ਹੇ ਅਨੁਭਵ ਦੁਆਰਾ ਜਾਣੇ ਜਾਣ ਵਾਲੇ, ਅਨਹਦ ਸਰੂਪ, ਕਾਮਨਾ-ਰਹਿਤ, ਅਣਛਿਜ ਤੇਜ ਵਾਲੇ, ਲੰਬੀਆਂ ਭੁਜਾਵਾਂ ਵਾਲੇ, ਰਾਜਿਆਂ ਦੇ ਰਾਜੇ ਅਤੇ ਸ਼ਾਹਾਂ ਦੇ ਸ਼ਾਹ !

*ਉਚਰਿਓ ਆਤਮਾ ਪਰਮਾਤਮਾ ਸੰਗ।*
*ਉਤਭੁਜ ਸਰੂਪ ਅਬਿਗਤ ਅਭੰਗ।*
*ਇਹ ਕਉਨ ਆਹਿ ਆਤਮਾ ਸਰੂਪ।*
*ਜਿਹ ਅਮਿਤ ਤੇਜਿ ਅਤਿਭੁਤਿ ਬਿਭੂਤਿ। ੨। ੧੨੭।*

ਇਹ ਆਤਮਾ ਕੌਣ ਹੈ ਜੋ ਸਾਰੀ ਬਨਸਪਤੀ ਵਿਚ ਵਿਆਪਤ, ਗਤਿ ਤੋਂ ਰਹਿਤ ਅਤੇ ਨਾਸ਼ ਤੋਂ ਬਿਨਾ ਹੈ ਅਤੇ ਜਿਸ ਦਾ ਅਸੀਮ ਤੇਜ ਅਤੇ ਅਣੋਖੀ ਵਿਭੂਤੀ ਹੈ।

ਪਰਾਤਮਾ ਬਾਚ

*ਯਹਿ ਬ੍ਰਹਮ ਆਹਿ ਆਤਮਾ ਰਾਮ।*
*ਜਿਹ ਅਮਿਤ ਤੇਜਿ ਅਬਿਗਤ ਅਕਾਮ।*

*ਜਿਹ ਭੇਦ ਭਰਮ ਨਹੀ ਕਰਮ ਕਾਲ।*
*ਜਿਹ ਸਤ੍ਰ ਮਿਤ੍ਰ ਸਰਬਾ ਦਿਆਲ। ੩। ੧੨੮।*

ਪਰਾਤਮਾ ਨੇ ਕਿਹਾ ਹੇ ਜੀਵਾਤਮਾ ! ਇਹ ਬ੍ਰਹਮ ਹੈ ਜਿਸ ਦਾ ਅਸੀਮ ਤੇਜ ਹੈ, ਜੋ ਗਤਿ ਅਤੇ ਕਾਮਨਾ ਤੋਂ ਰਹਿਤ ਹੈ ਅਤੇ ਜਿਸ ਵਿਚ ਭੇਦ, ਭਰਮ, ਕਰਮ ਅਤੇ ਕਾਲ ਦਾ ਕੋਈ ਦਖ਼ਲ ਨਹੀਂ ਅਤੇ ਜੋ ਵੈਰੀ ਅਤੇ ਮਿਤਰ ਸਭਨਾਂ ਪ੍ਰਤਿ ਦਿਆਲ ਹੈ।

*ਡੋਬਿਯੋ ਨ ਡੁਬੈ ਸੋਖਿਯੋ ਨ ਜਾਇ। ਕਟਿਯੋ ਨ ਕਟੈ ਨ ਬਾਰਿਯੋ ਬਰਾਇ।*
*ਛਿਜੈ ਨ ਨੈਕ ਸਤ ਸਸਤ੍ਰ ਪਾਤ। ਜਿਹ ਸਤ੍ਰ ਮਿਤ੍ਰ ਨਹੀ ਜਾਤ ਪਾਤ। ੪।੧੨੯।*

ਜੋ ਡੁਬਾਇਆਂ ਡੁਬਦਾ ਨਹੀਂ, ਸੁਕਾਇਆ ਸੁਕਦਾ ਨਹੀਂ, ਕਟਿਆਂ ਕਟਿਆ ਨਹੀਂ ਜਾਂਦਾ, (ਅੱਗ ਨਾਲ) ਸਾੜਿਆਂ ਸੜਦਾ ਨਹੀਂ, ਸੈਂਕੜੇ ਸ਼ਸਤ੍ਰਾਂ ਦੇ ਪ੍ਰਹਾਰ ਨਾਲ ਛਿਝਦਾ ਨਹੀਂ, ਜਿਸ ਦਾ ਕੋਈ ਵੈਰੀ ਅਤੇ ਮਿਤਰ ਅਤੇ ਜਾਤ-ਭਾਈਚਾਰਾ ਨਹੀਂ ਹੈ।

*ਸਤ੍ਰ ਸਹੰਸ ਸਤਿ ਸਤਿ ਪ੍ਰਘਾਇ। ਛਿਜੈ ਨ ਨੈਕ ਖੰਡਿਓ ਨ ਜਾਇ।*
*ਨਹੀ ਜਰੈ ਨੈਕ ਪਾਵਕ ਮੰਝਾਰ। ਬੋਰੈ ਨ ਸਿੰਧ ਸੋਖੈ ਨ ਬ੍ਯਾਰ। ੫। ੧੩੦।*

(ਚਾਹੇ) ਲੱਖਾਂ ਵੈਰੀ (ਮਿਲ ਕੇ ਉਸ ਉਤੇ) ਸੈਂਕੜੇ ਪ੍ਰਹਾਰ ਕਰਨ, (ਉਹ) ਨ ਛਿਜਦਾ ਹੈ ਅਤੇ ਨ ਜ਼ਰਾ ਜਿਤਨਾ ਟੁੱਟਦਾ ਹੈ, (ਜੋ) ਅੱਗ ਵਿਚ ਰਤਾ ਜਿੰਨਾ ਵੀ ਸੜਦਾ ਨਹੀਂ, (ਜਿਸ ਨੂੰ) ਸਮੁੰਦਰ ਡੁਬਾ ਨਹੀਂ ਸਕਦਾ ਅਤੇ ਵਾਯੂ ਸੁਕਾ ਨਹੀਂ ਸਕਦੀ[40]।

*ਇਕ ਕਰ੍ਯੋ ਪ੍ਰਸਨ ਆਤਮਾ ਦੇਵ। ਅਨਭੰਗ ਰੂਪ ਅਨਿਭਉ ਅਭੇਵ।*
*ਯਹਿ ਚਤੁਰ ਵਰਗ ਸੰਸਾਰ ਦਾਨ। ਕਿਹੁ ਚਤੁਰ ਵਰਗ ਕਿਜੈ ਵਖਿਆਨ। ੬।੧੩੧।*

---

40. ਮਾਨ ਸਾਹਿਬ ਨੂੰ ਇਹ ਸਪਸ਼ਟ ਕਰਨਾ ਚਾਹੀਦਾ ਹੈ ਕਿ ਗਿਆਨ ਪ੍ਰਬੋਧ ਵਿਚ ਵਰਣਿਤ ਇਹ ਸਿਫ਼ਤਾਂ ਮੈਲਕਮ ਦੀ ਤਾਰੀਫ਼ ਵਿਚ 'ਆਤਮਾ ਰਾਮ' ਨੇ ਲਿਖੀਆਂ ਸਨ ਜਾਂ 'ਆਤਮਾ ਰਾਮ' ਦੀ ਪ੍ਰਸ਼ੰਸਾ ਵਿਚ ਮੈਲਕਮ ਨੇ। ਸਾਡਾ ਮੱਤ ਹੈ ਕਿ ਉਪਰੋਕਤ ਪਦਾਂ ਦੇ ਸਰਵ-ਵਿਆਪਕ ਆਤਮਾ ਨੂੰ 'ਆਤਮਾ ਰਾਮ' ਨਿਰਮਲਾ ਸਾਧੂ ਬਣਾਉਣ ਵਾਲੇ ਵਿਅਕਤੀ ਨੂੰ ਵਿਦਿਆ ਦੀ ਪਵਿਤ੍ਰਤਾ ਉਤੇ ਥੋੜ੍ਹਾ-ਬਹੁਤ ਤਰਸ ਕਰ ਕੇ ਹੀ ਸਹੀ, ਘਟੋ-ਘਟ ਧਾਰਮਿਕ ਖੇਤਰ ਵਿਚ ਕੁਝ ਨਹੀਂ ਲਿਖਣਾ ਚਾਹੀਦਾ। ਜਿਸ ਵਿਅਕਤੀ ਨੂੰ 'ਆਤਮਾ' ਸ਼ਬਦ ਦਾ ਹੀ ਪਤਾ ਨਾ ਹੋਵੇ, ਉਹ ਧਰਮ ਬਾਰੇ ਕੀ ਲਿਖੇਗਾ ? ਧਰਮ ਦੇ ਨਾਮ ਤੇ, ਹਕੀਕਤ ਵਿਚ ਰੱਬ ਦੇ ਨਾਮ ਤੇ, ਲੋਕਾਂ ਨੂੰ ਅਸਤਿ ਬਚਨਾਂ ਰਾਹੀਂ ਗੁੰਮਰਾਹ ਕਰਨ ਤੋਂ ਬੁਰਾ ਸ਼ਾਇਦ ਹੀ ਕੋਈ ਹੋਰ ਕਰਮ ਹੋਵੇ। ਰੱਬ ਹੋਰ ਤਾਂ ਸਭ ਅਪਰਾਧ ਮੁਆਫ਼ ਕਰ ਸਕਦਾ ਹੈ, ਪਰ ਆਪਣੇ ਨਾਮ ਦੀ ਦੁਰਵਰਤੋਂ ਉਸ ਨੂੰ ਕਿਵੇਂ ਚੰਗੀ ਲਗ ਸਕਦੀ ?

ਪ੍ਰਕਾਸ਼ਮਾਨ ਆਤਮਾ ਨੇ ਫਿਰ ਇਕ ਪ੍ਰਸ਼ਨ ਕੀਤਾ, ਹੇ ਨਾਸ਼ ਤੋਂ ਰਹਿਤ, ਡਰ ਤੋਂ ਬਿਨਾ ਅਤੇ ਭੇਦ-ਭਾਵ ਤੋਂ ਮੁਕਤ ਰੂਪ ਵਾਲੇ ! ਸੰਸਾਰ ਵਿਚ ਦਾਨ ਦੇ ਚਾਰ ਵਰਗ ਕਹੇ ਜਾਂਦੇ ਹਨ।

*ਇਕ ਰਾਜੁ ਧਰਮ ਇਕ ਦਾਨ ਧਰਮ। ਇਕ ਭੋਗ ਧਰਮ ਇਕ ਮੋਛ ਕਰਮ।*
*ਇਕ ਚਤੁਰ ਵਰਗ ਸਭ ਜਗ ਭਣੰਤ। ਸੇ ਆਤਮਾਹ ਪਰਾਤਮਾ ਪੁਛੰਤ। ੭।੧੩੨।*

(ਉੱਤਰ ਵਿਚ ਪਰਮਾਤਮਾ ਨੇ ਕਿਹਾ) ਇਕ ਰਾਜ-ਧਰਮ (ਰਾਜਨੀਤੀ) ਹੈ, ਇਕ ਦਾਨ-ਧਰਮ (ਧਰਮ-ਨੀਤੀ) ਹੈ, ਇਕ ਭੋਗ-ਧਰਮ (ਗ੍ਰਿਹਸਥ-ਨੀਤੀ) ਹੈ ਅਤੇ ਇਕ ਮੋਖ-ਕਰਮ (ਸੰਨਿਆਸ-ਨੀਤੀ) ਹੈ। ਇਹੀ ਚਾਰ ਵਰਗ ਸੰਸਾਰ ਵਿਚ ਕਹੇ ਜਾਂਦੇ ਹਨ। (ਫਿਰ) ਆਤਮਾ ਨੇ ਪਰਮਾਤਮਾ ਨੂੰ ਪੁਛਿਆ।

*ਇਕ ਰਾਜ ਧਰਮ ਇਕ ਧਰਮ ਦਾਨ। ਇਕ ਭੋਗ ਧਰਮ ਇਕ ਮੋਛਵਾਨ।*
*ਤੁਮ ਕਹੋ ਚਤ੍ਰ ਚਤ੍ਰੈ ਬਿਚਾਰ। ਜੇ ਤ੍ਰਿਕਾਲ ਭਏ ਜੁਗ ਅਪਾਰ। ੮। ੧੩੩।*

ਇਕ ਰਾਜ-ਧਰਮ, ਇਕ ਦਾਨ-ਧਰਮ, ਇਕ ਭੋਗ-ਧਰਮ ਅਤੇ ਇਕ ਮੋਖ-ਕਰਮ ਹੈ, ਇਨ੍ਹਾਂ ਚੌਹਾਂ ਬਾਰੇ ਤੁਸੀਂ ਵਿਚਾਰ-ਪੂਵਕ ਸਮਝਾਓ। (ਇਹ ਵੀ ਦਸੋ ਕਿ) ਤਿੰਨਾਂ ਕਾਲਾਂ ਅਤੇ ਅਪਾਰ ਯੁਗਾਂ ਵਿਚ (ਇਨ੍ਹਾਂ ਦੀ ਪਾਲਨਾ ਕਰਨ ਵਾਲੇ ਕੌਣ-ਕੌਣ) ਹੋਏ ਹਨ ?

ਵਾਸਤਵ ਵਿਚ 'ਗਿਆਨ ਪ੍ਰਬੋਧ' ਦੇ ਇਨ੍ਹਾਂ ਪਦਾਂ ਵਿਚ ਕੇਵਲ 'ਆਤਮਾ ਰਾਮ' ਨਹੀਂ ਹੈ। ਇਸ ਵਿਚ 'ਪਰਮਾਤਮਾ ਰਾਮ' ਵੀ ਵਿਦਮਾਨ ਹੈ। 'ਮਾਨ' ਸਾਹਿਬ ਦੀ ਵਿਚਾਰਧਾਰਾ ਵਾਲੇ ਵਿਦਵਾਨ ਇਸ 'ਪਰਮਾਤਮਾ' ਨੂੰ ਅਗਰ ਨਿਰਮਲਿਆਂ ਦੇ ਕਿਸੇ ਵਡੇ ਅਖਾੜੇ ਦਾ ਸਰਬ-ਉਚ ਮਹੰਤ ਸਿਧ ਕਰ ਕੇ ਫਿਰ ਉਸ ਨੂੰ ਅੰਗਰੇਜ਼ਾਂ ਦਾ ਸੇਵਕ ਬਣਾ ਕੇ 'ਆਤਮਾ ਰਾਮ' ਦਾ ਸਿਖਿਆ ਗੁਰੂ ਬਣਾ ਦੇਣ ਤਾਂ ਮੈਨੂੰ ਕੋਈ ਅਚੰਭਾ ਨਹੀਂ ਹੋਵੇਗਾ, ਕਿਉਂਕਿ 'ਆਤਮਾ' ਅਤੇ 'ਪਰਮਾਤਮਾ' ਰੂਪ ਗੁਰੂ-ਚੇਲੇ ਦੀ ਸਾਂਝ ਧਰਮ-ਸ਼ਾਸਤ੍ਰ ਦਾ ਉਲੰਘਣ ਨਹੀਂ ਕਹੀ ਜਾ ਸਕਦੀ। ਉਂਵ ਸਾਡੇ ਵਿਦਵਾਨ ਮਿੱਤਰ ਨੂੰ ਪਾਠਕਾਂ ਵਿਚ ਇਹ ਗੱਲ ਤਾਂ ਸਪਸ਼ਟ ਕਰਨੀ ਹੀ ਚਾਹੀਦੀ ਹੈ ਕਿ ਕੀ ਬਾਣੀ ਆਏ ਵਿਚ ਇਹ ਪਦ ਕਿਸੇ 'ਆਤਮਾ ਰਾਮ' ਵਿਅਕਤੀ ਬਾਰੇ ਹੋ ਸਕਦੇ ਹਨ- ਪਰਾਤਮਾ ਨੇ ਕਿਹਾ ਹੇ ਜੀਵਾਤਮਾ ! ਇਹ ਬ੍ਰਹਮ ਹੈ ਜਿਸ ਦਾ ਅਸੀਮ ਤੇਜ ਹੈ, ਜੋ ਗਤਿ ਅਤੇ ਕਾਮਨਾ ਤੋਂ ਰਹਿਤ ਹੈ ਅਤੇ ਜਿਸ ਵਿਚ ਭੇਦ, ਭਰਮ, ਕਰਮ ਅਤੇ ਕਾਲ ਦਾ ਕੋਈ ਦਖ਼ਲ ਨਹੀਂ ਅਤੇ ਜੋ ਵੈਰੀ ਅਤੇ ਮਿਤਰ ਸਭਨਾਂ ਪ੍ਰਤਿ ਦਿਆਲ ਹੈ।

ਜੋ ਡੁਬਾਇਆਂ ਡੁਬਦਾ ਨਹੀਂ, ਸੁਕਾਇਆਂ ਸੁਕਦਾ ਨਹੀਂ, ਕਟਿਆਂ ਕਟਿਆ ਜਾਂਦਾ, (ਅੱਗ ਨਾਲ) ਸਾੜਿਆਂ ਸੜਦਾ ਨਹੀਂ, ਸੈਂਕੜੇ ਸ਼ਸਤ੍ਰਾਂ ਦੇ ਪ੍ਰਹਾਰ ਛਿਝਦਾ ਨਹੀਂ, ਜਿਸ ਦਾ ਕੋਈ ਵੈਰੀ-ਮਿਤਰ ਅਤੇ ਜਾਤ-ਭਾਈਚਾਰਾ ਨਹੀਂ (ਚਾਹੇ) ਲੱਖਾਂ ਵੈਰੀ (ਮਿਲ ਕੇ ਉਸ ਉਤੇ) ਸੈਂਕੜੇ ਪ੍ਰਹਾਰ ਕਰਨ, (ਉਹ) ਨ ਹੈ ਅਤੇ ਨ ਜ਼ਰਾ ਜਿਤਨਾ ਟੁੱਟਦਾ ਹੈ, (ਜੋ) ਅੱਗ ਵਿਚ ਰਤਾ ਜਿੰਨਾ ਵੀ ਸੜਦਾ (ਜਿਸ ਨੂੰ) ਸਮੁੰਦਰ ਡੁਬਾ ਨਹੀਂ ਸਕਦਾ ਅਤੇ ਵਾਯੂ ਸੁਕਾ ਨਹੀਂ ਸਕਦੀ)।

ਵਿਰੋਧੀ ਪੱਖ ਸੰਬੰਧੀ ਸਾਡੀ ਇਹ ਧਾਰਨਾ ਕਿ ਉਨ੍ਹਾਂ ਨੇ ਸ੍ਰੀ ਦਸਮ ਗ੍ਰੰਥ ਕਦੇ ਚੰਗੀ ਤਰ੍ਹਾਂ ਦਰਸ਼ਨ ਵੀ ਨਹੀਂ ਕੀਤੇ, ਨਿਰਮੂਲ ਨਹੀਂ ਹੈ। 'ਗਿਆਨ ਵਿਚ ਕੀਤੀ ਆਤਮਾ ਦੀ ਵਿਆਖਿਆ ਜੇ ਡਾ. ਮਾਨ ਸਾਹਿਬ ਨੇ ਚੰਗੀ ਤਰ੍ਹਾਂ ਪੜ੍ਹੀ ਜਾਂ ਵਿਚਾਰੀ ਨਹੀਂ, ਪਰ ਉਸ ਨੂੰ 'ਆਤਮਾ ਰਾਮ' ਵਿਅਕਤੀ ਕਹਿਣ ਦੇਰ ਨਹੀਂ ਕੀਤੀ, ਤਾਂ ਇਸ ਤੋਂ ਵਡਾ ਦੁਰਭਾਗ ਹੋਰ ਕੀ ਹੋ ਸਕਦਾ ਹੈ ? ਪੜ੍ਹੇ ਅਤੇ ਵਿਚਾਰੇ ਹੀ ਮਹਾਪੁਰਖਾਂ ਦੀਆਂ ਰਚਨਾਵਾਂ ਨੂੰ ਅਪ੍ਰਮਾਣਿਕ ਕਹਿਣ ਸਾਹਸ ਉਨ੍ਹਾਂ ਕਿਵੇਂ ਕੀਤਾ ਹੈ, ਉਹ ਹੀ ਜਾਣਦੇ ਹਨ। ਮੈਂ ਤਾਂ ਇਤਨਾ ਹੀ ਸਕਦਾ ਹਾਂ ਕਿ ਉਨ੍ਹਾਂ ਦੇ ਇਹ ਵਿਚਾਰ ਪੜ੍ਹ ਕੇ ਮੈਂ ਆਪਣੇ-ਆਪ ਵਿਚ ਲੱਜਿਤ ਮਹਿਸੂਸ ਕਰਦਾ ਹਾਂ ਕਿ ਸਾਡੇ ਹੀ ਸਿਖ ਪੰਥ ਵਿਚ ਗੁਰੂ ਦੇ ਸੇਵਕ ਵਾਲੇ ਵਿਅਕਤੀ ਕਿਵੇਂ ਆਪਣੇ ਪੂਜਨੀਕ ਗੁਰੁਦੇਵ ਦੇ ਬਚਨਾਂ ਨੂੰ ਤੋੜ-ਮਰੋੜ ਕੇ ਲੋਕਾਂ ਸਾਹਮਣੇ ਪੇਸ਼ ਕਰਦੇ ਹਨ ਅਤੇ ਭੋਲੇ-ਭਾਲੇ ਸਾਧਾਰਨ ਸ਼ਰਧਾਵਾਨ ਸਿਖਾਂ ਨੂੰ ਗੁੰਮਰਾਹ ਕਰਨ ਦਾ ਯਤਨ ਕਰ ਰਹੇ ਹਨ। ਚਰਿਤਰ ਕਥਾਵਾਂ ਦੀ ਨਗਨਤਾ ਵਿਚ ਉਹ ਅਸ਼ਲੀਲਤਾ ਨਹੀਂ, ਜੋ ਵਿਰੋਧੀ ਲੇਖਕਾਂ ਦੀਆਂ ਝੂਠੀਆਂ ਕਥਨੀਆਂ ਵਿਚ ਹੈ।

ਮਾਨ ਸਾਹਿਬ ਦਾ ਇਹ ਕਥਨ ਵੀ ਬਹੁਤ ਵਡਾ ਅਸਤਿ ਅਤੇ ਗੁਰੂ-ਪੰਥ ਨਾਲ ਵਡਾ ਧ੍ਰੋਹ ਹੈ ਕਿ ਅਠਾਰਵੀਂ ਸਦੀ ਵਿਚ ਦਸਮ ਗ੍ਰੰਥ ਵਰਗਾ ਕੋਈ ਗ੍ਰੰਥ ਹੀ ਨਹੀਂ ਸੀ, ਕਿਉਂਕਿ ਇਸ ਸਮੇਂ ਦੇ ਸਿਖ ਸਾਹਿਤ ਵਿਚ ਇਸ ਦਾ ਕਿਤੇ ਜ਼ਿਕਰ ਨਹੀਂ ਮਿਲਦਾ। ਲੇਖਕ ਦੀ ਮਾਨਤਾ ਹੈ ਕਿ ਇਸ ਨੂੰ ਉਨੀਵੀਂ ਸਦੀ ਵਿਚ ਅੰਗਰੇਜ਼ਾਂ ਨੇ ਪ੍ਰਚਾਰਿਆ-ਪ੍ਰਸਾਰਿਆ ਹੈ। ਪਰ ਸਾਡਾ ਸਵਾਲ ਹੈ ਕਿ ਕੀ ਡਾ. ਮਾਨ ਨੇ ਅਠਾਰਵੀਂ ਸਦੀ ਦੇ ਸਿਖ ਸਾਹਿਤ ਨੂੰ ਕਦੇ ਵਾਚਣ ਦੀ ਕੋਸ਼ਿਸ਼ ਕੀਤੀ ਹੈ ? ਜੇ ਉਨ੍ਹਾਂ ਇਸ ਪਾਸੇ ਕੋਈ ਪ੍ਰਯਤਨ ਕੀਤਾ ਹੁੰਦਾ, ਤਾਂ ਉਹ ਜ਼ਰੂਰ ਹੀ ਅਜਿਹੇ ਅਸਤਿ ਕਥਨ ਦੀ ਪ੍ਰਸਤੁਤੀ ਤੋਂ ਪ੍ਰਹੇਜ਼ ਕਰਦੇ, ਕਿ ਇਸ ਸਦੀ ਦੇ ਕਿਸੇ ਸਿਖ ਸਾਹਿਤਕਾਰ ਨੂੰ ਦਸਮ ਗ੍ਰੰਥ ਦਾ

ਨਾਮ ਵੀ ਪਤਾ ਨਹੀਂ ਸੀ। ਅਸੀਂ ਅਗੇ ਇਹ ਵੇਖਾਂਗੇ ਕਿ ਸ਼੍ਰੀ ਦਸਮ ਗ੍ਰੰਥ ਅਠਾਰਵੀਂ ਸਦੀ ਦੇ ਸਮੁਚੇ ਸਿਖ ਸਾਹਿਤ ਦੀ ਨਾ ਕੇਵਲ ਰੀੜ੍ਹ (spine) ਹੈ, ਬਲਕਿ ਇਹ ਗ੍ਰੰਥ ਉਸ ਸਦੀ ਦੇ ਸਿਖ ਸਾਹਿਤ ਦਾ ਜਨਕ (ਪਿਤਾ) ਵੀ ਹੈ। ਉਸ ਦੇ ਸਰੀਰ ਦਾ ਹਰ ਅੰਗ ਚਰਚਿਤ ਸਦੀ ਦੀ ਹਰ ਸਿਖ ਸਾਹਿਤਿਕ ਕ੍ਰਿਤੀ ਦੀ ਪਵਿਤ੍ਰ ਆਤਮਾ ਹੈ। ਇਸ ਸਦੀ ਦੀਆਂ ਰਚਨਾਵਾਂ ਦਾ ਇਕ-ਇਕ ਸ਼ਬਦ, ਹਰ ਇਕ ਛੰਦ ਦਸਮ ਗ੍ਰੰਥ ਦੀਆਂ ਬਾਣੀਆਂ ਤੋਂ ਪ੍ਰੇਰਿਤ ਹੈ। ਜਿਵੇਂ ਜਨਮ ਸਾਖੀ ਸਾਹਿਤ ਸ਼੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੇ ਰੰਗ ਵਿਚ ਰੰਗਿਆ ਹੋਇਆ ਹੈ, ਉਸੇ ਤਰ੍ਹਾਂ ਇਸ ਕਾਲ ਦਾ ਸਾਹਿਤ ਸ਼੍ਰੀ ਦਸਮ ਗ੍ਰੰਥ ਨਾਲ ਅਭਿੰਨ ਹੋਇਆ ਹੈ।

ਸ਼੍ਰੀ ਦਸਮ ਗ੍ਰੰਥ ਦੇ ਕਟੂ-ਆਲੋਚਕ ਵਰਗ ਦੇ ਸਰਵੋਤਮ ਪ੍ਰਤੀਨਿਧ ਡਾ. ਰਤਨ ਸਿੰਘ ਜੱਗੀ ਜੀ ਕਹਿੰਦੇ ਹਨ ਕਿ ਗੁਰੂ ਗ੍ਰੰਥ ਸਾਹਿਬ ਤੋਂ ਬਾਅਦ ਸ਼੍ਰੀ ਦਸਮ ਗ੍ਰੰਥ ਸਿਖਾਂ ਵਿਚ ਦੂਜਾ ਸਤਿਕਾਰ ਯੋਗ ਧਾਰਮਿਕ ਗ੍ਰੰਥ ਹੈ, ਜਿਸ ਦਾ ਅਠਾਰ੍ਹਵੀਂ ਅਤੇ ਉਨੀਵੀਂ ਸਦੀ ਵਿਚ ਵਿਆਪਕ ਪਠਨ-ਪਾਠਨ ਹੁੰਦਾ ਰਿਹਾ ਅਤੇ ਵੀਹਵੀਂ ਸਦੀ ਤਕ ਗੁਰਦੁਆਰਿਆਂ ਵਿਚ ਸ਼੍ਰੀ ਗੁਰੂ ਗ੍ਰੰਥ ਸਾਹਿਬ ਦੇ ਨਾਲ ਹੀ ਇਸ ਗ੍ਰੰਥ ਦਾ ਦਰਬਾਰ ਵੀ ਲਗਦਾ ਆਇਆ ਹੈ। ਹਕੀਕਤ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਸਾਹਿਤਿਕ ਯਤਨਾਂ ਨੇ ਸਿਖਾਂ ਵਿਚ ਇਤਿਹਾਸਿਕ ਗ੍ਰੰਥ ਲਿਖਣ ਦਾ ਉਹ ਸ਼ੌਕ ਪੈਦਾ ਕੀਤਾ, ਜੋ ਪਹਿਲਾਂ ਕਦੇ ਵੀ ਵੇਖਣ ਵਿਚ ਨਹੀਂ ਆਉਂਦਾ। 'ਦਸਮ ਗ੍ਰੰਥ' ਦੀਆਂ ਬਾਣੀਆਂ ਰਚੇ ਜਾਣ ਤੋਂ ਬਾਅਦ ਜੋ ਗ੍ਰੰਥ ਸਿਖਾਂ ਨੇ ਲਿਖੇ ਉਹ ਜਨਮ ਸਾਖੀ ਸਾਹਿਤ ਤੋਂ ਬਿਲਕੁਲ ਭਿੰਨ ਸਨ। ਇਸ ਤੋਂ ਪਹਿਲਾਂ ਲਿਖੇ ਗ੍ਰੰਥ ਮੂਲ-ਰੂਪ ਵਿਚ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੀ ਵਿਆਖਿਆ ਸਨ, ਜਦੋਂ ਕਿ 'ਸ਼੍ਰੀ ਦਸਮ ਗ੍ਰੰਥ' ਦੀ ਰਚਨਾ ਤੋਂ ਪੈਦਾ ਹੋਈ ਚੇਤਨਾ ਨੇ ਸਿਖ ਚਿੰਤਕਾਂ ਨੂੰ ਸਿਖ ਧਰਮ ਨਾਲ ਸੰਬੰਧਿਤ ਇਤਿਹਾਸਿਕ ਗ੍ਰੰਥ ਲਿਖਣ ਪ੍ਰਤੀ ਉਤਸਾਹਿਤ ਕੀਤਾ। ਮੁਢਲੇ ਸਿਖ ਇਤਿਹਾਸਿਕ ਗ੍ਰੰਥਾਂ ਵਿਚ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਰਚਿਤ 'ਬਚਿਤ੍ਰ ਨਾਟਕ' ਦੀ ਆਤਮਾ ਉਸੇ ਤਰ੍ਹਾਂ ਸਕ੍ਰਿਯ ਨਜ਼ਰ ਆਉਂਦੀ ਹੈ, ਜਿਵੇਂ ਈਸਾਈ ਧਰਮ-ਸੰਗਠਨ ਵਿਚ ਪ੍ਰਭੂ ਦੀ ਪਵਿਤ੍ਰ ਰੂਹ। ਇਸ ਗ੍ਰੰਥ ਦੀ ਬਾਣੀ ਸਿਖ ਚਿੰਤਕਾਂ ਦੀ ਆਤਮਾ ਨਾਲ ਇਸ ਕਦਰ ਇਕਮਿਕ ਸੀ, ਕਿ 'ਸ੍ਰੀ ਗੁਰੁ ਸੋਭਾ' ਤੋਂ ਸ਼ੁਰੂ ਹੋ ਕੇ ਸਾਰੇ ਗੁਰ ਬਿਲਾਸਾਂ, ਮਹਿਮਾ ਪ੍ਰਕਾਸ਼ ਅਤੇ ਹੋਰ ਗ੍ਰੰਥਾਂ ਦੇ ਛੰਦ, ਸ਼ਬਦਾਵਲੀ, ਸ਼ੈਲੀ-ਬੋਲੀ, ਸਿਧਾਂਤ ਆਦਿ ਉਤੇ ਇਸ ਗ੍ਰੰਥ ਦੀ ਬਾਣੀ ਦੀ ਮੋਹਰ ਹਰ ਸਥਾਨ ਉਤੇ ਸਪਸ਼ਟ ਨਜ਼ਰ ਆਉਂਦੀ ਹੈ। ਜਿਹੜੇ ਲੋਕ ਇਹ

ਸੋਚਦੇ ਹਨ ਕਿ ਇਹ ਗ੍ਰੰਥ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ-ਜੋਤ ਸਮਾਉਣ ਪਿਛੋਂ ਕਿਸੇ ਸ਼ਰਾਰਤ ਕਾਰਨ ਹੋਂਦ ਵਿਚ ਆਇਆ ਹੈ, ਉਹ ਜਾਂ ਆਪ ਅਕਲਮੰਦ ਨਹੀਂ ਹਨ, ਜਾਂ ਲੋਕਾਂ ਨੂੰ ਮੂਰਖ ਬਣਾ ਰਹੇ ਹਨ, ਕਿਉਂਕਿ ਅਠਾਰਵੀਂ ਸਦੀ ਦੇ ਦੂਜੇ ਦਹਾਕੇ ਵਿਚ 1716 ਈ. ਨੂੰ ਲਿਖੇ ਗਏ ਮਹਤਵ-ਪੂਰਨ ਗ੍ਰੰਥ 'ਸ੍ਰੀ ਗੁਰੁ ਸੋਭਾ' ਉਤੇ ਬਿਚਿਤ੍ਰ ਨਾਟਕ ਦਾ ਭਰਪੂਰ ਪ੍ਰਭਾਵ ਵੇਖਿਆ ਜਾ ਸਕਦਾ ਹੈ। ਮਿਸਾਲ ਦੇ ਤੌਰ ਤੇ ਵੇਖੋ ਹੇਠਾਂ ਦਿਤੀਆਂ ਕੁਝ ਤੁਕਾਂ-

*ਪ੍ਰਥਮੇ ਸਤਿਗੁਰੁ ਨਾਨਕ ਭਏ। ਅੰਗਦ ਅਮਰਦਾਸ ਪ੍ਰਗਟਏ।*
*ਤਿਹ ਤੇ ਰਾਮਦਾਸ ਗੁਰੂ ਜਾਨੋ। ਅਰਜਨ ਹਰਿਗੋਬਿੰਦ ਪਛਾਨੋ।*
*ਤਿਹ ਤੇ ਗੁਰੂ ਭਏ ਹਰਿ ਰਾਇ। ਫੇਰ ਗੁਰੂ ਹਰਿਕ੍ਰਿਸ਼ਨ ਕਹਾਇ।*
*ਪ੍ਰਗਟ ਭਏ ਗੁਰੂ ਤੇਗ ਬਹਾਦਰ। ਸਗਲ ਸ੍ਰਿਸਟਿ ਪੈ ਜਾਕੀ ਚਾਦਰ।*[41]

'ਬਚਿਤ੍ਰ ਨਾਟਕ' ਵਾਂਗ ਚੌਪਈ ਛੰਦ ਵਿਚ ਰਚੀਆਂ ਇਨ੍ਹਾਂ ਸਤਰਾਂ ਦੀ ਪ੍ਰੇਰਨਾ ਨਿਸ਼ਚਿਤ ਤੌਰ 'ਤੇ 'ਬਚਿਤ੍ਰ ਨਾਟਕ' ਤੋਂ ਆਈ ਹੈ, ਕਿਉਂਕਿ ਇਸੇ ਤਰ੍ਹਾਂ ਗੁਰੂ ਗੋਬਿੰਦ ਸਿੰਘ ਜੀ ਨੇ ਨੌਂ ਗੁਰੂ ਪਾਤਸ਼ਾਹਾਂ ਦੀ ਬੰਦਨਾ ਕੀਤੀ ਹੈ-

*ਸ੍ਰੀ ਨਾਨਕ ਅੰਗਦਿ ਕਰਿ ਮਾਨਾ। ਅਮਰਦਾਸ ਅੰਗਦ ਪਹਿਚਾਨਾ।*
*ਅਮਰਦਾਸ ਰਾਮਦਾਸ ਕਹਾਯੋ। ਸਾਧਨ ਲਖਾ ਮੂੜ੍ਹ ਨਹਿ ਪਾਯੋ।*
*ਰਾਮਦਾਸ ਹਰਿ ਸੋ ਮਿਲਿ ਗਏ। ਗੁਰਤਾ ਦੇਤ ਅਰਜੁਨਹਿ ਭਏ।*
*ਜਬ ਅਰਜੁਨ ਪ੍ਰਭ ਲੋਕਿ ਸਿਧਾਏ। ਹਰਿਗੋਬਿੰਦ ਤਿਹ ਠਾਂ ਠਹਰਾਏ।*

ਕੁਝ ਹੋਰ ਤੁਕਾਂ ਵਿਚ ਸਮਾਨਤਾ ਦੀਆਂ ਉਦਾਹਰਣਾਂ ਵੇਖਣ ਨਾਲ ਵੀ ਸਾਡੇ ਮੱਤ ਦੀ ਪੁਸ਼ਟੀ ਹੋ ਜਾਂਦੀ ਹੈ-

| ਦਸਮ ਗ੍ਰੰਥ | ਸ੍ਰੀ ਗੁਰੁ ਸੋਭਾ |
|---|---|
| ਕੀਨੋ ਬਡੋ ਕਲੂ ਮਹਿ ਸਾਕਾ। | ਅਟਲ ਕਰੀ ਕਲਿਜੁਗ ਮੈ ਸਾਖੀ। |
| ਤਿਲਕ ਜੰਞੂ ਰਾਖਾ ਪ੍ਰਭ ਤਾ ਕਾ। | ਤਿਲਕ ਜਨੇਊ ਆ ਧਰਮਸਾਲਾ। |
| ਧਰਮ ਹੇਤਿ ਸਾਕਾ ਜਿਨਿ ਕੀਆ। | ਧਰਮ ਹੇਤਿ ਪ੍ਰਭ ਪੁਰਹਿ ਸਿਧਾਏ। |
| ਜੈ ਜੈ ਜੈ ਸੁਰ ਲੋਕ। | ਤੀਨ ਲੋਕ ਜੈ ਜੈ ਭਈ। |
| ਜਾਹਿ ਤਹਾ ਤੈ ਧਰਮ ਚਲਾਇ। | ਤੁਮ ਮੇਰਾ ਇਕ ਪੰਥ ਚਲਾਵੋ। |
| ਕੁਬੁਧਿ ਕਰਨ ਤੇ ਲੋਕ ਹਟਾਇ। | ਸੁਮਤਿ ਦੇਹ ਲੋਗਨ ਸਮਝਾਵੋ। |

---

41. ਸ੍ਰੀ ਗੁਰੁ ਸੋਭਾ, ਪ੍ਰਿਥਮ ਧਿਆਉ 12 ਤੋਂ 14

ਇਸ ਗ੍ਰੰਥ ਵਿਚ 'ਦਸਮ ਗ੍ਰੰਥ' ਵਾਲੇ ਰਸਾਵਲ, ਅੜਿਲ, ਸਵਈਆ, ਸੋਰਠਾ, ਕਬਿਤ, ਛਪੈ, ਚੌਪਈ, ਝੂਲਨਾ ਤ੍ਰਿਭੰਗੀ, ਨਾਰਾਜ, ਭੁਜੰਗ ਪ੍ਰਯਾਤ, ਮਧੁਭਾਰ ਆਦਿ ਛੰਦ ਵਰਤੇ ਗਏ ਹਨ। 'ਦਸਮ ਗ੍ਰੰਥ' ਦੇ ਨਿਹਕਲੰਕੀ ਅਵਤਾਰ ਸੰਬੰਧੀ ਜੋ 16 ਸਵਈਏ ਲਿਖੇ ਗਏ ਹਨ, ਉਨ੍ਹਾਂ ਵਿਚੋਂ ਪਹਿਲੇ ਸਵਈਏ ਦਾ ਪਾਠ ਇਸ ਤਰ੍ਹਾਂ ਹੈ-

*ਪਾਪ ਸੰਬੂਹ ਬਿਨਾਸਨ ਕਉ ਕਲਿਕੀ ਅਵਤਾਰ ਕਹਾਵਹਿਗੇ।*
*ਤੁਰਕਛਿ ਤੁਰੰਗ ਸਪਛ ਬਡੋ ਕਰਿ ਕਾਢਿ ਕ੍ਰਿਪਾਨ ਕੰਪਾਵਹਿਗੇ।*
*ਨਿਕਸੇ ਜਿਮ ਕੇਹਰਿ ਪਰਬਤ ਤੇ ਤਸ ਸੋਭ ਦਿਵਾਲਯ ਪਾਵਹਿਗੇ।*
*ਭਲੁ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿ ਮੰਦਰਿ ਆਵਹਿਗੇ।*[42]

ਸ੍ਰੀ ਗੁਰੁ ਸੋਭਾ ਦੇ ਕਰਤਾ ਕਵੀ ਸੈਨਾਪਤਿ ਨੇ ਇਨ੍ਹਾਂ ਤੋਂ ਪ੍ਰੇਰਿਤ ਹੋ ਕੇ ਜੋ ਅੱਠ ਸਵਈਏ ਉਚਾਰਨ ਕੀਤੇ ਹਨ, ਉਨ੍ਹਾਂ ਵਿਚੋਂ ਪਹਿਲੇ ਦਾ ਪਾਠ ਇੰਵ ਹੈ-

*ਪਿਰਥੀ ਪਤਿ ਭੂਪਤਿ ਸ਼ਾਹ ਸਬੈ ਛਬਿ ਦੇਖ ਮਹਾ ਡਰ ਪਾਵਹਿੰਗੇ।*
*ਤਜਿ ਦੇਸ ਸੁਰੇਸ ਨਰੇਸ ਬਡੇ ਡਰਿ ਕੈ ਸਬ ਹੀ ਭਜ ਜਾਵਹਿੰਗੇ।*
*ਚਿਤਵੈ ਮਨ ਮੈ ਕਛੂ ਅਉਰ ਉਪਾਇ ਬਿਨਾ ਹਰਿ ਕਿਉ ਗਤ ਪਾਵਹਿੰਗੇ।*
*ਭਲ ਭਾਗ ਭਯਾ ਤੁਮ ਤਾਹਿ ਕਹੋ, ਗੜ੍ਹ ਆਨੰਦ ਫੇਰਿ ਬਸਾਵਹਿੰਗੇ।*

ਨਿਰਸੰਦੇਹ ਕਵਿ ਸੈਨਾਪਤੀ ਦੇ ਇਹ ਸਵਈਏ ਨਿਹਕਲੰਕੀ ਅਵਤਾਰ ਵਿਚ ਆਏ ਸਵਈਆਂ ਤੋਂ ਪ੍ਰੇਰਿਤ ਹਨ। ਇਸ ਸਥਿਤੀ ਨੂੰ ਵੇਖ ਕੇ 'ਦਸਮ ਗ੍ਰੰਥ' ਦੇ ਪ੍ਰਬਲ ਵਿਰੋਧੀ ਅਤੇ 'ਬਚਿਤ੍ਰ ਨਾਟਕ' ਨੂੰ ਗੁਰੂ ਦੀ ਬਾਣੀ ਨਾ ਮੰਨਣ ਵਾਲੇ ਸ. ਸ਼ਮਸ਼ੇਰ ਸਿੰਘ 'ਅਸ਼ੋਕ' ਸ੍ਰੀ ਗੁਰੁ ਸੋਭਾ ਅਤੇ ਗੁਰੁ ਬਿਲਾਸ ਪਾਤਸ਼ਾਹੀ 10 (ਕੁਇਰ ਸਿੰਘ), ਦੋਹਾਂ ਪੁਸਤਕਾਂ ਦੀ ਭੂਮਿਕਾ ਵਿਚ 'ਬਚਿਤ੍ਰ ਨਾਟਕ' ਨੂੰ ਸ੍ਰੀ ਗੁਰੂ ਜੀ ਦੀ ਰਚਨਾ ਕਹਿੰਦੇ ਹਨ। 'ਸ੍ਰੀ ਗੁਰੁ ਸੋਭਾ' ਦੀ ਭੂਮਿਕਾ ਵਿਚ ਉਹ ਲਿਖਦੇ ਹਨ-

ੳ. "(ਸੰਭਵ ਹੈ) ਭੰਗਾਣੀ, ਨਾਦੌਨ ਜਾਂ ਹੁਸੈਨੀ ਜੁਧ ਲਿਖਣ ਸਮੇਂ ਉਸ ਨੇ (ਸੈਨਾਪਤਿ ਨੇ) ਸ੍ਰੀ ਦਸਮੇਸ਼ ਦੇ ਬਚਿਤ੍ਰ ਨਾਟਕ ਤੋਂ ਕੁਝ ਸਹਾਇਤਾ ਲਈ ਹੋਵੇ"।
ਅ. "ਦਸਮ ਗੁਰੂ ਦੇ ਬਚਿਤ੍ਰ ਨਾਟਕ ਵਿਚੋਂ ਹੀ ਅਨੇਕਾਂ ਉਦਾਹਰਣ ਮਿਲਦੇ ਹਨ"।

---

42. ਸ਼੍ਰੀ ਦਸਮ ਗ੍ਰੰਥ, ਚੌਬੀਸ ਅਵਤਾਰ 141

ੲ. "ਇਸੇ ਕਾਰਣ ਸ੍ਰੀ ਦਸਮੇਸ਼ ਕ੍ਰਿਤ ਬਚਿਤ੍ਰ ਨਾਟਕ (ਸ੍ਵਜੀਵਨੀ) ਤੇ ਕਵਿ ਸੈਨਾਪਤਿ ਕ੍ਰਿਤ ਸ੍ਰੀ ਗੁਰੁ ਸੋਭਾ".........।

ਇਸ ਗ੍ਰੰਥ ਦੀ ਬੋਲੀ ਬਾਰੇ ਸ. ਸ਼ਮਸ਼ੇਰ ਸਿੰਘ 'ਅਸ਼ੋਕ' ਲਿਖਦੇ ਹਨ- "ਸ੍ਰੀ ਗੁਰੁ ਸੋਭਾ ਦੀ ਬੋਲੀ ਬ੍ਰਿਜ-ਭਾਸ਼ਾ ਅਤੇ ਪੰਜਾਬੀ ਦਾ ਰਲਗੱਡ ਹੈ, ਠੀਕ ਉਸੇ ਤਰ੍ਹਾਂ ਜਿਸ ਤਰ੍ਹਾਂ ਕਿ 'ਦਸਮ ਗ੍ਰੰਥ' ਵਿਚੋਂ ਚੰਡੀ ਚਰਿਤ੍ਰ, ਚੰਡੀ ਦੀ ਵਾਰ ਆਦਿ ਦੋਹਾਂ ਬੋਲੀਆਂ ਦੇ ਰਲੇ-ਮਿਲੇ ਹਵਾਲੇ ਮਿਲਦੇ ਹਨ।" ਇਥੇ ਇਹ ਵੀ ਸਪਸ਼ਟ ਕਰਨਾ ਜ਼ਰੂਰੀ ਹੈ, ਕਿ ਅਸ਼ੋਕ ਜੀ ਨੇ ਇਸ ਗ੍ਰੰਥ ਦੇ ਵਿਰੁਧ 'ਦਸਮ ਗ੍ਰੰਥ ਨਿਰਣਯ' ਪੁਸਤਕ ਪੁਰਾਣੇ ਲੇਖਾਂ ਨੂੰ ਸੰਪਾਦਿਤ ਕਰ ਕੇ 1966 ਵਿਚ ਛਪਵਾਈ ਸੀ, ਜਦੋਂ ਕਿ 'ਸ੍ਰੀ ਗੁਰੁ ਸੋਭਾ' 1967 ਵਿਚ ਪ੍ਰਕਾਸ਼ਿਤ ਹੋਈ ਹੈ। ਇਸ ਤਰ੍ਹਾਂ ਇਹ ਨਹੀਂ ਕਿਹਾ ਜਾ ਸਕਦਾ ਕਿ 'ਬਚਿਤ੍ਰ ਨਾਟਕ' ਨੂੰ ਗੁਰੂ-ਕ੍ਰਿਤ ਮੰਨਣ ਵਾਲੇ ਉਨ੍ਹਾਂ ਦੇ ਵਿਚਾਰ ਪੁਰਾਣੇ ਸਨ, ਜੋ ਮਗਰੋਂ ਉਨ੍ਹਾਂ ਨੇ ਬਦਲ ਲਏ। ਉਂਵ ਸ਼੍ਰੀ ਦਸਮ ਗ੍ਰੰਥ ਦੇ ਵਿਰੋਧ ਵਿਚ ਲਿਖੀ ਪੁਸਤਕ ਅੰਦਰ ਵੀ ਉਹ 'ਚੰਡੀ ਦੀ ਵਾਰ' ਨੂੰ ਗੁਰੂ ਜੀ ਦੇ ਸਮੇਂ ਵਿਚ ਹੀ ਬਹੁਤ ਲੋਕ-ਪ੍ਰਿਅ ਦਸਦੇ ਹਨ। ਇਸ ਦਾ ਭਾਵ ਹੈ ਕਿ ਸ਼੍ਰੀ ਦਸਮ ਗ੍ਰੰਥ ਦੀਆਂ ਬਾਣੀਆਂ ਬਾਰੇ ਉਨ੍ਹਾਂ ਦਾ ਆਪਣਾ ਕੋਈ ਨਿਸ਼ਚਿਤ ਸਟੈਂਡ ਨਹੀਂ ਸੀ। ਉਹ ਸੁਵਿਧਾ ਅਨੁਸਾਰ ਉਚਿਤ-ਅਨੁਚਿਤ ਵਿਵਹਾਰ ਅਪਨਾ ਲੈਂਦੇ ਸਨ, ਜਿਵੇਂ ਡਾ. ਰਤਨ ਸਿੰਘ ਜਗੀ ਕਰਦੇ ਰਹੇ ਹਨ। ਇੰਵ ਕਹਿ ਲਈਏ ਕਿ ਵਿਵਾਦਿਤ ਮਸਲਿਆਂ ਉਤੇ ਜਿਸ ਤਰ੍ਹਾਂ ਕੋਈ ਚਾਹੇ ਇਨ੍ਹਾਂ ਵਿਦਵਾਨਾਂ ਤੋਂ ਲਿਖਵਾ ਲਏ. ਕਿਉਂਕਿ ਸਿਖ ਪੰਥ ਵਿਚ ਅਜਿਹੇ ਵਿਦਵਾਨਾਂ ਦੀ ਭਰਮਾਰ ਹੈ, ਜੋ ਆਪਣੀ ਲਿਖਣ-ਸਮਰਥਾ ਦਾ ਬਾਜ਼ਾਰੀਕਰਣ ਕਰਨਾ ਭਲੀ-ਭਾਂਤਿ ਜਾਣਦੇ ਹਨ।

ਕਵਿ ਸੈਨਾਪਤਿ ਨੇ 'ਦਸਮ ਗ੍ਰੰਥ' ਨੂੰ ਆਪਣਾ ਆਦਰਸ਼ ਗ੍ਰੰਥ ਮੰਨ ਕੇ ਆਪਣੀ ਪੁਸਤਕ ਦਾ ਆਰੰਭ ਤ੍ਰਪ੍ਰਸਾਦਿ ਛੰਦ ਨਾਲ ਕੀਤਾ ਹੈ। ਫਿਰ ਉਹ 'ਖਾਲਸਾ ਵਾਚ' ਲਿਖ ਕੇ ਸੂਚਿਤ ਕਰ ਦੇਂਦਾ ਹੈ ਕਿ 'ਕਬਯੋ ਬਾਚ' ਤਾਂ ਗੁਰੂ ਪਾਤਸ਼ਾਹ ਦਾ ਵਿਸ਼ੇਸ਼ ਅਧਿਕਾਰ ਹੈ। ਸਿਆਣੇ ਲੇਖਕ ਨੇ ਇਸ ਸੂਚਨਾ ਰਾਹੀਂ ਇਸ ਭਰਮ-ਗੜ੍ਹ ਨੂੰ ਵੀ ਤੋੜ ਦਿਤਾ ਹੈ ਕਿ 'ਦਸਮ ਗ੍ਰੰਥ' ਵਿਚ 'ਕਬਯੋ ਬਾਚ' ਸਿਰਲੇਖ ਕਵਿ-ਰਚਨਾ ਦਾ ਸੂਚਕ ਹੈ। ਸੈਨਾਪਤਿ ਨੇ ਜਦੋਂ 'ਖਾਲਸਾ ਵਾਚ' ਸਿਰਲੇਖ ਲਿਖਿਆ ਹੋਵੇਗਾ ਤਾਂ ਉਸ ਦੇ ਚਿੱਤ ਵਿਚ ਜ਼ਰੂਰ ਗੁਰੂ ਜੀ ਦੀ ਰਚਿਤ 'ਕਬਯੋ ਬਾਚ ਬੇਨਤੀ' ਰਹੀ ਹੋਵੇਗੀ। ਇਸ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਗੁਰੂ ਜੀ ਦੇ ਸਮਕਾਲੀ ਸਿਖ ਇਸ

ਬਾਣੀ ਨੂੰ ਗੁਰੂ ਜੀ ਦੀ ਰਚਨਾ ਹੀ ਨਹੀਂ, ਇਕ ਪ੍ਰਿਅ ਰਚਨਾ ਸਵੀਕਾਰ ਕਰਦੇ ਸਨ। 'ਸ੍ਰੀ ਗੁਰੁ ਸੋਭਾ' ਵਿਚ ਯੁਧ-ਚਿਤ੍ਰਣ ਬਿਲਕੁਲ ਵੈਸਾ ਹੀ ਹੈ, ਜਿਸ ਨੂੰ 'ਦਸਮ ਗ੍ਰੰਥ' ਵਿਚ ਵੇਖ ਕੇ ਸਹਿਮੇ ਹੋਏ ਵਿਰੋਧੀ ਇਸ ਬਾਣੀ ਨੂੰ ਦੇਵੀ-ਪੂਜ ਸ਼ਾਕਤਾਂ ਦੀ ਰਚਨਾ ਕਹਿੰਦੇ ਹਨ, ਯਥਾ-

*ਆਨ ਜੋਗਨਿ ਖਰੀ, ਲਿਯੇ ਪਤ੍ਰ ਅਰੀ, ਕਰੋ ਭਰਪੂਰ ਰਣਜੀਤ ਪਯਾਰੇ।*
*ਤੁਮ ਬਿਨਾ ਕੌਨ ਯਹ ਪਤ੍ਰ ਪੂਰਾ ਭਰੇ ਕਉਨ ਸੰਗ੍ਰਾਮ ਯਊਂ ਕਰੇ ਭਾਰੇ।*
*ਗਿਧ ਮੰਡਲਾਤ ਅਰੁ ਨਾਚ ਨਾਰਦ ਕਰੈ, ਸੂਰ ਅਨਗਨਤ ਤਹਾਂ ਠੌਰ ਮਾਰੇ।*
*ਜੁਧ ਭਾਰੀ ਭਯੋ ਮਧਿ ਚਮਕਉਰ ਕੇ, ਕਿਯੋ ਸੰਗ੍ਰਾਮ ਐਸੇ ਅਪਾਰੇ।*[43]

ਯੁਧ ਵਿਚ ਖੇਡੀ ਜਾਂਦੀ ਖੂਨ ਦੀ ਹੋਲੀ ਵੀ 'ਦਸਮ ਗ੍ਰੰਥ' ਦੀ ਰੂਹ ਵਿਚੋਂ ਨਿਕਲੀ ਹੋਈ ਹੈ-

*ਦੇਖਿ ਤਬੈ ਬਿਧਿ ਐਸੀ ਭਈ, ਰੁਤਿ ਫਾਗਨ ਜੋ ਮਾਨੋ ਖੇਲਨ ਆਯੋ।*
*ਲਾਗਤਿ ਸਾਂਗਨ ਤੇਗਨਿ ਤੀਰ, ਤੁਫੰਗਨ ਸ੍ਰੋਨ ਚਲਯੋ ਭਭਕਾਯੋ।*
*ਤਾਹਿ ਸਮੈ ਛਬਿ ਐਸੀ ਭਈ, ਮਾਨੋ ਲਾਲ ਗੁਲਾਲ ਕੋ ਰੰਗ ਬਨਾਯੋ।*
*ਬਾਗੋ ਬਨੋ ਜਿਹ ਕੇ ਗਲਿ ਲਾਲ, ਮਾਨੋ ਰੰਗਰੇਜ ਅਬੈ ਰੰਗ ਲਾਯੋ।*[44]

'ਸ੍ਰੀ ਗੁਰੁ ਸੋਭਾ' ਵਾਂਗ ਹੀ 'ਦਸਮ ਗ੍ਰੰਥ' ਦਾ ਅਸੀਮ ਪ੍ਰਭਾਵ ਕੁਇਰ ਸਿੰਘ ਕ੍ਰਿਤ 'ਗੁਰੁ ਬਿਲਾਸ ਪਾਤਸ਼ਾਹੀ 10' ਉਤੇ ਵੇਖਿਆ ਜਾ ਸਕਦਾ ਹੈ। ਇਹ ਪੁਸਤਕ ਵੀ 'ਅਸ਼ੋਕ' ਜੀ ਨੇ ਸੰਪਾਦਿਤ ਕੀਤੀ ਹੈ ਅਤੇ ਭੂਮਿਕਾ ਵਿਚ ਉਹ ਲਿਖਦੇ ਹਨ ਕਿ ਕੁਇਰ ਸਿੰਘ ਕੋਲ 'ਬਚਿਤ੍ਰ ਨਾਟਕ' ਅਤੇ 'ਸ੍ਰੀ ਗੁਰੁ ਸੋਭਾ' ਗ੍ਰੰਥ ਮੌਜੂਦ ਸਨ। ਇਸ ਗ੍ਰੰਥ ਵਿਚ ਵੀ ਅੜਿਲ, ਚੌਪਈ, ਸਿਰਖੰਡੀ, ਸਵਈਏ, ਚਾਚਰੀ, ਛਪੈ, ਝੂਲਨਾ, ਭੁਜੰਗ, ਭੁਜੰਗ ਪ੍ਰਯਾਤ, ਪਾਧੜੀ, ਮਧੁਭਾਰ, ਰਸਾਵਲ, ਸੋਰਠਾ ਆਦਿ 'ਦਸਮ ਗ੍ਰੰਥ' ਵਿਚ ਵਰਤੇ ਛੰਦ ਕਵੀ ਨੂੰ ਪਿਆਰੇ ਲਗੇ ਦਿਸਦੇ ਹਨ।

ਪੰਜਾਬੀ ਬੋਲੀ ਵਿਚ ਜਦੋਂ ਉਹ 'ਸਿਰਖੰਡੀ' ਛੰਦ ਦੀ ਵਰਤੋਂ ਕਰਦਾ ਹੈ, ਤਾਂ 'ਚੰਡੀ ਦੀ ਵਾਰ' ਕੁਇਰ ਸਿੰਘ ਦੇ ਰੋਮ-ਰੋਮ ਵਿਚ ਸਮਾਈ ਹੋਈ ਨਜ਼ਰ ਆਉਂਦੀ

---

43. ਸ੍ਰੀ ਗੁਰ ਸੋਭਾ 48/517
44. ਸ੍ਰੀ ਗੁਰ ਸੋਭਾ 47/517

ਹੈ, ਭਾਵੇਂ ਅਰਦਾਸ ਨਾਲ ਸੰਬੰਧਿਤ ਹੋਣ ਦੇ ਬਾਵਜੂਦ 'ਦਸਮ ਗ੍ਰੰਥ' ਦੇ ਵਿਰੋਧੀਆਂ ਲਈ ਇਹ ਦੇਵੀ-ਪੂਜਾ ਵਾਲੀ ਅਪਚ ਬਾਣੀ ਹੈ। ਕੁਇਰ ਸਿੰਘ ਲਿਖਦਾ ਹੈ-

*ਗੱਜੀ ਤੋਪ ਅਪਾਰੇ ਮਾਰੂ ਬੱਜਿਆ। ਧੂਅਰ ਭਯੋ ਗੁਬਾਰੇ ਕਿਲਕਨ ਕਾਲੀਆਂ।*
*ਨਜ਼ਰ ਨ ਆਵਨ ਪਯਾਰੇ ਵੈਰੀ ਆਪਣੇ। ਚੱਲਦੇ ਸੱਟ ਗੁਬਾਰੇ ਚਿਲਕਨ ਸੂਰਮੇ।*

'ਦਸਮ ਗ੍ਰੰਥ' ਦਾ ਉਹ ਵਿਆਪਕ ਪ੍ਰਭਾਵ ਜੋ ਕਵਿ ਸੈਨਾਪਤਿ ਉਤੇ ਅਸੀਂ ਪਿਛੇ ਵੇਖਿਆ ਹੈ, ਕੁਇਰ ਸਿੰਘ ਉਤੇ ਹੋਰ ਵੀ ਗੂੜ੍ਹੀ ਰੰਗਤ ਨਾਲ ਚੜ੍ਹਿਆ ਜਾਪਦਾ ਹੈ। ਇਨ੍ਹਾਂ ਗ੍ਰੰਥਕਾਰਾਂ ਨੇ ਇਹ ਵੀ ਸਪਸ਼ਟ ਕਰ ਦਿੱਤਾ ਹੈ ਕਿ ਸ੍ਰੀ ਭਗੌਤੀ, ਸ੍ਰੀ ਅਸਿਧੁਜ, ਸ੍ਰੀ ਅਸਿਪਾਨਿਜ, ਅਸਿਧਾਰੀ, ਅਸਿਪਾਨ, ਕਾਲ ਆਦਿ ਨਾਮ ਪਰਮੇਸ਼ਰ ਦੇ ਹਨ। 'ਦਸਮ ਗ੍ਰੰਥ' ਦੇ ਵਿਰੋਧੀ ਇਨ੍ਹਾਂ ਨਾਵਾਂ ਤੋਂ ਚਿੜ੍ਹੇ ਹੋਏ ਹਨ, ਪਰ ਉਨ੍ਹਾਂ ਦਾ ਮਨਸੂਬਾ ਤਾਂ ਹੀ ਸਿਰੇ ਚੜ੍ਹ ਸਕਦਾ ਹੈ, ਜੇ ਸਿਖਾਂ ਦੇ ਸਾਰੇ ਸਾਹਿਤਿਕ ਗ੍ਰੰਥ ਅਗਨੀ ਦੀ ਭੇਟ ਚੜ੍ਹਾ ਦਿੱਤੇ ਜਾਣ। ਹਕੀਕਤ ਇਹੋ ਹੈ। 'ਦਸਮ ਗ੍ਰੰਥ' ਦਾ ਵਿਰੋਧ ਕਰਨ ਵਾਲਿਆਂ ਦੀ ਇਹੋ ਮਨਸ਼ਾ ਹੈ ਕਿ 'ਸ੍ਰੀ ਗੁਰੁ ਸੋਭਾ' ਤੋਂ ਲੈ ਕੇ 'ਸੂਰਜ ਪ੍ਰਕਾਸ਼' ਤਕ ਸਾਰੇ ਗ੍ਰੰਥ ਸਮੂਲ ਨਸ਼ਟ ਕੀਤੇ ਜਾਣ, ਤਾਂ ਕਿ ਇਨ੍ਹਾਂ ਅਰਧ-ਸਿਖਿਅਤ ਅਵਿਵੇਕੀਆਂ ਦਾ ਆਪਣਾ ਲਿਖਿਆ ਕਚ-ਪਿਚ ਸਿਖ ਸਿਧਾਂਤ, ਸਿਖ ਇਤਿਹਾਸ ਅਤੇ ਸਿਖ ਧਰਮ ਸੰਬੰਧੀ ਅੰਤਿਮ ਵਾਕ ਮੰਨਿਆ ਜਾ ਸਕੇ। 'ਕੁਇਰ ਸਿੰਘ' ਦੀ ਰਚਨਾ ਉਤੇ 'ਦਸਮ ਗ੍ਰੰਥ' ਦਾ ਪ੍ਰਭਾਵ ਵੇਖਣ ਵਾਸਤੇ ਇਹ ਪ੍ਰਮਾਣ ਦੇਣਾ ਯੋਗ ਹੈ। ਚੰਡੀ ਚਰਿਤ੍ਰ ੨ ਦਾ ਇਕ ਛੰਦ ਇਸ ਪ੍ਰਕਾਰ ਹੈ-

*ਚਾਗੜਦੰ ਚਉਪੇ ਬਾਗੜਦੰ ਬੀਰੰ। ਮਾਗੜਦੰ ਮਾਰੇ ਤਨੰ ਤਿਛ ਤੀਰੰ।*
*ਗਾਗੜਦੰ ਗਜੇ ਸੁ ਬਜੇ ਗਹੀਰੈ। ਕਾਗੜਦੰ ਕਵੀਯਾਨ ਕਥੈ ਕਥੀਰੈ।*
*ਦਾਗੜਦੰ ਦਾਨੋ ਭਾਗੜਦੰ ਭਾਜੇ। ਗਾਗੜਦੰ ਗਾਜੀ ਜਾਗੜਦੰ ਗਾਜੇ।*
*ਦਾਗੜਦੰ ਛਉਹੀ ਛੁਰੇ ਪ੍ਰੇਛੜਾਕੇ। ਤਾਗੜਦੰ ਤੀਰੰ ਤੁਪਕੰ ਤੜਾਕੇ।*[45]

ਕੁਇਰ ਸਿੰਘ ਆਪਣੇ 'ਗੁਰੁ ਬਿਲਾਸ' ਵਿਚ ਲਿਖਦਾ ਹੈ-

*ਚਾਗੜਦੰ ਚੀਕੇ ਗਾਗੜਦੰ ਗੀਧੇ। ਭਾਗੜਦੰ ਭੂਤੰ ਬਾਗੜਦੰ ਬੀਰੰ।*
*ਜਾਗੜਦੰ ਜਾਗੇ ਹਾਗੜਦੰ ਹਰੀ ਚੰਦੰ। ਰਾਗੜਦੰ ਰਾਜਾ ਗਾਗੜਦੰ ਗਿਰਿੰਦੰ।*
*ਤਾਗੜਦੰ ਤੀਰੰ ਗਾਗੜਦੰ ਗਾਰਾ। ਬਾਗੜਦੰ ਬਾਜੀ ਤਾਸ ਬਿਦਾਰਾ।*

---

45. ਚੰਡੀ ਚਰਿਤ੍ਰ 2, 37-114, 38-115

ਇਸ ਗ੍ਰੰਥ ਵਿਚ ਕਈ ਥਾਂਈਂ ਪ੍ਰਮਾਣ ਦੇਣ ਵਾਸਤੇ 'ਸ਼੍ਰੀ ਦਸਮ ਗ੍ਰੰਥ' ਦੇ ਸ਼ਬਦ ਵਰਤੇ ਗਏ ਹਨ।

ਇਹੋ ਸਥਿਤੀ ਸੁਖਾ ਸਿੰਘ ਕ੍ਰਿਤ 'ਗੁਰੁ ਬਿਲਾਸ ਪਾਤਸ਼ਾਹੀ 10' ਦੀ ਹੈ। ਭਾਈ ਸੁਖਾ ਸਿੰਘ ਨੇ ਦਸ ਗੁਰੂ ਪਾਤਸ਼ਾਹਾਂ ਨੂੰ ਇਕ ਜੋਤਿ ਦਰਸਾਉਣ ਵਾਸਤੇ 'ਬਚਿਤ੍ਰ ਨਾਟਕ' ਨੂੰ ਸਨਮੁਖ ਰਖਿਆ ਹੈ। ਭੰਗਾਣੀ ਆਦਿ ਯੁਧ-ਪ੍ਰਸੰਗਾਂ ਦੀ ਕਥਾ ਦਾ ਸ੍ਰੋਤ 'ਦਸਮ ਗ੍ਰੰਥ' ਦੇ ਵਿਰੋਧੀਆਂ ਦੁਆਰਾ ਅਤਿ-ਨਿੰਦਿਤ 'ਬਚਿਤ੍ਰ ਨਾਟਕ' ਹੀ ਹੈ। ਇਸ ਗ੍ਰੰਥ ਵਿਚ ਵੀ ਕਾਲ ਪੁਰੁਖ, ਖੜਗ ਕੇਤੁ, ਅਸਿਧੁਜ ਆਦਿ ਸ਼ਬਦ ਪਰਮੇਸ਼ਰ ਵਾਸਤੇ ਵਾਰ-ਵਾਰ ਵਰਤੇ ਹੋਏ ਹਨ। ਇਥੇ ਇਹ ਸਪਸ਼ਟ ਕਰਨਾ ਜ਼ਰੂਰੀ ਹੈ ਕਿ ਧਾਰਮਿਕ ਸ਼ਬਦਾਵਲੀ ਦੇ ਅਰਥ ਕਿਸੇ ਕੌਮ ਨੇ ਆਪਣੀਆਂ ਪਰੰਪਰਾਵਾਂ ਅਨੁਸਾਰ ਆਪ ਨਿਸ਼ਚਿਤ ਕਰਨੇ ਹੁੰਦੇ ਹਨ, ਪਰੰਪਰਾਗਤ ਨਾਵਾਂ ਦਾ ਅਨੁਸਰਣ ਕਰਨਾ ਜ਼ਰੂਰੀ ਨਹੀਂ ਹੈ। ਹਰ ਧਰਮ ਦੀ ਸ਼ਬਦਾਵਲੀ ਪੁਰਾਣੀ ਪਰੰਪਰਾ ਵਿਚੋਂ ਆਉਂਦੀ ਹੈ, ਪਰ ਉਸ ਸ਼ਬਦਾਵਲੀ ਦੇ ਅਰਥ ਨਵ-ਸਿਰਜਿਤ ਸਮੁਦਾਇ ਦੇ ਨਵੀਨ ਸਿਧਾਂਤਾਂ ਦੇ ਪ੍ਰਕਾਸ਼ ਵਿਚ ਹੀ ਨਿਸ਼ਚਿਤ ਕੀਤੇ ਜਾਣ ਦੀ ਅਟਲ ਪਰੰਪਰਾ ਰਹੀ ਹੈ। ਪ੍ਰੋ. ਪੂਰਨ ਸਿੰਘ ਦੀ ਇਹ ਮਾਨਤਾ ਕਿ ਪੁਰਾਣੀ ਸ਼ਬਦਾਵਲੀ ਜਦੋਂ ਗੁਰੂ-ਮੁਖ ਤੋਂ ਨਿਕਲਦੀ ਹੈ, ਤਾਂ ਉਹ ਅਮ੍ਰਿਤਧਾਰੀ ਹੋ ਜਾਂਦੀ ਹੈ, ਇਸੇ ਤਥ ਵਲ ਧਿਆਨ ਖਿਚਦੀ ਹੈ ਕਿ ਗੁਰੂ ਮੁਖ ਤੋਂ ਨਿਕਲੇ ਪੁਰਾਣੇ ਸ਼ਬਦ ਕਿਤੇ ਨਵੇਂ ਅਰਥਾਂ ਦੇ ਪ੍ਰਤਿਪਾਦਕ ਹੋ ਜਾਂਦੇ ਹਨ ਅਤੇ ਕਿਤੇ ਨਵੇਂ ਵਾਤਾਵਰਣ ਦੀ ਖ਼ੂਬਸੂਰਤੀ ਸ਼ੋਭਿਤ ਕਰਨ ਵਾਸਤੇ ਸੁੰਦਰ ਨਵੀਨ ਰੂਪ ਧਾਰਨ ਕਰ ਲੈਂਦੇ ਹਨ। 'ਇਲਾਇ' ਸ਼ਬਦ ਜੋ ਪੁਰਾਤਨ ਕਾਲ ਵਿਚ ਮਿਸਰ ਦੇ ਵਸਨੀਕ ਸੂਰਜ-ਦੇਵ ਵਾਸਤੇ ਵਰਤਦੇ ਸਨ, ਇਸਲਾਮ ਵਿਚ ਉਹੋ ਸ਼ਬਦ ਅਦ੍ਰਿਸ਼ਟ ਪਰਮੇਸ਼ਰ ਦਾ ਸ਼ਿਰੋਮਣੀ ਬੋਧਕ ਹੋ ਗਿਆ। ਇਸਲਾਮ ਕੋਲ ਕਾਅਬਾ ਉਹੋ ਹੈ, ਜੋ ਕਦੇ ਬੁਤ-ਪੂਜਾਂ ਦੇ ਪਰਮੇਸ਼ਰ ਦਾ ਘਰ ਸੀ, ਉਹੋ ਸੰਗੇ-ਅਸ੍ਵਦ ਹੈ, ਪਰ ਪੁਰਾਤਨ ਧਰਮ ਦੇ ਵਿਸ਼ਵਾਸਾਂ ਨਾਲ ਇਨ੍ਹਾਂ ਦਾ ਕੋਈ ਸੰਬੰਧ ਨਹੀਂ। ਨਵੀਨ ਧਰਮ ਦੇ ਵਿਅਕਤੀਆਂ ਨਾਲ ਹੀ ਇਨ੍ਹਾਂ ਸਥਾਨਾਂ ਅਤੇ ਵਸਤਾਂ ਨੇ ਵੀ ਨਵਾਂ ਕਲਿਮਾ ਪੜ੍ਹ ਕੇ ਨਵੀਨਤਾ ਗ੍ਰਹਿਣ ਕਰ ਲਈ ਸੀ। ਗੋਬਿੰਦ, ਗੋਪਾਲ, ਗੋਵਰਧਨ, ਮੁਰਾਰੀ, ਬਿਸਨੁ, ਸ਼ਿਵ, ਸਾਰੰਗਧਰ, ਸਾਰੰਗਪਾਨਿ, ਰਾਮ ਆਦਿ ਸ਼ਬਦ ਹਿੰਦੂ ਸ਼ਾਸਤ੍ਰਾਂ ਵਿਚ ਦੇਵਤਿਆਂ ਜਾਂ ਅਵਤਾਰਾਂ ਵਾਸਤੇ ਹਨ, ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਹੋ ਸ਼ਬਦ ਨਿਰਾਕਾਰ ਪਰਮੇਸ਼ਰ ਲਈ ਹਨ। ਇਸੇ ਤਰ੍ਹਾਂ ਭਗੌਤੀ, ਮਹਾਕਾਲ, ਅਸਿਧੁਜ,

ਖੜਗ ਕੇਤੁ ਆਦਿ ਸ਼ਬਦ ਤਾਂਤ੍ਰਿਕ ਗ੍ਰੰਥਾਂ ਵਿਚ ਦੇਵੀ-ਦੇਵਤਿਆਂ ਲਈ ਹੋਣਗੇ, ਪਰ ਗੁਰੂ ਜੀ ਅਤੇ ਉਨ੍ਹਾਂ ਦੇ ਸਮਕਾਲੀ ਸਿਖ ਇਹ ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਆਏ ਉਸ ਪਾਰਬ੍ਰਹਮ ਲਈ ਵਰਤਦੇ ਸਨ, ਜਿਸ ਦਾ ਰੂਪ ਸ੍ਰੀ ਦਸਮ ਗ੍ਰੰਥ ਵਿਚ ਸਰਬ-ਲੋਹ ਅਨਾਦੀ ਪਰਮੇਸ਼ਰ ਹੋ ਗਿਆ ਹੈ। ਇਸ ਦਾ ਸਿਧਾ ਭਾਵ ਹੈ ਕਿ 'ਦਸਮ ਗ੍ਰੰਥ' ਵਿਚ ਇਹ ਸ਼ਬਦ ਨਿਰੰਕਾਰ ਲਈ ਆਏ ਹਨ, ਇਨ੍ਹਾਂ ਨੂੰ ਤਾਂਤ੍ਰਿਕ ਦੇਵਤਿਆਂ ਨਾਲ ਜਾਣ ਬੁਝ ਕੇ ਸੰਬੰਧਿਤ ਕਰਨ ਨੂੰ ਜਾਂ ਅਗਿਆਨ ਕਿਹਾ ਜਾ ਸਕਦਾ ਹੈ, ਜਾਂ ਸ਼ਰਾਰਤ। ਕਵਿ ਸੁਖਾ ਸਿੰਘ ਗੁਰੂ ਤੇਗ ਬਹਾਦਰ ਜੀ ਦੁਆਰਾ ਪਰਮੇਸ਼ਰ ਦੀ ਆਰਾਧਨਾ ਕਰਨ ਦਾ ਵਰਣਨ ਕਰਦਿਆਂ ਲਿਖਦਾ ਹੈ-

*ਭਗਤ ਜੋਗ ਦਿਨ ਰੈਨ ਕਮਾਵਤ। ਮਹਾਕਾਲ ਕਹਿ ਹ੍ਰਿਦੈ ਧਿਆਵਤ।*

(ਚੇਤੇ ਰਹੇ ਕਿ ਸ੍ਰੀ ਦਸਮ ਗ੍ਰੰਥ ਦੇ ਪ੍ਰਮੁਖ ਆਲੋਚਕ ਡਾ. ਰਤਨ ਸਿੰਘ ਜੱਗੀ ਜੀ ਨੇ ਇਥੇ ਮਹਾਕਾਲ ਦੇ ਅਰਥ ਪਰਮਾਤਮਾ ਕੀਤੇ ਹਨ)। ਸਪਸ਼ਟ ਹੈ ਕਿ ਪੁਰਾਤਨ ਸਿਖ ਮਹਾਕਾਲ 'ਅਕਾਲ ਪੁਰਖ' ਨੂੰ ਹੀ ਮੰਨਦੇ ਸਨ। ਇਸ ਗੁਰ ਬਿਲਾਸ ਦੀ ਸ਼ੈਲੀ-ਬੋਲੀ ਉਤੇ ਵੀ 'ਦਸਮ ਗ੍ਰੰਥ' ਦਾ ਵਿਆਪਕ ਪ੍ਰਭਾਵ ਹੈ। ਜਦੋਂ ਕਵੀ ਇਹ ਲਿਖਦਾ ਹੈ "ਹਾਥ ਜੋਰ ਸਿਰ ਨਾਇ ਕੈ" ਤਾਂ ਸੁਤੇ ਹੀ ਪਾਠਕ ਦੇ ਚਿਤ ਵਿਚ 'ਬਚਿਤ੍ਰ ਨਾਟਕ' ਦੀ ਤੁਕ 'ਠਾਢ ਭਯੋ ਮੈ ਜੋਰ ਕਰ ਬਚਨ ਕਹਾ ਸਿਰ ਨਾਇ' ਆ ਜਾਂਦੀ ਹੈ। ਜਦੋਂ ਸੁਖਾ ਸਿੰਘ ਕਹਿੰਦਾ ਹੈ 'ਪ੍ਰਭ ਜੂ ਹਮਰੀ ਰਛਾ ਕਰੀਐ। ਜੀਵਨ ਦਾਨ ਦੈ ਹਮੈ ਉਬਰੀਐ' ਤਾਂ ਸਾਧਾਰਨ ਸਿਖ ਨੂੰ ਵੀ ਇਨ੍ਹਾਂ ਬੋਲਾਂ ਵਿਚੋਂ 'ਚਰਿਤਰ ਉਪਾਖਿਆਨ' ਦੀ ਬਹੁ-ਪ੍ਰਚਲਿਤ 'ਕਬਯੋ ਵਾਚ ਚੌਪਈ' ਦੀ ਆਤਮਾ ਦੇ ਦਰਸ਼ਨ ਹੋ ਜਾਂਦੇ ਹਨ।

1800 ਈ. ਵਿਚ ਪੂਰਨ ਹੋਇਆ ਸਰੂਪ ਦਾਸ ਭੱਲਾ ਰਚਿਤ 'ਮਹਿਮਾ ਪ੍ਰਕਾਸ਼' ਸਿਖ ਸਾਹਿਤ ਦਾ ਇਕ ਹੋਰ ਮਹਤਵ-ਪੂਰਨ ਗ੍ਰੰਥ ਹੈ। ਇਸ ਦੀ ਇਹ ਵਿਸ਼ੇਸ਼ਤਾ ਹੈ ਕਿ ਗ੍ਰੰਥਕਾਰ ਨੇ ਗੁਰੂ ਗੋਬਿੰਦ ਸਿੰਘ ਜੀ ਦੀ ਜੀਵਨੀ ਲਿਖਦਿਆਂ 'ਬਚਿਤ੍ਰ ਨਾਟਕ' ਦੇ ਗੁਰੂ-ਜੀਵਨ ਨਾਲ ਸੰਬੰਧਿਤ ਅੰਸ਼ ਹੂ-ਬ-ਹੂ ਪ੍ਰਸਤੁਤ ਕਰ ਦਿੱਤੇ ਹਨ। ਜਿਸ ਤੋਂ ਸਪਸ਼ਟ ਹੈ ਕਿ ਗ੍ਰੰਥਕਾਰ 'ਦਸਮ ਗ੍ਰੰਥ' ਨੂੰ ਪ੍ਰਮਾਣਿਕ ਬਾਣੀ ਮੰਨਦਾ ਸੀ। ਉਸ ਦੇ ਇਹ ਕਥਨ- "ਧਰਮ ਹੇਤ ਸੀਸ ਅਬ ਦੀਜੈ। ਜਿਞੂ ਤਿਲਕ ਕਲਜੁਗ ਰਖ ਲੀਜੈ"। ਅਤੇ "ਕੀਆ ਧਰਮ ਹੇਤ ਸਾਕਾ। ਜੰਞੂ ਤਿਲਕ ਕੀ ਰਾਖਾ"

ਇਹੋ ਪ੍ਰਮਾਣਿਤ ਕਰਦਾ ਹੈ ਕਿ 'ਦਸਮ ਗ੍ਰੰਥ' ਦੀ ਬਾਣੀ ਨਾ ਕੇਵਲ ਸਿਖ ਸਾਹਿਤ ਦੀ ਮੂਲ ਪ੍ਰੇਰਕ ਸੀ, ਸਗੋਂ ਗ੍ਰੰਥ-ਕਰਤਾ ਸਿਖਾਂ ਨੇ ਇਤਨੇ ਆਤਮ-ਰਸ ਨਾਲ ਇਸ ਦਾ ਪਾਠ ਕੀਤਾ ਹੋਇਆ ਸੀ ਕਿ ਉਨ੍ਹਾਂ ਦੀ ਬੋਲ-ਬਾਣੀ ਵਿਚੋਂ 'ਦਸਮ ਗ੍ਰੰਥ' ਦੀ ਸ਼ਬਦਾਵਲੀ, ਕਾਵਿ ਸ਼ੈਲੀ ਅਤੇ ਸਿਧਾਂਤ ਆਪ-ਮੁਹਾਰੇ ਫੁਟ ਪੈਂਦੇ ਸਨ। "ਠੀਕਰ ਫੋਰਿ ਦਿਲੀਸ ਸਿਰ ਹਰਿ ਪੁਰਿ ਕੀਆ ਪਿਆਨ। ਗੁਰ ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂ ਆਨ' ਲਿਖਣ ਲਗਿਆਂ ਸਰੂਪ ਦਾਸ ਨੇ ਇਸ ਉਪਰ ਸ੍ਰੀ ਮੁਖਵਾਕ ਪਾਤਸ਼ਾਹੀ 10 ਅੰਕਿਤ ਕਰ ਕੇ ਇਹ ਸਿਧ ਕਰ ਦਿੱਤਾ ਹੈ ਕਿ ਬਚਿਤ੍ਰ ਨਾਟਕ ਨੂੰ ਹਰ ਪੁਰਾਤਨ ਸਿਖ ਨਿਰਸੰਸੇ ਗੁਰੂ-ਕ੍ਰਿਤ ਮੰਨਦਾ ਸੀ। ਕੀ 'ਦਸਮ ਗ੍ਰੰਥ' ਦੇ ਵਿਰੋਧੀ ਪੁਰਾਤਨ ਸਾਹਿਤ ਵਿਚੋਂ ਉਨ੍ਹਾਂ ਦਾ ਪਖ ਪੂਰਨ ਵਾਲੀ ਸਾਮਗਰੀ ਸਿਖ ਸੰਗਤਾਂ ਦੇ ਸਾਹਮਣੇ ਰਖ ਸਕਦੇ ਹਨ ਜਾਂ ਵੀਹਵੀਂ ਸਦੀ ਵਿਚ ਹੋਏ ਕੁਝ ਕੁਤਰਕਵਾਦੀ ਤਰਕਸ਼ੀਲਾਂ ਦੇ ਬਚਨਾਂ ਨੂੰ ਹੀ ਉਹ ਅਵਤਾਰੀ ਬਾਣੀ ਮੰਨ ਕੇ ਬੈਠੇ ਹੋਏ ਹਨ, ਇਹ ਸਪਸ਼ਟ ਕਰਨਾ ਵਿਰੋਧੀ ਧਿਰ ਦੀ ਜ਼ਿਮੇਵਾਰੀ ਹੈ। ਬਿਨਾ ਕਿਸੇ ਪ੍ਰਮਾਣ ਦੇ 'ਮਹਾਨ ਕੋਸ਼' ਵਿਚ ਆਈ ਥੋੜ੍ਹੀ ਜਿਹੀ ਸਾਮਗਰੀ ਨੂੰ ਸਵਾਰਥੀ ਨੀਤੀ ਨਾਲ ਪੂਰੀ ਤਰ੍ਹਾਂ ਤੋੜ-ਮਰੋੜ ਕੇ ਪੇਸ਼ ਕਰ ਕੇ ਉਹ ਲੋਕਾਂ ਨੂੰ ਕਦੋਂ ਤਕ ਮੂਰਖ ਬਣਾ ਸਕਦੇ ਹਨ ?

ਸ. ਸ਼ਮਸ਼ੇਰ ਸਿੰਘ 'ਅਸ਼ੋਕ' ਨੇ ਦਸਮ ਗ੍ਰੰਥ ਵਿਚੋਂ ਕੁਝ ਪੰਕਤੀਆਂ ਕਢ ਕੇ ਇਹ ਸਿਧ ਕਰਨ ਦਾ ਯਤਨ ਕੀਤਾ ਹੈ ਕਿ ਗੁਰੂ ਜੀ ਦੇ ਦਰਬਾਰ ਵਿਚ ਕਈ ਕਵੀ ਅਤੇ ਲਿਖਾਰੀ ਸਨ। ਉਸ ਨੇ ਬਹੁਤ ਚਤੁਰਾਈ ਨਾਲ ਆਪਣਾ ਮੱਤ ਸਾਡੇ ਉਤੇ ਥੋਪ ਦਿੱਤਾ ਹੈ ਕਿ 'ਮਹਿਮਾ ਪ੍ਰਕਾਸ਼' ਦਾ ਲਿਖਾਰੀ ਉਸ ਦੇ ਮੱਤ ਦੀ ਪੁਸ਼ਟੀ ਕਰਦਾ ਹੈ, ਜਦੋਂ ਕਿ ਇਸ ਗ੍ਰੰਥ ਦਾ ਲੇਖਕ ਸਪਸ਼ਟ ਕਹਿੰਦਾ ਹੈ ਕਿ ਸੰਸਕ੍ਰਿਤ ਦੀਆਂ ਰਚਨਾਵਾਂ ਨੂੰ ਗੁਰੂ ਜੀ ਨੇ ਆਪ ਸਰਲ ਭਾਸ਼ਾ ਵਿਚ ਲਿਖ ਕੇ ਇਸ ਦੇ ਪਠਨ-ਪਾਠਨ ਦੀ ਪ੍ਰੇਰਨਾ ਦਿੱਤੀ-

***ਸਤਗੁਰ ਸ੍ਰੀ ਮੁਖ ਕਹਿਓ ਬਖਾਨ। ਮੈ ਭਾਖਾ ਰਚੀ ਪੜ੍ਹੇ ਸੁਗਮ ਸੁਜਾਨ।*** ਅਤੇ

***ਭਾਖਾ ਰਚੀ ਦਿਆਲ ਗੁਰ ਸਭ ਮਨ ਭਏ ਅਨੰਦ।***[46]

---

46. ਸਰੂਪ ਦਾਸ ਦੇ ਇਸ ਕਥਨ ਤੋਂ ਪਤਾ ਲਗਦਾ ਹੈ ਕਿ ਗੁਰੂ ਜੀ ਦੇ ਸਮਕਾਲੀ ਸਿਖ ਇਨ੍ਹਾਂ ਬਾਣੀਆਂ ਦੇ ਰਚੇ ਜਾਣ ਤੇ ਬਹੁਤ ਆਨੰਦਿਤ ਹੋਏ ਸਨ। ਪਰ ਸਮਝ ਨਹੀਂ ਆਉਂਦੀ ਕਿ ਅਜ ਕੁਝ ਸਿਖਾਂ ਦੇ ਘਰੀਂ ਇਨ੍ਹਾਂ ਦਾ ਨਾਮ ਸੁਣ ਕੇ ਕਿਉਂ ਸੋਗ ਵਰਤ ਜਾਂਦਾ ਹੈ ?

ਭਾਈ ਰਤਨ ਸਿੰਘ 'ਭੰਗੂ' ਕਹਿੰਦਾ ਹੈ ਕਿ ਗੁਰੂ ਜੀ ਨੇ ਅਮ੍ਰਿਤ ਛਕਾਉਣ ਸਮੇਂ 'ਦਸਮ ਗ੍ਰੰਥ' ਦੀ ਸ਼ਸਤ੍ਰ-ਬਲ ਪ੍ਰਦਾਨ ਕਰਨ ਵਾਲੀ 'ਦਸਮ ਗ੍ਰੰਥ' ਦੀ ਬਾਣੀ ਨੂੰ ਵਿਸ਼ੇਸ਼ ਤੌਰ ਤੇ ਉਚਾਰਨ ਕੀਤਾ ਸੀ। ਉਹ ਲਿਖਦਾ ਹੈ-

*ਤੇਜ ਤੇਜ ਜੋ ਚੰਡੀ ਬਾਣੀ। ਸੋਊ ਪਾਹੁਲ ਕੇ ਮਧੈ ਠਾਣੀ। ਅਤੇ*

*ਔ ਅਨੰਦ ਰਹਿਰਾਸ ਜਪੱਯੋ। ਚੰਡੀ ਬਾਣੀ ਖੜੇ ਪੜ੍ਹਯੋ।*

ਤ੍ਰਿਭੰਗੀ ਛੰਦ-

*ਖਗ ਖੰਡ ਬਿਹੰਡੰ ਖਲ ਦਲ ਖੰਡੰ ਅਤਿ ਰਣ ਮੰਡੰ ਬਰਬੰਡੰ।*

(ਪੂਰਾ ਸ਼ਬਦ ਲਿਖਿਆ ਹੈ)।

'ਭੰਗੂ' ਨੇ ਸ੍ਰੀ ਦਸਮ ਗ੍ਰੰਥ ਦੇ ਅਨੇਕਾਂ ਪਵਿਤ੍ਰ ਪ੍ਰਮਾਣਾਂ ਨਾਲ ਆਪਣੀ ਰਚਨਾ ਨੂੰ ਸ਼ੋਭਿਤ ਕੀਤਾ ਹੈ। 'ਠੀਕਰ ਫੋਰਿ ਦਿਲੀਸ ਸਿਰ, ਸੀਸ ਦੀਯੋ ਪਰ ਸਿਰਰ ਨ ਦੀਓ, ਜੋ ਸਤਿਗੁਰ ਬਡ ਸਾਕਾ ਕੀਓ, ਪ੍ਰਿਥਮ ਭਗੌਤੀ ਵਾਰ ਜੁ ਪੌੜੀ। ਪੜ੍ਹ ਪ੍ਰਿਥਮੈਂ ਆਪ ਸਤਿਗੁਰ ਜੋੜੀ। ਬਹੁੜ ਸਵੱਯੇ ਬੱਤੀ ਉਚਾਰੇ। ਸ੍ਰੀ ਸਤਿਗੁਰ ਸ੍ਰੀ ਮੁਖੋਂ ਉਚਾਰੇ, ਮੈਂ ਹੋਂ ਉਸੀ ਪੁਰਖ ਕੋ ਦਾਸਾ। ਕਰਯੋ ਖਾਲਸੈ ਜਿਸੈ ਪ੍ਰਕਾਸਾ' ਆਦਿ ਕਥਨ ਉਸ ਦੀ ਇਸ ਗ੍ਰੰਥ ਦੀ ਪ੍ਰਮਾਣਿਕਤਾ ਪ੍ਰਤੀ ਵਚਨਬਧਤਾ ਦਾ ਜ਼ਾਹਿਰ ਪ੍ਰਮਾਣ ਹਨ। ਉਹ ਕਹਿੰਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਸਿਖਾਂ ਨੂੰ 'ਚੰਡੀ ਦੀ ਵਾਰ' ਦਾ ਪਾਠ ਕਰਨ ਦਾ ਆਦੇਸ਼ ਕੀਤਾ ਸੀ-

*ਔ ਅਨੰਦ ਰਹਿਰਾਸ ਪੜਯੋ। ਚੰਡੀ ਬਾਣੀ ਖੜੇ ਪੜੱਯੋ।*

ਵਿਰੋਧੀ ਧਿਰ ਵਾਂਗ ਉਸ ਨੂੰ ਨਹੀਂ ਲਗਦਾ ਕਿ 'ਮਿਤਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ' ਕਿਸੇ ਆਸ਼ਿਕ ਦਾ ਹੀਰ-ਰਾਂਝੇ ਬਾਰੇ ਲਿਖਿਆ ਆਸ਼ਿਕਾਨਾ ਟੋਟਕਾ ਹੈ। ਉਸ ਨੂੰ ਤਾਂ ਇਸ ਵਿਚੋਂ ਦਸਮ ਪਾਤਸ਼ਾਹ ਦਾ ਦੈਵੀ-ਇਸ਼ਕ ਪੂਰਨ ਜੋਬਨ ਵਿਚ ਵਿਕਸਿਤ ਹੋਇਆ ਨਜ਼ਰ ਆਉਂਦਾ ਹੈ। ਭਗੌਤੀ ਸ਼ਬਦ ਸਿਖ ਦੇਵੀ ਵਾਸਤੇ ਨਹੀਂ, ਤਲਵਾਰ ਵਾਸਤੇ ਵਰਤਦੇ ਸਨ। ਇਸ ਸੰਬੰਧੀ ਉਹ ਲਿਖਦਾ ਹੈ-

*ਕਿਸੈ ਢਾਲ ਕਿਸੈ ਭਗੌਤੀ ਛੁਹਈ। ਜਿਸੈ ਛੁਹੀ ਉਸੈ ਕਟ ਕਰ ਗਈ।*

ਸਿਖਾਂ ਦੇ ਨਿਤ-ਵਿਵਹਾਰ ਦਾ ਵਰਣਨ ਕਰਦਿਆਂ, ਉਹ ਲਿਖਦਾ ਹੈ-

*ਬ੍ਰਜੈਂ ਨਗਾਰੇ ਝੂਲਹਿਂ ਨਿਸਾਨ। ਪੜ੍ਹੈ ਬਾਣੀਆਂ ਕਿਸ ਕਰੈਂ ਨ ਕਾਣ।*

*ਚੰਡੀ ਚਰਿਤ੍ਰ ਔਰ ਚੰਡੀ ਕੀ ਵਾਰ। ਅਕਾਲ ਉਸਤਤ ਕੋ ਕਰੈਂ ਉਚਾਰ।*

*ਕਿਤੈ ਗ੍ਰੰਥ ਕਿਤ ਪੁਸਤਕਹਿਂ ਕਿਤੈ ਪੜ੍ਹੈਂ ਮੁਖਵਾਕ।*
*ਕਈ ਪੜ੍ਹੈਂ ਰਬਾਬੀ ਰਬਾਬ ਲੈ ਲਗ ਰਹਯੋ ਇੰਦ੍ਰਾਸਨ ਠਾਠ।*

ਬਾਬਾ ਬੰਦਾ ਸਿੰਘ ਬਹਾਦਰ ਵੇਲੇ ਆਯੋਜਿਤ ਹੁੰਦੇ ਪੰਥਕ ਦਰਬਾਰਾਂ ਵਿਚ ਦਸਮ ਗ੍ਰੰਥ ਦੀਆਂ ਰਚਨਾਵਾਂ ਪੜ੍ਹਨ ਦੀ ਪਿਰਤ ਦਾ ਜ਼ਿਕਰ ਕਰਦਿਆਂ ਭਾਈ 'ਭੰਗੂ' ਲਿਖਦਾ ਹੈ-

*ਬੰਦੈ ਖਾਲਸੇ ਦਿਵਾਨ ਲਗਾਵੈ। ਅਕਾਲ ਉਸਤਤਿ ਵਾਰ ਚੰਡੀ ਪੜ੍ਹਾਵੈਂ।*

ਭਾਈ ਮਨੀ ਸਿੰਘ ਦੁਆਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੀ ਤਰਤੀਬ ਭੰਗ ਕਰਨ ਸੰਬੰਧੀ ਭਾਈ ਰਤਨ ਸਿੰਘ 'ਭੰਗੂ' ਕੇਸਰ ਸਿੰਘ 'ਛਿਬਰ' ਦੀ ਧਾਰਨਾ ਦਾ ਹੀ ਪ੍ਰਤਿਪਾਦਨ ਕਰਦਿਆਂ ਲਿਖਦਾ ਹੈ-

*ਮਨੀ ਸਿੰਘ ਕਿਛ ਦਿਲ ਆਈ ਬੀੜ ਗ੍ਰੰਥ ਦਈ ਹਲਾਇ।*
*ਤਬ ਸਿਖ ਸੰਗਤ ਬਚ ਕਹਯੋ ਹੋਗੁ ਬੰਦ ਬੰਦ ਤੁਝੈ ਤੁੜਾਇ।*
*ਚੌਪਈ। ਜਿਮ ਗੁਰ ਗ੍ਰੰਥ ਬੰਦ ਬੰਦ ਹਿਲਾਯਾ।*
*ਤਿਮ ਤੁਮ ਬੰਦ ਬੰਦ ਹੋਗ ਕਟਾਯਾ।*
*ਸਿਖ ਸੰਗਤ ਇਮ ਦੀਨੋ ਸ੍ਰਾਪ।*
*ਮਨੀ ਸਿੰਘ ਸੋ ਲਗਯੋ ਪਾਪ।*

ਉਪਰੋਕਤ ਤਥਾਂ ਨੂੰ ਧਿਆਨ ਵਿਚ ਰਖਦਿਆਂ ਡਾ. ਜਸਬੀਰ ਸਿੰਘ 'ਮਾਨ' ਨੂੰ ਆਪਣੇ ਮਨਘੜੰਤ ਕਥਨਾਂ ਦੀ ਮੁੜ ਤੋਂ ਪੜਚੋਲ ਕਰਨੀ ਚਾਹੀਦੀ ਹੈ। ਅਸਾਂ ਵੇਖਿਆ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਤੋਂ ਬਾਅਦ ਹੋਏ ਸਿਖ ਵਿਦਵਾਨ 'ਦਸਮ ਗ੍ਰੰਥ' ਦੀ ਪੂਰੀ ਬਾਣੀ ਨੂੰ ਗੁਰੂ ਜੀ ਦੀ ਰਚਨਾ ਮੰਨਦੇ ਸਨ। ਇਸ ਬਾਣੀ ਪ੍ਰਤੀ ਸਿਖਾਂ ਦੇ ਮਨ ਵਿਚ ਇਤਨਾ ਸਨੇਹ ਸੀ, ਕਿ ਉਨ੍ਹਾਂ ਦੇ ਨਿਤਨੇਮ ਅਤੇ ਅੰਮ੍ਰਿਤ ਦੀਆਂ ਪੰਜ ਬਾਣੀਆਂ ਵਿਚ ਤਿੰਨ ਬਾਣੀਆਂ 'ਦਸਮ ਗ੍ਰੰਥ' ਦੀਆਂ ਸ਼ਾਮਿਲ ਸਨ ਅਤੇ ਅਰਦਾਸ ਦੀ ਆਰੰਭਤਾ ਵੀ ਇਸੇ ਗ੍ਰੰਥ ਦੇ ਪਦੇ ਤੋਂ ਹੁੰਦੀ ਸੀ, ਉਹ ਵੀ ਉਸ ਰਚਨਾ ਦੇ ਆਰੰਭਿਕ ਪਦ ਤੋਂ ਜਿਸ ਵਿਚੋਂ ਭ੍ਰਮ-ਗ੍ਰਸਤ ਸ਼ੰਕਾਵਾਦੀਆਂ ਨੂੰ ਦੇਵੀ ਪੂਜਾ ਦੀ ਬੂ ਆਉਂਦੀ ਹੈ ਅਤੇ ਉਹ ਅਰਦਾਸ ਨੂੰ ਬਦਲਣ ਵਾਸਤੇ ਹਰ ਸੰਭਵ ਪ੍ਰਯਤਨ ਕਰ ਰਹੇ ਹਨ। ਹਰ ਗੁਰਦੁਆਰੇ ਵਿਚ ਇਸ ਗ੍ਰੰਥ ਦੇ ਪ੍ਰਕਾਸ਼ ਦੀ ਪਰੰਪਰਾ ਸੀ, ਕਿਉਂਕਿ ਸਿਖ ਪੰਥ ਗਿਆਨ-ਸਨੇਹੀ ਸੀ, ਸ਼ੰਕਾਵਾਦੀਆਂ ਵਾਂਗ ਗ੍ਰੰਥ-ਗਿਆਨ ਦਾ ਨਿੰਦਕ ਅਤੇ

ਅਗਿਆਨ ਦੇ ਅੰਧਕਾਰ ਦਾ ਪਖ ਪੂਰਨ ਵਾਲਾ ਨਹੀਂ ਸੀ। ਪਰ ਸ਼ੰਕਾਵਾਦੀ ਵਿਦਵਾਨਾਂ ਦੀ ਮਾਨਸਿਕ ਸਥਿਤੀ ਇਹ ਹੈ ਕਿ ਉਨ੍ਹਾਂ ਨੂੰ 'ਅਮ੍ਰਿਤ' ਦੀਆਂ ਮੌਜੂਦਾ ਬਾਣੀਆਂ ਦੀ ਪ੍ਰਮਾਣਿਕਤਾ ਵੀ ਸੰਦਿਗਧ ਜਾਪਦੀ ਹੈ, ਕਿਉਂਕਿ ਸਿੰਘ ਸਭਾ ਲਹਿਰ ਦੇ ਆਰੰਭ ਤੋਂ ਪਹਿਲਾਂ ਦੀ ਕਿਸੇ ਲਿਖਤ ਵਿਚ ਅਮ੍ਰਿਤ ਦੀਆਂ ਬਾਣੀਆਂ ਦਾ ਸਮੁਚਿਤ ਉਲੇਖ ਉਪਲਬਧ ਨਹੀਂ ਹੈ। ਪਰ ਸਮਝਦਾਰ ਸਦਵਾਉਣ ਵਾਲੇ ਲੋਕਾਂ ਦਾ ਇਹ ਵਰਗ ਇਸ ਗਲ ਨੂੰ ਸਮਝਣ ਵਿਚ ਨਾਕਾਮ ਹੈ ਕਿ ਰਹੁਰੀਤੀ ਜਾਂ ਮਰਯਾਦਾ ਬਿਨਾ ਕਿਸੇ ਲਿਖਤ ਦੇ ਸੀਨਾ-ਬ-ਸੀਨਾ ਸਦੀਆਂ ਤਕ ਜੀਵਿਤ ਰਹਿ ਸਕਦੀ ਹੈ। ਹਿੰਦੂ ਧਰਮ ਵਿਚ 'ਸਮ੍ਰਿਤੀ ਗਿਆਨ' ਰਹੁਰੀਤੀ ਸੰਬੰਧੀ ਉਹ ਗਿਆਨ ਹੈ, ਜੋ ਲੰਬੇ-ਸਮੇਂ ਤਕ ਲੋਕਾਂ ਦੀ 'ਸਮ੍ਰਿਤੀ' (ਯਾਦਾਸ਼ਤ) ਰਾਹੀਂ ਸੁਰਜੀਤ ਰਿਹਾ ਹੈ। ਜਦੋਂ ਕੋਈ ਇਕ ਵਿਅਕਤੀ ਕਿਸੇ ਰਹੁਰੀਤੀ ਨੂੰ ਨਿਭਾਉਂਦਾ ਹੈ, ਤਾਂ ਬਾਕੀ ਲੋਕ ਉਸ ਨੂੰ ਆਪਣੀਆਂ ਅਖਾਂ ਨਾਲ ਵੇਖਦੇ ਹਨ। ਇਸ ਤਰਾਂ ਉਸ ਰਹੁਰੀਤੀ ਦਾ ਵੇਖ-ਵੇਖ ਕੇ ਸਭ ਨੂੰ ਇਲਮ ਹੋ ਜਾਂਦਾ ਹੈ। ਗੁਰੂ ਗੋਬਿੰਦ ਸਿੰਘ ਜੀ ਦੇ ਕਾਲ ਤੋਂ ਅਜ ਤਕ ਅਮ੍ਰਿਤ ਸੰਚਾਰ ਦੀ ਪ੍ਰਕ੍ਰਿਆ ਨਿਰਬਾਧ ਚਲੀ ਆ ਰਹੀ ਹੈ। ਕੋਈ ਸਮਾਂ ਅਜਿਹਾ ਨਹੀਂ ਆਇਆ, ਜਦੋਂ ਕਿ 40-50 ਸਾਲ ਤਕ ਜਾਂ ਇਕ ਪੀੜ੍ਹੀ ਨਾਲ ਸੰਬੰਧਿਤ ਲੋਕਾਂ ਦੇ ਜੀਵਨ-ਕਾਲ ਤਕ ਇਹ ਪ੍ਰਕ੍ਰਿਆ ਰੁਕ ਗਈ ਹੋਵੇ। ਜੇ ਇਹ ਪ੍ਰਕ੍ਰਿਆ ਨਿਰੰਤਰ ਚਲੀ ਆ ਰਹੀ ਹੈ, ਤਾਂ ਇਸ ਸੰਬੰਧੀ ਭਰਮ ਕਿਵੇਂ ਪੈਦਾ ਹੋ ਸਕਦਾ ਹੈ ? ਲੋਕਾਂ ਦੀ ਸਮ੍ਰਿਤੀ ਦਾ ਨਿਰਵਾਧ ਪ੍ਰਵਾਹ ਇਸ ਮਰਯਾਦਾ ਦਾ ਅਚੂਕ ਗਵਾਹ ਹੈ।

ਕਿਸੇ ਵਿਦਵਾਨ ਨੇ 160 ਕੁ ਸਾਲ ਪੁਰਾਣੇ ਦੋ ਪ੍ਰਮਾਣ ਪ੍ਰਸਤੁਤ ਕਰ ਕੇ ਇਹ ਨਤੀਜਾ ਕਢਿਆ ਹੈ ਕਿ ਉਸ ਸਮੇਂ ਤਕ ਵੀ ਅਮ੍ਰਿਤ ਦੀਆਂ ਬਾਣੀਆਂ ਸੰਬੰਧੀ ਸਿਖਾਂ ਵਿਚ ਦੁਵਿਧਾ ਸੀ, ਕੋਈ ਵਿਆਪਕ ਸੰਮਤੀ ਨਹੀਂ ਸੀ। ਇਸ ਪ੍ਰਬੁਧ ਵਿਦਵਾਨ ਵਲੋਂ ਪ੍ਰਸਤੁਤ ਪਹਿਲੀ ਲਿਖਤ ਦੇ ਕੁਝ ਪਦ ਇਸ ਪ੍ਰਕਾਰ ਹਨ-

ਜੋ ਸ੍ਰੇਸ਼ਠ ਸਿਖ ਹੋਵੇ ਉਹ ਪਹਿਲਾਂ ਜਪ ਜੀ ਸੰਪੂਰਨ ਪੜ੍ਹੇ ਅਤੇ ਜਾਪੁ ਜੀ ਕਾ ਆਦਿ-ਅੰਤ ਕਾ ਏਕ-ਏਕ ਛੰਦ ਪੜ੍ਹੇ ਅਤੇ ਰਹਿਰਾਸ ਦੀ ਚੌਪਈ ਅਤੇ ਆਨੰਦ ਜੀ ਦੀਆਂ ਪੰਜ ਪਉੜੀਆਂ ਅੰਤ ਦੀ ਪਉੜੀ ਸਹਿਤ ਪੜ੍ਹੇ।......ਅਥਵਾ ਦਸ ਸਵੈਯੇ 'ਅਕਾਲ ਉਸਤਤਿ' ਕੇ ਪੜ੍ਹਨੇ।

ਸਾਡਾ ਮਤ ਹੈ ਕਿ ਇਸ ਕਥਨ ਤੋਂ ਤਾਂ ਇਹ ਬਿਲਕੁਲ ਸਪਸ਼ਟ ਹੈ ਕਿ 160 ਕੁ ਸਾਲ ਪਹਿਲਾਂ ਵੀ ਆਮ ਸਿਖ ਨੂੰ ਪਤਾ ਸੀ ਕਿ ਅਮ੍ਰਿਤ ਸੰਚਾਰ ਸਮੇਂ ਜਪੁ, ਜਾਪੁ

ਆਦਿ ਪੰਜ ਬਾਣੀਆਂ ਪੜ੍ਹੀਆਂ ਜਾਂਦੀਆਂ ਹਨ। ਇਹ ਵੀ ਸੰਭਵ ਹੈ ਕਿ ਅਮ੍ਰਿਤ ਦੀ ਵਿਧੀ ਦੀਆਂ ਪੂਰੀਆਂ ਬਾਰੀਕੀਆਂ ਸੰਬੰਧਿਤ ਲਿਖਾਰੀ ਨੂੰ ਨਾ ਪਤਾ ਹੋਣ। ਦੂਜੀ ਉਦਾਹਰਣ 'ਪ੍ਰਾਚੀਨ ਪੰਥ ਪ੍ਰਕਾਸ਼' ਵਿਚੋਂ ਇਸ ਪ੍ਰਕਾਰ ਦਿੱਤੀ ਗਈ ਹੈ-

*ਪਾਹੁਲ ਖੰਡੈ ਤਿਆਰ ਕਰਵਾਈ। ਜਲ ਮਧ ਆਨ ਮਿਠਾਈ ਪਾਈ।*
*ਤਿਹ ਮਧ ਰਾਖੀ ਕਰਦ ਗਡਾਇ। ਸਤਿਗੁਰ ਰਾਖੀ ਕਰਦ ਧਾਰੇ ਦਾਇ।*
ਦੋਹਰਾ- *ਸ੍ਰੀ ਸਤਿਗੁਰ ਸਤਿਨਾਮ ਗਹਿਓ ਕਰਤਾ ਪੁਰਖ ਉਚਾਰ।*
*ਅਕਾਲ ਅਕਾਲਹ ਜਾਪ ਕਰ ਤੇਰੀ ਕ੍ਰਿਪਾ ਨਿਜ ਧਾਰ।*
ਚੌਪਈ- *ਪ੍ਰਿਥਮ ਭਗੌਤੀ ਵਾਰ ਜੁ ਪੌੜੀ। ਪੜ੍ਹ ਪ੍ਰਿਥਮੈ ਆਪ ਸਤਿਗੁਰ ਜੋੜੀ।*
*ਨੌਂ ਪਤਸ਼ਾਹੀਅਨ ਲਯੋ ਧਿਆਇ। ਅਬ ਦਸਮਨ ਪਰ ਹੋਈਂ ਸਹਾਇ।*
*ਬਹੁੜ ਸਵੱਯੇ ਬੱਤੀ ਉਚਾਰੇ। ਸ੍ਰੀ ਸਤਿਗੁਰ ਸ੍ਰੀ ਮੁਖੋਂ ਸਵਾਰੇ।*
*ਤੇਜ ਤੇਜ ਜੋ ਚੰਡੀ ਬਾਣੀ। ਸੌਊ ਪਾਹੁਲ ਏ ਮੱਧੈ ਠਾਣੀ।*

ਅਸਲ ਵਿਚ 'ਭੰਗੂ' ਦੇ ਇਸ ਕਥਨ ਨੂੰ ਅਮ੍ਰਿਤ ਦੀ ਪੰਥਕ ਮਰਯਾਦਾ ਬਾਰੇ ਕੋਈ ਤਕਨੀਕੀ ਮਾਨਤਾ ਨਹੀਂ ਦੇਣੀ ਚਾਹੀਦੀ। ਇਸ ਗਲ ਵਿਚ ਕੋਈ ਸੰਦੇਹ ਨਹੀਂ ਕਿ ਉਸ ਦੀ ਸਾਦ-ਮੁਰਾਦੀ ਕਵਿਤਾ ਵਿਚ ਕਿਤੇ ਵੀ ਵਿਵਸਿਥਤ ਤਥ ਨਹੀਂ ਹਨ। ਨਹੀਂ ਤਾਂ ਉਹ ਅਗੇ ਚਲ ਕੇ ਜਪੁ ਅਤੇ ਜਾਪੁ ਦੋਵੇਂ ਵੇਲੇ ਪੜ੍ਹਨ ਦੀ ਮਰਯਾਦਾ ਨਾ ਲਿਖਦਾ। 'ਪ੍ਰਿਥਮ ਭਗੌਤੀ ਵਾਰ ਜੁ ਪੌੜੀ' ਲਿਖਣ ਦਾ ਇਹ ਮਤਲਬ ਨਹੀਂ ਕਿ ਉਸ ਅਨੁਸਾਰ ਇਹ ਅਮ੍ਰਿਤ ਦੀ ਬਾਣੀ ਹੈ, ਸਗੋਂ ਅਮ੍ਰਿਤ ਛਕਾਉਣ ਵਾਸਤੇ ਜਦੋਂ ਅਰਦਾਸ ਕੀਤੀ ਜਾਂਦੀ ਹੈ, ਤਾਂ ਅਰਦਾਸ ਵਿਚ ਇਹ ਆਰੰਭਿਕ ਪਦ ਆਉਂਦਾ ਹੈ। ਜੇ ਮੰਨ ਲਿਆ ਜਾਵੇ ਕਿ ਰਤਨ ਸਿੰਘ 'ਭੰਗੂ' ਵੇਲੇ ਮਰਯਾਦਾ ਇਕਸਾਰ ਨਹੀਂ ਸੀ, ਤਾਂ ਵੀ ਇਹ ਤਾਂ ਸਪਸ਼ਟ ਹੈ ਕਿ ਅਮ੍ਰਿਤ ਦੀਆਂ ਬਾਣੀਆਂ ਵਿਚ 'ਦਸਮ ਗ੍ਰੰਥ' ਦੀਆਂ ਰਚਨਾਵਾਂ ਨੂੰ ਸਤਿਕਾਰ ਯੋਗ ਸਥਾਨ ਹਾਸਿਲ ਸੀ ਅਤੇ ਇਸ ਤੋਂ ਇਹੋ ਨਤੀਜਾ ਨਿਕਲਦਾ ਹੈ ਕਿ ਪੁਰਾਤਨ ਸਿਖ 'ਦਸਮ ਗ੍ਰੰਥ' ਨੂੰ ਗੁਰੂ ਜੀ ਦੀ ਰਚਨਾ ਸਵੀਕਾਰ ਕਰਦੇ ਸਨ।

'ਦਸਮ ਗ੍ਰੰਥ' ਦੀ ਬਾਣੀ ਦੀ ਸ਼ੈਲੀ-ਬੋਲੀ, ਕਾਵਿ-ਰੂਪ, cross references ਅਤੇ ਸੰਨ-ਸੰਵਤ ਆਦਿ ਵੇਖ ਕੇ ਸਹਿਜੇ ਹੀ ਇਸ ਨਤੀਜੇ ਤੇ ਪਹੁੰਚਿਆ ਜਾ ਸਕਦਾ ਹੈ ਕਿ ਇਹ ਸਾਰੀ ਬਾਣੀ ਇਕੋ ਵਿਅਕਤੀ ਦੀ ਰਚਨਾ ਹੈ। ਕੁਝ ਸਿਆਣੇ ਇਹ ਵੀ ਤਰਕ ਦੇਂਦੇ ਹਨ ਕਿ ਸ਼ੈਲੀ-ਬੋਲੀ ਆਦਿ ਤੋਂ ਕਰਤ੍ਰਿਤਵ ਦਾ ਨਿਰਣਾ ਨਹੀਂ ਹੋ

ਸਕਦਾ, ਕਿਉਂਕਿ ਇਕੋ ਸਮੇਂ ਵਿਚ ਹੋਏ ਕਵੀਆਂ ਦੀ ਸ਼ੈਲੀ ਇਕ-ਸਮਾਨ ਹੋ ਸਕਦੀ ਹੈ। ਅਸਲ ਵਿਚ ਇਹ ਵਿਚਾਰ ਬਿਲਕੁਲ ਮੰਨਣ ਯੋਗ ਨਹੀਂ ਹੈ, ਕਿਉਂਕਿ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਨਾਨਕ ਦੇਵ, ਗੁਰੂ ਅਮਰਦਾਸ, ਗੁਰੂ ਰਾਮਦਾਸ, ਗੁਰੂ ਅਰਜਨ ਦੇਵ ਜੀ ਅਤੇ ਗੁਰੂ ਤੇਗ ਬਹਾਦਰ ਜੀ ਦੀਆਂ ਰਚਨਾਵਾਂ ਵਿਚ ਇਕੋ-ਜੋਤਿ ਸਰੂਪ ਹੋਣ ਦੇ ਬਾਵਜੂਦ ਵੀ ਸਭ ਦੀ ਸ਼ੈਲੀ ਇਕੋ ਜਿਹੀ ਨਹੀਂ ਹੈ। ਭੱਟਾਂ ਦੀ ਸ਼ੈਲੀ ਅਤੇ ਗਰੂ ਅਰਜਨ ਦੇਵ ਜੀ ਦੇ ਸਵਈਆਂ ਦੀ ਸ਼ੈਲੀ ਵਿਚ ਵੀ ਭਾਰੀ ਅੰਤਰ ਹੈ। ਕੁਝ ਵਿਦਵਾਨਾਂ ਨੇ ਸ਼ਾਹ ਹੁਸੈਨ ਦੀ ਸ਼ੈਲੀ ਦੇ ਗੁਰਬਾਣੀ ਨਾਲ ਮਿਲਣ ਦੀ ਗਲ ਕੀਤੀ ਹੈ, ਜੋ ਨਿਸ਼ਚਿਤ ਹੀ ਨਿਰਾਧਾਰ ਹੈ, ਕਿਉਂਕਿ ਗੁਰਬਾਣੀ-ਰਚਇਤਾ ਮਹਾਪੁਰਖਾਂ ਦੀ ਹੀ ਸ਼ੈਲੀ-ਬੋਲੀ ਵਖ-ਵਖ ਹੈ। ਫ਼ਰੀਦ ਜੀ, ਕਬੀਰ ਜੀ ਅਤੇ ਗੁਰੂ ਤੇਗ ਬਹਾਦਰ ਜੀ ਦੇ ਸਲੋਕਾਂ ਵਿਚ ਜ਼ਮੀਨ ਅਸਮਾਨ ਦਾ ਅੰਤਰ ਹੈ। ਕੱਚੀ ਬਾਣੀ ਦੇ ਹੇਠਾਂ ਦਿਤੇ ਇਹ ਪਦ ਗੁਰਬਾਣੀ ਨਾਲ ਰਲਾਇਆਂ ਵੀ ਨਹੀਂ ਰਲ ਸਕਦੇ-

*ਪ੍ਰੀਤਿ ਪਕਵਾਨ ਸੋ ਭੋਜਨ ਕਹੀਏ ਲੁਚੀ ਲੋਚਾ ਪੂਰੀ।*
*ਮਿਠਿਆਈ ਰਸ ਕਰਿ ਬੋਲੇ ਤਾ ਮਨੁ ਰਹੇ ਹਜੂਰੀ।......*
*ਅੰਗ ਰੂਪੁ ਹਮਾਰਾ ਅਚਰਜੁ ਕਹੀਐ ਹਮਾਰੀ ਜਾਤਿ ਅਜਾਤੀ।*
*ਠਉਰ ਹਮਾਰੀ ਓਹੀ ਕਹੀਐ ਜਹਾ ਦਿਨਿ ਅਰ ਨਾਹੀਂ ਰਾਤੀ।......*
*ਮਾਈ ਹਮਾਰੀ ਮਨਸਾ ਹੋਤੀ ਤਿਸ ਕਾ ਮੂੰਡ ਮੁਡਾਇਆ।*
*ਦੁਰਮਤਿ ਹਮਾਰੀ ਦਾਦੀ ਕਹੀਏ ਤਿਸ ਕਾ ਕੰਨ ਛਿਦਾਇਆ।......*

ਹਰ ਲੇਖਕ ਦੀ ਸ਼ੈਲੀ ਦੀ ਪਹਿਚਾਨ ਉਸੇ ਤਰ੍ਹਾਂ ਵਿਲਖਣ ਹੁੰਦੀ ਹੈ, ਜਿਵੇਂ ਹਰ ਵਿਅਕਤੀ ਦੀ ਸ਼ਕਲ, ਬਾਣੀ ਅਤੇ ਹਥ ਦੀਆਂ ਰੇਖਾਵਾਂ ਭਿੰਨ ਹੁੰਦੀਆਂ ਹਨ। ਸਾਰੇ 'ਦਸਮ ਗ੍ਰੰਥ' ਦੀ ਇਕੋ ਸ਼ੈਲੀ, ਬੋਲੀ, ਲਿਖਣ-ਵਿਧੀ, ਸ਼ਬਦਾਵਲੀ ਅਤੇ ਛੰਦ-ਪ੍ਰਕਾਰ ਇਸ ਨੂੰ ਇਕੋ ਵਿਅਕਤੀ ਦੀ ਰਚਨਾ ਸਿਧ ਕਰਦੇ ਹਨ।

'ਬਚਿਤ੍ਰ ਨਾਟਕ' ਵਿਚ 'ਚੌਬੀਸ ਅਵਤਾਰ' ਅਤੇ 'ਦੇਵੀ ਚਰਿਤ੍ਰ' ਲਿਖਣ ਦੀ ਇਛਾ ਜ਼ਾਹਿਰ ਕਰਦਿਆਂ ਗ੍ਰੰਥ-ਕਰਤਾ ਲਿਖਦਾ ਹੈ-

*ਜੇ ਜੇ ਚਰਿਤ ਪੁਰਾਤਨ ਲਹੇ। ਤੇ ਤੇ ਅਬ ਚਹੀਅਤ ਹੈਂ ਕਹੇ।....*
*ਪ੍ਰਤਮੇ ਸਤਿਜੁਗ ਜਿਹ ਬਿਧਿ ਲਹਾ। ਪ੍ਰਥਮੈ ਦੇਬਿ ਚਰਿਤ੍ਰ ਕੋ ਕਹਾ।....*
*ਪਹਿਲੇ ਚੰਡੀ ਚਰਿਤ੍ਰ ਬਨਾਯੋ ਨਖ ਸਿਖ ਤੇ ਕ੍ਰਮ ਭਾਖ ਸੁਨਾਯੋ।*
*ਛੋਰ ਕਥਾ ਤਬ ਪ੍ਰਥਮ ਸੁਨਾਈ। ਅਬ ਚਾਹਤ ਫਿਰਿ ਕਰੋਂ ਬਡਾਈ।*

ਇਥੇ ਇਕ ਗਲ ਧਿਆਨ ਦੇਣ ਵਾਲੀ ਹੈ ਕਿ ਸ੍ਰੀ ਕ੍ਰਿਸ਼ਣ ਵਿਸ਼ਣੂ ਦੇ ਚੌਵੀ ਅਵਤਾਰਾਂ ਵਿਚੋਂ ਪ੍ਰਮੁਖ ਸਥਾਨ ਰਖਦੇ ਹਨ। ਇਸ ਕਾਰਨ 'ਕ੍ਰਿਸ਼ਨਾਵਤਾਰ' ਨੂੰ 'ਦਸਮ ਗ੍ਰੰਥ' ਦੇ ਚੌਵੀ ਅਵਤਾਰਾਂ ਦਾ ਅੰਗ ਮੰਨਣਾ ਚਾਹੀਦਾ ਹੈ। ਉਪਰੋਕਤ ਸਤਰਾਂ ਵਿਚ ਦੇਵੀ ਦਰਿਤ੍ਰ ਅਤੇ ਸਾਰੇ ਪੁਰਾਤਨ ਚਰਿਤ੍ਰ ਲਿਖਣ ਦਾ ਸੰਕਲਪ ਇਕੋ ਵਿਅਕਤੀ ਦਾ ਹੈ ਇਕ ਤੋਂ ਵਧ ਕਵੀਆਂ ਦਾ ਨਹੀਂ ਹੈ। ਇਸ ਲਈ 'ਕ੍ਰਿਸ਼ਨਾਵਤਾਰ' ਸਹਿਤ 'ਚੌਬੀਸ ਅਵਤਾਰ' ਅਤੇ 'ਚੰਡੀ ਚਰਿਤ੍ਰ' ਕੇਵਲ ਇਕ ਕਵੀ ਦੀ ਰਚਨਾ ਸਿਧ ਹੁੰਦੇ ਹਨ। 'ਬਚਿਤ੍ਰ ਨਾਟਕ' ਵਿਚ ਗੁਰੂ ਜੀ ਦੀ ਆਤਮ-ਕਥਾ ਭੰਗਾਣੀ ਆਦਿ ਯੁਧਾਂ ਤੋਂ ਸਿਧ ਹੈ ਅਤੇ ਇਸ ਰਚਨਾ ਵਿਚ 'ਅਥ ਕਬਿ ਜਨਮ ਕਥਨੰ' ਅਤੇ 'ਕਬਿ ਬੰਸ ਵਰਣਨ' ਵਰਗੇ ਸਿਰਲੇਖ ਇਹ ਸਮਸਿਆ ਨਹੀਂ ਰਹਿਣ ਦੇਂਦੇ ਕਿ ਇਹ ਰਚਨਾ ਉਸੇ ਦੀ ਹੈ, ਜਿਸ ਦੀ ਸ੍ਵੈਜੀਵਨੀ ਇਸ ਵਿਚ ਆਈ ਹੈ ਅਤੇ ਉਹ ਲੇਖਕ ਆਪਣੇ ਆਪ ਨੂੰ ਸਪਸ਼ਟ ਰੂਪ ਵਿਚ 'ਕਬਿ' ਕਹਿ ਰਿਹਾ ਹੈ। ਇਸ ਰਚਨਾ ਵਿਚ 'ਠਾਢ ਭਯੋ ਮੈ ਜੋਰਿ ਕਰ', 'ਜੋ ਨਿਜ ਪ੍ਰਭ ਮੋ ਸੋ ਕਹਾ ਸੋ ਕਹਿ ਹੋਂ ਜਗ ਮਾਹਿ', 'ਮੁਰ ਪਿਤ ਪੂਰਨ ਕੀਅਸਿ ਪਯਾਨਾ' ਆਦਿ ਪਦਾਂ ਦਾ ਸਿਰਲੇਖ 'ਕਬਿ ਬਾਚ' ਹੈ, ਜਿਸ ਤੋਂ ਇਹ ਵੀ ਸਪਸ਼ਟ ਹੋ ਜਾਂਦਾ ਹੈ, ਕਿ ਜਿਨ੍ਹਾਂ ਲੋਕਾਂ ਨੂੰ ਮਾਤ੍ਰ 'ਕਬਯੋ ਬਾਚ' ਵੇਖ ਕੇ ਬਲਕਿ ਦੂਜਿਆਂ ਤੋਂ ਸੁਣ ਕੇ ਹੀ ਪ੍ਰਚਲਿਤ ਚੌਪਈ ਦੇ ਕਵੀਆਂ ਦੀ ਬਾਣੀ ਹੋਣ ਦਾ ਸੰਦੇਹ ਹੋ ਜਾਂਦਾ ਹੈ, ਉਹ ਗ੍ਰੰਥਾਂ ਦੀ ਪੁਣ-ਛਾਣ ਕਰਨ ਦੇ ਅਧਿਕਾਰੀ ਹੀ ਨਹੀਂ ਹਨ। ਪ੍ਰਚਲਿਤ 'ਕਬਯੋ ਬਾਚ ਚੌਪਈ' ਬਾਣੀ 'ਚਰਿਤਰੋਪਾਖਿਆਨ' ਦਾ ਅੰਗ ਹੈ। 'ਚਰਿਤਰੋਪਾਖਿਆਨ' ਦੇ ਸ਼ੁਰੂ ਵਿਚ ਪਾਤਸ਼ਾਹੀ 10 ਦਾ ਸੰਕੇਤ ਅੰਕਿਤ ਕਰ ਦਿੱਤਾ ਗਿਆ ਹੈ, ਜਿਸ ਤੋਂ ਸਪਸ਼ਟ ਹੈ ਕਿ ਇਹ ਬਾਣੀ ਦਸਮ ਗੁਰੂ ਜੀ ਦੀ ਹੈ। ਇਸ ਬਾਣੀ ਵਿਚ ਕਾਮ ਨਾਲ ਅੰਧੇ ਹੋਏ ਰਾਜੇ ਚਿਤ੍ਰ ਸਿੰਘ ਨੂੰ ਉਸ ਦੇ ਮੰਤ੍ਰੀ ਕਾਮ-ਆਧਾਰਿਤ ਜੁਰਮਾਂ ਦੀਆਂ ਕਹਾਣੀਆਂ ਸੁਣਾਉਂਦੇ ਹਨ, ਜਿਨ੍ਹਾਂ ਨੂੰ ਸੁਣ ਕੇ ਰਾਜੇ ਨੂੰ ਸਦ-ਬੁਧੀ ਆ ਜਾਂਦੀ ਹੈ। ਇਸ ਨੂੰ 'ਸਬੁਧਿ ਬਾਚ' ਕਿਹਾ ਗਿਆ ਹੈ। ਇਸ 'ਸਬੁਧਿ ਬਾਚ' ਨਾਲੋਂ ਆਪਣੀ ਪ੍ਰਾਰਥਨਾ ਵਖ ਦਰਸਾਉਣ ਵਾਸਤੇ ਸ੍ਰੀ ਗੁਰੂ ਜੀ ਨੇ 'ਕਬਯੋ ਬਾਚ' ਦਾ ਸਿਰਲੇਖ ਦਿੱਤਾ ਹੈ, ਜਿਸ ਵਿਚ ਲੇਖਕ ਪ੍ਰਭੂ ਅੱਗੇ ਪ੍ਰਾਰਥਨਾ ਕਰਦਾ ਹੈ ਕਿ "ਹੇ ਪ੍ਰਭੂ ਕਾਮਾਦਿਕ ਵੈਰੀਆਂ ਤੋਂ ਮੇਰੀ ਅਤੇ ਮੇਰੇ ਸੇਵਕ-ਸਿਖਾਂ ਦੀ ਸਰਬ-ਭਾਂਤਿ ਰਖਿਆ ਕਰਨੀ"। ਇਸ 'ਕਬਯੋ ਬਾਚ' ਸਿਰਲੇਖ ਨੂੰ ਵੇਖ ਕੇ ਇਸ ਨੂੰ ਕਿਸੇ ਹੋਰ ਕਵਿ ਦੀ ਰਚਨਾ ਕਹਿਣਾ ਸਿਆਣਪ ਦੀ ਗਲ ਨਹੀਂ ਕਿਹਾ ਜਾ ਸਕਦਾ। ਜੇ

ਇਸ ਰਚਨਾ ਨੂੰ ਕਿਸੇ ਕਵਿ ਦੀ ਰਚਨਾ ਕਹਿਣਾ ਹੋਵੇ, ਤਾਂ ਇਹ ਵੀ ਸਿਧ ਕਰਨਾ ਪਵੇਗਾ ਕਿ ਉਸ ਕਵਿ ਕੋਲ ਸੇਵਕ-ਸਿਖਾਂ ਦੀ ਇਕ ਵਿਸ਼ਾਲ ਜਮਾਤ ਸੀ, ਕਿਉਂਕਿ ਇਸ ਵਿਚ 'ਸੇਵਕ ਸਿਖ ਹਮਾਰੇ ਤਾਰੀਅਹਿ' ਸਪਸ਼ਟ ਲਿਖਿਆ ਗਿਆ ਹੈ।

ਅਸੀਂ ਉਪਰ ਕਿਹਾ ਹੈ ਕਿ 'ਰਾਮਾਵਤਾਰ' 1755 ਦੀ ਰਚਨਾ ਹੈ, ਜਦੋਂ ਕਿ ਚਰਿਤ੍ਰ ਕਥਾਵਾਂ 1753 ਵਿਚ ਸੰਪੂਰਨ ਹੋਈਆਂ ਸਨ। ਕੈਕੇਈ ਦੁਆਰਾ ਦਸ਼ਰਥ ਤੋਂ ਵਰਦਾਨ ਪ੍ਰਾਪਤ ਕਰਨ ਦੀ ਕਥਾ ਕਰਦਿਆਂ 'ਰਾਮਾਵਤਾਰ' ਵਿਚ ਆਖਿਆ ਹੈ-

*ਕਹੀ ਨਾਟਕ ਮਧ ਰੁ ਚਰਿਤ੍ਰ ਕਥਾ। ਜਸ ਦੀਨ ਸੁਰੇਸ ਨਰੇਸ ਜਥਾ।*

ਇਥੇ 'ਚਰਿਤ੍ਰ ਕਥਾ' ਦਾ ਇਸ਼ਾਰਾ 'ਚਰਿਤਰੋਪਾਖਿਆਨ' ਵਲ ਹੈ, ਕਿਉਂਕਿ ਚਰਿਤਰ 102 ਵਿਚ ਕੈਕੇਈ ਦੁਆਰਾ ਦਸ਼ਰਥ ਤੋਂ ਵਰ ਲੈਣ ਦੀ ਇਹ ਕਥਾ ਵਿਸਤਾਰ ਸਹਿਤ ਵਰਣਨ ਕੀਤੀ ਗਈ ਹੈ ਅਤੇ 'ਰਾਮਾਵਤਾਰ' ਵਿਚ ਕਵੀ ਨੇ ਸਿਰਫ਼ ਇਸ਼ਾਰਾ ਕਰ ਕੇ ਕਥਾ ਦਾ ਵਿਸਤਾਰ ਛਡ ਦਿੱਤਾ ਹੈ, ਕਿਉਂਕਿ ਉਸ ਨੇ ਪਾਠਕ ਨੂੰ ਸੂਚਿਤ ਕਰ ਦਿਤਾ ਹੈ ਕਿ ਇਹ ਪ੍ਰਸੰਗ ਦੂਜੀ ਜਗਹ ਵਿਸਤਾਰ ਸਹਿਤ ਲਿਖ ਦਿੱਤਾ ਹੈ।

ਇਸੇ ਤਰ੍ਹਾਂ 'ਕ੍ਰਿਸ਼ਨਾਵਤਾਰ' ਦੀ ਰਾਸ ਲੀਲਾ ਵਿਚ ਆਈ ਕਥਾ ਦਾ ਸੰਕੇਤ 'ਚਰਿਤਰ' ਕਥਾਵਾਂ ਵਿਚ ਮਿਲ ਜਾਂਦਾ ਹੈ। 'ਕ੍ਰਿਸ਼ਨਾਵਤਾਰ' 1745 ਦੀ ਭਾਵ 'ਚਰਿਤਰੋਪਾਖਿਆਨ' ਤੋਂ ਪਹਿਲਾਂ ਦੀ ਰਚਨਾ ਹੈ। ਜਿਵੇਂ 'ਚਰਿਤਰੋਪਾਖਿਆਨ' ਵਿਚ 'ਸਬੁਧਿ' ਵਾਚ ਆਇਆ ਹੈ, ਉਸੇ ਤਰ੍ਹਾਂ 'ਕ੍ਰਿਸ਼ਨਾਵਤਾਰ' ਵਿਚ ਜਰਾਸੰਧ ਨੂੰ ਸਿਖਿਆ ਦੇਣ ਵਾਲਾ ਮੰਤ੍ਰੀ 'ਸੁਮਤਿ' ਵਿਖਾਇਆ ਗਿਆ ਹੈ। 'ਸੁਮਤਿ' ਅਤੇ 'ਸਬੁਧਿ' ਸਿਰਜਿਤ ਕਰਨ ਵਾਲਾ ਕੇਵਲ ਇਕੋ ਵਿਅਕਤੀ ਹੋ ਸਕਦਾ ਹੈ, ਕਿਸੇ ਵੀ ਸੂਰਤ ਵਿਚ ਇਹ ਦੋ ਹਸਤੀਆਂ ਨਹੀਂ ਹਨ। ਜਿਸ ਤਰ੍ਹਾਂ ਦਾ ਦੇਵੀ ਚਿਤ੍ਰਣ ਚੰਡੀ ਚਰਿਤ੍ਰਾਂ ਵਿਚ ਹੈ, ਬਿਲਕੁਲ ਉਹੋ ਜਿਹਾ 'ਕ੍ਰਿਸ਼ਨਾਵਤਾਰ' ਅਤੇ 'ਚਰਿਤਰੋਪਾਖਿਆਨ' ਵਿਚ ਹੈ।

'ਮੇਰੁ ਕਰੋ ਤ੍ਰਿਣ ਤੇ ਮੁਹਿ ਜਾਹਿ ਗਰੀਬ ਨਿਵਾਜ ਨ ਦੂਸਰ ਤੋਸੌਂ' ਚਾਰ ਪਦਾਂ ਦਾ ਇਹ ਸ਼ਬਦ 'ਬਚਿਤ੍ਰ ਨਾਟਕ' ਵਿਚ ਆਉਂਦਾ ਹੈ। ਇਹੋ ਸ਼ਬਦ 'ਮੇਰੁ ਕਿਯੋ ਤ੍ਰਿਣ ਤੇ ਮੁਹਿ ਜਾਹਿ ਗਰੀਬ ਨਿਵਾਜ ਨ ਦੂਸਰ ਤੋਸੌਂ' ਲਿਖ ਕੇ 'ਚਰਿਤੋਪਾਖਿਆਨ' ਵਿਚ ਦੁਬਾਰਾ ਸ਼ਾਮਿਲ ਕੀਤਾ ਗਿਆ ਹੈ। ਜਿਸ ਦਾ ਭਾਵ ਹੈ ਕਿ 'ਬਚਿਤ੍ਰ ਨਾਟਕ' ਦਾ ਕਰਤਾ ਹੀ ਚਰਿਤਰ ਕਥਾਵਾਂ ਦਾ ਰਚਇਤਾ ਹੈ। 'ਕ੍ਰਿਸ਼ਨਾਵਤਾਰ' ਦੀਆਂ ਹੇਠਾਂ

ਦਿਤੀਆਂ ਪੰਕਤੀਆਂ ਦੀ 'ਅਕਾਲ ਉਸਤਤਿ' ਦੀ ਪੰਕਤੀ 'ਕਹਾ ਭਯੋ ਦੋਊ ਲੋਚਨ ਮੂੰਦ ਕੈ ਬੈਠਿ ਰਹਿਓ ਬਕ ਧ੍ਯਾਨ ਲਗਾਇਓ' ਨਾਲ ਕਿਤਨੀ ਸਮਾਨਤਾ ਹੈ, ਪਾਠਕ ਆਪ ਵੇਖ ਲੈਣ-

*ਕਾ ਭਯੋ ਜੋ ਧਰ ਮੂੰਡ ਜਟਾ ਸੁ ਤਪੋਧਨ ਕੋ ਜਗ ਭੇਖ ਦਿਖਾਯੋ।*
*ਕਾ ਭਯੋ ਜੋ ਕੋਊ ਲੋਚਨ ਮੂੰਦ ਭਲੀ ਬਿਧ ਸੋਂ ਹਰਿ ਕੇ ਗੁਨ ਗਾਯੋ।*[17]

'ਬਚਿਤ੍ਰ ਨਾਟਕ' ਤੋਂ ਪਹਿਲਾਂ 'ਅਕਾਲ ਉਸਤਤਿ' ਨਾਮ ਦੀ ਬਾਣੀ ਹੈ, ਜਿਸ ਦੇ ਕੁਝ ਪਦਾਂ ਤੋਂ ਇਲਵਾ ਬਾਕੀ ਸਾਰੀ ਰਚਨਾ ਨਿਰਵਿਵਾਦ ਕਹੀ ਜਾਂਦੀ ਹੈ। ਇਸ ਬਾਣੀ ਵਿਚ ਪਰਮੇਸ਼ਰ ਦੇ ਨਿਰਾਕਾਰ, ਨਿਰਗੁਣ ਸਰੂਪ ਦਾ ਚਿਤ੍ਰਣ ਹੈ, ਪਰ ਅਗਲੀ ਬਾਣੀ 'ਬਚਿਤ੍ਰ ਨਾਟਕ' ਦੇ ਪਹਿਲੇ ਦੋਹੇ ਤੋਂ ਬਾਅਦ 'ਸ੍ਰੀ ਕਾਲ ਜੀ ਕੀ ਉਸਤਤਿ' ਦੀ ਸੂਚਨਾ ਹੈ। ਇਥੋਂ ਪਰਮੇਸ਼ਰ ਦੇ ਸਰਗੁਣੀ ਕੌਤਕਾਂ ਦੀਆਂ ਕਥਾਵਾਂ ਆਰੰਭ ਹੁੰਦੀਆਂ ਹਨ। 'ਅਕਾਲ ਉਸਤਤਿ' ਨੂੰ ਸਵੀਕਾਰ ਕਰਨਾ, ਪਰ 'ਕਾਲ ਜੀ ਕੀ ਉਸਤਤਿ' ਤੋਂ ਮੁਨਕਰ ਹੋਣ ਦਾ ਸਿੱਧਾ ਭਾਵ ਹੈ, ਗੁਰੂ ਗ੍ਰੰਥ ਸਾਹਿਬ ਵਿਚ ਵਰਣਿਤ ਪਰਮੇਸ਼ਰ ਦੇ 'ਸਰਗੁਣ-ਨਿਰਗੁਣ' ਅਸਤਿਤ੍ਵ ਵਿਚੋਂ ਕੇਵਲ ਨਿਰਗੁਣ ਵਿਚ ਨਿਹਚਾ ਪ੍ਰਗਟ ਕਰਨਾ। ਜਿਸ ਦਾ ਸਿੱਧਾ ਮਤਲਬ ਗੁਰੂ ਗ੍ਰੰਥ ਸਾਹਿਬ ਪ੍ਰਤੀ ਅਵਿਸ਼ਵਾਸ ਲੈਣਾ ਪਵੇਗਾ, ਕਿਉਂਕਿ ਗੁਰੂ ਗ੍ਰੰਥ ਸਾਹਿਬ ਸਰਗੁਣ-ਨਿਰਗੁਣ ਨਿਰੰਕਾਰ ਦੀ ਮਹਿਮਾ ਦਾ ਗ੍ਰੰਥ ਹੈ। ਉਂਵ ਜੇ ਪਰਮੇਸ਼ਰ ਦੇ ਕਾਲ ਸਰੂਪ ਕਾਰਨ ਕੋਈ ਵਿਅਕਤੀ 'ਦਸਮ ਗ੍ਰੰਥ' ਦੀਆਂ ਬਹੁਤੀਆਂ ਬਾਣੀਆਂ ਉਤੇ ਨਿਸ਼ਚਾ ਨਹੀਂ ਰਖਦਾ, ਤਾਂ ਉਸ ਦਾ ਬਾਕੀ ਬਾਣੀਆਂ ਉਤੇ ਵਿਸ਼ਵਾਸ ਵੀ ਝੂਠਾ ਅਤੇ ਨਿਰਾਧਾਰ ਹੈ, ਕਿਉਂਕਿ 'ਅਕਾਲ ਉਸਤਤਿ' ਵਿਚ ਪਰਮੇਸ਼ਰ ਦੇ ਕਾਲ ਸਰੂਪ ਦੀ ਅਕਾਲ ਉਤੇ ਉਤਮਤਾ ਪ੍ਰਤਖ ਦਿੱਸਦੀ ਹੈ, ਜਦੋਂ ਕਿ ਇਸ ਬਾਣੀ ਦੇ ਸ਼ੁਰੂ ਵਿਚ ਹੀ ਐਲਾਨ ਕਰ ਦਿੱਤਾ ਗਿਆ ਹੈ-

*ਅਕਾਲ ਪੁਰਖ ਕੀ ਰਛਾ ਹਮਨੈ। ਸਰਬ ਲੋਹ ਦੀ ਰਛਿਆ ਹਮਨੈ।*
*ਸਰਬ ਕਾਲ ਜੀ ਦੀ ਰਛਿਆ ਹਮਨੈ। ਸਰਬ ਲੋਹ ਜੀ ਦੀ ਸਦਾ ਰਛਿਆ ਹਮਨੈ।*

ਗੁਰੂ ਗ੍ਰੰਥ ਸਾਹਿਬ ਵਿਚ 'ਸਰਗੁਣ ਨਿਰਗੁਣ ਨਿਰੰਕਾਰ' ਦਾ ਅਦੁਤੀ ਸੰਗਮ ਹੈ। ਬਚਿਤ੍ਰ ਨਾਟਕ ਵਿਚ ਉਸ ਦੇ 'ਸਰਗੁਣ' ਸਰੂਪ ਨੂੰ ਹੀ 'ਕਾਲ' ਜਾਂ 'ਕਾਲ

17. ਕ੍ਰਿਸ਼ਨਾਵਤਾਰ 2237

ਪੁਰਖ' ਕਿਹਾ ਗਿਆ ਹੈ। ਇਸ 'ਕਾਲ ਪੁਰਖ' ਦੇ ਨਿਸ਼ੇਧ ਦਾ ਭਾਵ ਹੈ, ਗੁਰੂ ਗ੍ਰੰਥ ਸਾਹਿਬ ਦੇ ਪਰਮੇਸ਼ਰ ਨੂੰ ਅਪੰਗ ਕਰਨਾ। 'ਦਸਮ ਗ੍ਰੰਥ' ਵਿਚ ਆਦਿ ਤੋਂ ਅੰਤ ਤਕ 'ਕਾਲ ਪੁਰਖ' ਦੀ ਕਥਾ ਹੈ ਅਤੇ ਜੇ 'ਕਾਲ ਪੁਰਖ' ਨੂੰ ਅਸਵੀਕਾਰ ਕਰਨਾ ਹੈ, ਤਾਂ ਜਾਪੁ ਸਾਹਿਬ ਸਮੇਤ ਸਾਰੇ 'ਦਸਮ ਗ੍ਰੰਥ' ਤੋਂ ਮੁਨਕਰ ਹੋਣਾ ਪਵੇਗਾ, ਕਿਉਂਕਿ ਸਾਰੇ 'ਦਸਮ ਗ੍ਰੰਥ' ਵਿਚ ਪਰਮੇਸ਼ਰ ਦਾ ਇਕੋ ਸਰੂਪ ਹੈ। ਇਸੇ ਕਾਰਨ ਸ. ਗੁਰਬਖ਼ਸ਼ ਸਿੰਘ ਕਾਲਾ ਅਫਗਾਨਾ ਸਾਰੇ 'ਦਸਮ ਗ੍ਰੰਥ' ਤੋਂ ਬਾਗ਼ੀ ਹੈ। ਤਾਂ ਹੀ ਉਹ ਮੌਜੂਦਾ ਨਿਤਨੇਮ ਅਤੇ ਅਮ੍ਰਿਤ ਤੋਂ ਮੁਨਕਰ ਹੋਇਆ ਹੈ। ਸੋ 'ਦਸਮ ਗ੍ਰੰਥ' ਤੋਂ ਮੁਨਕਰ ਹੋਣ ਨਾਲ ਅਮ੍ਰਿਤ ਅਤੇ ਨਿਤਨੇਮ ਤੋਂ ਮੁਨਕਰ ਹੋਣਾ ਪਵੇਗਾ ਅਤੇ ਅਮ੍ਰਿਤ ਤੋਂ ਮੁਨਕਰ ਹੋ ਕੇ ਸਿਖੀ ਦੇ ਖ਼ਾਲਸਾ ਸਰੂਪ ਨੂੰ ਤਿਲਾਂਜਲੀ ਦੇਣੀ ਪਵੇਗੀ। ਅਜਿਹੀ ਸਥਿਤੀ ਵਿਚ ਗੁਰੂ ਗੋਬਿੰਦ ਸਿੰਘ ਦਾ 'ਖ਼ਾਲਸਾ ਪੰਥ' ਕਬੀਰ ਆਦਿ ਪੰਥਾਂ ਵਾਂਗ ਸਾਧੂਆਂ ਦੀ ਇਕ ਨਿਕੰਮੀ ਜਿਹੀ ਜਮਾਤ ਰਹਿ ਜਾਵੇਗਾ। ਜੋ 'ਕਾਲ ਪੁਰਖ' ਅਤੇ 'ਮਹਾਕਾਲ' 'ਦਸਮ ਗ੍ਰੰਥ' ਦੇ ਵਿਰੋਧੀਆਂ ਲਈ ਪ੍ਰੇਸ਼ਾਨੀ ਦਾ ਕਾਰਨ ਬਣਿਆ ਹੋਇਆ ਹੈ, ਉਹ 'ਦਸਮ ਗ੍ਰੰਥ' ਦੇ ਰੋਮ-ਰੋਮ ਵਿਚ ਨਿਵਾਸ ਕਰਦਾ ਹੈ। ਇਸ ਦਾ ਸੰਖੇਪ ਵਿਸ਼ਲੇਸ਼ਣ ਕਰਨ ਤੋਂ ਪਹਿਲਾਂ ਇਹ ਜਾਣ ਲੈਣਾ ਜ਼ਰੂਰੀ ਹੈ ਕਿ ਸ਼ਾਕਤ ਪੰਥ ਵਿਚ 'ਮਹਾਕਾਲ' ਦਾ ਸਰੂਪ ਕਿਹੋ ਜਿਹਾ ਹੈ ? ਵਿਦਵਾਨਾਂ ਨੇ 'ਮਹਾਕਾਲ' ਨੂੰ ਇਸ ਤਰ੍ਹਾਂ ਪਰਿਭਾਸ਼ਿਤ ਕੀਤਾ ਹੈ- "ਕਾਲ ਨੂੰ ਨਸ਼ਟ ਕਰ ਕੇ ਮੌਤ ਨੂੰ ਜਿੱਤਣ ਵਾਲਾ ਮਹਾਕਾਲ ਹੈ। ਸ਼ਿਵ ਦੇ ਅਨੇਕਾਂ ਰੂਪਾਂ ਵਿਚੋਂ (ਮੇਰਾ ਵਾਸਤਾ 'ਦਸਮ ਗ੍ਰੰਥ' ਦੇ ਅਜਿਹੇ ਵਿਰੋਧੀ ਨਾਲ ਵੀ ਪਿਆ ਹੈ, ਜੋ ਮਹਾਕਾਲ ਦਾ ਸ਼ਿਵ ਨਾਲ ਕੋਈ ਸੰਬੰਧ ਮੰਨਣ ਵਾਸਤੇ ਤਿਆਰ ਨਹੀਂ ਹੈ, ਐਸੇ-ਐਸੇ ਵਿਦਵਾਨ ਸਿਖ ਪੰਥ ਨੂੰ ਕਿਸ ਅਬੋਧਿਕਤਾ ਵਲ ਲਿਜਾਣਗੇ ਇਹ ਸੋਚਣ ਦੀ ਗਲ ਹੈ) ਇਕ ਪ੍ਰਲੈਅਕਾਰੀ ਰੂਪ ਮਹਾਕਾਲ ਹੈ। ਇਸ ਰੂਪ ਵਿਚ ਸ਼ਿਵ ਮੁੰਡ ਮਾਲਾ ਪਹਿਨਦਾ ਹੈ, ਸ਼ਮਸ਼ਾਨ ਵਿਚ ਸ਼ਵ-ਆਸਣ 'ਤੇ ਬੈਠਦਾ ਹੈ ਅਤੇ ਚਿਤਾ ਦੀ ਭਸਮ ਲਗਾਉਂਦਾ ਹੈ। ਧਰਮ-ਸ਼ਾਸਤ੍ਰੀਆਂ ਦਾ ਇਹ ਪਰਿਪੱਕ ਵਿਚਾਰ ਹੈ ਕਿ ਤਾਂਤ੍ਰਿਕ ਸ਼ਿਵ (ਮਹਾਕਾਲ) ਅਤੇ ਮਹਾਕਾਲੀ ਦਾ ਸੰਬੰਧ ਸਾਂਖਯ ਸ਼ਾਸਤ੍ਰ ਦੇ ਪੁਰਸ਼-ਪ੍ਰਕ੍ਰਿਤੀ ਨਾਲ ਹੈ। ਇਸ ਨੂੰ ਇੰਞ ਕਹਿ ਲੈਣਾ ਵੀ ਯੁਕਤੀਹੀਣਤਾ ਨਹੀਂ ਕਿ ਤਾਂਤ੍ਰਿਕ ਮਹਾਕਾਲ ਅਤੇ ਕਾਲੀ ਦਾ ਵੈਦਿਕੀਕਰਣ ਅਰਥਾਤ ਵੈਦਿਕ ਰੂਪ ਪੁਰੁਸ਼-ਪ੍ਰਕ੍ਰਿਤੀ ਵਿਚ ਪ੍ਰਗਟ ਹੈ। 'ਦੇਵੀ ਭਾਗਵਤ ਪੁਰਾਣ' (ਮੰਤ੍ਰ 7-8) ਵਿਚ ਦੇਵੀ ਨੂੰ ਸਪਸ਼ਟ ਤੌਰ

ਸਿੰਘ ਨੂੰ ਅਸਵੀਕਾਰ ਕਰ ਕੇ ਨੌਂ ਪਾਤਸ਼ਾਹਾਂ ਦੇ ਸਚੇ ਸਿਖ ਹੋਣ ਦਾ ਪ੍ਰਬਲ ਦਾਵਾ ਕਰਦੇ ਰਹੇ ਹਨ ਅਤੇ ਗੁਰੂ ਗੋਬਿੰਦ ਸਿੰਘ ਦੀ ਸਿਖੀ ਨੂੰ ਅਪ੍ਰਵਾਣ ਕਰਦੇ ਰਹੇ ਹਨ। ਅਸਲ ਵਿਚ ਉਨ੍ਹਾਂ ਦੀਆਂ ਮਾਨਤਾਵਾਂ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਗੁਰੂ ਤਾਂ ਕਿਤੇ ਰਹੇ, ਗੁਰੂ ਨਾਨਕ ਦੇਵ ਜੀ ਦੇ ਸਚੇ ਸਿਖ ਵੀ ਨਹੀਂ ਸਨ। ਅਫ਼ਸੋਸ ਕਿ ਅਜ ਕੇਸਾਧਾਰੀ ਨਕਲੀ ਸਿਖ ਵੀ ਉਸੇ ਤਰ੍ਹਾਂ ਖਾਲਸਾ ਪੰਥ ਨੂੰ ਆਪਣੇ ਸਭ ਤੋਂ ਪਿਆਰੇ ਅਤੇ ਸਭ ਤੋਂ ਨਜ਼ਦੀਕੀ ਮਿਤਰ-ਗੁਰੂ ਨੂੰ, ਜਿਸ ਦੀਆਂ ਕਦੇ ਉਨ੍ਹਾਂ ਨੂੰ ਛੋਟੀਆਂ-ਛੋਟੀਆਂ ਵਸਤਾਂ ਦੋ ਜਹਾਨ ਦੇ ਹਰ ਕੀਮਤੀ ਪਦਾਰਥ ਤੋਂ, ਬਲਕਿ ਰੱਬ ਦੇ ਸਿੰਘਾਸਣ ਤੋਂ ਵੀ ਪਿਆਰੀਆਂ ਲਗਦੀਆਂ ਸਨ, ਹੋਰ ਘਟੀਆ, ਬੁਜ਼ਦਿਲ, ਬੇਮੁਖ ਅਤੇ ਨਿਕੰਮੇ ਸਿਖ ਹੋ ਕੇ ਪਹਿਲਾਂ ਨਾਲੋਂ ਬਹੁਤ ਭੱਦਾ, ਗਾਹਲਾਂ ਅਤੇ ਅਪਮਾਨ ਨਾਲ ਭਰਿਆ ਬਦਸੂਰਤ ਬੇਦਾਵਾ ਦੇਣ ਲਈ ਪ੍ਰੇਰਿਤ ਕਰ ਰਹੇ ਹਨ। 'ਦਸਮ ਗ੍ਰੰਥ' ਦੀ ਵਿਰੋਧਤਾ ਕੇਵਲ ਕੁਝ ਬਾਣੀਆਂ ਪ੍ਰਤੀ ਨਹੀਂ, ਬਲਕਿ ਗੁਰੂ ਗੋਬਿੰਦ ਸਿੰਘ ਜੀ ਪ੍ਰਤੀ ਹੀ ਘੋਰ ਅਵਿਸ਼ਵਾਸ ਹੈ। ਇਸ ਬੇਭਰਸੋਗੀ ਦਾ ਕੋਈ ਆਧਾਰ ਪੁਰਾਤਨ ਸਿਖੀ ਵਿਚੋਂ ਨਹੀਂ ਖੋਜਿਆ ਜਾ ਸਕਦਾ, ਬਲਕਿ ਇਸ ਦਾ ਅਪਵਿਤ੍ਰ ਸਾਜ਼ਿਸ਼ੀ ਮੂਲ ਅਜ ਦੀ 'ਸਲਾਮੁ ਜਬਾਬੁ ਦੋਵੈ ਕਰੇ' ਵਾਲੀ ਹਉਮੈ-ਗ੍ਰਸਤ ਪਾਪਾਤਮਕ ਸਿਖੀ ਵਿਚ ਹੈ। ਵਿਰੋਧੀ ਧਿਰ ਗੁਰੂ ਦੇ ਅਮਲ ਦੀ ਪੜਤਾਲ ਵਿਚ ਲਗੀ ਹੋਈ ਹੈ। ਇਹ ਧਿਰ ਗੁਰੂ ਆਗਿਆਅਨੁਸਾਰ ਆਪਣੇ-ਆਪ ਨੂੰ ਨਹੀਂ ਢਾਲ ਸਕਦੀ, ਸਗੋਂ ਗੁਰੂ ਨੂੰ ਉਸ ਸਿਧਾਂਤ ਉਤੇ ਧੂਹ ਕੇ ਚਲਾਉਣਾ ਚਾਹੁੰਦੀ ਹੈ, ਜੋ ਉਨ੍ਹਾਂ ਨੇ ਆਪਣੀ ਨਿਕੀ ਜਿਹੀ ਬੁਧੀ (ਜਿਸ ਨੂੰ ਵੈਦਿਕ ਅਤੇ ਅਵੈਦਿਕ, ਬ੍ਰਾਹਮਣੀ ਅਤੇ ਗੈਰ-ਬ੍ਰਾਹਮਣੀ ਮੱਤਾਂ ਦੀ ਰਤਾ ਭਰ ਵੀ ਸਮਝ ਨਹੀਂ ਹੈ) ਦੇ ਨਿਕੰਮੇਪਨ ਵਿਚੋਂ ਸਥਾਪਿਤ ਕੀਤਾ ਹੈ। ਜੇ ਸਾਡੇ ਥਾਪੇ ਸਿਧਾਂਤਾਂ ਅਨੁਸਾਰ ਗੁਰੂ ਗ੍ਰੰਥ ਸਾਹਿਬ ਦੀ ਪੜਚੋਲ ਕੀਤੀ ਜਾਵੇ, ਤਾਂ ਸ਼ਾਇਦ ਇਸ ਗ੍ਰੰਥ ਦੀ ਅਖੰਡਤਾ ਉਤੇ ਵੀ ਪ੍ਰਸ਼ਨ ਚਿੰਨ੍ਹ ਲਗ ਜਾਵੇ, ਕਿਉਂਕਿ ਮਹਾਪੁਰਖਾਂ ਦੇ ਵਿਸ਼ਾਲ ਹਿਰਦੇ ਵਿਚੋਂ ਸਫੁਟਿਤ ਕਈ ਅਜਿਹੇ ਵਾਕ ਸਾਡੀ ਤੰਗ-ਦਿਲ ਸੋਚ ਨੂੰ ਸ਼ਾਇਦ ਰਾਸ ਨਾ ਆਉਣ-

*ਧਨਿ ਧੰਨਿ ਓ ਰਾਮ ਬੇਨੁ ਬਾਜੈ ॥ ਮਧੁਰ ਮਧੁਰ ਧੁਨਿ ਅਨਹਤ ਗਾਜੈ ॥੧॥ਰਹਾਉ॥*
*ਧਨਿ ਧਨਿ ਮੇਘਾ ਰੋਮਾਵਲੀ ॥ ਧਨਿ ਧਨਿ ਕ੍ਰਿਸਨ ਓਢੈ ਕਾਂਬਲੀ ॥੧॥*
*ਧਨਿ ਧਨਿ ਤੂ ਮਾਤਾ ਦੇਵਕੀ ॥ ਜਿਹ ਗ੍ਰਿਹ ਰਮਈਆ ਕਵਲਾਪਤੀ ॥੨॥*
*ਧਨਿ ਧਨਿ ਬਨ ਖੰਡ ਬਿੰਦ੍ਰਾਬਨਾ ॥ ਜਹ ਖੇਲੈ ਸ੍ਰੀ ਨਾਰਾਇਨਾ ॥੩॥*

ਬੇਨੁ ਬਜਾਵੈ ਗੋਧਨੁ ਚਰੈ ॥ ਨਾਮੇ ਕਾ ਸੁਆਮੀ ਆਨਦ ਕਰੈ ॥੪॥੧॥[48]

ਮੇਰੋ ਬਾਪੁ ਮਾਧਉ ਤੂ ਧਨੁ ਕੇਸੌ ਸਾਂਵਲੀਓ ਬੀਠੁਲਾਇ ॥1॥ ਰਹਾਉ ॥

ਕਰ ਧਰੇ ਚਕ੍ਰ ਬੈਕੁੰਠ ਤੇ ਆਏ ਗਜ ਹਸਤੀ ਕੇ ਪ੍ਰਾਨ ਉਧਾਰੀਅਲੇ ॥

ਦੁਹਸਾਸਨ ਕੀ ਸਭਾ ਦ੍ਰੋਪਤੀ ਅੰਬਰ ਲੇਤ ਉਬਾਰੀਅਲੇ ॥੧॥

ਗੋਤਮ ਨਾਰਿ ਅਹਲਿਆ ਤਾਰੀ ਪਾਵਨ ਕੇਤਕ ਤਾਰੀਅਲੇ ॥

ਐਸਾ ਅਧਮੁ ਅਜਾਤਿ ਨਾਮਦੇਉ ਤਉ ਸਰਨਾਗਤਿ ਆਈਅਲੇ ॥੨॥[49]

ਸਾਤ ਘੜੀ ਜਬ ਬੀਤੀ ਸੁਣੀ ॥ ਅਜਹੁ ਨ ਆਇਓ ਤ੍ਰਿਭਵਣ ਧਣੀ ॥੧੪॥

ਪਾਖੰਤਣ ਬਾਜ ਬਜਾਇਲਾ ॥ ਗਰੁੜ ਚੜ੍ਹੇ ਗੋਬਿੰਦ ਆਇਲਾ ॥੧੫॥

ਅਪਨੇ ਭਗਤ ਪਰਿ ਕੀ ਪ੍ਰਤਿਪਾਲ ॥ ਗਰੁੜ ਚੜ੍ਹੇ ਆਏ ਗੋਪਾਲ ॥੧੬॥

ਕਹਹਿ ਤ ਧਰਣਿ ਇਕੋਡੀ ਕਰਉ ॥ ਕਹਹਿ ਤ ਲੇ ਕਰਿ ਊਪਰਿ ਧਰਉ॥੧੭॥

ਕਹਹਿ ਤ ਮੁਈ ਗਊ ਦੇਉ ਜੀਆਇ ॥ ਸਭੁ ਕੋਈ ਦੇਖੈ ਪਤੀਆਇ ॥੧੮॥[50]

ਕਵਲ ਨੈਨ ਮਧੁਰ ਬੈਨ ਕੋਟਿ ਸੈਨ ਸੰਗ ਸੋਭ
ਕਹਤ ਮਾ ਜਸੋਦ ਜਿਸਹਿ ਦਹੀ ਭਾਤੁ ਖਾਹਿ ਜੀਉ ॥
ਦੇਖਿ ਰੂਪੁ ਅਤਿ ਅਨੂਪੁ ਮੋਹ ਮਹਾ ਮਗ ਭਈ
ਕਿੰਕਨੀ ਸਬਦ ਝਨਤਕਾਰ ਖੇਲੁ ਪਾਹਿ ਜੀਉ ॥[51]
ਪੀਤ ਬਸਨ ਕੁੰਦ ਦਸਨ ਪ੍ਰਿਅ ਸਹਿਤ ਕੰਠ ਮਾਲ
ਮੁਕਟੁ ਸੀਸਿ ਮੋਰ ਪੰਖ ਚਾਹਿ ਜੀਉ ॥[52]

ਰਾਜਨ ਕਉਨੁ ਤੁਮਾਰੈ ਆਵੈ ॥
ਐਸੋ ਭਾਉ ਬਿਦਰ ਕੋ ਦੇਖਿਓ ਓਹੁ ਗਰੀਬੁ ਮੋਹਿ ਭਾਵੈ ॥੧॥ ਰਹਾਉ ॥
ਹਸਤੀ ਦੇਖਿ ਭਰਮ ਤੇ ਭੂਲਾ ਸ੍ਰੀ ਭਗਵਾਨੁ ਨ ਜਾਨਿਆ ॥
ਤੁਮਰੋ ਦੂਧੁ ਬਿਦਰ ਕੋ ਪਾਨ੍ਹੋ ਅੰਮ੍ਰਿਤੁ ਕਰਿ ਮੈ ਮਾਨਿਆ ॥੧॥

---

48. ਸ੍ਰੀ ਗੁਰੂ ਗ੍ਰੰਥ ਸਾਹਿਬ, ਸਫ਼ਾ 988
49. ਸ੍ਰੀ ਗੁਰੂ ਗ੍ਰੰਥ ਸਾਹਿਬ, ਸਫ਼ਾ 988
50. ਸ੍ਰੀ ਗੁਰੂ ਗ੍ਰੰਥ ਸਾਹਿਬ, ਸਫ਼ਾ 1166
51. ਸ੍ਰੀ ਗੁਰੂ ਗ੍ਰੰਥ ਸਾਹਿਬ, ਸਫ਼ਾ 1402
52. ਸ੍ਰੀ ਗੁਰੂ ਗ੍ਰੰਥ ਸਾਹਿਬ, ਸਫ਼ਾ 1402

*ਖੀਰ ਸਮਾਨਿ ਸਾਗੁ ਮੈ ਪਾਇਆ ਗੁਨ ਗਾਵਤ ਰੈਨਿ ਬਿਹਾਨੀ ॥*
*ਕਬੀਰ ਕੋ ਠਾਕੁਰੁ ਅਨਦ ਬਿਨੋਦੀ ਜਾਤਿ ਨ ਕਾਹੂ ਕੀ ਮਾਨੀ ॥*[53]
*ਰਾਜਾ ਰਾਮ ਜਪਤ ਕੋ ਕੋ ਨ ਤਰਿਓ ॥*
*ਗੁਰ ਉਪਦੇਸਿ ਸਾਧ ਕੀ ਸੰਗਤਿ ਭਗਤੁ ਭਗਤੁ ਤਾ ਕੋ ਨਾਮੁ ਪਰਿਓ ॥੧॥ਰਹਾਉ॥*
*ਸੰਖ ਚਕ੍ਰ ਮਾਲਾ ਤਿਲਕੁ ਬਿਰਾਜਿਤ ਦੇਖਿ ਪ੍ਰਤਾਪੁ ਜਮੁ ਡਰਿਓ ॥*
*ਨਿਰਭਉ ਭਏ ਰਾਮ ਬਲ ਗਰਜਿਤ ਜਨਮ ਮਰਨ ਸੰਤਾਪ ਹਿਰਿਓ ॥੨॥*
*ਅੰਬਰੀਕ ਕਉ ਦੀਓ ਅਭੈ ਪਦੁ ਰਾਜੁ ਭਭੀਖਨ ਅਧਿਕ ਕਰਿਓ ॥*
*ਨਉ ਨਿਧਿ ਠਾਕੁਰਿ ਦਈ ਸੁਦਾਮੈ ਧ੍ਰੂਅ ਅਟਲੁ ਅਜਹੂ ਨ ਟਰਿਓ ॥੩॥*
*ਭਗਤ ਹੇਤਿ ਮਾਰਿਓ ਹਰਨਾਖਸੁ ਨਰਸਿੰਘ ਰੂਪ ਹੋਇ ਦੇਹ ਧਰਿਓ ॥*
*ਨਾਮਾ ਕਹੈ ਭਗਤਿ ਬਸਿ ਕੇਸਵ ਅਜਹੂੰ ਬਲਿ ਕੇ ਦੁਆਰ ਖਰੋ ॥੪॥*[54]
*ਬਿੰਦ੍ਰਾਬਨ ਮਨ ਹਰਨ ਮਨੋਹਰ ਕ੍ਰਿਸਨ ਚਰਾਵਤ ਗਾਊ ਰੇ ॥*
*ਜਾ ਕਾ ਠਾਕੁਰੁ ਤੁਹੀ ਸਾਰਿੰਗਧਰ ਮੋਹਿ ਕਬੀਰਾ ਨਾਊ ਰੇ ॥੨॥*[55]

ਗ੍ਰੰਥ-ਨਿੰਦਾ ਦੇ ਜਿਸ ਛੋਟੇ ਸੁਭਾਅ ਅਤੇ ਸੰਕੀਰਣ ਮਾਨਸਿਕਤਾ ਦਾ ਸ਼ਿਕਾਰ ਅਜ 'ਦਸਮ ਗ੍ਰੰਥ' ਹੈ, ਕੀ ਗਾਰੰਟੀ ਹੈ ਕਿ ਕਲ੍ਹ ਨੂੰ ਗੁਰੂ ਗ੍ਰੰਥ ਸਾਹਿਬ ਉਸੇ ਕੋਪ ਦਾ ਸ਼ਿਕਾਰ ਨਹੀਂ ਹੋਵੇਗਾ। ਜਿਨ੍ਹਾਂ ਵੀ ਲੋਕਾਂ ਨੇ 'ਦਸਮ ਗ੍ਰੰਥ' ਉਤੇ ਕਿੰਤੂ-ਪ੍ਰੰਤੂ ਕੀਤਾ ਹੈ, ਉਨ੍ਹਾਂ ਨੇ ਗੁਰੂ ਗ੍ਰੰਥ ਸਾਹਿਬ ਦੀ ਵੀ ਕਿਸੇ-ਨਾ-ਕਿਸੇ ਬਾਣੀ ਉਤੇ ਆਪਣੀ ਉਂਗਲੀ ਜ਼ਰੂਰ ਉਠਾਈ ਹੈ। 'ਦਸਮ ਗ੍ਰੰਥ' ਦੀ ਨਿੰਦਾ ਕਰਨ ਕਰ ਕੇ ਗਿਆਨੀ ਭਾਗ ਸਿੰਘ ਭਸੌੜੀਆਂ ਦੀ ਸ਼ਲਾਘਾ ਕਰਦਾ ਹੈ, ਪਰ ਭਸੌੜੀਆਂ ਨੇ ਭਗਤ ਬਾਣੀ ਦਾ ਜੋ ਹਸ਼ਰ ਕੀਤਾ, ਕੀ ਉਹ ਵੀ ਪ੍ਰਸ਼ੰਸਾ-ਜਨਕ ਕਰਮ ਹੈ ? ਜੇ ਕੁਝ ਮਿਸ਼ਨਰੀ ਇਹ ਕਹਿਣ ਕਿ ਉਪਰੋਕਤ ਪਦਾਂ ਨੂੰ ਪ੍ਰੋ. ਸਾਹਿਬ ਸਿੰਘ ਨੇ (ਖਿਚ-ਧੂਹ ਕੇ) ਸਾਡੇ ਸਿਧਾਂਤ ਦੇ ਦਾਇਰੇ ਵਿਚ ਸੰਕੋਚ ਲਿਆ ਹੈ, ਤਾਂ ਇਸੇ ਤਰ੍ਹਾਂ 'ਦਸਮ ਗ੍ਰੰਥ' ਸੰਬੰਧੀ ਵੀ ਵਿਆਖਿਆਕਾਰੀ ਹੀ ਮੁਖ ਸਮਸਿਆ ਹੈ। ਉਚਿਤ ਵਿਆਖਿਆ ਕਰਨ ਨਾਲ ਭਗਤ ਬਾਣੀ ਵਾਂਗ ਹੀ ਸਾਰਾ ਦਸਮ ਗ੍ਰੰਥ ਸਿਖ ਸਿਧਾਂਤ ਨਾਲ ਅਭਿੰਨ ਵੇਖਿਆ ਜਾ

---

53. ਸ੍ਰੀ ਗੁਰੂ ਗ੍ਰੰਥ ਸਾਹਿਬ, ਸਫ਼ਾ 1105
54. ਸ੍ਰੀ ਗੁਰੂ ਗ੍ਰੰਥ ਸਾਹਿਬ, ਸਫ਼ਾ 1105
55. ਸ੍ਰੀ ਗੁਰੂ ਗ੍ਰੰਥ ਸਾਹਿਬ, ਸਫ਼ਾ 338

ਸਕਦਾ ਹੈ। ਪਰ ਅਫ਼ਸੋਸ ਦੀ ਗਲ ਇਹ ਹੈ ਕਿ ਦਸਵੀਂ ਫੇਲ੍ਹ ਮਿਸ਼ਨਰੀਆਂ ਕੋਲ ਉਚਿਤ ਵਿਆਖਿਆ ਦੀ ਬੌਧਿਕ ਸਮਰਥਾ ਨਾ ਹੈ, ਨਾ ਹੋ ਸਕਦੀ ਹੈ।

**ਚਰਿਤਰੋਪਾਖਿਆਨ ਇਕ ਜਾਣ ਪਛਾਣ :** ਬਿਕ੍ਰਮੀ 1753 (ਈਸਵੀ ਸੰਨ 1696) ਵਿਚ ਸ੍ਰੀ ਆਨੰਦਪੁਰ ਸਾਹਿਬ ਵਿਖੇ ਸੰਪੂਰਨ ਹੋਈ ਦਸਮ ਗ੍ਰੰਥ ਦੀ ਇਹ ਕ੍ਰਿਤੀ ਇਸ ਗ੍ਰੰਥ ਦੇ ਵਿਰੋਧੀਆਂ ਵਾਸਤੇ ਸਭ ਤੋਂ ਘ੍ਰਿਣਿਤ ਰਚਨਾ ਹੈ। ਇਸ ਵਿਚ ਮੁਖ ਤੌਰ ਤੇ ਵਿਲਾਸਿਤਾ ਦਾ ਸ਼ਿਕਾਰ ਹੋਈ ਨਾਰੀ ਦੇ ਚਰਿਤ੍ਰਾਂ ਦਾ ਵਰਣਨ ਹੈ, ਪਰ ਕੁਝ ਪੁਰੁਸ਼ ਚਰਿਤ੍ਰ ਵੀ ਹਨ। ਚਰਿਤ੍ਰ ਕਥਾਵਾਂ ਦੇ ਮੂਲ-ਸ੍ਰੋਤ ਮਹਾਭਾਰਤ, ਪੁਰਾਣ ਕਥਾਵਾਂ, ਬ੍ਰਿਹਤ ਕਥਾ, ਕਥਾ ਸਰਿਤਾਸਾਗਰ, ਅਲਫ਼ ਲੈਲਾ ਆਦਿ ਕਥਾ-ਗ੍ਰੰਥਾਂ ਤੋਂ ਇਲਾਵਾ ਪ੍ਰਚਲਿਤ ਦੇਸ਼ੀ-ਵਿਦੇਸ਼ੀ, ਧਾਰਮਿਕ, ਸਾਮਾਜਿਕ ਅਤੇ ਇਤਿਹਾਸਿਕ ਕਥਾਵਾਂ ਹਨ। ਇਨ੍ਹਾਂ ਕਥਾਵਾਂ ਵਿਚ ਰਾਜੇ ਅਤੇ ਰਾਣੀਆਂ, ਰਾਜਕੁਮਾਰਾਂ ਅਤੇ ਰਾਜਕੁਮਾਰੀਆਂ, ਧਨਵਾਨਾਂ, ਸਾਧੂ-ਸੰਨਿਆਸੀਆਂ, ਵੇਸ਼ਵਾਵਾਂ ਆਦਿ ਨਾਲ ਸੰਬੰਧਿਤ ਅਜਿਹੀਆਂ ਕਥਾਵਾਂ ਹਨ, ਜਿਨ੍ਹਾਂ ਵਿਚ ਕਾਮੁਕ ਕਥਾਵਾਂ ਦੀ ਪ੍ਰਧਾਨਤਾ ਹੈ। ਹਰ ਕਥਾ ਦੁਆਰਾ ਕੋਈ ਨਾ ਕੋਈ ਅਜਿਹਾ ਸੰਦੇਸ਼ ਦਿਤਾ ਗਿਆ ਹੈ, ਜੋ ਸਮੁਚੀ ਮਾਨਵ ਜਾਤੀ ਲਈ ਬਹੁਤ ਹਿਤਕਾਰੀ ਹੈ। ਸ਼੍ਰੀ ਦਸਮ ਗ੍ਰੰਥ ਨੂੰ ਸੰਦੇਹ ਦੀ ਦ੍ਰਿਸ਼ਟੀ ਨਾਲ / ਵੇਖਣ ਵਾਲੇ ਆਲੋਚਕਾਂ ਦੀ ਮਾਨਤਾ ਹੈ ਕਿ ਇਸ ਰਚਨਾ ਵਿਚ ਅਸ਼ਲੀਲ ਭਾਸ਼ਾ ਪ੍ਰਵਾਹਿਤ ਹੋਈ ਹੈ, ਜਿਸ ਕਾਰਨ ਇਹ ਗੁਰੂ ਜੀ ਦੀ ਰਚਨਾ ਨਹੀਂ ਹੋ ਸਕਦੀ। ਉਹ ਇਸ ਨੂੰ ਸ਼ਾਕਤ ਕਵੀਆਂ ਦੀ ਰਚਨਾ ਕਹਿੰਦੇ ਹਨ, ਕਿਉਂਕਿ ਉਨ੍ਹਾਂ ਦੇ ਮੱਤ ਅਨੁਸਾਰ ਸ਼ਾਕਤ ਪੰਥ ਵਾਲੀਆਂ ਕਾਮੁਕ ਪ੍ਰਵਿਰਤੀਆਂ ਦਾ ਇਸ ਵਿਚ ਸਮਾਵੇਸ਼ ਹੋਇਆ ਹੈ। ਭਾਈ ਕਾਨ੍ਹ ਸਿੰਘ 'ਨਾਭਾ' ਜੈਸੇ ਵਿਦਵਾਨ ਇਸ ਦੇ ਗੁਰੂ-ਕ੍ਰਿਤ ਹੋਣ ਤੇ ਤਾਂ ਸੰਦੇਹ ਨਹੀਂ ਕਰਦੇ, ਪਰ ਉਨ੍ਹਾਂ ਦਾ ਮੱਤ ਹੈ ਕਿ ਭਾਈ ਮਨੀ ਸਿੰਘ ਦੁਆਰਾ ਦਸਮ ਗ੍ਰੰਥ ਦੀਆਂ ਬਾਣੀਆਂ ਦੇ ਸੰਕਲਨ ਮਗਰੋਂ ਪੰਥ ਵਿਚ ਜੋ ਚਰਚਾ ਚਲੀ ਸੀ, ਉਸ ਵਿਚ ਕੁਝ ਸਿਖਾਂ ਦਾ ਮੱਤ ਇਹ ਸੀ ਕਿ ਇਸ ਬਾਣੀ ਨੂੰ ਮਾਈਆਂ-ਬੀਬੀਆਂ ਵਿਚ ਪੜ੍ਹਨਾ ਮੁਸ਼ਕਿਲ ਹੈ, ਇਸ ਕਾਰਨ ਇਸ ਦੀ ਪੋਥੀ ਅਲਗ ਰਹਿਣ ਦਿੱਤੀ ਜਾਵੇ, ਤਾਂ ਕਿ ਅਧਿਕਾਰ ਅਨੁਸਾਰ ਯੋਗ ਵਿਅਕਤੀ ਅਜਿਹੀਆਂ ਬਾਣੀ ਦੇ ਪਠਨ-ਪਾਠਨ ਵਿਚ ਤਾਂ ਲਿਪਤ ਰਹਿਣ, ਪਰ ਸੰਗਤ ਵਿਚ ਇਸ ਦਾ ਪਾਠ ਕਰਨ ਸੰਬੰਧੀ ਸਮਸਿਆ ਦਾ ਸਾਹਮਣਾ ਨਾ ਕਰਨਾ ਪਵੇ। ਭਾਵੇਂ ਇਸ ਬਾਣੀ ਨੂੰ ਕਰਤਾ ਨੇ ਵਿਭਾਗਾਂ ਵਿਚ ਤਾਂ ਨਹੀਂ ਵੰਡਿਆ, ਪਰ ਇਸ ਦੇ ਠੀਕ ਮੁਲਾਂਕਣ ਅਤੇ ਸੂਖਮ

ਵਿਵੇਚਨ ਲਈ ਅਸੀਂ ਇਸ ਦੇ ਕੁਝ ਕੁਦਰਤਨ ਅੰਗ ਨਿਸ਼ਚਿਤ ਕਰ ਲੈਂਦੇ ਹਾਂ, ਤਾਂ ਕਿ ਇਸ ਦੇ ਬੌਧਿਕ ਵਿਵੇਚਨ ਨੂੰ ਸਰਲਤਾ ਪ੍ਰਦਾਨ ਕੀਤੀ ਜਾ ਸਕੇ। ਇਸ ਮਹਤਵਪੂਰਨ ਬਾਣੀ ਦਾ ਪ੍ਰਾਰੰਭ ਇਸ ਪ੍ਰਕਾਰ ਹੋਇਆ ਹੈ।

ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ

*ਸ੍ਰੀ ਭਗੌਤੀ ਏ ਨਮ। ਅਥ ਪਖ੍ਯਾਨ ਚਰਿਤ੍ਰ ਲਿਖ੍ਯਤੇ। ਪਾਤਿਸਾਹੀ ੧੦।*

ਆਪਣੀ ਸੁਵਿਧਾ ਵਾਸਤੇ ਅਸੀਂ ਇਸ ਬਾਣੀ ਦੇ ਅੰਗਾਂ ਦਾ ਵਿਭਾਜਨ ਇਸ ਪ੍ਰਕਾਰ ਕਰਨ ਦੀ ਪਾਠਕਾਂ ਤੋਂ ਖੁਲ੍ਹ ਲੈਂਦੇ ਹਾਂ-

1. ਇਸ ਦੇ ਆਰੰਭ ਵਿਚ 48 ਪਦਾਂ ਦਾ 'ਚੰਡੀ ਚਰਿਤ੍ਰ' ਹੈ, ਜਿਸ ਵਿਚ ਦੇਵੀ ਦੀ ਉਸਤਤਿ ਕੀਤੀ ਗਈ ਹੈ।
2. ਦੂਜੇ ਭਾਗ ਵਿਚ ਰਾਜੇ ਚਿਤ੍ਰ ਸਿੰਘ ਨੂੰ ਉਸ ਦੇ ਮੰਤ੍ਰੀ ਕਾਮ ਤੋਂ ਉਪਜੇ ਅਪਰਾਧਾਂ ਦੀਆਂ 402 ਕਥਾਵਾਂ ਸੁਣਾਉਂਦੇ ਹਨ, ਤਾਂ ਕਿ ਉਸ ਦੇ ਮਨ ਤੇ ਛਾਇਆ ਕਾਮ ਦਾ ਭਿਆਨਕ ਅਤੇ ਵਿਨਾਸ਼ਕ ਪ੍ਰਭਾਵ ਦੂਰ ਹੋ ਸਕੇ।
3. 403 ਕਥਾਵਾਂ ਤੋਂ ਬਾਅਦ 'ਸਬੁਧਿ ਬਾਚ' ਨਾਮ ਦੀ ਰਚਨਾ ਹੈ, ਜਿਸ ਵਿਚ 'ਬਾਲਾ' (ਸਤਿਵੰਤੀ ਇਸਤ੍ਰੀ) ਅਤੇ 'ਕਾਲ' (ਅਰਥਾਤ ਦਿਵਯ-ਸ਼ਕਤੀ) ਦੈਤਾਂ ਨਾਲ ਸੰਘਰਸ਼ ਕਰਦੇ ਹਨ।
4. ਅੰਤ ਵਿਚ ਬਹੁ-ਪ੍ਰਚਲਿਤ 'ਕਬਯੋ ਬਾਚ ਬੇਨਤੀ' (ਹਮਰੀ ਕਰੋ ਹਾਥ ਦੈ ਰਛਾ) ਹੈ।

ਉਪਰੋਕਤ ਚਾਰ ਖੰਡਾਂ ਦਾ ਸੰਖਿਪਿਤ ਵਿਵੇਚਨ ਇਸ ਰਚਨਾ ਸੰਬੰਧੀ ਭ੍ਰਾਂਤੀਆਂ ਨੂੰ ਦੂਰ ਕਰਨ ਵਿਚ ਸਹਾਇਕ ਹੋ ਸਕਦਾ ਹੈ।

1. 48 ਪਦਾਂ ਵਿਚ 'ਚੰਡੀ' ਦਾ ਚਰਿਤ੍ਰ ਬਿਆਨ ਕੀਤਾ ਗਿਆ ਹੈ, ਪਰ ਚੰਡੀ ਕੋਈ ਹਿੰਦੂ ਧਰਮ ਜਾਂ ਤਾਂਤ੍ਰਿਕ ਮਤਾਂ ਦੀ ਵਿਸ਼ੇਸ਼ ਪੂਜਯ ਦੇਵੀ ਨਹੀਂ ਹੈ। ਚੰਡੀ ਪਰਮੇਸ਼ਰ ਦੀ ਉਹ ਸ਼ਕਤੀ ਹੈ, ਜੋ ਅਧਾਰਮਿਕ ਸ਼ਕਤੀਆਂ ਦੇ ਵਿਨਾਸ਼ ਲਈ ਆਦਿ-ਕਾਲ ਤੋਂ ਕ੍ਰਿਆਸ਼ੀਲ ਹੈ। ਉਹ ਸ਼ਕਤੀ ਤਲਵਾਰ ਵੀ ਹੈ, ਤਲਵਾਰ ਦੀ ਧਾਰ ਵੀ ਹੈ। ਉਹ ਅਜਿਹੀ ਤਲਵਾਰ ਹੈ, ਜਿਸ ਦੀ ਸੱਤਾ ਦੱਖਣ-ਪੱਛਮ ਅਦਿ ਸਭ ਦਿਸ਼ਾਵਾਂ ਦੇ ਦੂਰ ਦੇਸ਼ਾਂ ਤਕ ਵਿਸਤ੍ਰਿਤ ਹੈ (ਭਾਵ ਉਸ ਵਿਸਤ੍ਰਿਤ ਮਾਤ੍ਰੀ-ਸ਼ਕਤੀ ਨੂੰ ਭਾਰਤ-ਭੂਮੀ ਅਤੇ ਭਾਰਤੀ ਧਰਮਾਂ ਦੇ ਦਾਇਰੇ ਵਿਚ ਸੰਕੁਚਿਤ ਕਰਨਾ ਅਨੁਚਿਤ ਹੈ)। ਉਹ ਜੋਗ-ਮਾਇਆ, ਸਰਸਵਤੀ (ਵਿਦਿਆ

ਦੀ ਦੇਵੀ), ਪ੍ਰਚੰਡ ਰੂਪ ਵਾਲੀ ਭਵਾਨੀ ਹੈ। ਉਸੇ ਨੇ ਬ੍ਰਹਮਾ, ਵਿਸ਼ਣੂ ਅਤੇ ਸ਼ਿਵ ਵਰਗੇ ਦੇਵਾਂ ਦੀ ਸਾਜਨਾ ਕੀਤੀ ਹੈ, ਯਥਾ–

*ਤੁਹੀ ਖੜਗਧਾਰਾ ਤੁਹੀ ਬਾਢਵਾਰੀ। ਤੁਹੀ ਤੀਰ ਤਰਵਾਰ ਕਾਤੀ ਕਟਾਰੀ।*
*ਹਲਬੀ ਜੁਨਬੀ ਮਗਰਬੀ ਤੁਹੀ ਹੈ। ਨਿਹਾਰੌ ਜਹਾ ਆਪੁ ਠਾਢੀ ਵਹੀ ਹੈ। ੧।*
*ਤੁਹੀ ਜੋਗ ਮਾਯਾ ਤੁਸੀ ਬਾਕਬਾਨੀ। ਤੁਹੀ ਆਪੁ ਰੂਪਾ ਤੁਹੀ ਸ੍ਰੀ ਭਵਾਨੀ।*
*ਤੁਹੀ ਬਿਸਨ ਤੂ ਬ੍ਰਹਮ ਤੂ ਰੁਦ੍ਰ ਰਾਜੈ। ਤੁਹੀ ਬਿਸ੍ਵ ਮਾਤਾ ਸਦਾ ਜੈ ਬਿਰਾਜੈ। ੨।*
*ਤੁਹੀ ਦੇਵ ਤੂ ਦੈਤ ਤੈ ਜਛ ਉਪਾਏ। ਤੁਹੀ ਤੁਰਕ ਹਿੰਦੂ ਜਗਤ ਮੈ ਬਨਾਏ।*
*ਤੁਹੀ ਪੰਥ ਹ੍ਵੈ ਅਵਤਰੀ ਸ੍ਰਿਸਟਿ ਮਾਹੀ। ਤੁਹੀ ਬਕ੍ਰਤ ਤੇ ਬ੍ਰਹਮ ਬਾਦੋ ਬਕਾਹੀ। ੩।*

ਉਪਰੋਕਤ ਪਦਾਂ ਵਿਚ ਉਹ ਸ਼ਕਤੀ ਕ੍ਰਿਆਸ਼ੀਲ ਪ੍ਰਕ੍ਰਿਤੀ ਦੇ ਰੂਪ ਵਿਚ ਉਜਾਗਰ ਹੁੰਦੀ ਹੈ, ਜੋ ਸਾਰੀਆਂ ਸਥੂਲ ਦੇਵੀਆਂ ਦੀ ਹੀ ਨਹੀਂ, ਸਗੋਂ ਤਿੰਨਾਂ ਪ੍ਰਮੁਖ ਦੇਵਤਿਆਂ ਦੀ ਵੀ ਸਿਰਜਕ ਹੈ। ਉਹ ਕਿਸੇ ਤਰ੍ਹਾਂ ਵੀ ਹਿੰਦੂ ਮੱਤ ਦੀ ਦੇਵੀ ਨਹੀਂ, ਕਿਉਂਜੁ ਉਹ ਵਿਸ਼ਵ-ਜਨਨੀ ਹੈ, ਜਿਸ ਨੇ ਵਖ-ਵਖ ਮਜ਼੍ਹਬਾਂ ਦੇ ਲੋਕਾਂ ਦੀ ਸਿਰਜਨਾ ਕੀਤੀ ਹੈ। ਉਹ ਵਖ-ਵਖ ਧਰਮਾਂ ਦੇ ਲੋਕਾਂ ਦੀ ਹੀ ਜਨਮ-ਦਾਤੀ ਨਹੀਂ, ਸਗੋਂ ਵਖ-ਵਖ ਧਰਮਾਂ ਦਾ ਅਵਤ੍ਰਣ ਵੀ ਉਸ ਦਾ ਆਪਣਾ ਹੀ ਵਿਸਤਾਰ ਹੈ। ਪ੍ਰਭੂ ਦਾ ਸਿਮਰਨ ਕਰਨ ਵਾਲੇ ਸਾਰੇ ਲੋਕ ਉਸੇ ਦੇ ਬਣਾਏ ਹੋਏ ਹਨ। ਉਹ ਭਿਆਨਕ ਸ਼ਕਲ ਵਾਲੀ ਵੀ ਹੈ ਅਤੇ ਬਹੁਤ ਸੁੰਦਰ ਕੁਆਰੀ ਕੰਨਿਆ ਵੀ। ਇਹ ਦੋ ਵਿਰੋਧੀ ਰੂਪਾਂ ਦੀ ਪ੍ਰਸਤੁਤੀ ਵਿਚਾਰਨ ਯੋਗ ਹੈ। ਇਥੇ ਉਹ ਦੇਵੀ, ਪ੍ਰਕ੍ਰਿਤੀ ਜਾਂ ਆਦਿ-ਸ਼ਕਤੀ ਨਾ ਹੋ ਕੇ ਨਾਰੀ ਦਾ ਰੂਪ ਧਾਰਨ ਕਰ ਜਾਂਦੀ ਹੈ। 403 ਚਰਿਤਰਾਂ ਦੀ ਨਾਇਕਾ ਕਾਮੁਕ ਇਸਤ੍ਰੀ ਭਿਆਨਕ ਸਰੂਪ ਵਾਲੀ ਹੈ, ਪਰ 'ਸਬੁਧਿ ਬਾਚ' ਦੀ ਨਾਇਕਾ 'ਬਾਲਾ' ਸ਼ੁਧ ਅਤੇ ਪਵਿਤ੍ਰ ਸਰੂਪ ਵਾਲੀ ਸ਼ੁਭ ਲਛਣਾਂ ਨਾਲ ਭੂਸ਼ਿਤ ਉਹ ਕੁਆਰੀ ਕੰਨਿਆ ਹੈ, ਜਿਸ ਦੀ ਪਵਿਤ੍ਰਤਾ ਕਦੇ ਭੰਗ ਨਹੀਂ ਹੋ ਸਕਦੀ। ਇਹੀ ਸਦਗੁਣੀ 'ਬਾਲਾ' ਸਿਖ ਧਰਮ ਵਿਚ 'ਕੌਰ' ਦਾ ਸਥਾਨ ਗ੍ਰਹਿਣ ਕਰਦੀ ਹੈ। 'ਕੌਰ' ਨੂੰ ਗੁਰੂ ਦੀ ਰਾਜਕੁਮਾਰੀ ਕਹਿਣਾ ਇਕ ਭ੍ਰਾਂਤੀ ਹੈ। 'ਕੌਰ' ਸ਼ਬਦ 'ਕੁੰਵਰਿ' ਤੋਂ ਬਣਿਆ ਹੈ, ਜਿਸ ਦਾ ਅਰਥ ਹੈ 'ਕੁੰਆਰੀ ਕੰਨਿਆ' ਭਾਵ ਉਹ ਨਾਰੀ ਜਿਸ ਦੀ ਪਵਿਤ੍ਰਤਾ ਸਦਾ ਕਾਇਮ ਹੈ। ਸੋ ਉਸ ਦੇ ਭਿਆਨਕ ਸਰੂਪ ਦਾ ਸੰਬੰਧ ਕਾਮੁਕ ਨਾਰੀ ਨਾਲ ਹੈ, ਜਦੋਂ ਕਿ ਉਸ ਦੀ ਸੁੰਦਰਤਾ ਦਾ ਸੰਬੰਧ ਉਸ ਦੇ ਸਦ-ਆਚਰਣ ਨਾਲ ਹੈ।

ਚਰਿਤਰੋਪਾਖਿਆਨ ਦੀ ਚੰਡੀ ਜੋ ਪ੍ਰਕ੍ਰਿਤੀ ਵੀ ਹੈ, ਦੇਵੀ ਵੀ ਹੈ, ਮਾਇਆ ਸ਼ਕਤੀ ਵੀ ਹੈ, ਰਾਕਸ਼ਾਂ ਦਾ ਬਧ ਕਰਨ ਵਾਲੇ ਮਾਰੂ ਸ਼ਸਤ੍ਰਾਂ ਦਾ ਰੂਪ ਵੀ ਹੈ ਅਤੇ ਆਚਾਰਵੰਤ ਸਦਗੁਣੀ ਇਸਤ੍ਰੀ ਵੀ। ਉਹ ਨਾ ਕੇਵਲ ਸੁੰਭ-ਨਿਸੁੰਭ, ਚੰਡ-ਮੁੰਡ, ਰਕਤਬੀਜ ਆਦਿ ਦੈਤਾਂ ਦਾ ਨਾਸ਼ ਕਰਨ ਵਾਲੀ ਹੈ, ਸਗੋਂ ਚਾਰ ਵੇਦਾਂ ਦਾ ਉਚਾਰਨ ਕਰਨ ਵਾਲੀ ਵੀ ਉਹੋ ਹੈ। ਉਹ ਆਦਿ-ਸ਼ਕਤੀ ਜਗਤ ਵਿਚ ਸੰਘਰਸ਼ ਪੈਦਾ ਕਰਨ ਵਾਲੀ ਹੈ। ਉਹੋ ਨਰਸਿੰਘ ਦਾ ਰੂਪ ਧਾਰਨ ਕਰ ਕੇ ਹਰਨਾਕਸ਼ ਨੂੰ ਮਾਰਦੀ ਹੈ। ਉਹ ਸੂਰਬੀਰ ਪੁਰਖਾਂ ਅਤੇ ਬਹਾਦਰ ਇਸਤ੍ਰੀਆਂ- ਦੋਹਾਂ ਦਾ ਰੂਪ ਆਪ ਧਾਰਨ ਕਰਦੀ ਹੈ। ਉਹ ਸੰਸਾਰ ਦੀ ਉਤਪਤੀ ਵੀ ਕਰਦੀ ਹੈ ਅਤੇ ਵਿਨਾਸ਼ ਵੀ। ਉਹੋ 'ਰਾਮ' ਦਾ ਰੂਪ ਧਾਰ ਕੇ ਰਾਵਣ ਦਾ ਬਧ ਕਰਦੀ ਹੈ ਅਤੇ ਉਹੋ 'ਕੰਸ' ਦਾ ਨਾਸ਼ ਕਰਨ ਵਾਸਤੇ 'ਕ੍ਰਿਸ਼ਣ' ਦਾ ਅਵਤਾਰ ਬਣ ਜਾਂਦੀ ਹੈ। ਇਸ ਸਥਿਤੀ ਵਿਚ ਉਹ ਸ਼ਾਕਤਾਂ ਅਤੇ ਤਾਂਤ੍ਰਿਕਾਂ ਦੀ 'ਆਦਿ-ਸ਼ਕਤੀ' ਨਹੀਂ ਰਹਿ ਜਾਂਦੀ, ਸਗੋਂ ਵਾਹਿਗੁਰੂ ਦੀ ਉਹ ਸਿਰਜਨਾਤਮਕ ਸ਼ਕਤੀ ਨਜ਼ਰ ਆਉਂਦੀ ਹੈ, ਜਿਸ ਬਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ 'ਆਨੰਦ' ਬਾਣੀ ਵਿਚ ਆਖਿਆ ਗਿਆ ਹੈ- ਸਿਵ ਸਕਤਿ ਆਪਿ ਉਪਾਇ ਕੈ ਕਰਤਾ ਆਪੇ ਹੁਕਮੁ ਵਰਤਾਏ। ਗੁਰੂ ਅਰਜਨ ਦੇਵੀ ਜੀ ਦੀ ਕ੍ਰਿਤੀ 'ਮਾਰੂ ਕੀ ਵਾਰ' ਵਿਚ ਵੀ ਇਸ ਸ਼ਕਤੀ ਦਾ ਜ਼ਿਕਰ ਕੀਤਾ ਗਿਆ ਹੈ। ਇਥੇ ਇਸ ਪ੍ਰਕ੍ਰਿਤੀ ਸ਼ਕਤੀ ਉਤੇ ਪ੍ਰਭੂ ਦੀ ਸੱਤਾ ਵੀ ਸਥਾਪਿਤ ਕੀਤੀ ਗਈ ਹੈ। ਹਾਲਾਂਕਿ 'ਦੇਵੀ ਭਾਗਵਤ ਪੁਰਾਣ' ਵਿਚ ਵੀ ਦੇਵੀ ਪ੍ਰਕ੍ਰਿਤੀ ਦਾ ਰੂਪ ਹੀ ਹੈ- ਨਮੋ ਦੇਵਯੈ ਪ੍ਰਕ੍ਰਿਤਯੈ। ਵਾਸਤਵ ਵਿਚ ਹਿੰਦੂ ਧਰਮ-ਸ਼ਾਸਤ੍ਰ ਦੀ ਦੇਵੀ 'ਸਾਂਖਯ ਸ਼ਾਸਤ੍ਰ' ਦੀ ਪ੍ਰਕ੍ਰਿਤੀ ਵੀ ਹੈ ਅਤੇ ਪਰਮੇਸ਼ਰ ਦੀ ਸ਼ਕਤੀ ਵੀ। ਉਹ ਦੇਵਤਿਆਂ ਦੀ ਪਤਨੀ ਵਾਲੇ ਰੂਪ ਤੋਂ ਅਤੇ ਸਥੂਲ ਪੂਜਯ ਦੇਵੀ ਵਾਲੇ ਰੂਪ ਤੋਂ ਉਪਰ ਸ਼ੋਭਿਤ ਪਰਮੇਸ਼ਰ ਦੀ ਮਾਇਆ-ਸ਼ਕਤੀ ਹੈ। ਦੇਵੀ ਭਾਗਵਤ ਪੁਰਾਣ ਦਾ ਇਹ ਕਥਨ ਇਸ ਤਥ ਨੂੰ ਸਪਸ਼ਟ ਕਰਦਾ ਹੈ- "ਬ੍ਰਹਮਾ ਨੇ ਪੁਛਿਆ ਕਿ ਤੁਸੀਂ ਇਸਤ੍ਰੀ ਹੋ ਜਾਂ ਪੁਰੁਸ਼। ਦੇਵੀ ਨੇ ਕਿਹਾ : ਇਕਮਾਤ੍ਰ ਸੱਤ ਹੀ ਬ੍ਰਹਮ ਹੈ, ਉਸ ਵਿਚ ਤੇ ਮੇਰੇ ਵਿਚ ਕੋਈ ਭੇਦ ਨਹੀਂ ਹੈ।, ਜੋ ਉਹ ਹੈ, ਉਹ ਮੈਂ ਹਾਂ। ਬੁਧੀ ਦੇ ਭ੍ਰਮ ਕਾਰਨ ਲੋਕ ਮੇਰੇ ਤੇ ਉਸ ਵਿਚ ਅੰਤਰ ਕਰਦੇ ਹਨ। ਇਕਮਾਤ੍ਰ ਬ੍ਰਹਮ ਹੀ ਅਦ੍ਵਿਤੀਯ ਹੈ, ਉਹੋ ਨਿੱਤ ਅਤੇ ਸਨਾਤਨ ਹੈ। ਵਿਸ਼ਵ ਰਚਨਾ ਸਮੇਂ ਉਹ ਅਨੇਕ ਹੋ ਜਾਂਦਾ ਹੈ। ਤਦ ਸ਼ੀਸ਼ੇ ਵਿਚ ਦੇਖਣ ਵਾਂਗ ਮੈਂ ਤੇ ਉਹ ਵਖ ਪ੍ਰਤੀਤ ਹੁੰਦੇ ਹਾਂ। ਸ੍ਰਿਸ਼ਟੀ ਦੇ ਅੰਤ ਤੇ ਮੈਂ ਇਸਤ੍ਰੀ-ਪੁਰੁਸ਼ ਕੁਝ ਨਹੀਂ ਰਹਿ ਜਾਂਦੀ..... ਸਭ ਕਾਰਜਾਂ ਵਿਚ

ਉਤਪੰਨ ਹੋ ਕੇ ਮੈਂ ਹੀ ਉਨ੍ਹਾਂ ਵਿਚ ਪ੍ਰਵੇਸ਼ ਕਰਦੀ ਹਾਂ ਅਤੇ ਪੁਰਸ਼ ਨੂੰ ਨਿਮਿਤ ਬਣਾ ਕੇ ਮੈਂ ਹੀ ਸਭ ਕਾਰਜਾਂ ਨੂੰ ਕਰਦੀ ਹਾਂ''। ਇਹ ਦੇਵੀ ਨਿਸ਼ਚਿਤ ਤੌਰ ਤੇ ਦੇਵ-ਪਤਨੀ ਪੂਜਯ ਦੇਵੀ ਤੋਂ ਭਿੰਨ 'ਮਾਇਆ-ਸ਼ਕਤੀ' ਹੈ। ਪਰ ਤਾਂਤ੍ਰਿਕ ਮਤਾਂ ਵਿਚ ਉਹ ਕਿਤੇ-ਕਿਤੇ ਪੁਰਸ਼ ਜਾਂ ਸ਼ਿਵ ਨੂੰ ਪਾਰ ਕਰਦੀ ਦਿਸਦੀ ਹੈ। ਗੁਰੂ ਗ੍ਰੰਥ ਸਾਹਿਬ ਵਿਚ ਉਹ ਅਕਾਲ-ਪੁਰਖ਼ ਦੇ ਹੁਕਮ ਅਧੀਨ ਕਾਰਜ ਕਰਨ ਵਾਲੀ ਹੈ-

*ਹਾਠਾ ਦੋਵੈ ਕੀਤੀਓ ਸਿਵ ਸਕਤਿ ਵਰਤਾਈਆ ॥*
*ਸਿਵ ਅਗੈ ਸਕਤੀ ਹਾਰਿਆ ਏਵੈ ਹਰਿ ਭਾਈਆ ॥*[56]

'ਚਰਿਤੋਰਪਾਖਿਆਨ' ਦੀ 'ਬਾਲਾ' ਵੀ ਕਾਲ-ਪੁਰਖ਼ ਭਾਵ ਪਰਮੇਸ਼ਰ ਦੇ ਅਧੀਨ ਕ੍ਰਿਆਸ਼ੀਲ ਵਿਖਾਈ ਹੈ, ਹਾਲਾਕਿ ਪੁਰਸ਼ ਵਲੋਂ ਆਰੰਭੇ 'ਧਰਮ-ਯੁਧ' ਦੀ ਵਿਜੇਈ ਪੂਰਨਤਾ 'ਬਾਲਾ' ਦੇ ਯੁਧ ਵਿਚ ਕੁਦ ਪੈਣ ਤੋਂ ਬਿਨਾ ਅਸੰਭਵ ਦਰਸਾਈ ਹੈ। 'ਕਾਲ-ਪੁਰਖ਼' ਨੂੰ ਪਤੀ ਰੂਪ ਵਿਚ ਪ੍ਰਾਪਤ ਕਰਨਾ 'ਬਾਲਾ' ਦੀ ਅੰਤਿਮ ਮੰਜ਼ਿਲ ਹੈ। ਇਥੇ ਉਹ ਆਤਮਾ ਰੂਪ ਪਤਨੀ ਹੈ ਅਤੇ 'ਕਾਲ-ਪੁਰਖ਼ ਪਰਮੇਸ਼ਰ ਰੂਪ ਪਤੀ ਹੈ। ਇਸਤ੍ਰੀ ਪੁਰਖ਼ ਦਾ ਉਹ ਮਿਲਨ ਜਿਸ ਦੇ ਕਲੰਕਿਤ ਸਰੂਪ ਦਾ ਉਲੇਖ ਮੰਤ੍ਰੀ-ਭੂਪ ਸੰਵਾਦ ਵਿਚ ਹੋਇਆ ਸੀ, ਉਸ ਕਲੰਕਿਤ ਸਥਿਤੀ ਦੀ ਅਧੋਗਤੀ ਵਿਚੋਂ ਮਨੁੱਖਤਾ ਨੂੰ ਬਾਹਰ ਕਢ ਕੇ, ਇਸਤ੍ਰੀ-ਪੁਰਖ਼ ਮਿਲਾਪ ਦੀ ਇਹ ਅਸੀਮ ਪਵਿਤ੍ਰਤਾ ਸਥਾਪਿਤ ਕੀਤੀ ਗਈ ਹੈ, ਜੋ ਬ੍ਰਿਤਾਂਤ ਪਖੋਂ ਭਾਵੇਂ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਤੋਂ ਭਿੰਨ ਪ੍ਰਤੀਤ ਹੋਵੇ, ਪਰ ਅੰਤਿਮ ਰੂਪ ਵਿਚ ਉਸ ਨਾਲ ਅਦ੍ਵੈ ਹੈ, ਅਭਿੰਨ ਹੈ।

ਇਸ ਪਹਿਲੇ ਚਰਿਤਰ ਵਿਚ ਉਹ ਆਦਿ-ਸ਼ਕਤੀ ਹੀ ਸ਼ੇਸ਼ ਨਾਗ ਦੀ ਸੇਜਾ ਤੇ ਆਰਾਮ ਕਰਨ ਵਾਲਾ ਵਿਸ਼ਨੂ ਹੈ ਅਤੇ ਸ਼ੇਰ ਦੀ ਸਵਾਰੀ ਕਰਨ ਵਾਲੀ ਦੁਰਗਾ ਵੀ ਹੈ। (ਸਵੇਰ ਦੇ ਸੰਧੀ-ਪ੍ਰਕਾਸ਼ ਦੀ ਲਾਲੀ ਰੂਪ) ਲਾਲ ਵਸਤ੍ਰ ਧਾਰਨ ਕਰਨ ਵਾਲੀ ਊਸ਼ਾ ਵੀ ਉਹੋ ਹੈ ਭਾਵ ਸਦਗੁਣੀ ਨਾਰੀ ਅੰਧੇਰਿਆਂ ਨੂੰ ਨਸ਼ਟ ਕਰ ਕੇ ਜੀਵਨ ਨੂੰ ਤਾਜ਼ਗੀ ਅਤੇ ਉਤਸਾਹ ਪ੍ਰਦਾਨ ਕਰਨ ਵਾਲੀ ਹੈ। (ਅੰਤਰਿਕਸ਼ ਵਿਚ ਚਮਕਦੀ ਧੁਪ ਰੂਪ) ਚਿੱਟੇ ਕਪੜੇ ਪਹਿਨਣ ਵਾਲੀ ਵੀ ਉਹ ਹੈ ਅਤੇ (ਸ਼ਾਮ ਸਮੇਂ ਦੀ ਪੀਲੀ ਧੁਪ ਰੂਪ) ਪੀਲੇ ਕਪੜੇ ਪਾਉਣ ਵਾਲੀ ਸ਼ਾਮ ਵੀ ਉਹੋ ਹੈ ਅਰਥਾਤ ਇਸਤ੍ਰੀ ਬਚਪਨ,

---

56. ਸ਼੍ਰੀ ਗੁਰੂ ਗ੍ਰੰਥ ਸਾਹਿਬ, ਸਫ਼ਾ 1096

ਜਵਾਨੀ ਅਤੇ ਬੁਢਾਪੇ ਰੂਪ ਤਿੰਨਾਂ ਅਵਸਥਾਵਾਂ ਵਿਚ ਅਸੀਮ ਸੁੰਦਰਤਾ ਨੂੰ ਗ੍ਰਹਿਣ ਕਰਦੀ ਹੈ। ਨਿਰਸੰਦੇਹ ਇਥੇ ਦੇਵੀ ਪੁਰਾਣ-ਸ਼ਾਸਤ੍ਰ ਤੋਂ ਸਰਵਥਾ ਭਿੰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਕਲਪਨਾ ਦੀ ਸਦਗੁਣੀ ਨਾਰੀ ਹੈ। ਇਹ ਭਾਵਨਾਵਾਂ 'ਅਕਾਲ ਉਸਤਤਿ' ਦੇ ਸਰਵ-ਪ੍ਰਵਾਣਿਤ ਇਨ੍ਹਾਂ ਪਦਾਂ ਤੋਂ ਰਤਾ ਵੀ ਭਿੰਨ ਨਹੀਂ, ਜਿਥੇ ਪਰਮੇਸ਼ਰ ਨੂੰ ਹੀ ਦੇਵੀ ਦੇ ਵਖ-ਵਖ ਰੂਪਾਂ ਵਿਚ ਵਿਸਤ੍ਰਿਤ ਦਸਿਆ ਗਿਆ ਹੈ-

*ਕਹੂੰ ਦੇਵਬਾਨੀ ਕਹੂੰ ਸਾਰਦਾ ਭਵਾਨੀ*
*ਕਹੂੰ ਮੰਗਲਾ ਮ੍ਰਿੜਾਨੀ ਕਹੂੰ ਸਿਆਮ ਕਹੂੰ ਸੇਤ ਹੋ।*

'ਅਕਾਲ ਉਸਤਤਿ' ਦੇ ਇਨ੍ਹਾਂ ਪਦਾਂ ਵਿਚ ਪਰਮੇਸ਼ਰ ਨੂੰ ਹੀ ਦੇਵੀ ਕਿਹਾ ਗਿਆ ਹੈ, ਕਿਉਂਕਿ ਸਿਖ ਸਿਧਾਂਤ ਅਨੁਸਾਰ ਪ੍ਰਕ੍ਰਿਤੀ, ਮਾਇਆ ਜਾਂ ਆਦਿ-ਸ਼ਕਤੀ ਬ੍ਰਹਮ ਦਾ ਹੀ ਵਿਸਤਾਰ ਹੈ। ਹਕੀਕਤਨ ਸ਼੍ਰੀ ਦਸਮ ਗ੍ਰੰਥ ਵਿਚ ਵਖ-ਵਖ ਸਥਾਨਾਂ ਤੇ ਵਰਣਿਤ ਚੰਡੀ ਚਰਿਤ੍ਰਾਂ ਦੇ ਪਾਠ ਤੋਂ ਇਹ ਆਭਾਸ ਹੁੰਦਾ ਹੈ ਕਿ ਜਿਵੇਂ ਗੁਰੂ ਗੋਬਿੰਦ ਸਿੰਘ ਜੀ 'ਤੂੰ ਹੀ-ਤੂੰ ਹੀ' ਦਾ ਉਚਾਰਣ ਕਰ ਕੇ ਅਕਾਲ ਪੁਰਖ਼ ਦੇ ਹੀ ਵਖ-ਵਖ ਸਰੂਪਾਂ ਦਾ ਵਰਣਨ ਕਰ ਰਹੇ ਹੁੰਦੇ ਹਨ ਅਤੇ ਉਸੇ ਦੀ ਸੱਤਾ ਹਰ ਪਾਸੇ ਵਿਆਪਕ ਵੇਖਦੇ ਹਨ। 'ਚੰਡੀ ਚਰਿਤ੍ਰ (ਉਕਤਿ-ਬਿਲਾਸ)' ਦੇ ਹੇਠਲੇ ਪਦ ਇਸ ਸਥਿਤੀ ਨੂੰ ਬਹੁਤ ਸਪਸ਼ਟ ਕਰ ਦੇਂਦੇ ਹਨ-

*ਆਦਿ ਅਪਾਰ ਅਲੇਖ ਅਨੰਤ ਅਕਾਲ ਅਭੇਖ ਅਲਖ ਅਨਾਸਾ।*
*ਕੈ ਸਿਵ ਸਕਤਿ ਦਏ ਸ੍ਰੁਤਿ ਚਾਰ ਰਜੋ ਤਮ ਸਤ ਤਿਹੂੰ ਪੁਰ ਬਾਸਾ।*
*ਦਿਉਸ ਨਿਸਾ ਸਸਿ ਸੂਰ ਕੇ ਦੀਪਕ ਸ੍ਰਿਸਟਿ ਰਚੀ ਪੰਚ ਤਤ ਪ੍ਰਕਾਸਾ।*
*ਬੈਰ ਬਢਾਇ ਲਰਾਇ ਸੁਰਾਸੁਰ ਆਪਹਿ ਦੇਖਤ ਬੈਠ ਤਮਾਸਾ। ੧।*

ਅਰਥਾਤ (ਜੋ ਸਾਰਿਆਂ ਦਾ) ਮੁੱਢ, ਪਾਰ-ਰਹਿਤ, ਲਿਖੇ ਜਾਣ ਤੋਂ ਪਰੇ, ਬੇਅੰਤ, ਕਾਲ-ਰਹਿਤ, ਭੇਖ-ਰਹਿਤ, ਨਾ ਵੇਖੇ ਜਾ ਸਕਣ ਵਾਲਾ ਅਤੇ ਨਾਸ਼-ਰਹਿਤ ਹੈ ; (ਜਿਸ ਨੇ) ਸ਼ਿਵ-ਸ਼ਕਤੀ, ਚਾਰ ਵੇਦ, ਰਜੋ-ਤਮੋ-ਸਤੋ ਤਿੰਨ ਗੁਣ ਦਿੱਤੇ ਹਨ ਅਤੇ ਤਿੰਨ ਲੋਕਾਂ ਵਿਚ ਵਾਸ ਕੀਤਾ ਹੋਇਆ ਹੈ ; (ਜਿਸ ਨੇ) ਦਿਨ, ਰਾਤ, ਸੂਰਜ, ਚੰਦ੍ਰਮਾ ਵਰਗੇ ਦੀਪਕ (ਬਣਾਏ ਹਨ) ਅਤੇ ਪੰਜ ਤੱਤ੍ਵਾਂ ਦਾ ਪ੍ਰਕਾਸ਼ ਕਰ ਕੇ ਸਾਰੀ ਸ੍ਰਿਸ਼ਟੀ ਦੀ ਰਚਨਾ ਕੀਤੀ ਹੈ ; (ਜੋ) ਦੇਵਤਿਆਂ ਅਤੇ ਦੈਂਤਾਂ ਵਿਚ ਵੈਰ ਵਧਾ ਕ

(ਉਨ੍ਹਾਂ ਨੂੰ ਆਪਸ ਵਿਚ) ਲੜਾਉਂਦਾ ਹੈ ਅਤੇ ਆਪ (ਇਨ੍ਹਾਂ ਤੋਂ ਅਲਗ ਥਲਗ) ਬੈਠਾ ਤਮਾਸ਼ਾ ਵੇਖ ਰਿਹਾ ਹੈ।[57]

ਦੋਹਰਾ

*ਕ੍ਰਿਪਾ ਸਿੰਧੁ ਤੁਮਰੀ ਕ੍ਰਿਪਾ ਜੋ ਕਛ ਮੋ ਪਰਿ ਹੋਇ।*
*ਰਚੋ ਚੰਡਿਕਾ ਕੀ ਕਥਾ ਬਾਣੀ ਸੁਭ ਸਭ ਹੋਇ। ੨।*
*ਜੋਤਿ ਜਗਮਗੇ ਜਗਤ ਮੈ ਚੰਡ ਚਮੁੰਡ ਪ੍ਰਚੰਡ।*
*ਭੁਜ ਦੰਡਨ ਦੰਡਨਿ ਅਸੁਰ ਮੰਡਨ ਭੁਇ ਨਵ ਖੰਡ। ੩।*

ਅਰਥਾਤ ਹੇ ਕ੍ਰਿਪਾ ਦੇ ਸਾਗਰ ! ਜੇ ਤੇਰੀ ਕੁਝ ਕ੍ਰਿਪਾ ਮੇਰੇ ਉਤੇ ਹੋਏ, (ਤਾਂ) ਦੁਰਗਾ ਦੀ ਕਥਾ ਦੀ ਰਚਨਾ ਕਰਾਂ (ਅਤੇ) ਸਾਰੀ ਕਵਿਤਾ ('ਬਾਣੀ') ਸ੍ਰੇਸ਼ਠ ਹੋ ਜਾਏ।੨। (ਜਿਸ ਦੀ) ਜੋਤਿ ਜਗਤ ਵਿਚ ਜਗਮਗਾ ਰਹੀ ਹੈ, (ਜੋ) ਚੰਡ ਅਤੇ ਮੁੰਡ (ਨੂੰ ਮਾਰਨ ਵਾਲੀ ਬਹੁਤ) ਪ੍ਰਚੰਡ ਹੈ, (ਜਿਸ ਦੀਆਂ) ਭੁਜਾਵਾਂ ਦੇ ਡੰਡੇ ਦੈਂਤਾਂ ਨੂੰ ਦੰਡ ਦੇਣ ਵਾਲੇ ਹਨ ਅਤੇ (ਜੋ) ਧਰਤੀ ਦੇ ਨੌਂ ਖੰਡਾਂ ਨੂੰ ਸੁਸੱਜਿਤ ਕਰਨ ਵਾਲੀ ਹੈ}।

ਸ੍ਵੈਯਾ

*ਤਾਰਨ ਲੋਕ ਉਧਾਰਨ ਭੂਮਹਿ ਦੈਤ ਸੰਘਾਰਨ ਚੰਡਿ ਤੁਹੀ ਹੈ।*
*ਕਾਰਨ ਈਸ ਕਲਾ ਕਮਲਾ ਹਰਿ ਅਦ੍ਰਸੁਤਾ ਜਹ ਦੇਖੋ ਉਹੀ ਹੈ।*
*ਤਾਮਸਤਾ ਮਮਤਾ ਨਮਤਾ ਕਵਿਤਾ ਕਵਿ ਕੇ ਮਨ ਮਧਿ ਗੁਹੀ ਹੈ।*
*ਕੀਨੋ ਹੈ ਕੰਚਨ ਲੋਹ ਜਗਤ੍ਰ ਮੈ ਪਾਰਸ ਮੂਰਤਿ ਜਾਹਿ ਛੁਹੀ ਹੈ। ੪।*

ਲੋਕਾਂ ਨੂੰ ਤਾਰਨ ਵਾਲੀ, ਪ੍ਰਿਥਵੀ ਦਾ ਉੱਧਾਰ ਕਰਨ ਵਾਲੀ, ਦੈਂਤਾਂ ਨੂੰ ਸੰਘਾਰਨ ਵਾਲੀ ਅਤੇ ਪ੍ਰਚੰਡ (ਸਰੂਪ ਵਾਲੀ) ਤੂੰ ਹੀ ਹੈਂ। (ਜਗਤ ਦੇ) ਕਾਰਨ ਰੂਪ ਵਿਸ਼ਨੂ ਦੀ ਸ਼ਕਤੀ ਲੱਛਮੀ ਅਤੇ ਸ਼ਿਵ ਦੀ ਸ਼ਕਤੀ ਰੂਪ ਪਾਰਬਤੀ ਜਿਥੇ ਵੇਖੋ ਉਹੀ ਹੈ। (ਤੂੰ ਹੀ) ਤਮੋ, ਰਜੋ ਅਤੇ ਸਤੋ ਤਿੰਨਾਂ ਗੁਣਾਂ (ਦੇ ਸਾਰ ਰੂਪ) ਕਵਿਤਾ ਕਵੀ ਦੇ ਮਨ ਵਿਚ ਗੁੰਦੀ ਹੈ। (ਤੂੰ) ਪਾਰਸ-ਮੂਰਤੀ (ਜਿਸ ਨੂੰ) ਜਗਤ ਵਿਚ ਛੋਹ ਗਈ, ਉਹ

---

57. ਪੁਸਤਕ ਵਿਚ ਸ਼੍ਰੀ ਦਸਮ ਗ੍ਰੰਥ ਦੀ ਬਾਣੀ ਦੇ ਅਰਥ ਅਸੀਂ ਜਾਣ-ਬੁਝ ਕੇ ਇਸ ਗ੍ਰੰਥ ਦੇ ਵਿਰੋਧੀ ਮੰਨੇ ਜਾਣ ਵਾਲੇ ਪ੍ਰਮੁਖ ਵਿਦਵਾਨ ਡਾ. ਰਤਨ ਸਿੰਘ ਜੱਗੀ ਜੀ ਦੇ ਟੀਕੇ ਤੋਂ ਲੈ ਰਹੇ ਹਾਂ, ਤਾਂ ਕਿ ਵਿਰੋਧੀ ਧਿਰ ਸਾਡੇ ਉਤੇ ਗ਼ਲਤ ਅਰਥ-ਭਾਵ ਕਢਣ ਦਾ ਦੋਸ਼ ਨਾ ਆਰੋਪਿਤ ਕਰ ਸਕੇ।

ਲੋਹੇ ਤੋਂ ਸੋਨਾ ਬਣ ਗਿਆ। ਚੰਡੀ ਦੀ ਵਾਰ ਵਿਚ ਵੀ ਇਹੋ ਪ੍ਰਵਿਰਤੀ ਵਿਆਪਿਤ ਹੋਈ ਹੈ-

*ਖੰਡਾ ਪ੍ਰਥਮਿ ਮਨਾਇਕੈ ਜਿਨ ਸਭ ਸੈਸਾਰ ਉਪਾਇਆ।*
*ਬ੍ਰਹਮਾ ਬਿਸਨੁ ਮਹੇਸ ਸਾਜਿ ਕੁਦਰਤਿ ਦਾ ਖੇਲੁ ਬਣਾਇਆ।*
*ਸਿੰਧੁ ਪਰਬਤ ਮੇਦਨੀ ਬਿਨੁ ਥੰਮਾ ਗਗਨ ਰਹਾਇਆ।*
*ਸਿਰਜੇ ਦਾਨੋ ਦੇਵਤੇ ਤਿਨ ਅੰਦਰਿ ਬਾਦੁ ਰਚਾਇਆ।*
*ਤੈ ਹੀ ਦੁਰਗਾ ਸਾਜਿਕੈ ਦੈਤਾ ਦਾ ਨਾਸ ਕਰਾਇਆ।*
*ਤੈਥੋਂ ਹੀ ਬਲੁ ਰਾਮ ਲੈ ਨਾਲ ਬਾਣਾ ਰਾਵਣੁ ਘਾਇਆ।*
*ਤੈਥੋਂ ਹੀ ਬਲੁ ਕ੍ਰਿਸਨ ਲੈ ਕੰਸ ਕੇਸੀ ਪਕੜਿ ਗਿਰਾਇਆ।*
*ਬਡੇ ਬਡੇ ਮੁਨਿ ਦੇਵਤੇ ਕਈ ਜੁਗ ਤਿਨੀ ਤਨ ਤਾਇਆ।*
*ਕਿਨੈ ਤੇਰਾ ਅੰਤ ਨ ਪਾਇਆ। ੨।*[58]

ਪਰਮ-ਸੱਤਾ ਨੇ (ਸਭ ਤੋਂ) ਪਹਿਲਾਂ ਖੜਗ (ਰੂਪੀ ਸ਼ਕਤੀ) ਨੂੰ ਸਿਰਜ ਕੇ (ਫਿਰ) ਸਾਰੇ ਸੰਸਾਰ ਦੀ ਰਚਨਾ ਕੀਤੀ। ਬ੍ਰਹਮਾ, ਵਿਸ਼ਨੂੰ ਅਤੇ ਸ਼ਿਵ ਨੂੰ ਪੈਦਾ ਕਰਕੇ (ਫਿਰ) ਕੁਦਰਤ ਦੀ ਖੇਡ ਰਚ ਕੇ ਬਣਾਈ। ਸਮੁੰਦਰ, ਪਰਬਤ ਅਤੇ ਧਰਤੀ (ਬਣਾਈ ਅਤੇ) ਬਿਨਾ ਥੰਮਾਂ ਦੇ ਆਕਾਸ਼ ਨੂੰ ਸਥਿਤ (ਕਰਨ ਦੀ ਵਿਵਸਥਾ ਕੀਤੀ)। (ਫਿਰ) ਦੈਂਤ ਅਤੇ ਦੇਵਤੇ ਸਿਰਜੇ ਅਤੇ ਉਨ੍ਹਾਂ ਅੰਦਰ ਵੈਰ-ਵਿਵਾਦ ਪੈਦਾ ਕੀਤਾ। ਤੂੰ ਹੀ ਦੁਰਗਾ ਦੀ ਸਿਰਜਨਾ ਕਰਕੇ (ਉਸ ਤੋਂ) ਦੈਂਤਾਂ ਦਾ ਨਾਸ਼ ਕਰਵਾਇਆ। ਤੇਰੇ ਤੋਂ ਹੀ ਰਾਮ ਚੰਦਰ ਨੇ ਬਲ ਪ੍ਰਾਪਤ ਕਰ ਕੇ ਬਾਣਾਂ ਨਾਲ ਰਾਵਣ ਦਾ ਵੱਧ ਕੀਤਾ। ਤੇਰੇ ਤੋਂ ਹੀ ਬਲ ਲੈ ਕੇ ਕ੍ਰਿਸ਼ਣ ਨੇ ਕੰਸਨੂੰ ਵਾਲਾਂ ਤੋਂ ਪਕੜ ਕੇ (ਅਰਥਾਂਤਰ ਕੇਸੀ ਪਹਿਲਵਾਨ ਨੂੰ) ਡਿਗਾਇਆ ਸੀ। ਵਡਿਆਂ ਵਡਿਆਂ ਮੁਨੀਆਂ ਅਤੇ ਦੇਵਤਿਆਂ ਨੇ ਕਈ ਯੁਗਾਂ ਤਕ ਤਪਸਿਆ ਕੀਤੀ, (ਪਰ ਉਨ੍ਹਾਂ ਵਿਚੋਂ) ਕਿਸੇ ਨੇ ਤੇਰਾ ਅੰਤ ਪ੍ਰਾਪਤ ਨਹੀਂ ਕੀਤਾ।

ਅਜਿਹੀ ਹੀ ਪ੍ਰਵਿਰਤੀ 'ਕ੍ਰਿਸ਼ਨਾਵਤਾਰ' ਦੀ ਰਾਸ-ਲੀਲਾ ਨਾਲ ਸੰਬੰਧਿਤ ਪ੍ਰਸੰਗ ਦੇ ਆਰੰਭ ਵਿਚ ਮਿਲਦੀ ਹੈ। ਇਹ ਗੱਲ ਵਿਸ਼ੇਸ਼ ਤੌਰ ਤੇ ਵਰਣਨ ਕਰਨ ਵਾਲੀ ਹੈ ਕਿ 'ਨਾਰੀ' ਦਾ ਉਥਾਨ ਸ੍ਰੀ ਗੁਰੂ ਜੀ ਦੀ ਪ੍ਰਾਥਮਿਕਤਾ ਸੀ। 'ਬਚਿਤਰ

---

58. ਵਾਰ ਦੁਰਗਾ ਕੀ

ਨਾਟਕ' ਦੇ ਅੰਤ ਵਿਚ ਉਨ੍ਹਾਂ ਨੇ ਅਵਤਾਰਾਂ ਨਾਲ ਸੰਬੰਧਿਤ ਕਥਵਾਂ ਲਿਖਣ ਦਾ ਸੰਕੇਤ ਦਿੱਤਾ, ਪਰ ਨਾਲ ਹੀ ਕਹਿ ਦਿੱਤਾ ਕਿ ਅਵਤਾਰ ਲੀਲਾ ਲਿਖਣ ਤੋਂ ਪਹਿਲਾਂ ਮੈਂ 'ਚੰਡੀ ਚਰਿਤ੍ਰ' ਲਿਖਾਂਗਾ। ਰਾਸ-ਲੀਲਾ ਵਿਚ ਗੋਪੀਆਂ ਦਾ ਕਾਮੁਕ ਚਿਤ੍ਰਣ ਕ੍ਰਿਸ਼ਨਾਵਤਾਰ ਦੇ ਰਿਵਾਇਤੀ ਪੌਰਾਣਿਕ ਪ੍ਰਸੰਗ ਦਾ ਅਟੁਟ ਅੰਗ ਸੀ, ਜਿਸ ਦਾ ਜ਼ਿਕਰ ਕਰਨਾ ਕਵੀ ਵਾਸਤੇ ਜ਼ਰੂਰੀ ਸੀ। ਉਸ ਦੇ ਵਰਣਨ ਤੋਂ ਪਹਿਲਾਂ ਗੁਰੂ ਜੀ ਨੇ 'ਦੇਵੀ ਦੀ ਉਸਤਤ' (ਭਾਵ ਨਾਰੀ-ਮਹਿਮਾ) ਦਾ ਵਰਣਨ ਕੀਤਾ। ਇਸ ਬ੍ਰਿਤਾਂਤ ਦਾ ਅਸਲ ਉਦੇਸ਼ ਸੀ ਕਿ ਪ੍ਰਚਲਿਤ ਕਥਾ ਅਨੁਸਾਰ 'ਰਾਸ ਲੀਲਾ' ਵਿਚ ਗੋਪੀਆਂ ਦੀ ਕਾਮੁਕਤਾ ਦਾ ਵਰਣਨ ਆਉਣਾ ਆਵਸ਼ਕ ਸੀ ਅਤੇ ਗੁਰੂ ਜੀ ਨੇ ਇਹ ਦਸਣਾ ਸੀ ਕਿ ਨਾਰੀ ਕੇਵਲ ਗੋਪੀਆਂ ਵਾਂਗ ਕਾਮੁਕ ਰੂਪ ਵਾਲੀ ਹੀ ਨਹੀਂ, ਸਗੋਂ ਉਸ ਦਾ ਵਾਸਤਵਿਕ ਦੈਵੀ ਰੂਪ ਇਕ ਸਦ-ਆਚਰਣ ਵਾਲੀ ਬਹਾਦਰ, ਭਗੌਤੀ ਵਾਂਗ ਤੇਜ਼ ਧਾਰ ਵਾਲੀ ਅਤੇ ਪਵਿਤ੍ਰ ਦੇਵੀ ਵਾਲਾ ਹੈ। ਇਹ ਦੇਵੀ ਉਸਤਤਿ ਦਾ ਪ੍ਰਸੰਗ ਬਿਆਨ ਕਰਨ ਲਗਿਆਂ ਵੀ ਉਹ ਵਾਰ-ਵਾਰ 'ਤੂਹੀ-ਤੂਹੀ ਦਾ ਕਥਨ ਕਰ ਕੇ ਇਸ ਤਰ੍ਹਾਂ ਦਾ ਪ੍ਰਭਾਵ ਪੈਦਾ ਕਰਦੇ ਹਨ, ਜਿਵੇਂ ਉਹ ਨਾਰੀ ਦੇ ਵਿਭਿੰਨ ਸਰੂਪਾਂ ਵਿਚ ਦੈਵੀ-ਜੋਤਿ ਦਾ ਹੀ ਅਵਤ੍ਰਣ ਦਰਸਾ ਰਹੇ ਹੋਣ। ਕ੍ਰਿਸ਼ਨਾਵਤਾਰ ਵਿਚ ਗੁਰੂ ਜੀ 'ਦੇਵੀ ਉਸਤਤ' ਦੇ ਅੰਤਲੇ ਪਦਾਂ ਦੁਆਰਾ ਦੇਵੀ ਅਤੇ ਪਰਮੇਸ਼ਰ ਨੂੰ ਉਸੇ ਤਰ੍ਹਾਂ ਅਭੇਦ ਕਰ ਦੇਂਦੇ ਹਨ, ਜਿਵੇਂ ਗੁਰੁਬਾਣੀ ਵਿਚ ਸਾਰੇ ਅਵਤਾਰ ਅਤੇ ਉਨ੍ਹਾਂ ਦੇ ਨਾਮ ਪਰਮੇਸ਼ਰ ਨਾਲ ਇਕਮਿਕਤਾ ਗ੍ਰਹਿਣ ਕਰ ਜਾਂਦੇ ਹਨ-

*ਤੁਹੀ ਬ੍ਰਾਹਮੀ ਬੈਸਨਵੀ ਸ੍ਰੀ ਭਵਾਨੀ। ਤੁਹੀ ਬਾਸਵੀ ਈਸਵਰੀ ਕਾਰਤਿਕਿਆਨੀ।*
*ਤੁਹੀ ਅੰਬਿਕਾ ਦੁਸਟਹਾ ਮੁੰਡਮਾਲੀ। ਤੁਹੀ ਕਸਟ ਹੰਤੀ ਕ੍ਰਿਪਾ ਕੈ ਕ੍ਰਿਪਾਨੀ। ੪੩੦।*
*ਤੁਮੀ ਬਰਾਹਣੀ ਹ੍ਵੈ ਹਿਰਨਾਛ ਮਾਰਿਯੋ। ਹਰੰਨਾਕਸੰ ਸਿੰਘਣੀ ਹ੍ਵੈ ਪਛਾਰਿਯੋ।*
*ਤੁਮੀ ਬਾਵਨੀ ਹ੍ਵੈ ਤਿਨੋ ਲੋਗ ਮਾਪੇ। ਤੁਮੀ ਦੇਵ ਦਾਨੋ ਕੀਏ ਜਛ ਥਾਪੇ। ੪੩੧।*
*ਤੁਮੀ ਰਾਮ ਹ੍ਵੈ ਕੈ ਦਸਾਗ੍ਰੀਵ ਖੰਡਿਯੋ। ਤੁਮੀ ਕ੍ਰਿਸਨ ਹ੍ਵੈ ਕੰਸ ਕੇਸੀ ਬਿਹੰਡਿਯੋ।*
*ਤੁਮੀ ਜਾਲਪਾ ਹੈ ਬਿੜਾਲਾਛ ਘਾਯੋ। ਤੁਮੀ ਸੁੰਭ ਨੈਸੁੰਭ ਦਾਨੋ ਖਪਾਯੋ। ੪੩੨।*

**ਦੋਹਰਾ**

*ਦਾਸ ਜਾਨ ਕਰਿ ਦਾਸ ਪਰਿ ਕੀਜੈ ਕ੍ਰਿਪਾ ਅਪਾਰ।*
*ਆਪ ਹਾਥ ਦੈ ਰਾਖ ਮੁਹਿ ਮਨ ਕ੍ਰਮ ਬਚਨ ਬਿਚਾਰਿ। ੪੩੩।*

'ਚਰਿਤਰੋਪਾਖਿਆਨ' ਦੇ ਮੰਤ੍ਰੀ-ਭੂਪ ਸੰਵਾਦ ਵਿਚ ਉਲਿਖਿਤ ਬਹੁਤੇ ਚਰਿਤਰਾਂ ਵਿਚ ਨਾਰੀ ਦਾ ਕਾਮੁਕ ਚਿਤ੍ਰਣ ਉਪਲਬਧ ਹੁੰਦਾ ਹੈ। ਕਾਮੁਕ ਕਥਾਵਾਂ ਤੋਂ ਪਹਿਲਾਂ 'ਚੰਡੀ ਚਰਿਤਰ' ਦੇਣ ਦਾ ਕੇਵਲ ਇਹ ਪ੍ਰਯੋਜਨ ਹੈ ਕਿ ਰਚਨਾ-ਕਰਤਾ ਦੇ ਮਨ ਵਿਚ ਨਾਰੀ ਦਾ ਵਾਸਤਵਿਕ ਰੂਪ ਕਾਮੁਕ ਨਹੀਂ ਹੈ। ਨਾਰੀ ਦਾ ਕਾਮੁਕ ਰੂਪ ਚਿਤ੍ਰ ਸਿੰਘ ਵਰਗੇ ਐਸ਼-ਪ੍ਰਸਤ ਵਿਲਾਸੀ ਸ਼ਾਸਕਾਂ ਅਤੇ ਧਨਵਾਨ ਪੁਰਖ਼ਾਂ ਦੀ ਵਿਕ੍ਰਿਤ ਮਾਨਸਿਕਤਾ ਨੇ ਬਣਾਇਆ ਹੈ। ਉਹ ਆਪਣੇ ਅਸਲ ਰੂਪ ਵਿਚ ਉਸ ਕ੍ਰਿਆਸ਼ੀਲ ਸ਼ਕਤੀ ਦੀ ਧਾਰਨੀ ਹੈ, ਜੋ ਜਗਤ ਵਿਚੋਂ ਸਮੂਹ ਪਾਪਾਂ ਅਤੇ ਅਪਰਾਧਾਂ ਦਾ ਵਿਨਾਸ਼ ਕਰਨ ਦੇ ਭਲੀ-ਭਾਂਤਿ ਸਮਰਥ ਹੈ। ਉਸ ਨੂੰ ਵਿਕਾਸ ਕਾਰਜਾਂ ਵਿਚ ਲਿਪਤ ਕਰਨ ਵਾਲਾ ਉਹ ਸਮਾਜ, ਜੋ ਜਰਵਾਣਿਆਂ ਦੇ ਨਾਸ਼ ਵਾਸਤੇ ਉਸ ਦੇ ਹਥਾਂ ਵਿਚ ਤਲਵਾਰ ਦੇ ਕੇ ਉਸ ਨੂੰ ਜੀਵਨ ਦੇ ਹਰ ਖੇਤਰ ਵਿਚ ਅਹਿਮ ਭੂਮਿਕਾ ਪ੍ਰਦਾਨ ਕਰਦਾ ਹੈ, ਉਹ ਪ੍ਰਗਤੀ ਦੀਆਂ ਅੰਤਿਮ ਸਿਖਰਾਂ ਛੋਹ ਸਕਦਾ ਹੈ ਅਤੇ ਜੋ ਉਸ ਨੂੰ ਵਿਲਾਸੀ ਰੂਪ ਦੇਣ ਵਾਸਤੇ ਘਰ ਦੀ ਸ਼ੋਭਾ ਦਾ ਸਾਮਾਨ ਬਣਾ ਕੇ ਚਾਰ-ਦੀਵਾਰੀ ਦੀ ਵਲਗਣ ਵਿਚ ਘੇਰਨ ਦਾ ਯਤਨ ਕਰਦਾ ਹੈ, ਉਹ ਸਮਾਜ ਉਸ ਦੀ ਅਸੀਮ ਸਮਰਥਾ ਨੂੰ ਵਿਨਾਸ਼ਕਾਰੀ ਕਾਰਜਾਂ ਵਲ ਮੋੜ ਦੇਂਦਾ ਹੈ। ਉਸ ਦੀ ਤੀਖਣ ਬੁਧੀ ਅਤੇ ਅਸੀਮ ਸਮਰਥਾ ਘਰ ਦੀਆਂ ਦੀਵਾਰਾਂ ਨੂੰ ਭੇਦਣ ਦੇ ਸਮਰਥ ਹੈ, ਉਹ ਚਾਰ-ਦੀਵਾਰੀ ਵਿਚ ਘਿਰੀ ਹੋਈ ਵੀ ਬਿਨਾ ਸ਼ਸਤ੍ਰ ਪਕੜੇ ਰਾਜਿਆਂ, ਧਨਵਾਨਾਂ ਸਹਿਤ ਅਥਾਹ ਸ਼ਕਤੀ ਵਾਲੇ ਪੁਰਖ਼ਾਂ ਦਾ ਘਾਤ ਕਰ ਸਕਦੀ ਹੈ। ਵਿਕਾਸ ਜਾਂ ਵਿਨਾਸ਼ ਇਹ ਦੋ ਰਾਹ ਹਨ, ਜਿਨ੍ਹਾਂ ਵਿਚੋਂ ਪੁਰਖ਼ ਸਮਾਜ ਨੇ ਇਕ ਦੀ ਚੋਣ ਕਰਨੀ ਹੈ। ਨਾਰੀ ਅਤੇ ਪੁਰਖ਼ ਦੀ ਸਮਾਨਤਾ ਵਾਲਾ ਰਾਹ ਵਿਕਾਸਮੁਖੀ ਹੈ ਅਤੇ ਅਸਮਾਨਤਾ ਵਾਲਾ ਰਸਤਾ ਬਰਬਾਦੀ ਦਾ ਦੁਆਰ ਹੈ। ਜੇ ਪੁਰਖ਼ ਨੇ ਵਿਕਾਸ ਦਾ ਰਾਹ ਚੁਣ ਕੇ ਉਸ ਨੂੰ ਉਸਾਰੂ ਕੰਮਾਂ ਵਿਚ ਲਾ ਲਿਆ, ਤਾਂ ਜ਼ੁਲਮ, ਪਾਪ ਅਤੇ ਅਧਰਮ ਦਾ ਨਾਸ਼ ਆਸਾਨ ਹੋ ਜਾਵੇਗਾ। ਇਨਸਾਨ ਦੀ ਸ਼ਕਤੀ ਦੁਗੁਣੀ ਹੋ ਜਾਵੇਗੀ। ਜੇ ਉਸ ਨੂੰ ਵਿਕਾਸ-ਕਾਰਜਾਂ ਤੋਂ ਲਾਂਭੇ ਰਖ ਕੇ ਵਿਨਾਸ਼ਕਾਰੀ ਰਸਤੇ ਉਤੇ ਤੁਰਨ ਵਾਸਤੇ ਮਜ਼ਬੂਰ ਕੀਤਾ ਗਿਆ, ਤਾਂ ਇਸ ਰਸਤੇ ਤੇ ਚਲਦਿਆਂ ਵੀ ਉਹ ਆਪਣੀ ਸਮਰਥਾ ਦਾ ਇਹਸਾਸ ਪੁਰਖ਼ ਸਮਾਜ ਨੂੰ ਕਰਵਾਉਂਦੀ ਰਹੇਗੀ। ਪੁਰਖ਼ ਉਸ ਦੇ ਚਰਿਤਰਾਂ ਦੀਆਂ ਕਥਾਵਾਂ ਵਰਣਨ ਕਰਦਾ ਹੈ, ਪਰ ਉਸ ਦੇ ਇਸ ਵਿਨਾਸ਼ਕਾਰੀ ਰੂਪ ਦਾ ਕਾਰਨ ਵੀ ਉਹ ਆਪ ਹੈ। ਜੇ ਪੁਰਖ਼ ਸਮਾਜ ਇਹ ਜਾਣਦਾ ਹੈ ਕਿ ਨਾਰੀ ਦੀ ਬੌਧਿਕ ਚਤੁਰਤਾ ਹਰ ਅਸੰਭਵ ਕਰਮ ਨੂੰ ਸੰਭਵ ਬਣਾਉਣ

ਦੇ ਸਮਰਥ ਹੈ, ਉਹ ਪੁਰਖ਼ ਨੂੰ ਹਰ ਤਰੀਕੇ ਨਾਲ ਛਲ ਸਕਦੀ ਹੈ ਅਤੇ ਪੁਰਖ਼ ਉਸ ਦੇ ਚਿਤ ਨੂੰ ਨਹੀਂ ਸਮਝ ਸਕਦਾ, ਤਾਂ ਉਸ ਦੀ ਇਸ ਸਮਰਥਾ ਨੂੰ ਉਹ ਹੀਣ ਭਾਵਨਾ ਨਾਲ ਕਿਉਂ ਵੇਖਦਾ ਹੈ ? ਕਿਉਂ ਨਹੀਂ ਉਹ ਇਸਤ੍ਰੀ ਦੀ ਅਦੁਤੀ ਸ਼ਕਤੀ ਨੂੰ ਮਨੁੱਖਤਾ ਦੇ ਵਿਕਾਸ ਵਾਸਤੇ ਵਰਤਦਾ ? ਆਪਣੀ ਅਦੁਤੀ ਬੌਧਿਕ ਪ੍ਰਤਿਭਾ ਅਤੇ ਅਸੀਮ ਸਮਰਥਾ ਕਾਰਨ 'ਚਰਿਤਰੋਪਾਖਿਆਨ' ਦੀ ਰਚਨਾ ਵਿਚ ਆਪਣੇ ਲਾਲ ਦੰਦਾਂ ਨਾਲ ਧਰਮ ਦੇ ਦੁਸ਼ਮਣਾਂ ਨੂੰ ਚਬ ਜਾਣ ਵਾਲੀ ਵੀ ਇਸਤ੍ਰੀ ਹੈ ਅਤੇ ਵਕਤ ਦੇ ਸ਼ਾਸਕਾਂ ਦੇ ਜਬਰ ਤੋਂ ਪੀੜਿਤ ਬ੍ਰਾਹਮਣ ਜੈਸੇ ਬਲਹੀਣ ਵਿਅਕਤੀਆਂ ਦਾ ਭੈਅ ਦੂਰ ਕਰਨ ਵਾਲੀ ਵੀ ਉਹੋ ਹੈ। ਉਸ ਦੇਵੀ ਨੂੰ ਦਸਮ ਪਾਤਸ਼ਾਹ ਨੇ ਨੰਦ ਦੇ ਘਰ ਵਿਚ ਜਨਮ ਲੈਣ ਵਾਲਾ ਸ਼੍ਰੀ ਕ੍ਰਿਸ਼ਣ, ਮਹਾਤਮਾ ਬੁਧ, ਮੱਛ ਅਤੇ ਕੱਛ ਅਵਤਾਰ ਦਸਿਆ ਹੈ। ਉਸ ਦੀ ਸਮਰਥਾ ਦਾ ਵਰਣਨ ਕਰਦਿਆਂ 'ਚਰਿਤਰੋਪਾਖਿਆਨ' ਵਿਚ ਕਿਹਾ ਹੈ-

*ਭਾਨ ਸੇ ਤੇਜ ਭਯਾਨਕ ਭੂਤਜ ਭੂਧਰ ਸੇ ਜਿਨ ਕੇ ਤਨ ਭਾਰੇ।*
*ਭਾਰੀ ਗੁਮਾਨ ਭਰੇ ਮਨ ਭੀਤਰ ਭਾਰ ਪਰੇ ਨਹਿ ਸੀ ਪਗ ਧਾਰੇ।*
*ਭਾਲਕ ਜਯੋ ਭਭਕੈ ਬਿਨੁ ਭੈਰਨ ਭੈਰਵ ਭੇਰਿ ਬਜਾਇ ਨਗਾਰੇ।*
*ਤੇ ਭਟ ਝੂਮਿ ਗਿਰੇ ਰਨ ਭੂਮਿ ਭਵਾਨੀ ਜੂ ਕੇ ਭਲਕਾਨ ਕੇ ਮਾਰੇ। ੧੮।*

ਅਰਥਾਤ ਸੂਰਜ ਵਰਗੇ ਤੇਜ ਵਾਲੇ ਭਿਆਨਕ ਦੈਂਤ ('ਭੂਤਜ') ਜਿਨ੍ਹਾਂ ਦੇ ਸ਼ਰੀਰ ਪਹਾੜਾਂ ਵਰਗੇ ਭਾਰੇ ਸਨ। ਜੋ ਮਨ ਵਿਚ ਭਾਰੀ ਗੁਮਾਨ ਨਾਲ ਇਤਨੇ ਭਰੇ ਹੋਏ ਸਨ ਕਿ ਧਰਤੀ ਉਤੇ ਪੈਰ ਨਹੀਂ ਧਰਦੇ ਸਨ। ਜੋ ਭਾਲੂਆਂ ਵਾਂਗ ਭਭਕਦੇ ਸਨ ਅਤੇ ਬਿਨਾ ਭੈ ਰਣ-ਭੂਮੀ ਵਿਚ ਭਿਆਨਕ (ਮਾਰੂ) ਭੇਰੀਆਂ ਅਤੇ ਨਗਾਰੇ ਵਜਾਉਂਦੇ ਸਨ। ਉਹ ਸੂਰਮੇ ਭਵਾਨੀ ਜੀ ਦੇ ਬਾਣਾਂ ਦੀ ਮਾਰ ਨਾਲ ਰਣ-ਭੂਮੀ ਵਿਚ ਘੁਮੇਰੀ ਖਾ ਕੇ ਡਿਗ ਪਏ ਹਨ।

ਵਾਸਤਵ ਵਿਚ ਸ਼੍ਰੀ ਦਸਮ ਗ੍ਰੰਥ ਦੀਆਂ ਰਚਨਾਵਾਂ ਦੇ ਪ੍ਰਕਾਸ਼ ਨਾਲ ਅਸੀਂ ਸਾਰੇ ਸੰਸਾਰ ਨੂੰ ਇਹ ਦਸਣਾ ਸੀ ਕਿ ਨਾਰੀ ਦੀ ਜੋ ਮਹਿਮਾ ਸਿਖ ਧਰਮ ਵਿਚ ਹੈ, ਉਸ ਦਾ ਕੋਈ ਧਰਮ ਜਾਂ ਫ਼ਲਸਫ਼ਾ ਸਾਨੀ ਨਹੀਂ ਹੋ ਸਕਦਾ। ਇਸਤ੍ਰੀ-ਪੁਰਖ਼ ਦੀ ਸਮਤਾ ਦੇ ਮੁਖ ਪ੍ਰਯੋਜਨ ਸੰਬੰਧੀ ਇਸ ਪਵਿਤ੍ਰ ਗ੍ਰੰਥ ਦਾ ਨਾਰੀ-ਚਿਤ੍ਰਣ ਅਭੂਤਪੂਰਵ ਹੈ। ਸ਼੍ਰੀ ਦਸਮ ਗ੍ਰੰਥ ਵਿਚ ਦਰਸਾਇਆ ਹੈ ਕਿ ਜਿਨ੍ਹਾਂ ਯੁਧ-ਖੇਤਰਾਂ ਵਿਚ ਪੁਰਖ਼ਾਂ ਦਾ ਰਾਜਾ ਇੰਦ੍ਰ ਵੀ ਅਸਫਲ ਹੋ ਜਾਂਦਾ ਹੈ, ਉਥੇ ਵੀ ਨਾਰੀ ਕਾਮਯਾਬ ਹੋਈ ਹੈ। 'ਚੰਡੀ ਦੀ

ਵਾਰ' ਵਿਚ ਇਸ ਦਾ ਅਤਿ ਸੁੰਦਰ ਵਰਣਨ ਮਿਲਦਾ ਹੈ। 'ਚਤਿਰੋਪਾਖਿਆਨ' ਵਿਚ ਇਸ ਸੰਬੰਧੀ ਆਇਆ ਹੈ-

*ਜੇਨ ਮਿਟੇ ਬਿਕਟੇ ਭਟ ਕਾਹੂ ਸੌ ਬਾਸਵ ਸੌ ਕਬਹੂੰ ਨ ਪਛੇਲੇ।*
*ਤੇ ਗਰਜੇ ਜਬ ਹੀ ਰਨ ਮੈ ਗਨ ਭਾਜਿ ਚਲੇ ਬਿਨੁ ਆਪੁ ਅਕੇਲੇ।*
*ਤੇ ਕ੍ਰੁਪਿ ਕਾਲਿ ਕਟੇ ਝਟ ਕੈ ਕਦਲੀ ਬਨ ਜ੍ਯੋ ਧਰਨੀ ਪਰ ਮੇਲੇ।*
*ਸ੍ਰੋਨ ਰੰਗੀਨ ਭਏ ਪਟ ਮਾਨਹੁ ਫਾਗੁ ਸਮੈ ਸਭ ਚਾਚਰਿ ਖੇਲੇ। ੨੯।*

ਅਰਥਾਤ ਜਿਹੜੇ ਵਿਕਟ ਸੂਰਮੇ ਕਿਸੇ ਤੋਂ ਨਹੀਂ ਮਿਟੇ ਸਨ ਅਤੇ ਇੰਦਰ ('ਬਾਸਵ') ਵਰਗੇ (ਉਨ੍ਹਾਂ ਨੂੰ) ਪਿਛੇ ਨਹੀਂ ਧਕ ਸਕੇ ਸਨ। ਜਦੋਂ ਉਹ ਰਣ-ਭੂਮੀ ਵਿਚ ਗਜੇ ਤਾਂ ਬਿਨਾ ਕਾਲੀ ਦੇਵੀ ਦੇ ਹੋਰ ਸਭ ਭਜ ਗਏ। ਉਨ੍ਹਾਂ ਨੂੰ ਕਾਲੀ (ਜਿਸ ਨੂੰ ਸਮਾਜ ਨੇ ਕਲੰਕਿਤ ਰੂਪ ਦਿਤਾ ਹੈ) ਨੇ ਕ੍ਰੋਧਿਤ ਹੋ ਕੇ ਕਟ ਕੇ ਸੁਟ ਦਿੱਤਾ, ਜਿਵੇਂ ਕੇਲੇ ਦੇ ਬਨ ਨੂੰ ਧਰਤੀ ਉਤੇ (ਕਟ ਕੇ) ਵਿਛਾ ਦਿੱਤਾ ਜਾਂਦਾ ਹੈ। (ਉਨ੍ਹਾਂ ਦੇ) ਬਸਤ੍ਰ ਲਹੂ ਨਾਲ ਰੰਗੇ ਗਏ, ਮਾਨੋ ਹੋਲੀ ਦੇ ਸਮੇਂ ਸਭ ਗਿੱਧਾ ਪਾ ਰਹੇ ਹੋਣ।

ਇਸ ਤਰ੍ਹਾਂ 'ਚਰਿਤਰੋਪਾਖਿਆਨ' ਦੇ ਪਹਿਲੇ ਅੰਗ ਵਿਚ 'ਚੰਡੀ' ਦੇ ਪ੍ਰਸੰਗ ਦੁਆਰਾ ਇਸਤ੍ਰੀ ਦੇ ਜੁਝਾਰੂ (ਭਾਵ ਉਸਾਰੂ) ਰੂਪ ਦਾ ਪਰਦਰਸ਼ਨ ਕੀਤਾ ਗਿਆ ਹੈ।

1. ਹਾਲਾਕਿ 'ਚਰਿਤਰੋਪਾਖਿਆਨ' ਦਾ ਪਹਿਲਾ ਅੰਗ ਵੀ ਵਿਰੋਧੀ ਪੱਖ ਨੂੰ ਪ੍ਰਵਾਣ ਨਹੀਂ, ਕਿਉਂਕਿ ਉਹ ਆਪਣੀ ਅਬੋਧਿਕਤਾ ਕਾਰਨ ਇਸ ਨੂੰ ਸਥੂਲ ਦੇਵੀ ਦੀ ਪ੍ਰਸ਼ੰਸਾ ਮੰਨ ਕੇ ਹਿੰਦੂਵਾਦ ਨਾਲ ਸੰਬੰਧਿਤ ਕਰ ਦੇਂਦਾ ਹੈ, ਪਰ ਇਸ ਰਚਨਾ ਦਾ ਦੂਜਾ ਅੰਗ ਉਸ ਦੀ ਵਿਸ਼ੇਸ਼ ਨਿੰਦਾ ਦਾ ਸ਼ਿਕਾਰ ਹੋਇਆ ਹੈ, ਕਿਉਂਕਿ ਇਸ ਦਾ ਬਹੁਤਾ ਸੰਬੰਧ ਉਨ੍ਹਾਂ ਕਾਮੁਕ ਕਥਾਵਾਂ ਨਾਲ ਹੈ, ਜਿਨ੍ਹਾਂ ਨੂੰ ਵਿਰੋਧੀ ਪੱਖ ਅਸ਼ਲੀਲ ਅਤੇ ਕਾਮੁਕ ਕ੍ਰਿਤੀਆਂ ਮੰਨਦਾ ਹੈ। ਇਸ ਭਾਗ ਦੇ ਕਥਾਨਕ ਅਨੁਸਾਰ ਚਿਤ੍ਰਵਤੀ ਨਗਰ ਦੇ ਰਾਜੇ ਚਿਤ੍ਰ ਸਿੰਘ ਦੇ ਰੂਪ ਨੂੰ ਵੇਖ ਕੇ ਸਵਰਗ ਦੀ ਇਕ ਅਪਸਰਾ ਨੇ ਉਸ ਨਾਲ ਵਿਆਹ ਕਰ ਲਿਆ। ਇਸ ਰਾਣੀ ਅਪਸਰਾ ਨੇ ਇਕ ਸੁੰਦਰ ਬਾਲਕ ਨੂੰ ਜਨਮ ਦਿੱਤਾ, ਪਰ ਕਈ ਸਾਲ ਬਾਅਦ ਉਹ ਵਾਪਿਸ ਸਵਰਗ ਪਰਤ ਗਈ (ਜਾਂ ਕਹੀਏ ਕਿ ਉਹ ਸਵਰਗਵਾਸ ਹੋ ਗਈ)। ਉਸ ਦੇ ਵਿਯੋਗ ਵਿਚ ਰਾਜਾ ਚਿਤ੍ਰ ਸਿੰਘ ਬਹੁਤ ਉਦਾਸ ਹੋਇਆ। ਉਸ ਨੇ ਆਪਣੇ ਵਜ਼ੀਰਾਂ ਨੂੰ ਅਪਸਰਾ ਦੇ ਰੂਪ ਅਤੇ ਗੁਣਾਂ ਵਾਲੀ ਸੁੰਦਰ ਕੰਨਿਆ ਲਭਣ ਦਾ ਹੁਕਮ ਦਿੱਤਾ। ਉੜੀਸਾ ਦੇ ਰਾਜੇ ਦੀ ਪੁਤਰੀ ਆਪਣੇ

ਸੁੰਦਰ ਰੂਪ ਅਤੇ ਸ਼ੁਭ ਗੁਣਾਂ ਕਰ ਕੇ ਅਪਸਰਾ ਵਰਗੀ ਹੀ ਸੀ। ਰਾਜੇ ਚਿਤ੍ਰ ਸਿੰਘ ਨੇ ਇਸ ਕੰਨਿਆ ਨੂੰ ਪ੍ਰਾਪਤ ਕਰਨ ਵਾਸਤੇ ਉੜੀਸਾ ਦੇ ਰਾਜੇ ਉਤੇ ਹਮਲਾ ਕਰ ਦਿੱਤਾ। ਰਾਜੇ ਦੇ ਪੁਤਰ ਹਨਵੰਤ ਸਿੰਘ ਨੇ ਆਪਣੇ ਪਿਤਾ ਦੇ ਸੈਨਿਕਾਂ ਦੀ ਅਗਵਾਈ ਕੀਤੀ। ਯੁਧ ਵਿਚ ਉੜੀਸਾ ਦਾ ਰਾਜਾ ਮਾਰਿਆ ਗਿਆ ਅਤੇ ਰਾਜਕੁਮਾਰੀ ਨੂੰ ਜਿੱਤ ਕੇ ਰਾਜੇ ਚਿਤ੍ਰ ਸਿੰਘ ਨੇ ਉਸ ਨਾਲ ਵਿਆਹ ਕਰ ਲਿਆ।

ਅਸਲ ਵਿਚ ਉਹ ਨਵੀਂ ਰਾਣੀ ਚਿਤ੍ਰਮਤੀ ਰਾਜੇ ਦੇ ਜਵਾਨ ਪੁਤਰ ਹਨਵੰਤ ਸਿੰਘ ਉਤੇ ਮੋਹਿਤ ਸੀ। ਰਾਜੇ ਨੇ ਹਨਵੰਤ ਸਿੰਘ ਨੂੰ ਵਿਦਿਆ ਦੇਣ ਵਾਸਤੇ ਇਕ ਵਿਦਵਾਨ ਬ੍ਰਾਹਮਣ ਕੋਲ ਪੜ੍ਹਨ ਵਾਸਤੇ ਭੇਜਿਆ, ਪਰ ਹਮੇਸ਼ਾ ਚੁਪ ਰਹਿੰਦਾ ਸੀ। ਰਾਜੇ ਨੇ ਹਨਵੰਤ ਸਿੰਘ ਨੂੰ ਪੜ੍ਹਨ-ਲਿਖਣ ਵਾਸਤੇ ਕਿਹਾ, ਪਰ ਉਹ ਚੁਪ ਰਿਹਾ। ਜਦੋਂ ਉਸ ਨੇ ਹਨਵੰਤ ਸਿੰਘ ਦੇ ਹਮੇਸ਼ਾ ਚੁਪ ਰਹਿਣ ਦੀ ਗੱਲ ਆਪਣੇ ਮਹਿਲਾਂ ਵਿਚ ਸਭ ਦੇ ਸਾਹਮਣੇ ਕਹੀ, ਤਾਂ ਚਿਤ੍ਰਮਤੀ ਉਸ ਨੂੰ ਆਪਣੇ ਕਮਰੇ ਵਿਚ ਲੈ ਗਈ। ਰਾਣੀ ਨੇ ਹਨਵੰਤ ਸਿੰਘ ਨੂੰ ਕਿਹਾ "ਤੁਸੀਂ ਬਹੁਤ ਸਰਸ ਅਤੇ ਕਾਮਦੇਵ ਵਾਂਗ ਉਪਮਾ ਰਹਿਤ ਸੋਹਣੇ ਹੋ। ਹੇ ਮਿੱਤਰ ! ਤੇਰੇ ਨੈਣ ਹਮੇਸ਼ਾ ਮੇਰੇ ਮਨ ਨੂੰ ਮੋਹ ਲੈਂਦੇ ਹਨ.... ਮੈਂ ਰਾਜੇ ਤੋਂ ਸੰਤੁਸ਼ਟ ਨਹੀਂ ਹਾਂ। ਤੁਸੀਂ ਉਸ ਦਾ ਡਰ ਤਿਆਗ ਕੇ ਮੇਰਾ (ਕਾਮੁਕ) ਸੰਗ ਕਰੋ"। ਰਾਜਕੁਮਾਰ ਨੇ ਰਾਣੀ ਦਾ ਕਿਹਾ ਨਹੀਂ ਮੰਨਿਆ। ਸ਼ਰਮਿੰਦਗੀ ਵਿਚ ਚਿਤ੍ਰਮਤੀ ਨੇ ਚਿਤ੍ਰ ਸਿੰਘ ਨੂੰ ਕਿਹਾ "ਤੇਰਾ ਪੁਤਰ ਬਹੁਤ ਦੁਸ਼ਟ ਹੈ। ਉਸ ਨੇ ਮੇਰੇ ਕੱਪੜੇ ਪਾੜ ਦਿੱਤੇ ਹਨ ਅਤੇ ਸਾਰੇ ਸਰੀਰ ਨੂੰ ਨੋਚ ਸੁਟਿਆ ਹੈ"। ਰੂਪ-ਜਾਲ ਵਿਚ ਉਲਝਿਆ ਰਾਜਾ ਬਿਨਾ ਕਿਸੇ ਪੜਤਾਲ ਦੇ ਰਾਜਕੁਮਾਰ ਨੂੰ ਮਾਰਨ ਲਈ ਲੈ ਗਿਆ। ਉਸ ਸਮੇਂ ਉਸ ਦੇ ਸਿਆਣੇ ਵਜ਼ੀਰਾਂ ਨੇ ਉਸ ਨੂੰ ਅਜਿਹੇ ਪ੍ਰਸੰਗ ਸੁਣਾਏ, ਜਿਨ੍ਹਾਂ ਵਿਚੋਂ ਬਹੁਤਿਆਂ ਵਿਚ ਨਾਰੀ-ਚਰਿਤ੍ਰ ਦਾ, ਵਿਸ਼ੇਸ਼ ਤੌਰ ਤੇ ਕਾਮ-ਸੰਬੰਧਿਤ, ਵਰਣਨ ਹੈ, ਪਰ ਕੁਝ ਕਥਾਵਾਂ ਵਿਚ ਪੁਰਸ਼-ਚਰਿਤ੍ਰ ਦਾ ਬਿਆਨ ਵੀ ਉਪਲਬਧ ਹੁੰਦਾ ਹੈ। ਬਹੁਤੀਆਂ ਕਹਾਣੀਆਂ ਕਾਮ ਨਾਲ ਸੰਬੰਧਿਤ ਜੁਰਮਾਂ ਉਤੇ ਆਧਾਰਿਤ ਹਨ। ਇਸ ਕਥਾ ਵਿਚੋਂ ਉਭਰ ਕੇ ਸਾਹਮਣੇ ਆਉਣ ਵਾਲੇ ਤਥ ਇਸ ਪ੍ਰਕਾਰ ਹਨ-

1. ਰਾਜ-ਸੱਤਾ ਦੀ ਪ੍ਰਾਪਤੀ ਹੋਣ ਤੇ ਸ਼ਾਸਕ ਵਰਗ ਆਪਣੀਆਂ ਮੁਖ ਜ਼ਿਮੇਵਾਰੀਆਂ ਭੁਲ ਕੇ ਕਾਮ-ਸੁਖ ਅਤੇ ਹੋਰ ਵਿਲਾਸਤਾਵਾਂ ਵਿਚ ਲਿਪਤ ਹੋ ਜਾਂਦਾ ਹੈ।

2. ਆਪਣੇ ਸਰੀਰਿਕ ਸੁਖਾਂ ਵਾਸਤੇ ਸ਼ਾਸਕ ਬੇਗੁਨਾਹਾਂ ਨੂੰ ਯੁਧ ਵਿਚ ਧਕੇਲ ਦਿੰਦੇ ਹਨ, ਨਤੀਜਤਨ ਮਨੁੱਖਤਾ ਨੂੰ ਇਸ ਦਾ ਸੰਤਾਪ ਭੋਗਣਾ ਪੈਂਦਾ ਹੈ।
3. ਕਥਾ ਅਨੁਸਾਰ ਰਾਜੇ ਦਾ ਪੁਤਰ ਸੈਨਿਕਾਂ ਦੀ ਅਗਵਾਈ ਕਰਨ ਯੋਗ ਗਭਰੂ ਹੋ ਗਿਆ ਸੀ ਅਰਥਾਤ ਰਾਜਾ ਚਿਤ੍ਰਸਿੰਘ ਆਪ ਵਡੀ ਉਮਰ ਦਾ ਸੀ। ਪਰ ਉਸ ਨੇ ਛੋਟੀ ਉਮਰ ਦੀ ਉਸ ਕੰਨਿਆ ਨਾਲ ਵਿਆਹ ਕੀਤਾ, ਜਿਸ ਨਾਲ ਉਸ ਦੇ ਪੁਤਰ ਦਾ ਵਿਆਹ ਹੋਣਾ ਚਾਹੀਦਾ ਸੀ। ਧਨ ਅਤੇ ਸੱਤਾ ਦੇ ਸਹਾਰੇ ਨਾਲ ਜਦੋਂ ਪੁਰੁਸ਼ ਅਜਿਹੇ ਅਜੋੜ ਕਾਮੁਕ ਸੰਬੰਧ ਸਥਾਪਿਤ ਕਰਦਾ ਹੈ ਤਾਂ ਉਸ ਦੇ ਨਤੀਜੇ ਕਦੇ ਸੁਖਦਾਈ ਨਹੀਂ ਹੋ ਸਕਦੇ।
4. ਹਨਵੰਤ ਸਿੰਘ ਦੇ ਚੁਪ ਰਹਿਣ ਦੀ ਪ੍ਰਸੰਗ ਵਿਚ ਜੋ ਚਰਚਾ ਆਈ ਹੈ, ਇਹ ਹਰ ਉਸ ਬੱਚੇ ਦੀ ਸ਼ਰਮਿੰਦਗੀ ਭਰੀ ਬੁਰੀ ਸਥਿਤੀ ਦਾ ਚਿਤ੍ਰਣ ਹੈ, ਜਿਸ ਦੇ ਮਾਪੇ ਚਿਤ੍ਰ ਸਿੰਘ ਵਾਂਗ ਕਾਮ ਵਿਚ ਅੰਨ੍ਹੇ ਹੋ ਕੇ ਅਜਿਹੇ ਫ਼ੈਸਲੇ ਲੈਂਦੇ ਹਨ। ਹਨਵੰਤ ਸਿੰਘ ਨੂੰ ਇਸ ਤੋਂ ਪਹਿਲਾਂ ਯੁਧ ਦੀ ਅਗਵਾਈ ਕਰਦਿਆਂ ਵਿਖਾ ਕੇ ਉਸ ਦੇ ਮਾਨਸਿਕ ਅਤੇ ਸਰੀਰਕ ਤੌਰ ਤੇ ਪੂਰਨ ਵਿਕਸਿਤ ਹੋਣ ਦਾ ਸੰਕੇਤ ਦੇ ਦਿੱਤਾ ਗਿਆ ਹੈ। ਪਰ ਰਾਜੇ ਨੂੰ ਉਸ ਦੇ ਵਿਆਹ ਦੀ ਸੁਧ ਨਹੀਂ। ਉਹ ਆਪਣੇ ਕਾਮ-ਸੁਖ ਵਿਚ ਗ੍ਰਸਿਤ ਹੈ। ਹਨਵੰਤ ਸਿੰਘ ਉਤੇ ਇਸ ਦਾ ਬੁਰਾ ਪ੍ਰਭਾਵ ਹੋਣਾ ਅਨਿਵਾਰਯ ਸੀ। ਇਥੇ ਦਸਿਆ ਹੈ ਕਿ ਕਾਮ-ਅੰਧ ਹੋ ਕੇ ਚਿਤ੍ਰ ਸਿੰਘ ਵਰਗੇ ਫ਼ੈਸਲੇ ਲੈਣ ਦਾ ਪਹਿਲਾ ਬੁਰਾ ਪ੍ਰਭਾਵ ਆਪਣੇ ਪਰਿਵਾਰ ਤੇ ਪੈਂਦਾ ਹੈ।
5. ਰਾਜਕੁਮਾਰੀ ਦਾ ਆਪਣਾ ਆਚਰਣ ਬੁਰਾ ਨਹੀਂ ਸੀ। ਪੁਰੁਸ਼ ਦਾ ਜਬਰ ਉਸ ਨੂੰ ਬੁਰਾਈ ਵਲ ਲੈ ਜਾਂਦਾ ਹੈ। ਪੁਰੁਸ਼ ਦੇ ਇਸੇ ਧੱਕੇ ਨਾਲ ਸਮਾਜ ਵਿਚ ਪ੍ਰਸਾਰਿਤ ਬਦਚਲਣੀ ਦੀਆਂ ਹੀ ਉਹ ਕਾਮੁਕ ਕਥਾਵਾਂ ਹਨ, ਜਿਨ੍ਹਾਂ ਵਿਚ ਨਾਰੀ-ਚਰਿਤ੍ਰ ਦੇ ਦੂਸ਼ਿਤ ਹੋਣ ਦਾ ਭ੍ਰਮ ਪੈਦਾ ਹੁੰਦਾ ਹੈ ਅਤੇ ਜਿਨ੍ਹਾਂ ਵਿਚੋਂ ਦਸਮ ਗ੍ਰੰਥ ਦੇ ਵਿਰੋਧੀਆਂ ਨੂੰ ਕਾਮੁਕ ਅਸ਼ਲੀਲਤਾ ਭਾਸਦੀ ਹੈ।
6. ਕਥਾ ਵਿਚ ਮੰਤ੍ਰੀਆਂ ਦੇ ਆਦਰਸ਼ਕ ਰਾਜ-ਧਰਮ ਨੂੰ ਚਿਤ੍ਰਿਆ ਗਿਆ ਹੈ। ਜੇ ਰਾਜ-ਪ੍ਰਮੁਖ ਆਪਣੇ ਨਿਸ਼ਾਨੇ ਤੋਂ ਭਟਕ ਜਾਵੇ ਤਾਂ ਉਸ ਦੇ ਸਮਝਦਾਰ ਅਤੇ ਵਫ਼ਾਦਾਰ ਮੰਤ੍ਰੀਆਂ ਦਾ ਇਹ ਧਰਮ ਹੈ ਕਿ ਉਸ ਨੂੰ ਨੀਤੀ ਨਾਲ ਸਮਝਾ-

ਬੁਝਾ ਕੇ ਸਿਧੇ ਰਸਤੇ ਉਤੇ ਲੈ ਆਉਣ। ਅੰਧਕਾਰ ਵਿਚੋਂ ਕਢ ਕੇ ਚਾਨਣ ਵਲ ਮੋੜ ਲੈ ਆਉਣ।

7. ਇਹ ਗੱਲ ਵਿਸ਼ੇਸ਼ ਧਿਆਨ ਦੇਣ ਵਾਲੀ ਹੈ ਕਿ ਬਾਣੀ-ਕਰਤਾ ਨੇ ਅਤਿ ਸੂਖ਼ਮ ਵਿਵੇਕ ਨਾਲ ਇਸ ਦੀ ਸਿਰਜਨਾ ਕਰਦਿਆਂ ਇਸ ਨੀਤੀ-ਸ਼ਾਸਤ੍ਰ ਦੇ ਕਾਮੁਕ ਪ੍ਰਸੰਗ ਆਪਣੇ ਮੂੰਹ ਤੋਂ ਨਾ ਕਹਿ ਕੇ ਮੰਤ੍ਰੀਆਂ ਦੇ ਮੂੰਹ ਤੋਂ ਅਖਵਾਏ ਹਨ, ਜੋ ਇਸ ਤਰਫ਼ ਸੰਕੇਤ ਹੈ ਕਿ ਇਹ ਚਰਿਤ੍ਰ ਬੀਬੀਆਂ ਵਿਚ ਪੜ੍ਹਨੇ-ਵਿਚਾਰਨੇ ਕੋਈ ਲਾਜ਼ਮੀ ਨਹੀਂ ਹਨ। ਕਿਸੇ ਅੰਧ-ਮਤੀ ਮਨੁੱਖ ਦੀ ਸਦਗਤੀ ਵਾਸਤੇ ਅਧਿਕਾਰ-ਪ੍ਰਾਪਤ ਵਿਅਕਤੀ ਇਹ ਕਥਾਵਾਂ ਸੁਣਾ ਸਕਦੇ ਹਨ। ਇਹ ਨੀਤੀ-ਸ਼ਾਸਤ੍ਰ ਹੈ, ਜਿਥੇ ਜ਼ਰੂਰਤ ਹੋਵੇ ਉਥੇ ਸੁਣਾਉਣਾ ਯੋਗ ਹੈ। ਪਰ ਇਸ ਦਾ ਪਹਿਲਾ, ਤੀਜਾ ਅਤੇ ਚੌਥਾ ਭਾਗ ਹਰ ਇਸਤ੍ਰੀ-ਪੁਰਖ਼ ਲਈ ਅਤਿ ਪ੍ਰੇਰਨਾਦਾਇਕ ਹੈ।

ਦੂਜੇ ਭਾਗ ਦੀਆਂ 401 ਚਰਿਤ੍ਰ ਕਥਾਵਾਂ ਰਾਜੇ ਦੇ ਸੁਘੜ ਮੰਤ੍ਰੀਆਂ ਨੇ ਉਸ ਦੇ ਮਨ ਪਰਚਾਵੇ ਵਾਸਤੇ ਨਹੀਂ, ਸਗੋਂ ਉਸ ਨੂੰ ਕੁਮਾਰਗ ਤੋਂ ਹਟਾਉਣ ਵਾਸਤੇ ਸੁਣਾਈਆਂ ਸਨ। ਇਨ੍ਹਾਂ ਕਥਾਵਾਂ ਵਿਚੋਂ ਕੁਝ ਦੀ ਭਾਸ਼ਾ ਉਤੇ ਵਿਰੋਧੀ ਪੱਖ ਨੂੰ ਸਖ਼ਤ ਇਤਰਾਜ਼ ਹੈ। ਇਨ੍ਹਾਂ ਦਾ ਸੰਖਿਪਿਤ ਵਿਵੇਚਨ ਜ਼ਰੂਰੀ ਹੈ। ਪਹਿਲੀ ਹੀ ਕਹਾਣੀ ਅਰਥਾਤ ਤੀਜੇ ਚਰਿਤ੍ਰ ਵਿਚ ਇਸਤ੍ਰੀ ਦਾ ਪਤੀ ਬੁਢਾ ਹੈ। ਉਮਰ ਪਖੋਂ ਬੇਜੋੜਤਾ ਕਾਰਨ ਉਹ ਇਸਤ੍ਰੀ ਜਵਾਨ ਵਿਅਕਤੀ ਨਾਲ ਕਾਮੁਕ ਸੰਬੰਧ ਸਥਾਪਿਤ ਕਰਦੀ ਹੈ। ਮੰਤ੍ਰੀ ਦਸਦਾ ਹੈ-

*ਹੋਤ ਤਰੁਨ ਕੇ ਤਰੁਨਿ ਬਸਿ ਬਿਰਧ ਤਰੁਨਿ ਬਸਿ ਹੋਇ।*
*ਇਹੈ ਰੀਤਿ ਸਭ ਜਗਤ ਕੀ ਜਾਨਤ ਹੈ ਸਭ ਕੋਇ। ੬।*

ਅਰਥਾਤ ਜਵਾਨ ਦੇ ਵਸ ਵਿਚ ਇਸਤਰੀ ਹੋ ਜਾਂਦੀ ਹੈ ਅਤੇ ਬਿਰਧ ਇਸਤਰੀ ਦੇ ਵਸ ਵਿਚ ਹੋ ਜਾਂਦਾ ਹੈ। ਇਹ ਸੰਸਾਰ ਦੀ ਰੀਤ ਹੈ, (ਇਸ ਨੂੰ) ਸਭ ਕੋਈ ਜਾਣਦਾ ਹੈ।

ਦੂਜੇ ਚਰਿਤ੍ਰ ਵਿਚ ਵੀ ਮਹਾਂਨੰਦ ਇਕ ਬੁਢਾ ਵਿਅਕਤੀ ਹੈ, ਜਿਸ ਕਾਰਨ ਉਸ ਦੀ ਪਤਨੀ ਜਵਾਨ ਪੁਰਖ਼ਾਂ ਨਾਲ ਵਿਭਚਾਰ ਕਰਦੀ ਹੈ। ਇਹ ਤਥ ਧਿਆਨ ਦੇਣ ਵਾਲਾ ਹੈ ਕਿ ਚਿਤ੍ਰ ਸਿੰਘ ਦਾ ਬੁਢਾਪਾ ਉਸ ਦੀ ਪਤਨੀ ਦੇ ਭਟਕ ਜਾਣ ਦਾ ਕਾਰਨ ਹੈ, ਤਾਂ ਚਰਿਤ੍ਰ ਕਥਾਵਾਂ ਬੁਢੇ ਪੁਰਸ਼ਾਂ ਦੁਆਰਾ ਜਵਾਨ ਇਸਤ੍ਰੀਆਂ ਨਾਲ ਵਿਆਹ ਕਰਨ ਤੋਂ ਹੀ ਆਰੰਭ ਹੁੰਦੀਆਂ ਹਨ। ਅਜਿਹੇ ਸੂਖ਼ਮ ਤੱਤਾਂ ਨੂੰ ਵਿਚਾਰੇ

ਬਿਨਾ ਹੀ ਇਨ੍ਹਾਂ ਕਥਾਵਾਂ ਦੇ ਰਚਇਤਾ ਨੂੰ ਬੁਰਾ-ਭਲਾ ਕਹਿਣਾ ਦੁਰਭਾਗ ਪੂਰਨ ਹੈ। ਤੀਜੀ ਕਥਾ ਵਿਚ ਭੇਖੀ ਸਾਧੂਆਂ ਦੀ ਵਿਕਾਰੀ ਮਨੋਵ੍ਰਿਤੀ ਦਾ ਚਿਤ੍ਰਣ ਹੈ, ਜੋ ਵੇਖਣ ਨੂੰ ਵਸਤੀ ਤੋਂ ਦੂਰ ਜੰਗਲ ਵਿਚ ਦਰਖ਼ਤ ਦੀ ਖੋੜ ਵਿਚ ਰਹਿਣ ਦਾ ਪਾਖੰਡ ਕਰਦਾ ਹੈ, ਉਂਵ ਨਗਰ ਦੀ ਸੁੰਦਰ ਲੜਕੀ ਨੂੰ ਭਜਾ ਕੇ ਲੈ ਜਾਂਦਾ ਹੈ। ਚੌਥੀ ਕਥਾ ਵਿਚ ਮੁਸਲਮਾਨ ਇਸਤ੍ਰੀ ਵਿਖਾ ਕੇ ਹਰ ਸਮਾਜ ਵਿਚ ਕਾਮ ਦਾ ਵਰਤਾਰਾ ਇਕਸਮਾਨ ਵਿਖਾਇਆ ਹੈ। ਛੇਵੀਂ-ਸਤਵੀਂ ਕਥਾ ਵਿਚ ਨਾਜਾਇਜ਼ ਸੰਬੰਧਾਂ ਦੁਆਰਾ ਆਸ਼ਿਕ ਜੋੜੇ ਦਾ ਕਤਲ ਹੋਣਾ ਵਿਖਾਇਆ ਹੈ ਅਤੇ ਅਠਵੀਂ ਕਥਾ ਵਿਚ ਵਿਭਚਾਰਨ ਇਸਤ੍ਰੀ ਆਪਣੇ ਪੁਤਰ ਅਤੇ ਪਤੀ ਦੀ ਹੱਤਿਆ ਦਾ ਅਪਰਾਧ ਕਰਦੀ ਦਸੀ ਹੈ।

ਸੋਲਵੇਂ ਚਰਿਤ੍ਰ ਉਤੇ ਦਸਮ ਗ੍ਰੰਥ ਦੇ ਵਿਰੋਧੀ ਵਿਸ਼ੇਸ਼ ਤੌਰ ਤੇ ਕੁਪਿਤ ਹਨ, ਕਿਉਂਕਿ ਇਸ ਕਥਾ ਦਾ ਗੁਰੂ ਗੋਬਿੰਦ ਸਿੰਘ ਜੀ ਨਾਲ ਜੁੜਨ ਦਾ ਭਰਮ ਚਰਿਤ੍ਰ ਦੀਆਂ ਘਟਨਾਵਾਂ ਤੋਂ ਬਣ ਜਾਂਦਾ ਹੈ। ਸਤਲੁਜ ਦੇ ਕੰਢੇ ਰਾਜਾ ਸੁਖ ਪੂਰਵਕ ਰਹਿ ਰਿਹਾ ਹੈ। ਇਕ ਵੇਸਵਾ ਛਜਿਆ ਪੈਸੇ ਦੇ ਲਾਲਚ ਵਿਚ ਰਾਜੇ ਦੇ ਘਰ ਆ ਗਈ। ਵੇਸਵਾ ਰਾਜੇ ਤੇ ਮੋਹਿਤ ਹੋ ਗਈ, ਪਰ ਰਾਜੇ ਦੇ ਮਨ ਉਤੇ ਉਸ ਦੀ ਸੁੰਦਰਤਾ ਦਾ ਕੋਈ ਅਸਰ ਨਹੀਂ ਹੋਇਆ। ਉਸ ਨੇ ਰਾਜੇ ਨੂੰ ਵਸ ਵਿਚ ਕਰਨ ਲਈ ਜਾਦੂ-ਟੂਣੇ ਵੀ ਕੀਤੇ, ਪਰ ਸਭ ਕੁਝ ਨਿਸਫਲ ਹੀ ਰਿਹਾ। ਇਕ ਦਿਨ ਉਹ ਜੋਗੀ ਦੇ ਭੇਖ ਵਿਚ ਰਾਜੇ ਦੇ ਦਰਬਾਰ ਵਿਚ ਆ ਗਈ। ਰਾਜੇ ਨੇ ਇਹ ਜਾਣ ਕੇ ਕਿ ਕੋਈ ਮੰਤ੍ਰ ਇਸ ਤੋਂ ਸਿਖਿਆ ਜਾਵੇ (ਅਰਥਾਤ ਅਜਿਹੇ ਜੋਗੀਆਂ ਦੀ ਵਾਸਤਵਿਕ ਅੰਦਰੂਨੀ ਸਥਿਤੀ ਦਾ ਭੇਦ ਪਾਇਆ ਜਾਵੇ), ਉਸ ਨਾਲ ਸੰਪਰਕ ਕਾਇਮ ਕੀਤਾ। ਛਜਿਆ ਰੂਪ ਜੋਗੀ ਨੇ ਰਾਜੇ ਨੂੰ ਅੱਧੀ ਰਾਤ ਆਪਣੇ ਪਾਸ ਸੱਦਿਆ। ਜੋਗੀ ਨੇ ਕਿਹਾ ਸਾਰੇ ਲੋਕਾਂ ਨੂੰ ਭੇਜ ਦਿਓ। ਧੂਪ, ਦੀਪ, ਚੌਲ, ਫੁਲ ਅਤੇ ਸ਼ਰਾਬ ਮੰਗਵਾਓ, ਜਿਸ ਦਾ ਪ੍ਰਬੰਧ ਰਾਜੇ ਨੇ ਕਰਵਾ ਦਿੱਤਾ। ਉਸ ਜੋਗੀ ਬਣੀ ਵਿਭਚਾਰਨ ਨੇ ਕਿਹਾ ਮੇਰੇ ਕੋਲ ਰੂਪ ਪਲਟਣ ਦੀ ਕਰਾਮਾਤ ਹੈ। ਮੈਂ ਪੁਰਖ਼ ਰੂਪ ਵਿਚ ਤੁਹਾਨੂੰ ਮੰਤ੍ਰ ਦੇਵਾਂਗੀ, ਪਰ ਨਾਰੀ ਰੂਪ ਵਿਚ ਤੁਹਾਡੇ ਨਾਲ ਭੋਗ ਕਰਾਂਗੀ। ਰਾਜੇ ਨੇ ਕਿਹਾ ਮੰਤ੍ਰ-ਦਾਤਾ ਮਾਤਾ-ਪਿਤਾ ਹੁੰਦੇ ਹਨ, ਉਨ੍ਹਾਂ ਨਾਲ ਭੋਗ ਬਿਲਾਸ ਨਹੀਂ ਕੀਤਾ ਜਾ ਸਕਦਾ।

ਵਿਭਚਾਰਣ ਨੇ ਕਿਹਾ "ਜੋ ਆਦਮੀ ਕਾਮ-ਆਤੁਰ ਇਸਤ੍ਰੀ ਨੂੰ ਭੋਗ-ਦਾਨ ਨਹੀਂ ਦੇਂਦਾ, ਉਸ ਨੂੰ ਨਰਕ ਵਿਚ ਸੁਟਣਾ ਚਾਹੀਦਾ ਹੈ। ਤੁਸੀਂ ਮੇਰੇ ਨਾਲ ਭੋਗ ਕਰੋ ਨਹੀਂ, ਤਾਂ ਚੋਰ-ਚੋਰ ਦਾ ਸ਼ੋਰ ਮਚਾ ਕੇ ਤੁਹਾਨੂੰ ਪਕੜਾ ਦੇਵਾਂਗੀ"... ਦਸਾਂ-

ਦਿਸ਼ਾਵਾਂ ਤੋਂ ਲੋਕ ਤੁਹਾਡੇ ਕੋਲ ਆ ਕੇ ਮਨ-ਬੰਛਿਤ ਫਲ ਪ੍ਰਾਪਤ ਕਰਦੇ ਹਨ, ਮੈਨੂੰ ਕਿਉਂ ਨਿਰਾਸ਼ ਕਰਦੇ ਹੋ"? ਰਾਜੇ ਨੇ ਕਿਹਾ "ਮੈਂ ਤੇਰੇ ਨਾਲ ਭੋਗ ਕਰ ਕੇ ਆਪਣਾ ਧਰਮ ਕਿਉਂ ਨਸ਼ਟ ਕਰਾਂ ?" ਇਸਤ੍ਰੀ ਨੇ ਚੋਰ-ਚੋਰ ਕਹਿ ਕੇ ਲੋਕ ਇਕੱਠੇ ਕਰ ਲਏ। ਫਿਰ ਆਏ ਲੋਕਾਂ ਨੂੰ ਕਿਹਾ ਕਿ ਨਹੀਂ ਉਹ ਤਾਂ ਸੁਪਨੇ ਵਿਚ ਬਰੜਾ ਰਹੀ ਸੀ। ਲੋਕਾਂ ਦੇ ਜਾਣ ਮਗਰੋਂ ਉਸ ਨੇ ਫਿਰ ਰਾਜੇ ਨੂੰ ਡਰਾ-ਧਮਕਾ ਕੇ ਕਾਮੁਕ ਸੰਗ ਕਰਨ ਦਾ ਦਬਾਅ ਪਾਇਆ। ਰਾਜੇ ਨੇ ਵਿਉਂਤ ਬਣਾਈ। ਉਸ ਇਸਤ੍ਰੀ ਨੂੰ ਫੁਸਲਾ ਕੇ ਰਾਜੇ ਨੇ ਨਸ਼ੇ ਨਾਲ ਬੇਹੋਸ਼ ਕਰ ਦਿੱਤਾ ਅਤੇ ਆਪ ਸਕੁਸ਼ਲ ਘਰ ਪਰਤ ਆਇਆ। ਰਾਜੇ ਨੇ ਕਿਹਾ ਕਿ ਮੈਂ ਇਸ ਜੋਗੀ ਤੋਂ ਇਹੋ ਮੰਤ੍ਰ ਸਿਖਿਆ ਹੈ ਕਿ ਇਸ ਨਾਲ ਭੋਗ ਨਹੀਂ ਕਰਾਂਗਾ। ਇਹ ਇਸਤ੍ਰੀ ਪ੍ਰੇਮ ਨਹੀਂ ਜਾਣਦੀ, ਕੇਵਲ ਵਾਸਨਾ ਅਤੇ ਧਨ ਹੀ ਇਸ ਦਾ ਜੀਵਨ-ਲਕਸ਼ ਹੈ-

*ਰੀਤਿ ਨ ਜਾਨਤ ਪ੍ਰੀਤ ਕੀ ਪੈਸਨ ਕੀ ਪਰਤੀਤ।*
*ਬਿਛੁ ਬਿਸੀਅਰੁ ਬੇਸਯਾ ਕਹੋ ਕਵਨ ਕੇ ਮੀਤ। ੪੩।*

ਨਸ਼ੇ ਦੀ ਹਾਲਤ ਵਿਚ ਪਈ ਉਸ ਇਸਤ੍ਰੀ ਦੇ ਸਿਰ੍ਹਾਣੇ ਸੱਠ ਮੋਹਰਾਂ ਰਖ ਕੇ ਰਾਜਾ ਆਪਣੇ ਘਰ ਪਰਤ ਆਇਆ। ਘਰ ਆ ਕੇ ਪ੍ਰਣ ਕੀਤਾ ਕਿ "ਮੈਂ ਯਤਨ ਨਾਲ ਆਪਣਾ ਧਰਮ ਬਚਾ ਲਿਆ ਹੈ। ਮੈਂ ਕਿਸੇ ਪਰਾਈ ਇਸਤ੍ਰੀ ਵਲ ਕਦੇ ਵੀ ਨਹੀਂ ਵੇਖਾਂਗਾ। ਇਹ ਪ੍ਰਣ ਉਸੇ ਦਿਨ ਤੋਂ ਮੇਰੇ ਮਨ ਵਿਚ ਵਸ ਗਿਆ ਹੈ"-

*ਤਬੈ ਰਾਇ ਗ੍ਰਿਹ ਆਇ ਸੁ ਪ੍ਰਣ ਐਸੇ ਕਿਯੋ।*
*ਭਲੇ ਜਤਨ ਸੌ ਰਾਖਿ ਧਰਮ ਅਬ ਮੈ ਲਿਯੋ।*
*ਦੇਸ ਦੇਸ ਨਿਜੁ ਪ੍ਰਭ ਕੀ ਪ੍ਰਭਾ ਬਿਥੇਰਿਹੌ।*
*ਹੋ ਆਨ ਤ੍ਰਿਯਾ ਕਹ ਬਹੁਰਿ ਨ ਕਬਹੂੰ ਹੇਰਿਹੌ। ੪੯।*

**ਦੋਹਰਾ**

*ਵਹੈ ਪ੍ਰਤਗ੍ਯਾ ਤਦਿਨ ਤੇ ਬ੍ਯਾਪਤ ਮੋ ਹਿਯ ਮਾਹਿ।*
*ਤਾ ਦਿਨ ਤੇ ਪਰ ਨਾਰਿ ਕੌ ਹੇਰਤ ਕਬਹੂੰ ਨਾਹਿ। ੫੦।*

ਸ਼ੰਕਾਵਾਦੀ ਇਸ ਕਥਾਨਕ ਨੂੰ ਗੁਰੂ ਗੋਬਿੰਦ ਸਿੰਘ ਜੀ ਨਾਲ ਸੰਬੰਧਿਤ ਕਰਦੇ ਹਨ। ਇਸ ਤੋਂ ਪਹਿਲਾਂ ਵੀ ਇਕ ਕਥਾ ਅੰਮ੍ਰਿਤਸਰ ਅਤੇ ਕੀਰਤਪੁਰ ਸਾਹਿਬ ਦੀਆਂ ਇਤਿਹਾਸਿਕ ਨਗਰੀਆਂ ਨਾਲ ਜੁੜੀ ਹੋਈ ਹੈ। ਵਿਰੋਧੀ ਪੱਖ ਦੀਆਂ ਕਈ ਦਲੀਲਾਂ ਹਨ। ਉਨ੍ਹਾਂ ਦਾ ਕਹਿਣਾ ਹੈ ਕਿ ਗੁਰੂ-ਨਗਰੀਆਂ ਵਿਚ ਵਿਭਚਾਰਣ

ਇਸਤ੍ਰੀਆਂ ਦਾ ਨਿਵਾਸ ਕਿਵੇਂ ਹੋ ਸਕਦਾ ਸੀ ? ਪਰ ਕੀ ਅਜ ਵੀ ਧਾਰਮਿਕ ਸਥਾਨਾਂ ਤੇ ਸਾਰੇ ਪਵਿਤ੍ਰ ਲੋਕ ਹੀ ਰਹਿੰਦੇ ਹਨ ? ਪ੍ਰਮੁਖ ਧਰਮ-ਸਥਾਨਾਂ ਦੇ ਦਰਸ਼ਨ ਕਰਨ ਆਏ ਅਨੇਕਾਂ ਵਿਅਕਤੀਆਂ ਦਾ ਸਾਮਾਨ ਚੋਰੀ ਹੋ ਜਾਂਦਾ ਹੈ। ਗੁਰੂ ਜੀ ਤਾਂ ਇਹ ਚੇਤਾਵਨੀ ਦੇ ਰਹੇ ਹਨ ਕਿ ਮਾੜੀ ਪ੍ਰਵਿਰਤੀ ਦੇ ਲੋਕ ਨਾ ਕੇਵਲ ਧਰਮ ਸਥਾਨਾਂ ਵਿਚ ਹੀ ਪ੍ਰਵੇਸ਼ ਕਰ ਸਕਦੇ ਹਨ, ਸਗੋਂ ਉਨ੍ਹਾਂ ਵਰਗੀਆਂ ਪਵਿਤ੍ਰ ਹਸਤੀਆਂ ਨੂੰ ਵੀ ਛਲਣ ਦਾ ਯਤਨ ਕਰ ਸਕਦੇ ਹਨ। ਛਜਿਆ ਕੋਲ ਗੁਰੂ ਜੀ ਕੋਈ ਮੰਤ੍ਰ ਸਿਖਣ ਵਾਸਤੇ ਨਹੀਂ ਜਾਂਦੇ, ਕਿਉਂਕਿ ਉਸ ਕੋਲ ਕਾਮ-ਮੰਤ੍ਰ ਤੋਂ ਸਿਵਾਏ ਹੋਰ ਕੁਝ ਨਹੀਂ। ਕਥਾਨਕ ਵਿਚ ਕਾਮੁਕ ਇਸਤ੍ਰੀ ਨੂੰ ਕਾਮ-ਅਧੀਨ ਜੋਗੀ ਦਾ ਵਸਤ੍ਰ ਧਾਰਨ ਕਰਵਾ ਕੇ ਜੋਗ ਦੇ ਤਿਆਗਵਾਦ ਦਾ ਅਸਲ ਚਿਹਰਾ ਪ੍ਰਜਾ ਵਿਚ ਉਜਾਗਰ ਕਰਨ ਦਾ ਇਹ ਉਚੇਰਾ ਯਤਨ ਹੈ। ਜੋਗੀ ਦਾ ਲਿਬਾਸ ਵੇਖ ਕੇ ਉਸ ਕੋਲੋਂ ਜੋ ਮੰਤ੍ਰ ਸਿਖਣਾ ਸੀ, ਉਹ ਜੋਗੀਆਂ ਦੇ ਰੂਪ ਵਿਚ ਫਿਰਦੇ ਇਨ੍ਹਾਂ ਵਿਕਾਰੀਆਂ ਦੇ ਵਾਸਤਵਿਕ ਕਿਰਦਾਰ ਤਕ ਪੁਜਣਾ ਸੀ। ਇਸ ਲਈ ਸ੍ਰੀ ਗੁਰੂ ਜੀ ਕਹਿੰਦੇ ਹਨ ਕਿ ਉਨ੍ਹਾਂ ਨੇ ਜੋ ਇਸ ਘਟਨਾ ਤੋਂ ਮੰਤ੍ਰ ਸਿਖਿਆ ਹੈ, ਉਹ ਇਹ ਹੈ ਕਿ ਅਜਿਹੀ ਇਸਤ੍ਰੀ ਨਾਲ ਕਦੇ ਵੀ ਕਾਮੁਕ ਸੰਬੰਧ ਨਹੀਂ ਬਣਾਉਣੇ ਚਾਹੀਦੇ-

*ਰਾਇ ਤਬੈ ਚਿਤ ਭੀਤਰ ਕਿਯਾ ਬਿਚਾਰ ਹੈ।*
*ਯਾਹਿ ਨ ਭਜਿਹੌ ਆਜੁ ਮੰਤ੍ਰ ਕਾ ਸਾਰ ਹੈ।*

ਛਜਿਆ ਨੂੰ ਸੱਠ ਮੋਹਰਾਂ ਦੇਣ ਦੇ ਵੀ ਵਿਸ਼ੇਸ਼ ਅਰਥ ਹਨ। ਚਰਿਤ੍ਰ ਕਥਾ ਵਿਚ ਪਹਿਲਾਂ ਕਿਹਾ ਗਿਆ ਹੈ ਕਿ ਉਹ ਔਰਤ ਧਨ ਦੀ ਪ੍ਰਾਪਤੀ ਵਾਸਤੇ ਕਾਮ ਵਿਚ ਲਿਪਤ ਹੋਈ ਸੀ। ਵੇਸ਼ਵਾ-ਵ੍ਰਿਤੀ ਦਾ ਮੁਖ ਕਾਰਨ ਹਮੇਸ਼ਾ ਆਰਥਿਕ ਰਿਹਾ ਹੈ। ਸੱਠ ਮੋਹਰਾਂ ਦੇਣ ਦਾ ਭਾਵ ਹੈ ਕਿ ਆਰਥਿਕ ਮੰਦਹਾਲੀ ਕਾਰਨ ਕਾਮ ਵਿਚ ਡੁਬੀਆਂ ਸਮਾਜ ਦੀਆਂ ਇਨ੍ਹਾਂ ਪੁਤਰੀਆਂ ਦਾ ਆਰਥਿਕ ਸੰਕਟ ਦੂਰ ਕਰ ਕੇ ਇਨ੍ਹਾਂ ਨੂੰ ਸਮਾਜ ਵਿਚ ਸਦ-ਆਚਰਣ ਵਾਲਾ ਵਿਵਹਾਰ ਕਰਨ ਲਈ ਇਨ੍ਹਾਂ ਦੀ ਸਹਾਇਤਾ ਕਰਨੀ ਚਾਹੀਦੀ ਹੈ, ਨਾ ਕਿ ਸਮਾਜਿਕ ਤ੍ਰਿਸਕਾਰ। ਪਰਮ ਵਿਵੇਕੀ ਰਚਨਾਕਾਰ ਇਸ ਚਰਿਤ੍ਰ ਤੋਂ ਅਗਲਾ ਸੰਦੇਸ਼ ਇਹ ਦੇਣਾ ਚਾਹੁੰਦਾ ਹੈ, ਕਿ ਅਜਿਹੀ ਪ੍ਰਸਥਿਤੀ ਵਿਚ ਜਿਥੇ ਮਾਨ-ਪ੍ਰਤਿਸ਼ਠਾ ਅਤੇ ਧਰਮ ਦਾਅ ਤੇ ਲਗਿਆ ਹੋਵੇ, ਪੁਰੁਸ਼ ਨੂੰ ਨੀਤੀ ਅਤੇ ਵਿਵੇਕ ਤੋਂ ਕੰਮ ਲੈ ਕੇ ਆਪਣੇ ਧਰਮ ਦਾ ਬਚਾਅ ਕਰਨਾ ਚਾਹੀਦਾ ਹੈ ਅਤੇ ਝੂਠੇ ਮਾਨ-ਅਪਮਾਨ ਨਾਲੋਂ ਸਦਾਚਾਰ ਨੂੰ ਉਪਰ ਜਾਣਨਾ ਚਾਹੀਦਾ ਹੈ। ਹੋਰ ਚਰਿਤ੍ਰ-

ਕਥਾਵਾਂ ਵਿਚ ਜਦੋਂ ਅਜਿਹੀਆਂ ਵਿਕਟ ਪ੍ਰਸਥਿਤੀਆਂ ਉਤਪੰਨ ਹੁੰਦੀਆਂ ਹਨ, ਤਾਂ ਕਾਮੀ ਲੋਕ ਆਪਣੇ ਪ੍ਰਿਯ-ਜਨਾਂ ਦੇ ਕਤਲ ਤੋਂ ਵੀ ਨਹੀਂ ਹਿਚਕਚਾਉਂਦੇ, ਜਦੋਂ ਕਿ ਇਸ ਚਰਿਤ੍ਰ ਦਾ ਨਾਇਕ ਇਕ ਕਾਮ-ਅੰਧ ਇਸਤ੍ਰੀ ਨੂੰ ਸਰੀਰਿਕ ਨੁਕਸਾਨ ਪਹੁੰਚਾਉਣਾ ਤਾਂ ਪਾਸੇ ਰਿਹਾ, ਉਸ ਦੀ ਸਥਿਤੀ ਉਤੇ ਅਸੀਮ ਤਰਸ ਦਾ ਭਾਵ ਵਿਖਾਉਂਦਾ ਹੈ। ਨਾਲ ਹੀ ਸਾਨੂੰ ਆਪਣੀ ਪ੍ਰਤਿਗਿਆ ਦ੍ਰਿੜ੍ਹ ਕਰਵਾਉਂਦਾ ਹੈ-

*ਤਬੈ ਰਾਇ ਗ੍ਰਿਹ ਆਇ ਸੁ ਪ੍ਰਣ ਐਸੇ ਕਿਯੋ।*
*ਭਲੇ ਜਤਨ ਸੌ ਰਾਖਿ ਧਰਮ ਅਬ ਮੈ ਲਿਯੋ।*
*ਦੇਸ ਦੇਸ ਨਿਜੁ ਪ੍ਰਭ ਕੀ ਪ੍ਰਭਾ ਬਿਖੇਰਿਹੌਂ।*
*ਹੋ ਆਨ ਤ੍ਰਿਯਾ ਕਹ ਬਹੁਰਿ ਨ ਕਬਹੂੰ ਹੇਰਿਹੌਂ। ੪੯।*

ਹੇਠਾਂ ਦਿੱਤੇ ਪਦ ਜਿਨ੍ਹਾਂ ਨੂੰ ਰਚਨਾ-ਕਰਤਾ ਦੀ ਪ੍ਰੇਰਨਾ ਦੱਸ ਕੇ ਵਿਰੋਧੀ ਪੱਖ ਦਸਮ ਗ੍ਰੰਥ ਵਿਰੁਧ ਅੰਦੋਲਨ ਕਰ ਰਿਹਾ ਹੈ, ਵਾਸਤਵ ਵਿਚ ਛਜਿਆ ਦੇ ਉਚਾਰਨ ਕੀਤੇ ਵਾਕ ਹਨ, ਗੁਰੂ ਜੀ ਦਾ ਉਪਦੇਸ਼ ਨਹੀਂ-

*ਕਾਮਾਤੁਰ ਹ੍ਵੈ ਜੋ ਤਰੁਨਿ ਆਵਤ ਪਿਯ ਕੇ ਪਾਸ।*
*ਮਹਾ ਨਰਕ ਸੋ ਡਾਰਿਯਤ ਦੈ ਜੋ ਜਾਨ ਨਿਰਾਸ। ੨੩।*
*ਤਨ ਅਨੰਗ ਜਾ ਕੇ ਜਗੈ ਤਾਹਿ ਨ ਦੈ ਰਤਿ ਦਾਨ।*
*ਤਵਨ ਪੁਰਖ ਕੋ ਡਾਰਿਯਤ ਮਹਾ ਨਰਕ ਕੀ ਖਾਨਿ। ੨੪।*

ਇਕੀਵੇਂ ਚਰਿਤ੍ਰ ਦਾ ਕਥਾਨਕ ਵੀ ਗੁਰੂ ਗੋਬਿੰਦ ਸਿੰਘ ਜੀ ਨਾਲ ਸੰਬੰਧਿਤ ਹੈ। ਇਸ ਦੀ ਕਥਾ ਛਜਿਆ ਵਾਲੇ ਚਰਿਤ੍ਰ ਨਾਲ ਹੀ ਮਿਲਦੀ ਹੈ। ਇਸ ਚਰਿਤਰ ਕਥਾ ਨੂੰ ਆਧਾਰ ਬਣਾ ਕੇ ਵਿਰੋਧੀ ਪਖ ਕਈ ਕਿਸਮ ਦੀਆਂ ਭ੍ਰਾਂਤੀਆਂ ਨੂੰ ਪ੍ਰਵਾਹਿਤ ਕਰਦਾ ਰਹਿੰਦਾ ਹੈ। ਇਸ ਕਥਾ ਨੂੰ ਗੁਰੂ ਜੀ ਦੇ ਆਚਰਣ ਵਾਸਤੇ ਬਹੁਤ ਅਪਮਾਨਜਨਕ ਮੰਨ ਕੇ ਵਿਰੋਧੀ ਸ਼੍ਰੀ ਦਸਮ ਗ੍ਰੰਥ ਉਤੇ ਹਮਲੇ ਕਰਦੇ ਹਨ। ਇਸ ਲਈ ਪੁਸਤਕ ਦੇ ਸਤਵੇਂ ਅਧਿਆਇ 'ਚਰਿਤਰੋਪਾਖਿਆਨ ਦੀ ਅਨੂਪ ਕੌਰ' ਵਿਚ ਅਸਾਂ ਕਥਾ ਦਾ ਉਚਿਤ ਪ੍ਰਤਿਪਾਦਨ ਅਤੇ ਇਸ ਸੰਬੰਧੀ ਸ਼ੰਕਿਆਂ ਦਾ ਵਿਵੇਚਨ ਕੀਤਾ ਹੈ। ਇਸ ਕਥਾ ਦੇ ਸਤਾਈਵੇਂ ਪਦ ਵਿਚ ਉਸ ਧਨਵਾਨ ਇਸਤ੍ਰੀ ਦਾ ਨਾਮ ਨੂਪ ਕੌਰ (ਜਾਂ ਅਨੂਪ ਕੌਰ) ਦਿੱਤਾ ਹੈ, ਜੋ ਗੁਰੂ ਜੀ ਉਤੇ ਮੋਹਿਤ ਹੋ ਜਾਂਦੀ ਹੈ। ਉਹ ਇਸਤ੍ਰੀ ਗੁਰੂ ਜੀ ਦੇ ਇਕ ਸੇਵਕ ਨੂੰ ਧਨ ਦਾ ਲੋਭ ਦੇ ਕੇ ਗੁਰੂ ਜੀ ਕੋਲ ਇਹ ਸੰਦੇਸ਼ ਪਹੁੰਚਾਉਂਦੀ ਹੈ ਕਿ ਉਸ ਕੋਲ ਅਜਿਹਾ ਮੰਤ੍ਰ ਹੈ, ਜੋ ਮੰਤ੍ਰ ਗੁਰੂ ਜੀ ਸਿਖਣਾ ਚਾਹੁੰਦੇ ਹਨ। ਗੁਰੂ

ਜੀ ਉਸ ਕੋਲ ਜਾਂਦੇ ਹਨ। ਅਨੂਪ ਕੌਰ, ਫੁਲ, ਪਾਨ ਅਤੇ ਸ਼ਰਾਬ ਦਾ ਪ੍ਰਬੰਧ ਕਰਦੀ ਹੈ। ਚੇਤੇ ਰਹੇ ਅਜਿਹੀ ਹੀ ਸਾਮਗਰੀ ਛਜਿਆ ਨੇ ਮੰਗਵਾਈ ਸੀ। ਅਸਲ ਵਿਚ ਗੁਰੂ ਜੀ ਜੰਤ੍ਰ-ਮੰਤ੍ਰ ਵਿਚ ਲਿਪਤ ਤਾਂਤ੍ਰਿਕਾਂ ਦੀ ਅਸਲੀਅਤ ਲੋਕਾਂ ਸਾਹਮਣੇ ਲਿਆ ਰਹੇ ਹਨ। ਉਹ ਇਸਤ੍ਰੀ ਜਾਂਦਿਆਂ ਹੀ ਗੁਰੂ ਜੀ ਨੂੰ ਆਪਣੇ ਮਨ ਦੀ ਕਾਮੁਕ ਸਥਿਤੀ ਦੱਸ ਕੇ, ਗੁਰੂ ਜੀ ਅਗੇ ਭੋਗ ਵਾਸਤੇ ਤਰਲੇ ਕਰਨ ਲਗ ਪਈ। ਗੁਰੂ ਜੀ ਨੇ ਕਿਹਾ "ਤੇਰਾ ਕਿਹਾ ਮੰਨ ਕੇ ਧਰਮ ਨੂੰ ਕਿਵੇਂ ਤਿਆਗੇ ਦੇਵਾਂ ਅਤੇ ਮਹਾ-ਨਰਕ ਵਿਚ ਕਿਉਂ ਡੁਬਾਂ? ਉਹ ਇਸਤ੍ਰੀ ਕਹਿਣ ਲਗੀ-

*ਕਾਮਾਤੁਰ ਹ੍ਵੈ ਜੋ ਤ੍ਰਿਯਾ ਆਵਤ ਨਰ ਕੇ ਪਾਸ।*
*ਮਹਾ ਨਰਕ ਸੋ ਡਾਰਿਯੈ ਦੈ ਜੋ ਜਾਨ ਨਿਰਾਸ। ੧੮।*

ਗੁਰੂ ਜੀ ਨੇ ਆਖਿਆ "ਤੂੰ ਹਮੇਸ਼ਾ ਮੇਰੇ ਪੈਰੀਂ ਪੈਂਦੀ ਹੈਂ, ਮੇਰੀ ਪੂਜਾ ਕਰਦੀ ਹੈਂ, ਫਿਰ ਆਪਣੇ (ਪੂਜਯ ਸਤਿਗੁਰੂ ਉਤੇ ਹੀ) ਮੋਹਿਤ ਹੋ ਕੇ, ਉਸ ਨਾਲ ਕਾਮ-ਕੇਲ ਕਰਨਾ ਚਾਹੁੰਦੀ ਹੈਂ। ਤੈਨੂੰ ਇਹ ਕਹਿੰਦਿਆਂ ਲੱਜਾ ਨਹੀਂ ਆਉਂਦੀ।

*ਪਾਇ ਪਰਤ ਮੋਰੋ ਸਦਾ ਪੂਜ ਕਹਤ ਹੈ ਮੋਹਿ।*
*ਤਾ ਸੋ ਰੀਝ ਰਮ੍ਯੋ ਚਹਤ ਲਾਜ ਨ ਆਵਤ ਤੋਹਿ। ੧੯।*

ਵਾਸਤਵ ਵਿਚ ਇਨ੍ਹਾਂ ਪਦਾਂ ਦੁਆਰਾ ਗੁਰੂ ਅਤੇ ਸਿਖ ਦੇ ਪਵਿਤ੍ਰ ਸੰਬੰਧ ਦਰਸਾਉਣ ਦੀ ਚੇਸ਼ਟਾ ਹੈ। ਜਦੋਂ ਸਿਖ ਭਾਈ ਜੋਗਾ ਸਿੰਘ ਬਣ ਕੇ ਵਿਕਾਰ ਦੀ ਨਦੀ ਵਿਚ ਉਤਰਨ ਦਾ ਯਤਨ ਕਰਦਾ ਹੈ, ਤਾਂ ਗੁਰੂ ਉਸ ਨੂੰ ਬਾਂਹੋਂ ਪਕੜ ਕੇ ਬਾਹਰ ਖਿਚ ਲੈਂਦਾ ਹੈ। ਅਨੂਪ ਕੌਰ ਗੁਰੂ-ਸਿਖ ਦੇ ਪਵਿਤ੍ਰ ਸੰਬੰਧਾਂ ਤੋਂ ਬੇਮੁਖ ਹੋ ਗਈ ਹੈ। ਗੁਰੂ ਜੀ ਕਾਮ ਵਿਚ ਡੁਬਦੀ ਜਾ ਰਹੀ, ਆਪਣੀ ਸੇਵਿਕਾ ਨੂੰ ਗੁਰੂ-ਸਿਖ ਦੇ ਪਵਿਤ੍ਰ ਸੰਬੰਧਾਂ ਦੀ ਯਾਦ ਦਿਲਵਾਉਂਦੇ ਹਨ। ਕਿਵੇਂ ਇਕ ਕਾਮ-ਗ੍ਰਸਤ ਵਿਅਕਤੀ ਧਾਰਮਿਕ ਪ੍ਰਸੰਗਾਂ ਅਤੇ ਕਥਨਾਂ ਨੂੰ ਤੋੜ-ਮਰੋੜ ਕੇ ਆਪਣੀ ਕਾਮਾਤੁਰਤਾ ਨੂੰ ਉਚਿਤ ਠਹਿਰਾਉਂਦਾ ਹੈ, ਮਨੁੱਖ ਦੀ ਇਸ ਰੁਚੀ ਦਾ ਬਹੁਤ ਅਛਾ ਪ੍ਰਤਿਪਾਦਨ ਉਸ ਵੇਲੇ ਹੁੰਦਾ ਹੈ, ਜਦੋਂ ਉਹ ਇਸਤ੍ਰੀ ਕਹਿੰਦੀ ਹੈ "ਸ੍ਰੀ ਕ੍ਰਿਸ਼ਣ ਰਾਧਾ ਵਰਗੀਆਂ ਗੋਪੀਆਂ ਨਾਲ ਕਾਮ-ਕ੍ਰੀੜਾ ਕਰ ਕੇ ਵੀ ਜਗਤ ਵਿਚ ਪੂਜਯ ਹੋਏ ਹਨ। ਉਹ ਤਾਂ ਨਰਕ ਵਿਚ ਨਹੀਂ ਗਏ। ਪੰਜਾਂ ਤੱਤਾਂ ਦਾ ਸਰੀਰ ਪਰਮੇਸ਼ਰ ਨੇ ਬਣਾਇਆ ਹੈ ਅਤੇ ਇਸਤ੍ਰੀ-ਪੁਰੁਖ਼ ਦੀ ਪ੍ਰੀਤ ਵੀ ਉਸੇ ਤੋਂ ਉਪਜੀ ਹੈ, ਫਿਰ ਸਰੀਰਿਕ ਸੰਬੰਧਾਂ ਨੂੰ ਪਾਪ-ਕਰਮ ਕਿਵੇਂ ਕਿਹਾ ਜਾਵੇ"-

*ਕ੍ਰਿਸਨ ਪੂਜ ਜਗ ਕੇ ਭਏ ਕੀਨੀ ਰਾਸਿ ਬਨਾਇ।*
*ਭੋਗ ਰਾਧਿਕਾ ਸੋ ਕਰੇ ਪਰੇ ਨਰਕ ਨਹਿ ਜਾਇ। ੨੦।*
*ਪੰਚ ਤਤ ਲੈ ਬ੍ਰਹਮ ਕਰ ਕੀਨੀ ਨਰ ਕੀ ਦੇਹ।*
*ਕੀਯਾ ਆਪ ਹੀ ਤਿਨ ਬਿਖੈ ਇਸਤ੍ਰੀ ਪੁਰਖ ਸਨੇਹ। ੨੧।*

ਗੁਰੂ ਜੀ ਕਾਮ-ਗ੍ਰਸੀ ਅਨੂਪ ਕੌਰ ਨੂੰ ਇਹੋ ਸਮਝਾਉਂਦੇ ਰਹੇ ਕਿ ਮੈਂ ਕਿਸੇ ਵੀ ਹਾਲਤ ਵਿਚ ਇਹ ਦੁਸ਼-ਕਰਮ ਕਰ ਕੇ ਨੀਚਤਾ ਨੂੰ ਗ੍ਰਹਿਣ ਨਹੀਂ ਕਰ ਸਕਦਾ[59]-

*ਪ੍ਰਥਮ ਛਤ੍ਰਿ ਕੇ ਧਾਮ ਦਿਯੋ ਬਿਧਿ ਜਨਮ ਹਮਾਰੋ।*
*ਬਹੁਰਿ ਜਗਤ ਕੇ ਬੀਚ ਕਿਯੋ ਕੁਲ ਅਧਿਕ ਉਜਿਯਾਰੋ।*
*ਬਹੁਰਿ ਸਭਨ ਮੈ ਬੈਠਿ ਆਪੁ ਕੋ ਪੂਜ ਕਹਾਊ।*
*ਹੋ ਰਮੋ ਤੁਹਾਰੇ ਸਾਥ ਨੀਚ ਕੁਲ ਜਨਮਹਿ ਪਾਊ। ੩੨।*

ਇਸਤ੍ਰੀ ਦੀ ਵਾਰ-ਵਾਰ ਕਾਮੁਕ ਪ੍ਰੇਰਨਾ ਤੇ ਵੀ ਗੁਰੂ ਜੀ ਉਤੇ ਕੋਈ ਅਸਰ ਨਹੀਂ ਹੁੰਦਾ। ਇਸੇ ਪ੍ਰਸੰਗ ਵਿਚ ਉਹ ਅਜਿਹੇ ਪਵਿਤ੍ਰ ਬਚਨ ਕਹਿੰਦੇ ਹਨ, ਜੋ ਕਾਮ-ਜਨਿਤ ਭਿਆਨਕ ਰੋਗਾਂ ਤੋਂ ਮਨੁੱਖਤਾ ਨੂੰ ਮੁਕਤ ਕਰਨ ਵਾਲਾ ਮਹਾ-ਮੰਤ੍ਰ ਕਹੇ ਜਾ ਸਕਦੇ ਹਨ, ਯਥਾ-

*ਸੁਧਿ ਜਬ ਤੇ ਹਮ ਧਰੀ ਬਚਨ ਗੁਰ ਦਏ ਹਮਾਰੇ।*
*ਪੂਤ ਇਹੈ ਪ੍ਰਨ ਤੋਹਿ ਪ੍ਰਾਨ ਜਬ ਲਗ ਘਟ ਥਾਰੇ।*
*ਨਿਜ ਨਾਰੀ ਕੇ ਸਾਥ ਨੇਹੁ ਤੁਮ ਨਿਤ ਬਢੈਯਹੁ।*
*ਪਰ ਨਾਰੀ ਕੀ ਸੇਜ ਭੂਲਿ ਸੁਪਨੇ ਹੂੰ ਨ ਜੈਯਹੁ। ੫੧।*

(ਰਾਜੇ ਅਰਥਾਤ ਗੁਰੂ ਜੀ ਨੇ ਕਿਹਾ।) ਜਦੋਂ ਤੋਂ ਮੈਂ ਸੁਰਤ ਸੰਭਾਲੀ ਹੈ, (ਤਦੋਂ ਤੋਂ) ਮੇਰੇ ਗੁਰੂ ਨੇ ਉਪਦੇਸ਼ ਦਿੱਤਾ ਹੈ। ਹੇ ਪੁੱਤਰ ! ਤੇਰੀ ਇਹੀ ਪ੍ਰਤਿਗਿਆ ਹੋਵੇ ਕਿ ਜਦ ਤਕ ਤੇਰੇ ਸ਼ਰੀਰ ਵਿਚ ਪ੍ਰਾਣ ਹਨ, (ਤਦ ਤਕ) ਤੂੰ ਆਪਣੀ ਇਸਤਰੀ ਨਾਲ ਨਿਤ ਪ੍ਰੇਮ ਨੂੰ ਵਧਾਉਂਦਾ ਰਹਿ ਅਤੇ ਪਰਾਈ ਇਸਤਰੀ ਦੀ ਸੇਜ ਉਤੇ ਸੁਪਨੇ ਵਿਚ ਵੀ ਨ ਜਾਈਂ।

---

59. ਪਾਠਕ ਜਨ ਆਪ ਪਰਖ ਕਰ ਲੈਣ ਕਿ ਇਸ ਰਚਨਾ ਵਿਚ ਗੁਰੂ ਜੀ ਕਾਮੁਕ ਪ੍ਰੇਰਨਾਵਾਂ ਦੇਂਦੇ ਹਨ ਜਾਂ ਆਪਣੇ ਸਿਖ ਨੂੰ ਕਾਮ ਦਾ ਜਾਲ ਕਟਣ ਦੀ ਵਿਧੀ ਦਰਸਾਉਂਦੇ ਹਨ।

*ਪਰ ਨਾਰੀ ਕੇ ਭਜੇ ਸਹਸ ਬਾਸਵ ਭਗ ਪਾਏ।*
*ਪਰ ਨਾਰੀ ਕੇ ਭਜੇ ਚੰਦ੍ਰ ਕਾਲੰਕ ਲਗਾਏ।*
*ਪਰ ਨਾਰੀ ਕੇ ਹੇਤ ਸੀਸ ਦਸ ਸੀਸ ਗਵਾਯੋ।*
*ਹੋ ਪਰ ਨਾਰੀ ਕੇ ਹੇਤ ਕਟਕ ਕਵਰਨ ਕੌ ਘਾਯੋ। ੫੨।*

(ਕਿਉਂਕਿ) ਪਰ ਨਾਰੀ ਦੇ ਸੰਯੋਗ ਕਾਰਨ ਇੰਦਰ ਨੇ ਹਜ਼ਾਰ ਭਗ-ਚਿੰਨ੍ਹ ਪ੍ਰਾਪਤ ਕੀਤੇ ਸਨ। ਪਰਾਈ ਨਾਰੀ ਦੇ ਸੰਯੋਗ ਕਾਰਨ ਚੰਦ੍ਰਮਾ ਨੂੰ ਕਲੰਕ ਲਗਿਆ ਸੀ। ਪਰ-ਨਾਰੀ ਕਾਰਨ ਰਾਵਣ ਨੂੰ ਆਪਣੇ ਸਿਰ ਗਵਾਉਣੇ ਪਏ ਸਨ। (ਇਸੇ ਤਰ੍ਹਾਂ) ਪਰ ਨਾਰੀ ਲਈ ਕੌਰਵਾਂ ਦੀ ਸੈਨਾ ਮਾਰੀ ਗਈ ਸੀ।

*ਪਰ ਨਾਰੀ ਸੌਂ ਨੇਹੁ ਛੁਰੀ ਪੈਨੀ ਕਰਿ ਜਾਨਹੁ।*
*ਪਰ ਨਾਰੀ ਕੇ ਭਜੇ ਕਾਲ ਬ੍ਯਾਪਯੋ ਤਨ ਮਾਨਹੁ।*
*ਅਧਿਕ ਹਰੀਫੀ ਜਾਨਿ ਭੋਗ ਪਰ ਤ੍ਰਿਯ ਜੋ ਕਰਹੀ।*
*ਹੋ ਅੰਤ ਸ੍ਵਾਨ ਕੀ ਮ੍ਰਿਤੁ ਹਾਥ ਲੇਂਡੀ ਕੇ ਮਰਹੀ। ੫੩।*

ਪਰ ਨਾਰੀ ਨਾਲ ਕੀਤਾ ਪ੍ਰੇਮ ਤਿਖੀ ਛੁਰੀ ਦੇ ਸਮਾਨ ਸਮਝੋ। ਪਰ ਨਾਰੀ ਨਾਲ ਕੀਤੇ ਸੰਯੋਗ ਨੂੰ ਸ਼ਰੀਰ ਵਿਚ ਵਿਆਪੀ ਮੌਤ ਸਮਝੋ। ਜੋ ਪਰ ਨਾਰੀ ਨਾਲ ਸੰਯੋਗ ਕਰਦਾ ਹੈ, (ਉਸ ਨੂੰ) ਬਹੁਤ ਵੱਡਾ ਮੱਕਾਰ ('ਹਰੀਫ਼ੀ') ਸਮਝਣਾ ਚਾਹੀਦਾ ਹੈ। (ਉਹ ਵਿਅਕਤੀ) ਅੰਤ ਵਿਚ ਚੰਡਾਲ ('ਲੇਂਡੀ') ਦੇ ਹੱਥੋਂ ਕੁੱਤੇ ਦੀ ਮੌਤ ਮਰਦਾ ਹੈ।

*ਬਾਲ ਹਮਾਰੇ ਪਾਸ ਦੇਸ ਦੇਸਨ ਤ੍ਰਿਯ ਆਵਹਿ।*
*ਮਨ ਬਾਛਤ ਬਰ ਮਾਗਿ ਜਾਨਿ ਗੁਰ ਸੀਸ ਝੁਕਾਵਹਿ।*
*ਸਿਖ੍ਯ ਪੁਤ੍ਰ ਤ੍ਰਿਯ ਸੁਤਾ ਜਾਨਿ ਅਪਨੇ ਚਿਤ ਧਰਿਯੈ।*
*ਹੋ ਕਹੁ ਸੁੰਦਰਿ ਤਿਹ ਸਾਥ ਗਵਨ ਕੈਸੇ ਕਰਿ ਕਰਿਯੈ। ੫੪।*

ਹੇ ਬਾਲਾ ! ਸਾਡੇ ਕੋਲ ਦੇਸ ਦੇਸਾਂਤਰਾਂ ਦੀਆਂ ਨਾਰੀਆਂ ਆਉਂਦੀਆਂ ਹਨ। ਮਨ ਬਾਂਛਿਤ ਵਰ ਮੰਗ ਕੇ ਗੁਰੂ ਮੰਨਦੇ ਹੋਇਆਂ ਸੀਸ ਝੁਕਾਉਂਦੀਆਂ ਹਨ। (ਮੈਂ) ਆਪਣੇ ਚਿਤ ਵਿਚ ਸਿੱਖਾਂ ਨੂੰ ਪੁੱਤਰ ਅਤੇ (ਉਨ੍ਹਾਂ ਦੀਆਂ) ਇਸਤਰੀਆਂ ਨੂੰ ਧੀਆਂ ਸਮਝਦਾ ਹਾਂ। ਹੇ ਸੁੰਦਰੀ ! ਉਨ੍ਹਾਂ ਨਾਲ ਮੈਂ ਰਮਣ ਕਿਸ ਤਰ੍ਹਾਂ ਕਰ ਸਕਦਾ ਹਾਂ ?

*ਦਿਜਨ ਦੀਜਿਯਹੁ ਦਾਨ ਦੁਜਨ ਕਹ ਦ੍ਰਿਸਟਿ ਦਿਖੈਯਹੁ।*
*ਸੁਖੀ ਰਾਖਿਯਹੁ ਸਾਥ ਸਤ੍ਰ ਸਿਰ ਖੜਗ ਬਜੈਯਹੁ।*
*ਲੋਕ ਲਾਜ ਕਉ ਛਾਡਿ ਕਛੂ ਕਾਰਜ ਨਹਿ ਕਰਿਯਹੁ।*

*ਪਰ ਨਾਰੀ ਕੀ ਸੇਜ ਪਾਵ ਸੁਪਨੇ ਹੂੰ ਨ ਧਰਿਯਹੁ।*
*ਗੁਰ ਜਬ ਤੇ ਮੁਹਿ ਕਹਿਯੋ ਇਹੈ ਪ੍ਰਨ ਲਯੋ ਸੁ ਧਾਰੈ।*
*ਹੋ ਪਰ ਧਨ ਪਾਹਨ ਤੁਲਿ ਤ੍ਰਿਯਾ ਪਰ ਮਾਤ ਹਮਾਰੈ। ੫੮।*

ਬ੍ਰਾਹਮਣਾਂ[60] (ਅਰਥਾਤ ਵਿਦਵਾਨ ਪੁਰਖ਼ਾਂ) ਨੂੰ ਦਾਨ ਦਿਓ ਅਤੇ ਦੁਸ਼ਟਾਂ ਨੂੰ ਘੂਰ ਕੇ ਰਖੋ। ਸਾਥੀਆਂ ਨੂੰ ਸੁਖੀ ਰਖੋ ਅਤੇ ਵੈਰੀਆਂ ਦੇ ਸਿਰ ਉਤੇ (ਸਦਾ) ਤਲਵਾਰ ਵਜਾਉਂਦੇ ਰਹੋ। ਲੋਕ ਲਾਜ ਨੂੰ ਛਡ ਕੇ ਕੋਈ ਕੰਮ ਨ ਕਰੋ। ਪਰ ਨਾਰੀ ਦੀ ਸੇਜ ਉਤੇ ਸੁਪਨੇ ਵਿਚ ਵੀ ਪੈਰ ਨ ਰਖੋ। ਜਦੋਂ ਦਾ ਗੁਰੂ ਨੇ ਮੈਨੂੰ ਕਿਹਾ ਹੈ, (ਉਦੋਂ ਤੋਂ ਮੈਂ) ਇਹੀ ਪ੍ਰਣ ਧਾਰਨ ਕੀਤਾ ਹੋਇਆ ਹੈ ਕਿ ਮੇਰੇ ਲਈ ਪਰਾਇਆ ਧਨ ਪੱਥਰ ਦੇ ਸਮਾਨ ਹੈ ਅਤੇ ਪਰਾਈ ਔਰਤ ਮਾਤਾ ਵਰਗੀ ਹੈ।

ਉਹ ਇਸਤ੍ਰੀ ਜੋ ਗੁਰੂ ਜੀ ਨੂੰ ਬਦਨਾਮ ਕਰ ਦੇਣ ਦੀ ਧਮਕੀ ਦੇ ਕੇ ਉਨ੍ਹਾਂ ਨਾਲ ਸਰੀਰਿਕ ਸੰਬੰਧ ਸਥਾਪਿਤ ਕਰਨਾ ਚਾਹੁੰਦੀ ਸੀ, ਗੁਰੂ ਜੀ ਚਤੁਰਤਾ ਨਾਲ ਨਾ ਕੇਵਲ ਉਸ ਦੇ ਵਿਸ਼ੈ-ਜਾਲ ਨੂੰ ਭੇਦ ਆਏ, ਬਲਕਿ ਉਸ ਨੂੰ ਦੋਸ਼ੀ ਵੀ ਥਾਪ ਦਿੱਤਾ। ਉਸ ਇਸਤ੍ਰੀ ਨੇ ਆਪਣੇ ਵਿਵਹਾਰ ਵਾਸਤੇ ਗੁਰੂ ਜੀ ਕੋਲੋਂ ਮੁਆਫ਼ੀ ਮੰਗੀ। ਇਥੇ ਇਹ ਪ੍ਰਸੰਗ ਅਤਿ ਮਾਰਮਿਕ ਮੋੜ ਲੈ ਲੈਂਦਾ ਹੈ। ਗੁਰੂ ਜੀ ਦਾ ਆਸ਼ਾ ਕਦੇ ਇਸਤ੍ਰੀ ਨੂੰ ਛੋਟਾ ਦਿਖਾਉਣ ਵਾਲਾ ਨਹੀਂ ਸੀ ਹੋ ਸਕਦਾ। ਇਸ ਕਰ ਕੇ ਉਸ ਇਸਤ੍ਰੀ ਨਾਲ ਮਜ਼ਬੂਰੀ ਵਿਚ ਹੋਏ ਵਿਵਹਾਰ ਕਾਰਨ ਉਸ ਤੋਂ ਮੁਆਫ਼ੀ ਵੀ ਮੰਗਦੇ ਹਨ ਅਤੇ ਉਸ ਦੇ ਸਨਮਾਨ-ਯੋਗ ਜੀਵਨ ਜਿਊਣ ਵਾਸਤੇ ਵੀਹ ਹਜ਼ਾਰ ਟਕੇ ਛਿਮਾਹੀ ਰਕਮ ਦੇਣ ਦਾ ਪ੍ਰਬੰਧ ਵੀ ਕਰਦੇ ਹਨ-

---

60. ਅਸੀਂ ਕਹਿ ਚੁਕੇ ਹਾਂ ਕਿ ਵਿਸ਼ੇਸ਼ ਪ੍ਰਯੋਜਨ ਨੂੰ ਧਿਆਨ ਵਿਚ ਰਖ ਕੇ ਅਸੀਂ ਦਸਮ ਗ੍ਰੰਥ ਦੀ ਬਾਣੀ ਦੇ ਅਰਥ ਡਾ. ਜੱਗੀ ਦੇ ਟੀਕੇ ਵਿਚੋਂ ਦੇ ਰਹੇ ਹਾਂ। ਕੁਝ ਆਲੋਚਕ ਜਨ 'ਦਿਜਨ' ਦਾ ਮੂਲ-ਭਾਵ ਨਾ ਸਮਝ ਕੇ ਦਸਮ ਗ੍ਰੰਥ ਦੀ ਆਲੋਚਨਾ ਕਰਦੇ ਹਨ। 'ਦ੍ਵਿਜ' ਦਾ ਅਰਥ ਹੈ ਦੋ ਵਾਰ ਜਨਮਿਆ ਹੋਇਆ ਇਨਸਾਨ। ਇਕ ਵਾਰ ਮਾਤਾ ਦੇ ਉਦਰ ਤੋਂ ਪੈਦਾ ਹੋਇਆ ਅਤੇ ਦੂਜੀ ਵਾਰ ਆਪਣੇ ਗੁਰੂ ਘਰ ਵਿਚ ਜਨਮਿਆ ਅਰਥਾਤ ਧਾਰਮਿਕ ਮਰਯਾਦਾ ਦਾ ਪਰਿਪਾਲਨ ਕਰਨ ਵਾਲਾ ਵਿਅਕਤੀ। ਹਰ ਧਰਮ ਨਾਲ ਸੰਬੰਧਿਤ ਉਹ ਵਿਅਕਤੀ ਜੋ ਧਰਮ ਦੀ ਦੀਖਿਆ ਲੈ ਕੇ ਧਾਰਮਿਕ ਨਿਯਮਾਂ ਦੀ ਪਾਲਣਾ ਕਰਦਾ ਹੈ, ਉਹ ਦ੍ਵਿਜ ਹੈ। ਸੋ 'ਦਿਜ' ਦਾ ਅਰਥ ਕੇਵਲ ਬ੍ਰਾਹਮਣ ਕਰਨਾ ਉਚਿਤ ਨਹੀਂ।

*ਛਿਮਾ ਕਰਹੁ ਅਬ ਤ੍ਰਿਯ ਹਮੈ ਬਹੁਰਿ ਨ ਕਰਿਯਹੁ ਰਾਧਿ।*
*ਬੀਸ ਸਹੰਸ ਟਕਾ ਤਿਸੈ ਦਈ ਛਿਮਾਹੀ ਬਾਧਿ। ੧੨। ੧।*

ਅਜਿਹੀਆਂ ਇਸਤ੍ਰੀਆਂ ਨੂੰ ਗੁਰੂ ਜੀ ਵਲੋਂ ਆਰਥਿਕ ਸਹਾਇਤਾ ਦੇਣ ਦਾ ਜੋ ਪ੍ਰਯਤਨ ਚਰਿਤ੍ਰ ਕਥਾਵਾਂ ਵਿਚ ਵਿਖਾਇਆ ਗਿਆ ਹੈ, ਉਸ ਤੋਂ ਇਹ ਸੰਕੇਤ ਮਿਲ ਜਾਂਦਾ ਹੈ ਕਿ ਗੁਰੂ ਜੀ ਧਨ ਦੇ ਕਾਰਨ ਦੁਰਾਚਾਰ ਵਿਚ ਲਿਪਤ ਇਸਤ੍ਰੀਆਂ ਨੂੰ ਨਾ ਕੇਵਲ ਸਦ-ਆਚਰਣ ਦੀ ਪ੍ਰੇਰਨਾ ਦੇ ਕੇ ਚਰਿਤ੍ਰ ਰਚਦੇ ਸਨ, ਬਲਕਿ ਉਨ੍ਹਾਂ ਨੂੰ ਆਰਥਿਕ ਸਹਾਇਤਾ ਦੇ ਕੇ ਉਨ੍ਹਾਂ ਦੇ ਪੁਨਰ-ਵਸੇਬੇ ਦਾ ਵੀ ਪ੍ਰਬੰਧ ਕਰਦੇ ਸਨ, ਤਾਂ ਕਿ ਗੁਰੂ ਨਾਨਕ ਦੇਵ ਜੀ ਦੁਆਰਾ 'ਗਾਛਹੁ ਪੁਤ੍ਰੀ ਰਾਜਕੁਆਰਿ। ਨਾਮੁ ਭਣੋ ਸਚੁ ਦੋਤਿ ਸਵਾਰਿ' ਵਾਲਾ ਲਕਸ਼ ਪ੍ਰਾਪਤ ਕੀਤਾ ਜਾ ਸਕੇ।

ਪੰਜੀਹਵੇਂ ਚਰਿਤ੍ਰ ਵਿਚ ਰਾਜਾ ਬ੍ਰਿਧ ਹੈ। ਉਹ ਵੰਸ਼ਜ ਪੈਦਾ ਕਰਨ ਦੇ ਅਸਮਰਥ ਹੈ। ਨੀਤੀ-ਕੁਸ਼ਲ ਰਾਣੀ ਰਾਜ-ਘਰਾਣੇ ਦੀ ਨਿਰੰਤਰਤਾ ਵਾਸਤੇ ਪਰ-ਪੁਰੁਖ਼ ਨਾਲ ਸੰਯੋਗ ਕਰਦੀ ਹੈ। ਇਥੇ ਵੀ ਉਹ ਇਸਤ੍ਰੀ ਵਿਭਚਾਰਣ ਨਹੀਂ, ਉਹ ਬੁਢਾ ਰਾਜਾ ਵਿਭਚਾਰੀ ਹੈ, ਜਿਸ ਨੇ ਇਹ ਸਥਿਤੀ ਪੈਦਾ ਕੀਤੀ ਹੈ। ਸਤਾਈਵੇਂ ਚਰਿਤ੍ਰ ਦੀ ਰਾਣੀ ਵੀ ਰਾਜੇ ਦੇ ਬ੍ਰਿਧ ਹੋਣ ਕਾਰਨ ਸੰਤਾਨ ਪ੍ਰਾਪਤੀ ਵਾਸਤੇ ਸਦ-ਆਚਰਣ ਨੂੰ ਤਿਆਗਦੀ ਹੈ। ਅਠਾਈਵੇਂ ਚਰਿਤ੍ਰ ਵਿਚ ਗੁਜਰ ਔਰਤ ਸੁੰਦਰ ਹੈ, ਜਦੋਂ ਕਿ ਉਸ ਦਾ ਪਤੀ ਬਹੁਤ ਕੁਰੂਪ ਹੈ। ਤੀਹਵੇਂ ਚਰਿਤ੍ਰ ਵਿਚ ਰਾਜਾ ਕਾਣਾ ਹੈ ਅਤੇ ਉਸ ਦੀ ਸੁੰਦਰ ਪਤਨੀ ਇਕ ਨਟ ਉਤੇ ਮੋਹਿਤ ਹੋ ਜਾਦੀ ਹੈ। ਬਤੀਵੇਂ ਚਰਿਤ੍ਰ ਵਿਚ ਇਕ ਬੁਧੀਮਾਨ ਇਸਤ੍ਰੀ ਰਸਮੰਜਰੀ ਚੋਰਾਂ ਦਾ ਘਾਤ ਕਰਦੀ ਹੈ। ਉਨੰਜਵੇਂ ਚਰਿਤ੍ਰ ਵਿਚ ਆਨੰਦਪੁਰ ਰਹਿਣ ਵਾਲੀ ਨੰਦ ਮਤੀ ਨੈਣ ਦੀ ਕਥਾ ਹੈ। ਜਿਸ ਦਾ ਪਤੀ ਸਾਰਾ ਦਿਨ ਗੁਰੂ ਜੀ ਦੇ ਦਰਬਾਰ ਵਿਚ ਪਿਆ ਰਹਿੰਦਾ ਸੀ ਅਤੇ ਉਹ ਇਸਤ੍ਰੀ ਪਰ-ਪੁਰੁਖ਼ਾਂ ਦੇ ਸੰਗ ਵਿਚ ਰਮੀ ਰਹਿੰਦੀ ਸੀ-

*ਤਾ ਕੇ ਧਾਮ ਬਹੁਤ ਜਨ ਆਵੈ। ਨਿਸ ਦਿਨ ਤਾ ਸੋ ਭੋਗ ਕਮਾਵੈ।*
*ਸੋ ਜੜ ਪਰਾ ਹਮਾਰੇ ਰਹਈ। ਤਾ ਕੋ ਕਛੂ ਨ ਮੁਖ ਤੇ ਕਹਈ। ੨।*

ਇਸ ਕਥਾ ਰਾਹੀਂ ਇਹ ਸੰਦੇਸ਼ ਦਿੱਤਾ ਹੈ ਕਿ ਕੇਵਲ ਸਾਰਾ-ਸਾਰਾ ਦਿਨ ਧਰਮ ਸਥਾਨਾਂ ਵਿਚ ਬੈਠੇ ਰਹਿਣਾ ਹੀ ਧਰਮ ਨਹੀਂ ਹੈ। ਆਪਣੇ ਗ੍ਰਿਹਸਥ ਜੀਵਨ ਦੇ ਫ਼ਰਜ਼ਾਂ ਦੀ ਪੂਰਤੀ ਕਰ ਕੇ ਸਫਲ ਪਰਿਵਾਰਿਕ ਜੀਵਨ ਜਿਊਣਾ ਵੀ ਜ਼ਰੂਰੀ ਹੈ। ਜੋ ਵਿਅਕਤੀ ਆਪਣੇ ਪਰਿਵਾਰ ਦੀ ਸੰਭਾਲ ਨਾ ਕਰ ਕੇ ਧਰਮ-ਸਥਾਨਾਂ ਤੇ ਜਾ ਡੇਰੇ

ਲਾਉਂਦੇ ਹਨ, ਉਨ੍ਹਾਂ ਵਾਸਤੇ ਇਹ ਢੁਕਵੀਂ ਨਸੀਹਤ ਹੈ। ਅਸੀਵੇਂ ਚਰਿਤ੍ਰ ਦੀ ਕਥਾ ਵਿਸ਼ੇਸ਼ ਧਿਆਨ ਦੇਣ ਯੋਗ ਹੈ। ਇਕ ਜੋਗੀ ਦੀਆਂ ਨਕਾਰਾਤਮਕ ਗੱਲਾਂ ਵਿਚ ਆ ਕੇ ਰਾਜਾ ਜੋਗੀ ਬਣਨ ਦਾ ਮਨ ਬਣਾ ਲੈਂਦਾ ਹੈ। ਪਰ ਉਸ ਦੀ ਸੂਝਵਾਨ ਪਤਨੀ ਨੇ ਬੁਧੀਮਾਨਤਾ ਨਾਲ ਇਹ ਸਮਝਾਇਆ-

*ਜੋ ਨ੍ਰਿਪ ਨ੍ਯਾਇ ਕਰੈ ਨਹੀ ਬੋਲਤ ਝੂਠ ਬਨਾਇ।*
*ਰਾਜ ਤ੍ਯਾਗ ਤਪਸ੍ਯਾ ਕਰੈ ਪਰੈ ਨਰਕ ਮਹਿ ਜਾਇ। ੯੧।*

ਨੀਤੀ-ਕੁਸ਼ਲ ਰਾਣੀ ਨੇ ਰਾਜੇ ਨੂੰ ਆਪਣੇ ਚਰਿਤ੍ਰ ਰਾਹੀਂ ਤਿਆਗਵਾਦ ਦੇ ਮਾਰਗ ਤੋਂ ਹਟਾ ਕੇ ਰਾਜ-ਯੋਗ ਦੇ ਮਾਰਗ ਉਤੇ ਲੈ ਆਂਦਾ-

*ਮਹਾਰਾਜ ਜੈਸੀ ਸੁਨਿ ਬਾਨੀ। ਚਿਤ ਕੈ ਬਿਖੈ ਸਾਚ ਕਰਿ ਮਾਨੀ।*
*ਦਿਨ ਕੌ ਰਾਜੁ ਆਪਨੌ ਕਰਿਹੌ। ਪਰੇ ਰਾਤ੍ਰਿ ਕੇ ਰਾਮ ਸੰਭਰਿਹੌ। ੯੬।*

ਇਸ ਚਰਿਤ੍ਰ ਵਿਚ ਨਾਰੀ ਦੀ ਅਸੀਮ ਅਤੇ ਉਸਾਰੂ ਬੌਧਿਕਤਾ ਪ੍ਰਸਤੁਤ ਕੀਤੀ ਗਈ ਹੈ। ਇਕ ਸੌ ਉਨੀਵਾਂ ਚਰਿਤ੍ਰ ਆਲੋਚਨਾ ਦਾ ਵਿਸ਼ੇਸ਼ ਨਿਸ਼ਾਨਾ ਰਿਹਾ ਹੈ। ਇਹ ਕਥਾ ਤਿਰਹੁਤ ਦੇਸ਼ ਦੀ ਜੰਤ੍ਰ ਕਲਾ, ਮੰਤ੍ਰ ਕਲਾ, ਤੰਤ੍ਰ ਕਲਾ, ਰੁਦ੍ਰ ਕਲਾ ਅਤੇ ਸੰਬਰਾਤ੍ਰਿ ਨਾਲ ਸੰਬੰਧਿਤ ਹੈ। ਵਾਸਤਵ ਵਿਚ 'ਤਿਰਹੁਤ' ਸ਼ਬਦ 'ਤ੍ਰਿਪੁਰ+ਹਤ' ਦਾ ਵਿਕ੍ਰਿਤ ਰੂਪ ਹੈ, ਜੋ ਸ਼ਿਵ ਵਾਸਤੇ ਆਇਆ ਹੈ। ਸੰਬਰਾਤ੍ਰਿ ਸ਼ਿਵ ਵਾਸਤੇ ਆਇਆ ਹੈ ਅਤੇ ਰੁਦ੍ਰ ਕਲਾ 'ਰੁਦ੍ਰ-ਸ਼ਿਵ' ਦੀ ਪਤਨੀ ਹੈ। ਇਹ ਕਥਾ ਹਕੀਕਤਨ ਸ਼ਿਵ ਭਗਤੀ ਵਾਲੇ ਜੰਤ੍ਰ-ਮੰਤ੍ਰ-ਤੰਤ੍ਰ ਆਧਾਰਿਤ ਸਾਧਨਾ-ਮਾਰਗਾਂ ਦਾ ਨਿਖੇਧ ਕਰਨ ਵਾਸਤੇ ਲਿਖੀ ਗਈ ਹੈ। ਇਸ ਵਿਚ ਅਸ਼ਲੀਲ ਸ਼ਬਦਾਂ ਦੀ ਭਰਮਾਰ ਤਾਂਤ੍ਰਿਕ ਮਤਾਂ ਦੁਆਰਾ ਪ੍ਰਸਾਰਿਤ ਗੰਦਗੀ ਨੂੰ ਉਜਾਗਰ ਕਰਨ ਵਾਸਤੇ ਆਈ ਹੈ। ਇਹ ਪ੍ਰਸੰਗ ਸ਼ਾਕਤ ਆਦਿ ਮਤਾਂ ਦੇ ਪ੍ਰਸਾਰ ਵਾਸਤੇ ਨਹੀਂ, ਉਨ੍ਹਾਂ ਦੇ ਨਿਖੇਧ ਵਾਸਤੇ ਲਿਖਿਆ ਹੈ, ਇਸ ਲਈ ਇਨ੍ਹਾਂ ਕ੍ਰਿਤੀਆਂ ਨੂੰ ਸ਼ਾਕਤ-ਪੰਥੀਆਂ ਨਾਲ ਸੰਬੰਧਿਤ ਕਰਨਾ ਬਿਲਕੁਲ ਯੁਕਤੀ-ਸੰਗਤ ਨਹੀਂ ਹੈ। ਇਸ ਤੋਂ ਅਗਲੀ ਕਹਾਣੀ ਵੀ ਸ਼ਿਵ ਨਾਲ ਸੰਬੰਧਿਤ ਹੈ, ਜਿਥੇ ਉਸੇ ਦਾ ਕ੍ਰੋਧ ਅਸੁਰਾਂ ਦੀ ਸਿਰਜਨਾ ਦਾ ਮੂਲ ਦਰਸਾਇਆ ਗਿਆ ਹੈ।

266ਵੇਂ ਚਰਿਤ੍ਰ ਦਾ ਵਿਵੇਚਨ ਜ਼ਰੂਰੀ ਹੈ, ਕਿਉਂਕਿ ਇਸ ਸੰਬੰਧੀ ਵਿਰੋਧੀ ਪਖ ਦੇ ਮਨ ਵਿਚ ਅਨੇਕਾਂ ਪ੍ਰਸ਼ਨ ਹਨ ਅਤੇ ਉਹ ਇਸ ਦੀ ਅਸ਼ਲੀਲ ਤਸਵੀਰ

ਪਾਠਕਾਂ ਦੇ ਮਨ ਵਿਚ ਬਿਠਾਉਣ ਦੀ ਭਰਪੂਰ ਚੇਸ਼ਟਾ ਕਰਦਾ ਹੈ, ਹਾਲਾਕਿ ਇਹ ਵਿਸ਼ੇਸ਼ ਅਤੇ ਲੰਬਾ ਪ੍ਰਸੰਗ ਬੁਤ-ਪੂਜਾ ਛਡ ਕੇ ਇਕ ਪ੍ਰਭੂ ਦੀ ਭਗਤੀ ਵਿਚ ਲਾਉਣ ਲਈ ਬਹੁਤ ਪ੍ਰੇਰਨਾ-ਭਰਪੂਰ ਹੈ। ਇਹ ਪ੍ਰੇਰਨਾ ਇਸਤ੍ਰੀ ਵਲੋਂ ਆਉਣਾ ਨਾਰੀ ਦੇ ਅਤਿ ਸੰਵੇਦਨਸ਼ੀਲ ਜਾਗ੍ਰਿਤ ਮਨ ਦਾ ਪਰਿਚਾਇਕ ਹੈ। ਵਾਸਤਵ ਵਿਚ ਕਰਮ-ਕਾਂਡੀ ਧਰਮ ਵਿਰੁਧ ਇਸਤ੍ਰੀ ਦੀ ਬੌਧਿਕ ਚੇਤਨਾ ਨੂੰ ਇਹ ਇਕ ਅਭੂਤਪੂਰਵ ਸ਼ਰਧਾਂਜਲੀ ਹੈ, ਜਿਸ ਦੀ ਮਿਸਾਲ ਦੁਨੀਆ ਦੇ ਧਰਮ-ਸ਼ਾਸਤ੍ਰ ਵਿਚ ਸ਼ਾਇਦ ਹੀ ਕਿਤੇ ਵੇਖਣ ਨੂੰ ਮਿਲੇ। ਸਮੁਤਿ ਸੈਨ (ਬਹੁਤੀਆਂ ਕਥਾਵਾਂ ਦੇ ਨਾਇਕ-ਨਾਇਕਾਵਾਂ ਦੇ ਨਾਮ ਉਨ੍ਹਾਂ ਦੇ ਵਿਵਹਾਰ ਅਤੇ ਕਥਾ ਦੇ ਵਿਸ਼ੇ ਨੂੰ ਧਿਆਨ ਵਿਚ ਰਖ ਕੇ ਨਿਯੋਜਿਤ ਕੀਤੇ ਗਏ ਹਨ) ਰਾਜਾ ਦੀ ਇਕ ਅਤਿ ਸੁੰਦਰ ਪੁਤਰੀ ਰਨਖੰਭ ਕਲਾ ਅਤੇ ਚਾਰ ਸੂਰਵੀਰ ਪੁਤਰ ਸਾਰਦੂਲ ਧੁਜ, ਨਾਹਰ ਧੁਜ, ਸਿੰਘ ਕੇਤੁ ਅਤੇ ਹਰਿ ਕੇਤੁ ਸਨ। ਰਾਜਾ ਨੇ ਪੁਤਰਾਂ ਅਤੇ ਪੁਤਰੀ ਨੂੰ ਵਿਦਿਤ ਕਰਨ ਵਾਸਤੇ ਬਹੁਤ ਧਨ ਦੇ ਕੇ ਧਰਮ-ਸ਼ਾਸਤ੍ਰ, ਵਿਆਕਰਣ ਅਤੇ ਵੇਦਾਂਗ ਦੇ ਗਿਆਤਾ ਇਕ ਪੂਰਨ ਕਰਮਕਾਂਡੀ ਬ੍ਰਾਹਮਣ ਨੂੰ ਇਹ ਜ਼ਿਮੇਵਾਰੀ ਸੌਂਪੀ ਸੀ। ਇਕ ਦਿਨ ਰਾਜਕੁਮਾਰੀ ਸਭ ਤੋਂ ਪਹਿਲਾਂ ਬ੍ਰਾਹਮਣ ਕੋਲ ਗਈ। ਉਸ ਸਮੇਂ ਉਹ ਵਾਰ-ਵਾਰ ਸਿਰ ਝੁਕਾ ਕੇ ਮੂਰਤੀ ਪੂਜਾ ਕਰ ਰਿਹਾ ਸੀ। ਰਾਜਕੁਮਾਰੀ ਨੇ ਹੱਸ ਕੇ ਕਿਹਾ ਕਿ ਇਸ ਪੱਥਰ ਅਗੇ ਹੱਥ ਜੋੜ ਕੇ ਨਮਸਕਾਰ ਕਿਉਂ ਕਰ ਰਹੇ ਹੋ। ਉਹ ਬ੍ਰਾਹਮਣ ਕਹਿਣ ਲਗਾ, ਹੇ ਰਾਜਕੁਮਾਰੀ ! ਜਿਸ ਨੂੰ ਤੂੰ ਪੱਥਰ ਕਹਿੰਦੀ ਹੈਂ, ਇਹ ਭਗਵਾਨ ਹੈ। ਰਾਜਕੁਮਾਰੀ ਨੇ ਜੁ ਕੁਝ ਕਿਹਾ, ਪਾਠਕ ਵਾਸਤੇ ਉਸ ਨੂੰ ਜਾਣਨਾ ਜ਼ਰੂਰੀ ਹੈ, ਕਿਉਂਕਿ ਚਰਿਤਰਾਂ ਵਿਚ ਦਿੱਤੇ ਉਪਦੇਸ਼ ਦਾ ਇਹ ਇਕ ਉਤਕ੍ਰਿਸ਼ਟ ਅਤੇ ਅਤਿ ਪ੍ਰੇਰਨਾਦਾਇਕ ਅੰਗ ਹੈ-

*ਤਾਹਿ ਪਛਾਨਤ ਹੈ ਨ ਮਹਾ ਜੜ ਜਾ ਕੋ ਪ੍ਰਤਾਪ ਤਿਹੂੰ ਪੁਰ ਮਾਹੀ।*
*ਪੂਜਤ ਹੈ ਪ੍ਰਭੁ ਕੈ ਤਿਸ ਕੌ ਜਿਨ ਕੇ ਪਰਸੇ ਪਰਲੋਕ ਪਰਾਹੀ।*
*ਪਾਪ ਕਰੋ ਪਰਮਾਰਥ ਕੈ ਜਿਹ ਪਾਪਨ ਤੇ ਅਤਿ ਪਾਪ ਡਰਾਹੀ।*
*ਪਾਇ ਪਰੋ ਪਰਮੇਸੂਰ ਕੇ ਪਸੁ ਪਾਹਨ ਮੈ ਪਰਮੇਸੂਰ ਨਾਹੀ। ੧੨।*

ਹੇ ਮਹਾ ਮੂਰਖ ! ਤੂੰ ਉਸ ਨੂੰ ਨਹੀਂ ਪਛਾਣਦਾ ਜਿਸ ਦਾ ਪ੍ਰਤਾਪ ਤਿੰਨਾਂ ਲੋਕਾਂ ਵਿਚ (ਪਸਰਿਆ ਹੋਇਆ) ਹੈ। ਉਸ ਨੂੰ ਪ੍ਰਭੂ ਕਰ ਕੇ ਪੂਜਦਾ ਹੈਂ, ਜਿਸ ਦੇ ਪੂਜਣ ਨਾਲ ਪਰਲੋਕ (ਹੋਰ ਵੀ) ਦੂਰ ਹੋ ਜਾਂਦਾ ਹੈ। ਪਰਮਾਰਥ ਲਈ ਪਾਪ ਕਰਦਾ ਹੈਂ,

ਜਿਨ੍ਹਾਂ ਪਾਪਾਂ ਨੂੰ ਵੇਖ ਕੇ ਪਾਪ ਵੀ ਬਹੁਤ ਡਰਦੇ ਹਨ। ਹੇ ਮੂਰਖ ! ਪਰਮੇਸ਼ੁਰ ਦੇ ਪੈਰਾਂ ਵਿਚ ਪੈ, ਪੱਥਰਾਂ ਵਿਚ ਪਰਮਾਤਮਾ ਨਹੀਂ ਹੈ।

*ਜੀਵਨ ਮੈ ਜਲ ਮੈ ਥਲ ਮੈ ਸਭ ਰੂਪਨ ਮੈ ਸਭ ਭੂਪਨ ਮਾਹੀ।*
*ਸੂਰਜ ਮੈ ਸਸਿ ਮੈ ਨਭ ਮੈ ਜਹ ਹੇਰੌ ਤਹਾ ਚਿਤ ਲਾਇ ਤਹਾ ਹੀ।*
*ਪਾਵਕ ਮੈ ਅਰੁ ਪੌਨ ਹੂੰ ਮੈ ਪ੍ਰਿਥਵੀ ਤਲ ਮੈ ਸੁ ਕਹਾ ਨਹਿ ਜਾਹੀ।*
*ਬ੍ਯਾਪਕ ਹੈ ਸਭ ਹੀ ਕੇ ਬਿਖੈ ਕਛੁ ਪਾਹਨ ਮੈ ਪਰਮੇਸ੍ਵਰ ਨਾਹੀ। ੧੩।*

(ਉਹ ਪਰਮਾਤਮਾ) ਸਾਰਿਆਂ ਜੀਵਾਂ ਵਿਚ, ਜਲ ਵਿਚ, ਥਲ ਵਿਚ, ਸਭ ਰੂਪਾਂ ਵਿਚ ਅਤੇ ਸਾਰਿਆਂ ਰਾਜਿਆਂ ਵਿਚ, ਸੂਰਜ ਵਿਚ, ਚੰਦ੍ਰਮਾ ਵਿਚ, ਆਕਾਸ਼ ਵਿਚ, ਜਿਥੇ ਵੇਖੋ, ਉਥੇ ਚਿਤ ਟਿਕਾਉਣ ਨਾਲ (ਪ੍ਰਾਪਤ ਕੀਤਾ ਜਾ ਸਕਦਾ ਹੈ)। ਅਗਨੀ ਵਿਚ, ਪੌਣ ਵਿਚ, ਧਰਤੀ ਉਤੇ, (ਅਤੇ ਉਹ) ਕਿਹੜੀ ਥਾਂ ਤੇ ਨਹੀਂ ਹੈ। (ਉਹ) ਸਭ ਵਿਚ ਵਿਆਪਕ ਹੈ, ਬਸ ਪੱਥਰਾਂ ਵਿਚ ਪਰਮਾਤਮਾ ਨਹੀਂ ਹੈ।

*ਕਾਗਜ ਦੀਪ ਸਭੈ ਕਰਿ ਕੈ ਅਰੁ ਸਾਤ ਸਮੁੰਦ੍ਰਨ ਕੀ ਮਸੁ ਕੈਯੈ।*
*ਕਾਟਿ ਬਨਾਸਪਤੀ ਸਿਗਰੀ ਲਿਖਬੇ ਹੂੰ ਕੌ ਲੇਖਨਿ ਕਾਜ ਬਨੈਯੈ।*
*ਸਾਰਸ੍ਵਤੀ ਬਕਤਾ ਕਰਿ ਕੈ ਸਭ ਜੀਵਨ ਤੇ ਜੁਗ ਸਾਠਿ ਲਿਖੈਯੈ।*
*ਜੋ ਪ੍ਰਭੁ ਪਾਯੁਤ ਹੈ ਨਹਿ ਕੈਸੇ ਹੂੰ ਸੋ ਜੜ ਪਾਹਨ ਮੌ ਠਹਰੈਯੈ।੧੪।*

ਸਾਰੇ ਦੀਪਾਂ (ਟਾਪੂਆਂ) ਨੂੰ ਕਾਗ਼ਜ਼ ਬਣਾ ਕੇ ਅਤੇ ਸੱਤ ਸਮੁੰਦਰਾਂ ਦੀ ਸਿਆਹੀ ਕਰ ਲਈਏ। ਸਾਰੀ ਬਨਸਪਤੀ ਨੂੰ ਕਟ ਕੇ ਲਿਖਣ ਲਈ ਕਲਮਾਂ ਬਣਾ ਲਈਏ। ਸਰਸਵਤੀ ਨੂੰ ਬੋਲਣ ਵਾਲਾ ਕਰ ਕੇ ਸਾਰਿਆਂ ਜੀਵਾਂ ਤੋਂ ਸਠ ਯੁਗਾਂ ਤਕ ਲਿਖਵਾਇਆ ਜਾਏ (ਤਦ ਵੀ) ਜਿਸ ਪ੍ਰਭੂ ਨੂੰ ਕਿਸੇ ਤਰ੍ਹਾਂ ਪ੍ਰਾਪਤ ਨਹੀਂ ਕੀਤਾ ਜਾ ਸਕਦਾ, ਹੇ ਮੂਰਖ ! ਉਸ ਨੂੰ ਪੱਥਰਾਂ ਵਿਚ ਸਥਿਤ ਕਰ ਰਿਹਾ ਹੈਂ।

*ਏ ਜਨ ਭੇਵ ਨ ਹਰਿ ਕੋ ਪਾਵੈ। ਪਾਹਨ ਮੈ ਹਰਿ ਕੌ ਠਹਰਾਵੈ।*
*ਜਿਹ ਕਿਹ ਬਿਧਿ ਲੋਗਨ ਭਰਮਾਹੀ। ਗ੍ਰਿਹ ਕੋ ਦਰਬੁ ਲੂਟਿ ਲੈ ਜਾਹੀ। ੧੫।*

ਜੋ ਪੱਥਰ ਵਿਚ ਪਰਮਾਤਮਾ ਨੂੰ ਸਥਿਤ ਮੰਨਦਾ ਹੈ, ਉਹ ਵਿਅਕਤੀ ਪਰਮਾਤਮਾ ਦੇ ਭੇਦ ਨੂੰ ਨਹੀਂ ਸਮਝ ਸਕਦਾ। (ਉਹ) ਜਿਵੇਂ ਕਿਵੇਂ ਲੋਕਾਂ ਨੂੰ ਭਰਮਾਉਂਦਾ ਹੈ ਅਤੇ ਘਰ ਨੂੰ ਧਨ ਲੁਟ ਕੇ ਲੈ ਜਾਂਦਾ ਹੈ।

*ਜਗ ਮੈ ਆਪੁ ਕਹਾਵਈ ਪੰਡਿਤ ਸੁਘਰ ਸੁਚੇਤ।*
*ਪਾਹਨ ਕੀ ਪੂਜਾ ਕਰੈ ਯਾ ਤੇ ਲਗਤ ਅਚੇਤ। ੧੬।*

ਜਗਤ ਵਿਚ (ਤੂੰ) ਆਪਣੇ ਆਪ ਨੂੰ ਵਿਦਵਾਨ, ਸੁਘੜ ਅਤੇ ਜਚੇਤ ਅਖਵਾਉਂਦਾ ਹੈਂ, ਪਰ ਪੱਥਰਾਂ ਦੀ ਪੂਜਾ ਕਰਦਾ ਹੈਂ, ਇਸ ਲਈ ਮੂਰਖ ਲਗਦਾ ਹੈਂ।

*ਚਿਤ ਭੀਤਰ ਆਸਾ ਧਨ ਧਾਰੈ। ਸਿਵ ਸਿਵ ਸਿਵ ਮੁਖ ਤੇ ਉਚਾਰੈ।*
*ਅਧਿਕ ਡਿੰਭ ਕਰਿ ਜਗਿ ਦਿਖਾਵੈ। ਦ੍ਵਾਰ ਦ੍ਵਾਰ ਮਾਗਤ ਨ ਲਜਾਵੈ। ੧੭।*

(ਤੂੰ) ਮਨ ਵਿਚ (ਧਨ ਆਦਿ ਦੀ) ਲਾਲਸਾ ਰਖਦਾ ਹੈਂ ਅਤੇ ਮੂੰਹੋਂ 'ਸ਼ਿਵ ਸ਼ਿਵ' ਦਾ ਉਚਾਰਨ ਕਰਦਾ ਹੈਂ। ਬਹੁਤ ਪਾਖੰਡ ਕਰ ਕੇ ਸੰਸਾਰ ਨੂੰ ਵਿਖਾਉਂਦਾ ਹੈਂ, ਪਰ ਦੁਆਰ ਦੁਆਰ ਉਤੇ ਮੰਗਣੋ ਸ਼ਰਮਾਉਂਦਾ ਨਹੀਂ ਹੈਂ।

*ਨਾਕ ਮੂੰਦਿ ਕਰਿ ਚਾਰਿ ਘਰੀ ਠਾਢੇ ਰਹੈ।*
*ਸਿਵ ਸਿਵ ਸਿਵ ਹ੍ਵੈ ਏਕ ਚਰਨ ਇਸਥਿਤ ਕਹੈ।*
*ਜੋ ਕੋਊ ਪੈਸਾ ਏਕ ਦੇਤ ਕਰਿ ਆਇ ਕੈ।*
*ਹੋ ਦਾਤਨ ਲੇਤ ਉਠਾਇ ਸਿਵਹਿ ਬਿਸਰਾਇ ਕੈ। ੧੮।*

ਨਕ ਨੂੰ ਬੰਦ ਕਰ ਕੇ ਚਾਰ ਘੜੀਆਂ ਤਕ ਖੜੋਤਾ ਰਹਿੰਦਾ ਹੈਂ ਅਤੇ ਇਕ ਚਰਨ ਉਤੇ ਟਿਕ ਕੇ 'ਸ਼ਿਵ ਸ਼ਿਵ' ਕਹਿੰਦਾ ਹੈਂ। ਜੇ ਕੋਈ ਆ ਕੇ ਇਕ ਪੈਸਾ ਦਿੰਦਾ ਹੈ ਤਾਂ ਸ਼ਿਵ ਨੂੰ ਭੁਲਾ ਕੇ ਦੰਦਾਂ ਨਾਲ ਉਠਾ ਲੈਂਦਾ ਹੈਂ।

*ਔਰਨ ਉਪਦੇਸ ਕਰੈ ਆਪੁ ਧ੍ਯਾਨ ਕੌ ਨ ਧਰੈ*
*ਲੋਗਨ ਕੌ ਸਦਾ ਤ੍ਯਾਗ ਧਨ ਕੋ ਦ੍ਰਿੜਾਤ ਹੈ।*
*ਤੇਹੀ ਧਨ ਲੋਭ ਊਚ ਨੀਚਨ ਕੇ ਦ੍ਵਾਰ ਦ੍ਵਾਰ*
*ਲਾਜ ਕੌ ਤਿਯਾਗ ਜੇਹੀ ਤੇਹੀ ਪੈ ਘਿਘਾਤ ਹੈ।*
*ਕਹਤ ਪਵਿਤ੍ਰ ਹਮ ਰਹਤ ਅਪਵਿਤ੍ਰ ਖਰੇ*
*ਚਾਕਰੀ ਮਲੇਛਨ ਕੀ ਕੈਕੈ ਟੂਕ ਖਾਤ ਹੈ।*
*ਬਡੇ ਅਸੰਤੋਖੀ ਹੈ ਕਹਾਵਤ ਸੰਤੋਖੀ ਮਹਾ*
*ਏਕ ਦ੍ਵਾਰ ਛਾਡਿ ਮਾਗਿ ਦ੍ਵਾਰੇ ਦ੍ਵਾਰ ਜਾਤ ਹੈ। ੧੯।*

ਹੋਰਾਂ ਨੂੰ ਉਪਦੇਸ਼ ਕਰਦਾ ਹੈਂ, ਪਰ ਆਪ ਧਿਆਨ ਨੂੰ ਧਾਰਨ ਨਹੀਂ ਕਰਦਾ ਹੈਂ ਅਤੇ ਲੋਕਾਂ ਨੂੰ ਸਦਾ ਧਨ ਦਾ ਤਿਆਗ ਦ੍ਰਿੜ੍ਹ ਕਰਾਉਂਦਾ ਹੈਂ। ਉਸ ਧਨ ਦੇ ਲੋਭ ਕਰ ਕੇ, ਊਚ ਨੀਚ ਦੇ ਦੁਆਰ ਦੁਆਰ ਤੇ ਸ਼ਰਮ ਨੂੰ ਤਿਆਗ ਕੇ ਹਰ ਕਿਸੇ ਅਗੇ ਗਿੜਗਿੜਾਉਂਦਾ ਫਿਰਦਾ ਹੈਂ। ਕਹਿੰਦਾ ਹੈਂ ਕਿ ਮੈਂ ਪਵਿਤ੍ਰ ਰਹਿੰਦਾ ਹਾਂ, (ਪਰ ਹੁੰਦਾ) ਬਹੁਤ ਅਪਵਿਤ੍ਰ ਹੈਂ (ਕਿਉਂਕਿ) ਮਲੇਛਾਂ ਦੀ ਨੌਕਰੀ ਕਰ ਕੇ ਟੁਕੜੇ ਖਾਉਂਦਾ

ਹੈਂ। (ਤੂੰ) ਬਹੁਤ ਅਸੰਤੋਖੀ ਹੈਂ, (ਪਰ ਆਪਣੇ ਆਪ ਨੂੰ) ਵੱਡਾ ਸੰਤੋਖੀ ਅਖਵਾਉਂਦਾ ਹੈਂ (ਕਿਉਂਕਿ ਤੂੰ) ਪਰਮਾਤਮਾ ਦੇ ਇਕ ਦੁਆਰ ਨੂੰ ਛਡ ਕੇ ਦੁਆਰ ਦੁਆਰ ਉਤੇ ਮੰਗਦਾ ਫਿਰਦਾ ਹੈਂ।

*ਮਾਟੀ ਕੇ ਸਿਵ ਬਨਾਏ ਪੂਜਿ ਕੈ ਬਹਾਇ ਆਏ*
*ਆਇ ਕੈ ਬਨਾਏ ਫੇਰਿ ਮਾਟੀ ਕੇ ਸੁਧਾਰਿ ਕੈ।*
*ਤਾ ਕੇ ਪਾਇ ਪਰਿਯੋ ਮਾਥੋ ਘਰੀ ਦ੍ਵੈ ਰਗਰਿਯੋ*
*ਐ ਰੇ ਤਾ ਮੇ ਕਹਾ ਹੈ ਰੇ ਦੈ ਹੈ ਤੋਹਿ ਕੌ ਬਿਚਾਰਿ ਕੈ।*
*ਲਿੰਗ ਕੀ ਤੂ ਪੂਜਾ ਕਰੈ ਸੰਭੁ ਜਾਨਿ ਪਾਇ ਪਰੈ*
*ਸੋਈ ਅੰਤ ਦੈਹੈ ਤੇਰੇ ਕਰ ਮੈ ਨਿਕਾਰਿ ਕੈ।*
*ਦੁਹਿਤਾ ਕੌ ਦੈਹੈ ਕੀ ਤੂ ਆਪਨ ਖਬੈ ਹੈ ਤਾ ਕੌ*
*ਯੌ ਹੀ ਤੋਹਿ ਮਾਰਿ ਹੈ ਰੇ ਸਦਾ ਸਿਵ ਖ੍ਵਾਰਿ ਕੈ। ੨੦।*

(ਤੂੰ) ਮਿੱਟੀ ਦੇ ਸ਼ਿਵ ਬਣਾ ਕੇ ਪੂਜ ਕੇ ਰੋੜ੍ਹ ਆਉਂਦਾ ਹੈਂ ਅਤੇ ਫਿਰ ਆ ਕੇ ਮਿੱਟੀ ਨੂੰ ਗੁੰਨ੍ਹ ਕੇ (ਹੋਰ) ਬਣਾਉਂਦਾ ਹੈਂ। ਉਸ (ਮੂਰਤੀ) ਦੇ ਪੈਰੀਂ ਪੈਂਦਾ ਹੈਂ ਅਤੇ ਦੋ ਘੜੀਆਂ ਤਕ ਮੱਥੇ ਨੂੰ ਰਗੜਦਾ ਹੈਂ, ਓਏ (ਮੂਰਖ !) ਵਿਚਾਰ ਕਰ ਲੈ ਕਿ ਉਨ੍ਹਾਂ ਵਿਚ ਕੀ ਹੈ ਜੋ ਤੈਨੂੰ ਦੇਣਗੇ। ਤੂੰ (ਉਸ ਦੇ) ਲਿੰਗ ਦੀ ਪੂਜਾ ਕਰਦਾ ਹੈਂ ਅਤੇ ਸ਼ਿਵ ਸਮਝ ਕੇ ਪੈਰੀਂ ਪੈਂਦਾ ਹੈਂ। (ਫਿਰ) ਉਹੀ ਅੰਤ ਵਿਚ ਕਢ ਕੇ ਤੇਰੇ ਹੱਥ ਵਿਚ ਦੇਵੇਗਾ। ਕੀ ਤੂੰ ਉਸ (ਲਿੰਗ) ਨੂੰ ਧੀ ਨੂੰ ਦੇਵੇਂਗਾ, ਜਾਂ ਉਸ ਨੂੰ ਆਪ ਖਾਏਂਗਾ। ਇਸ ਤਰ੍ਹਾਂ ਹੀ ਤੈਨੂੰ ਸਦਾ ਸ਼ਿਵ (ਪਰਮਾਤਮਾ) ਖੁਆਰ ਕਰ ਕੇ ਮਾਰੇਗਾ।

*ਪਾਹਨ ਕੌਂ ਸਿਵ ਤੂ ਜੋ ਕਹੈ ਪਸੁ ਯਾ ਤੇ ਕਛੁ ਤੁਹਿ ਹਾਥ ਨ ਐ ਹੈ।*
*ਤ੍ਰੈਯਕ ਜੋਨਿ ਜੁ ਆਪੁ ਪਰਾ ਹਸਿ ਕੈ ਤੁਹਿ ਕੋ ਕਹੁ ਕਾ ਬਰੁ ਦੈ ਹੈ।*
*ਆਪਨ ਸੋ ਕਰਿ ਹੈ ਕਬਹੂੰ ਤੁਹਿ ਪਾਹਨ ਕੀ ਪਦਵੀ ਤਬ ਪੈ ਹੈ।*
*ਜਾਨੁ ਰੇ ਜਾਨੁ ਅਜਾਨ ਮਹਾ ਫਿਰਿ ਜਾਨ ਗਈ ਕਛੁ ਜਾਨਿ ਨ ਜੈ ਹੈ। ੨੧।*

ਹੇ ਮੂਰਖ ! ਤੂੰ ਜੋ ਪੱਥਰ ਨੂੰ ਸ਼ਿਵ ਕਹਿੰਦਾ ਹੈਂ, ਪਰ ਉਸ ਕੋਲੋਂ ਤੇਰੇ ਹੱਥ ਕੁਝ ਨਹੀਂ ਲਗਣਾ। ਜੋ ਆਪ ਟੇਢਾ ਚਲਣ ਵਾਲੀ ਜੂਨ ਵਿਚ ਪਿਆ ਹੋਇਆ ਹੈ, ਉਹ ਖ਼ੁਸ਼ ਹੋ ਕੇ ਤੈਨੂੰ ਕੀ ਵਰ ਦੇਵੇਗਾ ? ਤੈਨੂੰ ਕਿਤੇ ਆਪਣੇ ਵਰਗਾ ਕਰ ਦੇਵੇਗਾ, ਤਦ (ਤੂੰ) ਪੱਥਰ ਦੀ ਪਦਵੀ ਪਾਏਂਗਾ। ਹੇ ਮਹਾ ਮੂਰਖ ! ਸਮਝ ਲੈ। ਜੇ ਜਾਨ ਚਲੀ ਗਈ, ਫਿਰ ਤੂੰ ਕੁਝ ਵੀ ਜਾਣ ਨਹੀਂ ਸਕੇਂਗਾ।

*ਬੈਸ ਗਈ ਲਰਿਕਾਪਨ ਮੌ ਤਰੁਨਾਪਨ ਮੈ ਨਹਿ ਨਾਮ ਲਯੋ ਰੇ।*
*ਔਰਨ ਦਾਨ ਕਰਾਤ ਰਹਾ ਕਰ ਆਪ ਉਠਾਇ ਨ ਦਾਨ ਦਯੋ ਰੇ।*
*ਪਾਹਨ ਕੋ ਸਿਰ ਨ੍ਯਾਤਨ ਤੈ ਪਰਮੇਸ੍ਵਰ ਕੌ ਸਿਰ ਨ੍ਯਾਤ ਭਯੋ ਰੇ।*
*ਕਾਮਹਿ ਕਾਮ ਫਸਾ ਘਰ ਕੇ ਜੜ ਕਾਲਹਿ ਕਾਲ ਕੈ ਕਾਲ ਗਯੋ ਰੇ। ੨੨।*

ਓਏ ! (ਪਹਿਲਾਂ ਤੇਰੀ) ਬਾਲਪਣੇ ਵਿਚ ਉਮਰ ਬੀਤ ਗਈ ਅਤੇ ਜਵਾਨੀ ਵਿਚ (ਤੂੰ) ਉਸ ਦਾ ਨਾਮ ਨਹੀਂ ਲਿਆ। (ਤੂੰ) ਹੋਰਨਾਂ ਤੋਂ ਦਾਨ ਕਰਾਉਂਦਾ ਰਿਹਾ, ਪਰ ਆਪ ਹੱਥ ਚੁਕ ਕੇ ਕਿਸੇ ਨੂੰ ਦਾਨ ਨਹੀਂ ਦਿੱਤਾ। ਤੂੰ ਪੱਥਰ ਅਗੇ ਸਿਰ ਝੁਕਾ ਕੇ ਪਰਮੇਸ੍ਵਰ ਦੇ ਸਿਰ ਨੂੰ ਨੀਵਾਂ ਕਰ ਦਿੱਤਾ। ਹੇ ਮੂਰਖ ! (ਤੂੰ) ਘਰ ਦੇ ਕੰਮਾਂ ਵਿਚ ਹੀ ਫਸਿਆ ਰਿਹਾ ਅਤੇ ਕਲ੍ਹ ਕਲ੍ਹ ਕਰਦਿਆਂ ਸਮਾਂ ਬਤੀਤ ਕਰ ਦਿੱਤਾ।

*ਦ੍ਵੈਕ ਪੁਰਾਨਨ ਕੌ ਪੜਿ ਕੈ ਤੁਮ ਫੂਲਿ ਗਏ ਦਿਜ ਜੁ ਜਿਯ ਮਾਹੀ।*
*ਸੋ ਨ ਪੁਰਾਨ ਪੜਾ ਜਿਹ ਕੇ ਇਹ ਠੌਰ ਪੜੇ ਸਭ ਪਾਪ ਪਰਾਹੀ।।*
*ਡਿੰਭ ਦਿਖਾਇ ਕਰੋ ਤਪਸਾ ਦਿਨ ਰੈਨਿ ਬਸੈ ਜਿਯਰਾ ਧਨ ਮਾਹੀ।*
*ਮੂਰਖ ਲੋਗ ਪ੍ਰਮਾਨ ਕਰੈ ਇਨ ਬਾਤਨ ਕੌ ਹਮ ਮਾਨਤ ਨਾਹੀ। ੨੩।*

ਹੇ ਬ੍ਰਾਹਮਣ ! ਤੂੰ ਦੋ ਕੁ ਪੁਰਾਣ ਪੜ੍ਹ ਕੇ ਮਨ ਵਿਚ ਫੁਲ ਗਿਆ ਹੈਂ। ਪਰ ਉਹ ਪੁਰਾਣ ਨਹੀਂ ਪੜ੍ਹਿਆ, ਜਿਸ ਦੇ ਪੜ੍ਹਿਆਂ ਇਸ ਸੰਸਾਰ ਦੇ ਸਾਰੇ ਪਾਪ ਦੂਰ ਹੋ ਜਾਂਦੇ ਹਨ। ਤੂੰ ਪਾਖੰਡ ਵਿਖਾ ਕੇ ਤਪਸਿਆ ਕਰਦਾ ਹੈਂ, (ਪਰ ਤੇਰਾ) ਮਨ ਦਿਨ ਰਾਤ ਧਨ ਵਿਚ ਵਸਦਾ ਹੈ। ਮੂਰਖ ਲੋਗ (ਤੇਰੀਆਂ ਗੱਲਾਂ ਨੂੰ) ਪ੍ਰਮਾਣਿਕ ਮੰਨਣ, ਪਰ ਅਸੀਂ ਇਨ੍ਹਾਂ ਗੱਲਾਂ ਨੂੰ ਨਹੀਂ ਮੰਨਦੇ।

*ਕਾਹੇ ਕੋ ਕਾਜ ਕਰੋ ਇਤਨੀ ਤੁਮ ਪਾਹਨ ਕੋ ਕਿਹ ਕਾਜ ਪੁਜਾਵੋ।*
*ਕਾਹੇ ਕੋ ਡਿੰਭ ਕਰੋ ਜਗ ਮੈ ਇਹ ਲੋਕ ਗਯੋ ਪਰਲੋਕ ਗਵਾਵੋ।*
*ਝੂਠੇ ਨ ਮੰਤ੍ਰ ਉਪਦੇਸ ਕਰੋ ਜੋਊ ਚਾਹਤ ਹੋ ਧਨ ਲੌ ਹਰਖਾਵੋ।*
*ਰਾਜ ਕੁਮਾਰਨ ਮੰਤ੍ਰ ਦਿਯੋ ਸੁ ਦਿਯੋ ਬਹੁਰੌ ਹਮ ਕੌ ਨ ਸਿਖਾਵੋ। ੨੪।*

ਤੂੰ ਕਿਸ ਕੰਮ ਲਈ ਇਤਨੀ (ਪੂਜਾ) ਕਰਦਾ ਹੈਂ ਅਤੇ ਪੱਥਰ ਨੂੰ ਕਿਸ ਲਈ ਪੂਜਦਾ ਹੈਂ ? ਜਗਤ ਵਿਚ ਕਿਸ ਲਈ ਪਾਖੰਡ ਕਰਦਾ ਹੈਂ। (ਤੇਰਾ) ਇਹ ਲੋਕ ਤਾਂ ਨਸ਼ਟ ਹੋ ਗਿਆ (ਹੁਣ) ਪਰਲੋਕ ਵੀ ਗੰਵਾ ਲਵੇਂਗਾ। (ਮੈਨੂੰ) ਝੂਠੇ ਮੰਤ੍ਰਾਂ ਦਾ ਉਪਦੇਸ਼ ਨ ਕਰ। ਜਿਤਨਾ ਚਾਹੁੰਦਾ ਹੈਂ, (ਉਤਨਾ) ਧਨ ਲੈ ਕੇ ਪ੍ਰਸੰਨ ਹੋ ਜਾ। ਰਾਜ ਕੁਮਾਰਾਂ ਨੂੰ ਜੋ ਮੰਤ੍ਰ ਦਿੱਤਾ ਗਿਆ, ਸੋ ਦਿੱਤਾ ਗਿਆ, ਪਰ ਫਿਰ ਸਾਨੂੰ ਕੋਈ (ਮੰਤ੍ਰ) ਨ ਸਿਖਾਣਾ।

ਪਾਠਕ-ਜਨ ਆਪ ਹੀ ਵੇਖ ਲੈਣ ਕਿ ਅਜਿਹੇ ਉਤਮ ਸਿਖਿਆਦਾਇਕ ਬਚਨਾਂ ਤੋਂ ਭਰਪੂਰ ਰਚਨਾਵਾਂ ਕਿਸੇ ਅਵਤਾਰੀ ਪੁਰੁਖ਼ ਦੀਆਂ ਹੋ ਸਕਦੀਆਂ ਹਨ ਜਾਂ ਕਿਸੇ ਕਾਮ-ਅੰਧ ਰਸੀਏ ਕਵੀ ਦੀਆਂ। ਅਜਿਹੇ ਕਲਿਆਣਕਾਰੀ ਬਚਨਾਂ ਦੀ ਨਿੰਦਾ ਸਦਗਤੀ ਦਾ ਰਸਤਾ ਹੈ ਜਾਂ ਨਰਕ ਦਾ। ਇਸ ਲੰਬੀ ਚਰਿਤਰ ਕਥਾ ਵਿਚ ਇਸ ਤਰ੍ਹਾਂ ਦੇ ਅਨੇਕਾਂ ਹੀ ਸਿਖਿਆਦਾਇਕ ਪਦ ਸੰਜੋਏ ਗਏ ਹਨ। ਇੰਞ ਪ੍ਰਤੀਤ ਹੁੰਦਾ ਹੈ ਕਿ ਜਿਵੇਂ ਨਾ ਇਹ ਮੰਤ੍ਰੀ-ਭੂਪ ਸੰਵਾਦ ਹੈ ਅਤੇ ਨਾ ਹੀ ਰਨਖੰਭ ਕਲਾ ਵਲੋਂ ਬ੍ਰਾਹਮਣ ਨੂੰ ਦਿਤਾ ਉਪਦੇਸ਼, ਸਗੋਂ ਇਹ ਕਿਸੇ ਦਿਵਯ ਪੁਰੁਖ਼ ਦਾ ਮਾਨਵਤਾ ਪ੍ਰਤੀ ਦੈਵੀ-ਸੰਦੇਸ਼ ਹੈ, ਯਥਾ-

*ਮੰਤ੍ਰ ਦੇਤ ਸਿਖ ਅਪਨ ਕਰਤ ਹਿਤ। ਜ੍ਯੋ ਤ੍ਯੋ ਭੇਟ ਲੈਤ ਤਾ ਤੇ ਬਿਤ।*
*ਸਤਿ ਬਾਤ ਤਾ ਕਹ ਨ ਸਿਖਾਵਹੁ। ਤਾਹਿ ਲੋਕ ਪਰਲੋਕ ਗਵਾਵਹੁ। ੨੮।*
*ਸੁਨਹੁ ਬਿਪ ਤੁਮ ਮੰਤ੍ਰ ਦੇਤ ਜਿਹ। ਲੂਟਿ ਲੇਤ ਤਿਹ ਘਰ ਬਿਧਿ ਜਿਹ ਕਿਹ।*
*ਤਾ ਕਹ ਕਛੂ ਗ੍ਯਾਨ ਨਹਿ ਆਵੈ। ਮੂਰਖ ਅਪਨਾ ਮੂੰਡ ਮੁੰਡਾਵੈ। ੨੯।*
*ਤਿਹ ਤੁਮ ਕਹੁ ਮੰਤ੍ਰ ਸਿਧਿ ਹ੍ਵੈਹੈ। ਮਹਾਦੇਵ ਤੋ ਕੌ ਬਰੁ ਦੈ ਹੈ।*
*ਜਬ ਤਾ ਤੇ ਨਹਿ ਹੋਤ ਮੰਤ੍ਰ ਸਿਧਿ। ਤਬ ਤੁਮ ਬਚਨ ਕਹਤ ਹੌ ਇਹ ਬਿਧਿ। ੩੦।*
*ਕਛੂ ਕੁਕ੍ਰਿਯਾ ਤੁਮਤੇ ਭਯੋ। ਤਾ ਤੇ ਦਰਸ ਨ ਸਿਵ ਜੁ ਦਯੋ।*
*ਅਬ ਤੈ ਪੁੰਨ੍ਯ ਦਾਨ ਦਿਜ ਕਰ ਰੇ। ਪੁਨਿ ਸਿਵ ਕੇ ਮੰਤ੍ਰਹਿ ਅਨੁਸਰੁ ਰੇ। ੩੧।*
*ਉਲਟੋ ਡੰਡ ਤਿਸੀ ਤੇ ਲੇਹੀ। ਪੁਨਿ ਤਿਹ ਮੰਤ੍ਰ ਰੁਦ੍ਰ ਕੋ ਦੇਹੀ।*
*ਭਾਤਿ ਭਾਤਿ ਤਾ ਕੌ ਭਟਕਾਵੈ। ਅੰਤ ਬਾਰ ਇਮਿ ਭਾਖ ਸੁਨਾਵੈ। ੩੨।*
*ਤੋ ਤੇ ਕਛੁ ਅਛਰ ਰਹਿ ਗਯੋ। ਤੈ ਕਛੁ ਭੰਗ ਕ੍ਰਿਯਾ ਤੇ ਭਯੋ।*
*ਤਾ ਤੇ ਤੁਹਿ ਬਰੁ ਰੁਦ੍ਰ ਨ ਦੀਨਾ। ਪੁੰਨ੍ਯ ਦਾਨ ਚਹਿਯਤ ਪੁਨਿ ਕੀਨਾ। ੩੩।*
*ਇਹ ਬਿਧਿ ਮੰਤ੍ਰ ਸਿਖਾਵਤ ਤਾ ਕੋ। ਲੂਟਾ ਚਾਹਤ ਬਿਪ੍ਰ ਘਰ ਜਾ ਕੋ।*
*ਜਬ ਵਹੁ ਦਰਬ ਰਹਤ ਹ੍ਵੈ ਜਾਈ। ਔਰ ਧਾਮ ਤਬ ਚਲਤ ਤਕਾਈ। ੩੪।.....*
*ਕਾਹੂ ਧਨ ਤ੍ਯਾਗ ਦ੍ਰਿੜਾਵਹਿ। ਕਾਹੂ ਕੋ ਕੋਊ ਗ੍ਰਹਿ ਲਾਵਹਿ।*
*ਮਨ ਮਹਿ ਦਰਬ ਠਗਨ ਕੀ ਆਸਾ। ਦ੍ਵਾਰ ਦ੍ਵਾਰ ਡੋਲਤ ਇਹ ਪ੍ਯਾਸਾ। ੪੧।*

ਅਸੀਮ ਪਦਾਰਥਕ ਲਾਲਸਾਵਾਂ ਵਿਚ ਗ੍ਰਸੇ ਪੁਜਾਰੀਆਂ ਦੇ ਵਿਵਹਾਰ ਦੀ ਨਿਖੇਧੀ ਕਰਦਿਆਂ ਲਿਖਿਆ ਹੈ-

*ਏਕਨ ਜੰਤ੍ਰ ਸਿਖਾਵਤ ਹੈ ਦਿਜ ਏਕਨ ਮੰਤ੍ਰ ਪ੍ਰਯੋਗ ਬਤਾਵੈ।*
*ਜੋ ਨ ਭਿਜੈ ਇਨ ਬਾਤਨ ਤੇ ਤਿਹ ਗੀਤਿ ਕਬਿਤ ਸਲੋਕ ਸੁਨਾਵੈ।*
*ਦ੍ਯੋਸ ਹਿਰੈ ਧਨ ਲੋਗਨ ਕੇ ਗ੍ਰਿਹ ਚੋਰੁ ਚਕੈ ਠਗ ਦੇਖਿ ਲਜਾਵੈ।*
*ਕਾਨਿ ਕਰੈ ਨਹਿ ਕਾਜੀ ਕੁਟਵਾਰ ਕੀ ਮੂੰਡਿ ਕੈ ਮੂੰਡਿ ਮੁਰੀਦਨ ਖਾਵੈ। ੫੭।*

ਇਹ ਬ੍ਰਾਹਮਣ ਇਕਨਾ ਨੂੰ ਜੰਤ੍ਰ ਸਿਖਾਉਂਦੇ ਹਨ ਅਤੇ ਇਕਨਾ ਨੂੰ ਮੰਤ੍ਰ ਦੀ ਵਰਤੋਂ ਕਰਨੀ ਦਸਦੇ ਹਨ। ਜੋ ਇਨ੍ਹਾਂ ਗੱਲਾਂ ਨਾਲ ਪ੍ਰਭਾਵਿਤ ਨਹੀਂ ਹੁੰਦਾ ਹੈ, ਉਨ੍ਹਾਂ ਨੂੰ ਗੀਤ, ਕਬਿੱਤ ਅਤੇ ਸ਼ਲੋਕ ਸੁਣਾਉਂਦੇ ਹਨ। (ਇਹ ਬ੍ਰਾਹਮਣ) ਦਿਨ ਦਿਹਾੜੇ ਲੋਕਾਂ ਦੇ ਘਰਾਂ ਤੋਂ ਧਨ ਚੁਰਾ ਲੈਂਦੇ ਹਨ। (ਉਨ੍ਹਾਂ ਦੀ ਪ੍ਰਬੀਨਤਾ ਨੂੰ) ਵੇਖ ਕੇ ਚੋਰ ਹੈਰਾਨ ਹੋ ਜਾਂਦੇ ਹਨ ਅਤੇ ਠੱਗ ਵੇਖ ਕੇ ਸ਼ਰਮਸਾਰ ਹੁੰਦੇ ਹਨ। ਇਹ ਕਾਜ਼ੀ ਅਤੇ ਕੋਤਵਾਲ ਤਕ ਦੀ ਪਰਵਾਹ ਨਹੀਂ ਕਰਦੇ ਅਤੇ ਮੁਰੀਦਾਂ ਨੂੰ ਲੁਟ ਲੁਟ ਕੇ ਖਾ ਜਾਂਦੇ ਹਨ।

ਇਸ ਕਥਾ ਉਤੇ ਦਸਮ ਗ੍ਰੰਥ ਦੇ ਆਲੋਚਕਾਂ ਦਾ ਇਕ ਵਡਾ ਆਰੋਪ ਇਹ ਹੈ ਕਿ ਇਸ ਵਿਚ ਵਰਣਿਤ ਇਸ਼ਟ ਸ਼ਾਕਤ-ਪੰਥ ਦਾ ਮਹਾਕਾਲ ਹੈ। ਵਰਣਨਯੋਗ ਹੈ ਕਿ ਇਸ ਕਥਾ ਵਿਚ ਬ੍ਰਾਹਮਣ ਰੁਦ੍ਰ-ਸ਼ਿਵ ਦਾ ਪੁਜਾਰੀ ਹੈ। ਸ਼ਿਵ ਹੀ ਭੈਰਵੀ ਦਾ ਪਤੀ ਭੈਰਉ, ਮਹਾਕਾਲ, ਰੁਦ੍ਰ ਆਦਿ ਹੈ। ਇਸ ਸੰਬੰਧੀ ਅਸੀਂ ਹੇਠਾਂ ਕੁਝ ਪ੍ਰਮਾਣਿਕ ਗ੍ਰੰਥਾਂ ਦੇ ਹਵਾਲੇ ਦਿੰਦੇ ਹਾਂ-

He who sees wine, fish, meat, woman should salute the Bhairvi Devi and say Om ! Salutation to the beloved of Siva, the remover of all obstacles[61].

Sankra has as many aspects as there are Mahasaktis, He who worships Her ever worships Him as husband.....He who worships the Devis pleases Rudra.[62]

"If it vexes Thee, drown me with a thrust of Thy foot, but then in so doing thou must first raise Thy foot from the breast of

---

61. ਸ਼ਾਕਤ ਨੰਦਤਰੰਗਿਣੀ ਅਧਿ. 25
62. Principles of Tantra P. 63

Mahakala (Siva). The Devi is represented as standing on Siva, who is, as it were, a corpse, for he is *bhokta* only, whilst she is *kartari.*[63]

ਚਰਚਿਤ ਕਥਾ ਵਿਚ ਵਰਣਿਤ ਮਹਾਕਾਲ ਉਹੋ ਨਿਰਾਕਾਰ ਪਰਮੇਸ਼ਰ ਹੈ, ਜੋ ਬ੍ਰਹਮਾ, ਵਿਸ਼ਨੂ ਅਤੇ ਰੁਦ੍ਰ-ਸ਼ਿਵ ਦਾ ਸਿਰਜਕ ਹੈ ਅਤੇ ਜਿਸ ਨੂੰ 'ਜਾਪੁ' ਬਾਣੀ ਵਿਚ 'ਸਰਬ ਕਾਲ' ਜਾਂ 'ਕਾਲਾਨ ਕਾਲ' ਕਰ ਕੇ ਲਿਖਿਆ ਹੈ। ਰੁਦ੍ਰ-ਸ਼ਿਵ ਦੀ ਪੂਜਾ ਅਤੇ ਮੂਰਤੀ ਪੂਜਾ ਦਾ ਤਿਆਗ ਕਰ ਕੇ ਨਿਰਾਕਾਰ ਮਹਾਕਾਲ ਦੀ ਉਪਾਸਨਾ ਦੀ ਪ੍ਰੇਰਨਾ ਰਨਖੰਭ ਕਲਾ ਬ੍ਰਾਹਮਣ ਨੂੰ ਦੇਂਦੀ ਹੈ। ਇਹ ਮਹਾਕਾਲ ਉਹ ਹੈ, ਜੋ ਰੁਦ੍ਰ (ਸ਼ਿਵ) ਤੋਂ ਭਿੰਨ ਹੈ। ਵੇਖੋ ਹੇਠਲੇ ਪਦਿਆਂ ਵਿਚੋਂ ਪਦ ਨੰਬਰ ੯੬-

*ਕਹੋ ਮਿਸ੍ਰ ਆਗੇ ਕਹਾ ਜ੍ਵਾਬ ਦੈਹੋ। ਜਬੈ ਕਾਲ ਕੇ ਜਾਲ ਮੈ ਫਾਸਿ ਜੈ ਹੋ।*
*ਕਹੋ ਕੌਨ ਸੋ ਪਾਠ ਕੈਹੋ ਤਹਾ ਹੀ। ਤਊ ਲਿੰਗ ਪੂਜਾ ਕਰੌਗੇ ਉਹਾ ਹੀ। ੮੪।*
*ਤਹਾ ਰੁਦ੍ਰ ਐ ਹੈ ਕਿ ਸ੍ਰੀ ਕ੍ਰਿਸਨ ਐ ਹੈ। ਜਹਾ ਬਾਧਿ ਸ੍ਰੀ ਕਾਲ ਤੇ ਕੌ ਚਲੇ ਹੈ।*
*ਕਿਧੌ ਆਨਿ ਕੈ ਰਾਮ ਹ੍ਵੈ ਹੈ ਸਹਾਈ। ਜਹਾ ਪੁਤ੍ਰ ਮਾਤਾ ਨ ਤਾਤਾ ਨ ਭਾਈ। ੮੫।*
*ਮਹਾ ਕਾਲ ਜੁ ਕੋ ਸਦਾ ਸੀਸ ਨ੍ਯੈਯੈ। ਪੁਰੀ ਚੌਦਹੂੰ ਤ੍ਰਾਸ ਜਾ ਕੋ ਤ੍ਰਸੈਯੈ।*
*ਸਦਾ ਆਨਿ ਜਾ ਕੀ ਸਭੈ ਜੀਵ ਮਾਨੈ। ਸਭੈ ਲੋਕ ਖੁਯਾਤਾ ਬਿਧਾਤਾ ਪਛਾਨੈ। ੮੬।*
*ਨਹੀ ਜਾਨਿ ਜਾਈ ਕਛੂ ਰੂਪ ਰੇਖਾ। ਕਹਾ ਬਾਸ ਤਾ ਕੋ ਫਿਰੈ ਕੌਨ ਭੇਖਾ।*
*ਕਹਾ ਨਾਮ ਤਾ ਕੋ ਕਹਾ ਕੈ ਕਹਾਵੈ। ਕਹਾ ਕੈ ਬਖਾਨੋ ਕਹੇ ਮੋ ਨ ਆਵੈ। ੮੭।*
*ਨ ਤਾ ਕੋ ਕੋਊ ਤਾਤ ਮਾਤਾ ਨ ਭਾਈ। ਨ ਪੁਤ੍ਰਾ ਨ ਪੋਤ੍ਰਾ ਨ ਦਾਯਾ ਨ ਦਾਈ।*
*ਕਛੂ ਸੰਗ ਸੈਨਾ ਨ ਤਾ ਕੋ ਸੁਹਾਵੈ। ਕਹੈ ਸਤਿ ਸੋਈ ਕਰੈ ਸੋ ਬਨ੍ਯਾਵੈ। ੮੮।*
*ਕਈਊ ਸਵਾਰੈ ਕਈਊ ਖਪਾਵੈ। ਉਸਾਰੇ ਗੜੇ ਫੇਰਿ ਮੇਟੈ ਬਨਾਵੈ।*
*ਘਨੀ ਬਾਰ ਲੌ ਪੰਥ ਚਾਰੋ ਭ੍ਰਮਾਨਾ। ਮਹਾ ਕਾਲ ਹੀ ਕੋ ਗੁਰੂ ਕੈ ਪਛਾਨਾ। ੮੯।*
*ਮੁਰੀਦ ਹੈ ਉਸੀ ਕਾ ਵਹੈ ਪੀਰ ਮੇਰੋ। ਉਸੀ ਕਾ ਕਿਯਾ ਆਪਨਾ ਜੀਵ ਚੇਰੋ।*
*ਤਿਸੀ ਕਾ ਕੀਆ ਬਾਲਕਾ ਮੈ ਕਹਾਵੌ। ਉਹੀ ਮੋਹਿ ਰਾਖਾ ਉਸੀ ਕੋ ਧਿਆਵੌ। ੯੦।...*
*ਏਕੈ ਮਹਾ ਕਾਲ ਹਮ ਮਾਨੈ। ਮਹਾ ਰੁਦ੍ਰ ਕਹ ਕਛੂ ਨ ਜਾਨੈ।*

---

63. Principles of Tantra P. 63

*ਬ੍ਰਹਮ ਬਿਸਨ ਕੀ ਸੇਵ ਨ ਕਰਹੀ। ਤਿਨ ਤੇ ਹਮ ਕਬਹੂੰ ਨਹੀ ਡਰਹੀ। ੯੬।*
*ਬ੍ਰਹਮ ਬਿਸਨ ਜਿਨ ਪੁਰਖ ਉਚਾਰਿਯੋ। ਤਾ ਕੌ ਮ੍ਰਿਤੁ ਜਾਨਿਯੈ ਮਾਰਿਯੋ।*
*ਜਿਨ ਨਰ ਕਾਲ ਪੁਰਖ ਕੋ ਧ੍ਯਾਯੋ। ਤਾ ਕੇ ਨਿਕਟ ਕਾਲ ਨਹਿ ਆਯੋ। ੯੭।*
*ਜੇ ਨਰ ਕਾਲ ਪੁਰਖ ਕੋ ਧ੍ਯਾਵੈ। ਤੇ ਨਰ ਕਾਲ ਫਾਸ ਨਹਿ ਜਾਵੈ।*
*ਤਿਨ ਕੇ ਰਿਧ ਸਿਧ ਸਭ ਘਰ ਮੌ। ਕੋਬਿਦ ਸਭ ਹੀ ਰਹਤ ਹੁਨਰ ਮੌ। ੯੮।*
*ਕਾਲ ਪੁਰਖ ਇਕਦਾ ਜਿਨ ਕਹਾ। ਤਾ ਕੇ ਰਿਧਿ ਸਿਧਿ ਹ੍ਵੈ ਰਹਾ।*
*ਭਾਤਿ ਭਾਤਿ ਧਨ ਭਰੇ ਭੰਡਾਰੂ। ਜਿਨ ਕਾ ਆਵਤ ਵਾਰ ਨ ਪਾਰੂ। ੯੯।*
*ਜਿਨ ਨਰ ਕਾਲ ਪੁਰਖ ਕਹ ਧ੍ਯਾਯੋ। ਸੋ ਨਰ ਕਲਿ ਮੋ ਕਬਹੂ ਨ ਆਯੋ।*
*ਯਾ ਜਗ ਮੈ ਤੇ ਅਤਿ ਸੁਖ ਪਾਵੈ। ਭੋਗ ਕਰੈ ਬੈਰਨਿ ਕਹ ਘਾਵੈ। ੧੦੦।*
*ਜਬ ਤੇ ਕੋ ਦਿਜ ਕਾਲ ਸਤੈ ਹੈ। ਤਬ ਤੂ ਕੋ ਪੁਸਤਕ ਕਰ ਲੈ ਹੈ।*
*ਭਾਗਵਤ ਪੜੋ ਕਿ ਗੀਤਾ ਕਹਿ ਹੋ। ਰਾਮਹਿ ਪਕਰਿ ਕਿ ਸਿਵ ਕਹ ਗਹਿ ਹੋ। ੧੦੧।*
*ਜੇ ਤੁਮ ਪਰਮ ਪੁਰਖ ਠਹਰਾਏ। ਤੇ ਸਭ ਡੰਡ ਕਾਲ ਕੇ ਘਾਏ।*
*ਕਾਲ ਡੰਡ ਬਿਨ ਬਚਾ ਨ ਕੋਈ। ਸਿਵ ਬਿਰੰਚ ਬਿਸਨਿੰਦ੍ਰ ਨ ਸੋਈ। ੧੦੨।*

ਸ੍ਰੀ ਦਸਮ ਗ੍ਰੰਥ ਉਤੇ ਇਹ ਆਰੋਪ ਲਗਾਉਣਾ ਕਿ ਇਸ ਵਿਚ ਬ੍ਰਾਹਮਣੀਕਲ ਵਿਚਾਰਾਂ ਦੇ ਪ੍ਰਚਾਰ-ਪ੍ਰਸਾਰ ਦੀਆਂ ਪ੍ਰਵਿਰਤੀਆਂ ਹਨ, ਅਸਲੋਂ ਨਿਰਮੂਲ ਹੈ। ਉਲਟਾ ਇਸ ਚਰਿਤ੍ਰ ਵਿਚ ਬ੍ਰਾਹਮਣ ਦੇ ਵਿਵਹਾਰ ਅਤੇ ਉਸ ਦੇ ਪੂਜਯ-ਦੇਵਾਂ ਦੀ ਵਾਰ-ਵਾਰ ਸਖ਼ਤ ਆਲੋਚਨਾ ਕਰਦਿਆਂ ਆਖਿਆ ਹੈ-

*ਜੌ ਇਨ ਮੰਤ੍ਰ ਜੰਤ੍ਰ ਸਿਧਿ ਹੋਈ। ਦਰ ਦਰ ਭੀਖਿ ਨ ਮਾਂਗੈ ਕੋਈ।*
*ਏਕੈ ਮੁਖ ਤੇ ਮੰਤ੍ਰ ਉਚਾਰੈ। ਧਨ ਸੌ ਸਕਲ ਧਾਮ ਭਰਿ ਡਾਰੈ। ੧੧੪।*
*ਰਾਮ ਕ੍ਰਿਸਨ ਏ ਜਿਨੈ ਬਖਾਨੈ। ਸਿਵ ਬ੍ਰਹਮਾ ਏ ਜਾਹਿ ਪ੍ਰਮਾਨੈ।*
*ਤੇ ਸਭ ਹੀ ਸ੍ਰੀ ਕਾਲ ਸੰਘਾਰੇ। ਕਾਲ ਪਾਇ ਕੈ ਬਹੁਰਿ ਸਵਾਰੇ। ੧੧੫।*
*ਕੇਤੇ ਰਾਮਚੰਦ ਅਰੁ ਕ੍ਰਿਸਨਾ। ਕੇਤੇ ਚਤੁਰਾਨਨ ਸਿਵ ਬਿਸਨਾ।*
*ਚੰਦ ਸੂਰਜ ਏ ਕਵਨ ਬਿਚਾਰੇ। ਪਾਨੀ ਭਰਤ ਕਾਲ ਕੇ ਦ੍ਵਾਰੇ। ੧੧੬।*
*ਕਾਲ ਪਾਇ ਸਭ ਹੀ ਏ ਭਏ। ਕਾਲੋ ਪਾਇ ਕਾਲ ਹ੍ਵੈ ਗਏ।*
*ਕਾਲਹਿ ਪਾਇ ਬਹੁਰਿ ਅਵਤਰਿ ਹੈ। ਕਾਲਹਿ ਕਾਲ ਪਾਇ ਸੰਘਰਿ ਹੈ। ੧੧੭।*

ਵਿਰੋਧੀ ਪਖ ਹੇਠਾਂ ਦਿਤੇ ਪਦ ਨੂੰ ਅਸ਼ਲੀਲ ਕਹਿ ਕੇ ਇਸ ਚਰਿਤ੍ਰ-ਕਥਾ ਦੀ ਵਿਆਪਕ ਨਿੰਦਾ ਕਰਦਾ ਹੈ। ਵਾਸਤਵ ਵਿਚ ਆਲੋਚਕ ਇਸ ਪਦ ਦੇ ਗ਼ਲਤ

ਅਰਥ ਕਰ ਕੇ ਇਸ ਵਿਚ ਅਸ਼ਲੀਲਤਾ ਦਿਖਾਉਂਦੇ ਹਨ। ਦਰਅਸਲ ਕਥਾ ਅਨੁਸਾਰ ਰਨਖੰਭ ਕਲਾ ਬ੍ਰਾਹਮਣ ਦੀ ਹਠ-ਧਰਮੀ ਅਤੇ ਉਸ ਦੇ ਫ਼ਜ਼ੂਲ ਤਰਕਾਂ ਤੋਂ ਖਿਝ ਕੇ ਪਥਰ ਦਾ ਸ਼ਿਵ-ਲਿੰਗ ਬ੍ਰਾਹਮਣ ਦੇ ਮੂੰਹ ਉਤੇ ਮਾਰਦੀ ਹੈ ਅਤੇ ਕਹਿੰਦੀ ਹੈ, ਕਿ ਜਿਸ ਲਿੰਗ ਦੀ ਤੂੰ ਪੂਜਾ ਕਰਦਾ ਸੈਂ, ਉਹੋ ਅਜ ਤੇਰੇ ਮੂੰਹ ਤੇ ਵਜਿਆ ਹੈ। ਇਸ ਪਦ ਦਾ ਮੂਲ-ਪਾਠ ਅਤੇ ਡਾ. ਜੱਗੀ ਦੇ ਦਿੱਤੇ ਅਰਥ ਇਸ ਪ੍ਰਕਾਰ ਹਨ-

*ਕਹੋ ਮਿਸ੍ਰ ਅਬ ਰੁਦ੍ਰ ਤਿਹਾਰੋ ਕਹ ਗਯੋ।*
*ਜਿਹ ਸੇਵਤ ਥੋ ਸਦਾ ਦਾਂਤਿ ਛੈ ਤਿਨ ਕਿਯੋ।*
*ਜਿਹ ਲਿੰਗਹਿ ਕੌ ਜਪਤੇ ਕਾਲ ਬਤਾਇਯੋ।*
*ਹੋ ਅੰਤ ਕਾਲ ਸੋ ਤੁਮਰੇ ਮੁਖ ਮਹਿ ਆਇਯੋ। ੧੧੦।*

(ਅਤੇ ਕਹਿਣ ਲਗੀ...) ਹੇ ਬ੍ਰਾਹਮਣ ! ਦਸ, ਹੁਣ ਤੇਰਾ ਸ਼ਿਵ ਕਿਥੇ ਗਿਆ ਹੈ। ਜਿਸ ਨੂੰ (ਤੂੰ) ਸਦਾ ਪੂਜਦਾ ਸੈਂ, ਉਸ ਨੇ (ਤੇਰੇ) ਦੰਦ ਭੰਨ ਦਿੱਤੇ ਹਨ। ਜਿਸ ਲਿੰਗ ਦੀ ਪੂਜਾ ਕਰਦਿਆਂ (ਤੂੰ ਇਤਨਾ) ਸਮਾਂ ਬਿਤਾਇਆ ਹੈ, ਉਹੀ ਅੰਤ ਨੂੰ ਤੇਰੇ ਮੂੰਹ ਵਿਚ ਆਇਆ ਹੈ (ਅਰਥਾਤ। ਤੇਰੇ ਮੂੰਹ ਉਤੇ ਆ ਕੇ ਵਜਿਆ ਹੈ)।

ਸੋ ਨਾ ਤਾਂ ਇਸ ਪਦ ਵਿਚ ਕੋਈ ਅਸ਼ਲੀਲਤਾ ਹੈ ਅਤੇ ਨਾ ਹੀ ਇਸ ਰਚਨਾ ਦਾ ਇਸ਼ਟ ਅਕਾਲ-ਪੁਰਖ਼ ਤੋਂ ਸਿਵਾ ਕੋਈ ਹੋਰ ਦੇਵੀ-ਦੇਵਤਾ ਹੈ। ਇਸ ਕਥਾ ਰਾਹੀਂ ਬ੍ਰਾਹਮਣ ਦੇ ਕਰਮ-ਕਾਂਡੀ ਧਰਮ, ਬੁਤ-ਪ੍ਰਸਤੀ ਅਤੇ ਦੇਵ-ਪੂਜਾ ਦਾ ਸਖ਼ਤ ਵਿਰੋਧ ਇਕ ਇਸਤ੍ਰੀ ਵਲੋਂ ਕਰਵਾ ਕੇ ਇਕ ਆਤਮ-ਸਰੂਪ ਵਿਆਪਕ ਪ੍ਰਭੂ ਦੀ ਪੂਜਾ ਦ੍ਰਿੜ੍ਹ ਕਰਵਾਈ ਹੈ। ਨਾਰੀ-ਚੇਤਨਾ ਜਾਗ੍ਰਿਤ ਕਰਨ ਦਾ ਇਹ ਸ਼੍ਰੇਸ਼ਠਤਮ ਪ੍ਰਯਤਨ ਹੈ, ਜਿਸ ਰਾਹੀਂ ਵਿਸ਼ਵ ਨੂੰ ਇਹ ਸੰਦੇਸ਼ ਦਿਤਾ ਗਿਆ ਹੈ ਕਿ ਧਰਮ ਦੇ ਪ੍ਰਸਾਰ ਅਤੇ ਰੂੜੀਵਾਦਤਾ ਦਾ ਵਿਰੋਧ ਕਰਨ ਵਿਚ ਇਸਤ੍ਰੀ ਉਚਤਮ ਭੂਮਿਕਾ ਨਿਭਾ ਸਕਦੀ ਹੈ।

ਬਹੁਤੇ ਚਰਿਤ੍ਰਾਂ ਵਿਚ ਰਾਜਿਆਂ ਦੀ ਮੌਜ-ਮਸਤੀ, ਧਾਰਮਿਕ ਵਿਅਕਤੀਆਂ ਵਿਸ਼ੇਸ਼ ਕਰ ਕੇ ਤਿਆਗਵਾਦੀ ਕਹਿਵਾਉਣ ਵਾਲੇ ਜੋਗੀਆਂ ਦੀਆਂ ਕਾਮੁਕ ਪ੍ਰਵਿਰਤੀਆਂ, ਜੰਤ੍ਰ-ਮੰਤ੍ਰ ਦੀ ਓਟ ਵਿਚ ਵਿਆਪਕ ਦੁਰਾਚਾਰ, ਕਾਮ ਅਤੇ ਨਸ਼ਿਆਂ ਦੇ ਆਪਸੀ ਸੰਬੰਧ, ਬੇਜੋੜ ਵਿਆਹਾਂ ਤੋਂ ਉਪਜੀ ਆਚਰਣਹੀਣਤਾ, ਧਨ, ਸੱਤਾ ਅਤੇ ਕਾਮ ਦੇ ਆਪਸੀ ਸੰਬੰਧ ਦਾ ਸਫਲ ਚਿਤ੍ਰਣ ਕਰ ਕੇ ਸਦ-ਆਚਰਣ ਦੀ ਪ੍ਰੇਰਨਾ ਦਿੱਤੀ ਗਈ ਹੈ। ਕੁਝ ਕਹਾਣੀਆਂ ਗੁਰੂ ਜੀ ਨੇ ਆਪਣੇ ਨਾਲ ਸੰਬੰਧਿਤ ਕਰ ਕੇ

ਆਪਣੇ ਸੇਵਕ ਸਿਖਾਂ ਨੂੰ ਇਹ ਸਿਖਿਆ ਦੇਣ ਦਾ ਪ੍ਰਯਤਨ ਕੀਤਾ ਹੈ ਕਿ ਕਾਮ ਦੇ ਅਜਿਹੇ ਹਮਲੇ ਦੈਵੀ-ਪੁਰੁਖ਼ਾਂ ਉਤੇ ਵੀ ਹੁੰਦੇ ਹਨ, ਜਿਸ ਨੂੰ ਉਹ ਬੁਧੀਮਾਨਤਾ ਨਾਲ ਪਛਾੜ ਦੇਂਦੇ ਹਨ। ਇਸਤ੍ਰੀ ਦੀ ਤੀਖਣ ਬੌਧਿਕ ਸਮਰਥਾ ਦਾ ਉਲੇਖ ਕਰਦਿਆਂ ਕਿਹਾ ਹੈ-

*ਗੰਧ੍ਰਬ ਜਛ ਭੁਜੰਗ ਗਨ ਨਰ ਬਪੁਰੇ ਕਿਨ ਮਾਹਿ।*
*ਦੇਵ ਅਦੇਵ ਤ੍ਰਿਯਾਨ ਕੇ ਭੇਵ ਪਛਾਨਤ ਨਾਹਿ। ੧੩। ੧।*

ਬਹੁਤ ਦੁਰਭਾਗ ਦੀ ਗੱਲ ਹੈ ਕਿ ਇਸ ਅਦੁਤੀ ਪ੍ਰਤਿਭਾ ਵਾਲੀ ਨਾਰੀ ਨੂੰ 'ਚਿਤ੍ਰ ਸਿੰਘ' ਵਰਗੇ ਕਿਰਦਾਰ ਵਾਲੇ ਪ੍ਰਭਾਵਸ਼ਾਲੀ ਵਿਅਕਤੀਆਂ ਨੇ ਕਾਮ ਦੀ ਮੂਰਤੀ 'ਕਾਮਿਨੀ' ਬਣਾ ਕੇ ਰਖ ਦਿੱਤਾ ਹੈ। ਚਿਤ੍ਰ ਸਿੰਘ ਵਰਗੇ ਬ੍ਰਿਧ ਵਿਅਕਤੀ ਜੇ ਚਿਤ੍ਰਵਤੀ ਵਰਗੀ ਜਵਾਨ ਲੜਕੀ ਨਾਲ ਜਬਰੀ ਕਾਮੁਕ ਸੰਬੰਧ ਸਥਾਪਿਤ ਕਰਨਗੇ, ਤਾਂ ਇਸ ਨਾਲ ਸਮਾਜ ਵਿਚ ਅਨਾਚਾਰ ਦਾ ਹੀ ਪ੍ਰਸਾਰ ਹੋਵੇਗਾ, ਕਿਉਂਕਿ ਜਵਾਨ ਅਤੇ ਸੁੰਦਰ ਇਸਤ੍ਰੀ ਦੀਆਂ ਅਭਿਲਾਸ਼ਾਵਾਂ ਦੀ ਪੂਰਤੀ ਕਮਜ਼ੋਰ, ਬ੍ਰਿਧ ਅਤੇ ਕੁਰੂਪ ਵਿਅਕਤੀ ਪੂਰੀਆਂ ਨਹੀਂ ਕਰ ਸਕਦਾ-

*ਧਨੀ ਚਤੁਰ ਅਰੁ ਤਰੁਨਿ ਤਰੁਨਿ ਜੋ ਪਾਇ ਹੈ।*
*ਹੋ ਬਿਰਧ ਕੁਰੂਪ ਨਿਧਨ ਜੜ ਪੈ ਕਿਯੋ ਜਾਇ ਹੈ। ੧੫।*[64]

ਆਲੋਚਕ ਪਖ ਦਾ ਕਹਿਣਾ ਹੈ, ਚਰਿਤ੍ਰਾਂ ਵਿਚ ਇਸਤ੍ਰੀ ਨੂੰ ਮਨ ਦਾ ਭੇਦ ਨਾ ਦਸਣ ਦੀ ਕੀਤੀ ਹਿਦਾਇਤ ਗੁਰਮਤਿ ਦੇ ਅਨੁਕੂਲ ਨਹੀਂ ਹੈ। ਬਾਰਵੇਂ ਅਤੇ ਤੇਰਵੇਂ ਚਰਿਤ੍ਰ ਦੀਆਂ ਇਹ ਪੰਕਤੀਆਂ ਇਸ ਭਾਵ ਨੂੰ ਪ੍ਰਗਟ ਕਰਦੀਆਂ ਹਨ-

*ਜੋ ਨਿਜੁ ਤ੍ਰਿਯ ਕੋ ਦੇਤ ਪੁਰਖ ਭੇਦ ਕਛੁ ਆਪਨੋ।*
*ਤਾ ਕੇ ਬਿਧਨਾ ਲੇਤ ਪ੍ਰਾਨ ਹਰਨ ਕਰਿ ਪਲਕ ਮੈ। ੩੦।*
*ਜੋ ਨਰ ਅਪੁਨੇ ਚਿਤ ਕੌ ਤ੍ਰਿਯ ਕਰ ਦੇਤ ਬਨਾਇ।*
*ਜਰਾ ਤਾਹਿ ਜੋਬਨ ਹਰੈ ਪ੍ਰਾਨ ਹਰਤ ਜਮ ਜਾਇ। ੯।*

ਸਾਡਾ ਮੱਤ ਹੈ ਕਿ ਇਹ ਪੰਕਤੀਆਂ ਉਨ੍ਹਾਂ ਕਥਾਵਾਂ ਵਿਚ ਹਨ, ਜਿਥੇ ਕਾਮ-ਅੰਧ ਇਸਤ੍ਰੀਆਂ ਦੀਆਂ ਕਹਾਣੀਆਂ ਹਨ। ਦੁਰਾਚਾਰ ਵਿਚ ਲਿਪਤ ਇਸਤ੍ਰੀ ਨੂੰ

---

64. ਚਰਿਤ੍ਰ 5

ਆਪਣੇ ਮਨ ਦੀ ਗੱਲ ਦਸਣ ਤੋਂ ਵਰਜਿਤ ਕੀਤਾ ਹੈ, ਕਿਉਂਕਿ ਉਸ ਦੇ ਸਿਟੇ ਗੰਭੀਰ ਹੋ ਸਕਦੇ ਹਨ। ਅਜ ਵੀ ਦੂਸਰੇ ਦੇਸ਼ਾਂ ਦੀ ਜਾਸੂਸੀ ਕਰਨ ਵਾਸਤੇ ਕਾਮੁਕ ਦੂਤੀਆਂ ਦੀ ਵਰਤੋਂ ਆਮ ਕੀਤੀ ਜਾਂਦੀ ਹੈ। ਜੋ ਉਨ੍ਹਾਂ ਦੇ ਹੁਸਨ-ਜਾਲ ਵਿਚ ਫਸ ਕੇ ਮਨ ਦਾ ਭੇਦ ਦੇਂਦਾ ਹੈ, ਉਸ ਦਾ ਵਿਨਾਸ਼ ਨਿਸ਼ਚਿਤ ਹੈ। ਉਪਰ ਅਸੀਂ ਵੇਖ ਆਏ ਹਾਂ ਕਿ ਇਸੇ ਰਚਨਾ ਵਿਚ ਗੁਰੂ ਜੀ ਨੇ ਨਿਜ-ਨਾਰੀ ਨਾਲ ਪ੍ਰੀਤ ਵਧਾਉਣ ਦੀ ਭਰਪੂਰ ਪ੍ਰੇਰਨਾ ਕੀਤੀ ਹੈ, ਪਰ ਕਾਮ-ਲਿਪਤ ਪਰਨਾਰੀ ਦਾ ਸੰਗ ਕਰਨ ਵਿਰੁਧ ਸਖ਼ਤ ਚੇਤਾਵਨੀ ਦੇਂਦਿਆਂ ਉਹ ਕਹਿੰਦੇ ਹਨ-

*ਕੋਟ ਕਸਟ ਸ੍ਯਾਨੋ ਸਹਹਿ ਕੈਸੌ ਦਹੈ ਅਨੰਗ।*
*ਨੈਕ ਨੇਹ ਨਹਿ ਕੀਜਿਯੈ ਤਊ ਤਰਨਿ ਕੇ ਸੰਗ। ੨੭।*[65]
*ਪ੍ਰੀਤਿ ਕੈਸਿਯੈ ਤਨ ਬਢੈ ਕਸਟ ਕੈਸਹੂ ਹੋਇ।*
*ਤਊ ਤਰੁਨਿ ਸੌ ਦੋਸਤੀ ਭੂਲਿ ਨ ਕਰਿਯਹੁ ਕੋਇ। ੧੦।*[66]

ਦਇਆਵਾਨ ਗੁਰੂ ਜੀ ਚਰਿਤ੍ਰ-ਕਥਾਵਾਂ ਵਿਚ ਪੂਰੀ ਮਨੁੱਖਤਾ ਨੂੰ ਇਹ ਵੀ ਸੰਦੇਸ਼ ਦੇਂਦੇ ਹਨ ਕਿ ਸਮਾਜ ਵਿਚ ਦੁਰਾਚਾਰ ਕੇਵਲ ਇਸਤ੍ਰੀ ਕਾਰਨ ਨਹੀਂ ਹੈ, ਬਲਕਿ ਪੁਰੁਖ਼ ਇਸ ਵਾਸਤੇ ਵਧੇਰੇ ਜ਼ਿਮੇਵਾਰ ਹੈ। ਇਸ ਕਾਰਨ ਕਿਸੇ ਇਸਤ੍ਰੀ ਦੇ ਮੰਦ-ਆਚਾਰ ਕਾਰਨ ਵੀ ਉਸ ਉਤੇ ਸਖ਼ਤੀ ਕਰਨੀ ਅਨੁਚਿਤ ਹੈ। ਜਿਥੋਂ ਤਕ ਹੋਵੇ, ਉਸ ਦੇ ਦੁਸ਼ਕਰਮ ਨੂੰ ਮਨ ਤੋਂ ਭੁਲਾ ਦੇਣਾ ਹੀ ਯੋਗ ਹੈ-

*ਚਾਕਰ ਕੀ ਅਰੁ ਨਾਰਿ ਕੀ ਏਕੈ ਬਡੀ ਸਜਾਇ।*
*ਜਿਯ ਤੇ ਕਬਹ ਨ ਮਾਰਿਯਹਿ ਮਨ ਤੇ ਮਿਲ੍ਹਿ ਭੁਲਾਇ। ੪੨।*[67]

**ਚਰਿਤਰ ਕਥਾਵਾਂ ਦਾ ਸਾਰਾਂਸ਼:-** ਚਰਿਤ੍ਰ ਕਥਾਵਾਂ ਕਾਮੁਕ ਪ੍ਰਵਿਰਤੀਆਂ ਵਿਚ ਵਾਧਾ ਕਰਨ ਵਾਲੀਆਂ ਨਹੀਂ ਹਨ, ਸਗੋਂ ਵਿਕ੍ਰਿਤ ਕਾਮ ਤੋਂ ਉਪਜੀ ਸਮਾਜਿਕ ਪੀੜਾ, ਅਪਰਾਧ ਪ੍ਰਵਿਰਤੀ ਅਤੇ ਇਸਤ੍ਰੀ ਦੀ ਦੁਰਦਸ਼ਾ ਦਾ ਬੋਧ ਕਰਵਾਉਂਦੀਆਂ ਹਨ। ਚਰਿਤ੍ਰ ਕਥਾਵਾਂ ਦੁਆਰਾ ਸ਼ਾਸਕ ਅਤੇ ਧਨੀ ਵਰਗ ਦੀ ਕਾਮ ਵਿਚ ਲਿਪਾਇਮਾਨਤਾ ਦਰਸਾ ਕੇ ਉਨ੍ਹਾਂ ਦੀ ਹਾਸੋਹੀਣ ਦਸ਼ਾ ਪ੍ਰਸਤੁਤ ਕੀਤੀ ਗਈ ਹੈ।

---

65. ਚਰਿਤ੍ਰ 17
66. ਚਰਿਤ੍ਰ 18
67. ਚਰਿਤ੍ਰ 33

'ਬਣੀਆ' ਪ੍ਰਵਿਰਤੀ, ਜੋ ਜੀਵਨ ਦਾ ਉਦੇਸ਼ ਪੈਸਾ ਕਮਾਉਣ ਅਤੇ ਜਮਾਂ ਕਰਨ ਉਤੇ ਕੇਂਦ੍ਰਿਤ ਹੈ, ਪਰਿਵਾਰਿਕ ਤਾਣੇ-ਬਾਣੇ ਵਿਚ ਵਿਘਨ ਪਾਉਣ ਵਾਲੀ ਦਰਸਾਈ ਗਈ ਹੈ। ਧਾਰਮਕਿ ਬਾਣਾ ਪਹਿਨ ਕੇ ਤਿਆਗਵਾਦੀ ਸਦਵਾਉਣ ਵਾਲੇ ਗ੍ਰਿਹਸਥੀਆਂ ਨਾਲੋਂ ਵਧੇਰੇ ਕਾਮੀ ਵਿਖਾਏ ਗਏ ਹਨ, ਜੋ ਆਪਣੇ ਘਰ ਦਾ ਤਿਆਗ ਕਰ ਕੇ ਪਰ-ਧਨ ਅਤੇ ਪਰ-ਤਨ ਦੀ ਹੀ ਆਸ ਕਰਦੇ ਹਨ। ਜੰਤ੍ਰ-ਮੰਤ੍ਰ ਵਿਚ ਵਿਸ਼ਵਾਸ ਕਰਨ ਵਾਲੇ ਲੋਕ ਕਾਮ-ਆਧਾਰਿਤ ਦੁਰਾਚਾਰ ਅਤੇ ਅਪਰਾਧਾਂ ਵਿਚ ਬੁਰੀ ਤਰ੍ਹਾਂ ਲਿਪਤ ਦਰਸਾਏ ਹਨ। ਬੇਜੋੜ ਵਿਆਹ (ਬ੍ਰਿਧ ਵਿਅਕਤੀ ਦਾ ਜਵਾਨ ਕੰਨਿਆ ਨਾਲ, ਕੁਰੂਪ ਵਿਅਕਤੀ ਦਾ ਸੁੰਦਰ ਸੁਸ਼ੀਲ ਨਾਰੀ ਨਾਲ, ਬੁਧੀਹੀਣ ਵਿਅਕਤੀ ਦਾ ਚਤੁਰ ਇਸਤ੍ਰੀ ਨਾਲ, ਨਿਰਧਨ ਪੁਰੁਸ਼ ਦਾ ਪਦਾਰਥਕ ਲਾਲਸਾਵਾਂ ਵਾਲੀ ਨਾਰੀ ਨਾਲ) ਦੁਰਾਚਾਰ ਦਾ ਕਾਰਨ ਬਣਦੇ ਦਸੇ ਹਨ। ਇਥੋਂ ਸਮਾਜ ਨੂੰ ਵਿਵਾਹਿਕ ਸੰਬੰਧ ਸਥਾਪਿਤ ਕਰਨ ਵਾਸਤੇ ਇਕ ਬਹੁਤ ਹੀ ਆਦਰਸ਼ਕ ਮਾਰਗ-ਦਰਸ਼ਨ ਮਿਲਦਾ ਹੈ, ਕਿ ਨਾਰੀ-ਪੁਰੁਸ਼ ਦਾ ਸੰਜੋਗ ਸਥਾਪਿਤ ਕਰਨ ਵਾਸਤੇ ਕੀਤੀ ਜਾਣ ਵਾਲੀ ਚੋਣ ਸਮੇਂ ਕਿਹੜੇ ਸੂਖ਼ਮ ਤਤ ਧਿਆਨ-ਗੋਚਰੇ ਕਰਨੇ ਚਾਹੀਦੇ ਹਨ ? ਦਸਿਆ ਹੈ ਕਿ ਵਿਆਹ ਹਮ-ਉਮਰ ਨਾਰੀ-ਪੁਰੁਸ਼ ਦਾ ਹੀ ਹੋਵੇ। ਸ਼ਾਰੀਰਿਕ ਸੁੰਦਰਤਾ ਦਾ ਵੀ ਮੇਲ ਬਣਦਾ ਹੋਵੇ, ਕਿਉਂਕਿ ਇਹ ਬੇਜੋੜਤਾ ਵੀ ਅਗੇ ਚਲ ਕੇ ਵਿਘਨਕਾਰੀ ਹੋ ਸਕਦੀ ਹੈ। ਬੁਧੀਮਾਨਤਾ ਅਤੇ ਵਿਦਿਅਕ ਯੋਗਤਾ ਵਿਚ ਵੀ ਸਮਤਾ ਹੋਣੀ ਜ਼ਰੂਰੀ ਹੈ। ਪਦਾਰਥਕ ਦ੍ਰਿਸ਼ਟੀਕੋਣ ਵੀ ਇਕੋ ਜਿਹਾ ਹੋਵੇ।

ਚਰਿਤ੍ਰ ਕਹਾਣੀਆਂ ਸੂਚਿਤ ਕਰਦੀਆਂ ਹਨ ਕਿ ਜਵਾਨ ਵਿਧਵਾਵਾਂ ਦੇ ਪੁਨਰ-ਵਿਵਾਹ ਦਾ ਪ੍ਰਬੰਧ ਨਾ ਕਰਨ ਨਾਲ ਸਮਾਜ ਵਿਚ ਹੀਣ ਆਚਰਣ ਪ੍ਰਵਾਹਿਤ ਹੁੰਦਾ ਹੈ। ਪੁਰੁਸ਼ ਦੁਆਰਾ ਇਕ ਤੋਂ ਵਧ ਇਸਤ੍ਰੀਆਂ ਨਾਲ ਵਿਆਹ ਕਰਨਾ ਬੁਰੇ ਆਚਾਰ ਨੂੰ ਜਨਮ ਦੇਂਦਾ ਹੈ। ਕਾਮ-ਗ੍ਰਸਤ ਨਾਰੀ ਨੂੰ ਆਪਣਾ ਚਿਤ ਦੇਣ ਵਾਲੇ ਵਿਅਕਤੀ ਦੇ ਜੀਵਨ ਦਾ ਸ਼ੀਘਰ ਪਤਨ ਨਿਸ਼ਚਿਤ ਮੰਨਿਆ ਹੈ। ਨਸ਼ਿਆਂ ਅਤੇ ਕਾਮ ਦਾ ਅਟੁਟ ਸੰਬੰਧ ਸਥਾਪਿਤ ਕੀਤਾ ਹੈ ਅਤੇ ਸਭ ਤੋਂ ਉਪਰ ਨਾਰੀ ਨੂੰ ਕਾਮ ਵਿਚ ਲਿਪਤ ਕਰਨ ਦੀ ਜ਼ਿਮੇਵਾਰੀ ਪੁਰੁਸ਼-ਸਮਾਜ ਉਤੇ ਪਾਈ ਹੈ। ਸੰਸਾਰ ਵਿਚ ਸ਼ਾਇਦ ਹੀ ਕੋਈ ਅਜਿਹੀ ਉਤਕ੍ਰਿਸ਼ਟ ਸਾਹਿਤਿਕ ਕ੍ਰਿਤੀ ਹੋਵੇ, ਜੋ ਕਾਮ ਆਧਾਰਿਤ ਪ੍ਰਵਿਰਤੀਆਂ ਦਾ ਇਤਨਾ ਸੂਖ਼ਮ ਵਿਵੇਚਨ ਕਰਨ ਵਿਚ ਸਫਲ ਰਹੀ ਹੋਵੇ, ਜਿਤਨਾ ਕਿ ਇਹ ਚਰਿਤਰ ਕਥਾਵਾਂ।

3. ਇਸ ਰਚਨਾ ਦਾ ਤੀਜਾ ਅੰਗ ਆਮ ਤੌਰ ਤੇ ਅਣਗੌਲਿਆ ਹੀ ਹੈ। ਮੰਤ੍ਰੀ-ਭੂਪ ਸੰਵਾਦ 403 ਚਰਿਤ੍ਰ ਤੇ ਮੁਕ ਜਾਂਦਾ ਹੈ ਅਤੇ ਅਗੇ ਨਵਾਂ ਸਿਰਲੇਖ 'ਸਬੁਧੀ ਵਾਚ' ਦ੍ਰਿਸ਼ਟਮਾਨ ਹੁੰਦਾ ਹੈ। 'ਸਬੁਧਿ' ਸ਼ਬਦ 'ਸਦ-ਬੁਧਿ' ਦਾ ਸੰਖਿਪਿਤ ਰੂਪ ਹੈ, ਜਿਸ ਦਾ ਅਰਥ ਹੈ, ਚੰਗੀ ਬੁਧੀ। ਇਸ ਦਾ ਉਚੇਰਾ ਭਾਵ ਇਹ ਹੈ ਕਿ ਸਮਝਦਾਰ ਮੰਤ੍ਰੀਆਂ ਦੀ ਨਿਰੰਤਰ ਪ੍ਰੇਰਨਾ ਨਾਲ ਰਾਜਾ ਚਿਤ੍ਰ ਸਿੰਘ ਨੂੰ ਸੁਮਤਿ ਆ ਗਈ। ਇਸ ਦਾ ਵਿਆਪਕ ਭਾਵ ਹੈ ਕਿ ਕਾਮ-ਜਨਿਤ ਅਪਰਾਧਾਂ ਦੀ ਭਿਆਨਕਤਾ ਨੂੰ ਜਦੋਂ ਸੂਝਵਾਨ ਲੋਕ ਸਮਾਜ ਅਗੇ ਸਹੀ ਤਰੀਕੇ ਨਾਲ ਪ੍ਰਸਤੁਤ ਕਰਦੇ ਹਨ, ਤਾਂ ਸਦ-ਬੁਧਿ ਦੇ ਉਥਾਨ ਨਾਲ ਸੁਖਦ ਵਾਤਾਵਰਣ ਨਿਰਮਿਤ ਹੋ ਜਾਂਦਾ ਹੈ। 'ਚਰਿਤਰੋਪਾਖਿਆਨ' ਦਾ ਕਰਤਾ ਦਸਦਾ ਹੈ ਕਿ ਸਦ-ਬੁਧਿ ਦੇ ਵਿਸਤਾਰ ਨਾਲ ਸਤਿਜੁਗ ਜੈਸਾ ਸਮਾਂ ਆ ਗਿਆ। ਇਥੇ ਜੁਗਾਂ ਦੀ ਸ਼ਾਸਤ੍ਰੀ ਵੰਡ ਨੂੰ ਨਕਾਰ ਕੇ ਕਲਿਜੁਗੀ ਰੁਚੀਆਂ ਦੇ ਅਸੀਮ ਪ੍ਰਚਲਨ ਮਗਰੋਂ ਸਮਾਜ ਵਿਚ 'ਸਦ-ਬੁਧੀ' ਦੇ ਵਿਸਤਾਰ ਨੂੰ ਸਤਿਜੁਗੀ ਸਮਾਂ ਦਸਿਆ ਹੈ। ਕਾਮੁਕ ਪ੍ਰਵਿਰਤੀਆਂ ਦੇ ਪ੍ਰਚਲਨ ਰੂਪ ਕਲਿਜੁਗ ਦੀ ਕਾਲੀ ਰਾਤ ਸਦ-ਬੁਧੀ ਦੇ ਪ੍ਰਕਾਸ਼ ਨਾਲ ਸਤਿਜੁਗ ਵਿਚ ਬਦਲ ਜਾਂਦੀ ਹੈ। ਵਾਸਤਵ ਵਿਚ 'ਸਬੁਧੀ ਵਾਚ' ਗੁਰੂ ਗ੍ਰੰਥ ਸਾਹਿਬ ਦੀ ਉਸੇ ਧਾਰਨਾ ਦੇ ਬਿਲਕੁਲ ਅਨੁਕੂਲ ਹੈ, ਜਿਸ ਅਨੁਸਾਰ ਸਮੇਂ ਦੇ ਪ੍ਰਭਾਵ ਨਾਲ ਮਨੁੱਖੀ ਆਚਰਣ ਚੰਗਾ ਜਾਂ ਬੁਰਾ ਨਹੀਂ ਹੋ ਜਾਂਦਾ, ਸਗੋਂ ਮਨੁੱਖੀ ਵਿਵਹਾਰ ਸਮੇਂ ਦੇ ਚੰਗੇ-ਬੁਰੇ ਹੋਣ ਦਾ ਪ੍ਰਭਾਵ ਦੇਂਦਾ ਹੈ। ਉਲਟੀ ਗੰਗਾ ਪ੍ਰਵਾਹਿਤ ਹੋਣ ਅਰਥਾਤ ਕਲਿਜੁਗ ਮਗਰੋਂ ਸਤਿਜੁਗ ਦੇ ਉਦੈ ਹੋਣ ਨਾਲ 'ਸਤਿ ਸੰਧਿ' ਰਾਜਾ ਕਥਾ ਵਿਚ ਪ੍ਰਗਟ ਹੁੰਦਾ ਹੈ। 'ਸਤਿ ਸੰਧਿ' ਦੋ ਸ਼ਬਦਾਂ ਦਾ ਸੁਮੇਲ ਹੈ- ਸਤਿ ਅਰਥਾਤ ਸੱਚ ਅਤੇ ਸੰਧਿ ਅਰਥਾਤ ਮਿਲਾਪ। 'ਸਤਿ ਸੰਧਿ' ਉਹ ਹੈ ਜਿਸ ਦਾ ਮਿਲਾਪ ਸੱਚ ਨਾਲ ਹੋ ਗਿਆ ਹੈ ਭਾਵ ਜੋ ਸੱਚ ਨਾਲ ਅਭੇਦ ਅਥਵਾ ਸਮਰੂਪ ਹੋ ਗਿਆ ਹੈ ਅਰਥਾਤ ਜਿਸ ਵਿਅਕਤੀ ਜਾਂ ਸਮਾਜ ਨੇ ਸਤਿਵਾਦੀ ਆਚਰਣ ਨਾਲ ਸਾਂਝ ਸਥਾਪਿਤ ਕੀਤੀ ਹੈ। ਨਿਰਸੰਦੇਹ ਸਤਿਵਾਦੀ ਹੋਣ ਕਰ ਕੇ 'ਸਤਿ ਸੰਧਿ' ਨੇ ਦੇਵਤਿਆਂ ਦਾ ਹੀ ਰਾਜਾ ਹੋਣਾ ਸੀ। ਉਸ ਨੇ ਲੰਬਾ ਸਮਾਂ ਨਿਆਂ-ਆਧਾਰਿਤ ਸ਼ਾਸਨ ਕੀਤਾ, ਤਾਂ ਦੀਰਘ ਦੈਤ ਨੇ ਜਨਮ ਲਿਆ ਅਤੇ ਉਹ 'ਸਤਿ ਸੰਧਿ' ਨਾਲ ਆ ਟਕਰਾਇਆ। ਬਹੁਤ ਭਿਆਨਕ ਯੁਧ ਹੋਏ। ਹਜ਼ਾਰਾਂ ਯੋਧਿਆਂ ਦੇ ਖੂਨ ਨਾਲ ਧਰਤੀ ਲਾਲ

ਹੋ ਗਈ। ਸ੍ਰੀ ਦਸਮ ਗ੍ਰੰਥ ਵਿਚ ਜਿਥੇ ਵੀ ਯੁਧ ਦਾ ਵਰਣਨ ਹੈ, ਉਥੇ ਹੀ ਪਾਠਕ ਨੂੰ ਯੁਧ ਦੀ ਭਿਆਨਕਤਾ ਦੇ ਰੂ-ਬ-ਰੂ ਵੀ ਕੀਤਾ ਹੈ। ਇਹ ਵੀ ਦੱਸਿਆ ਹੈ ਕਿ ਜਦੋਂ ਯੁਧ ਹੁੰਦਾ ਹੈ, ਚਾਹੇ ਇਕ ਧਿਰ ਬਿਲਕੁਲ ਮਜ਼ਬੂਰੀ-ਵਸ ਧਰਮ ਦੀ ਰਖਿਆ ਵਾਸਤੇ ਹੀ ਸੰਘਰਸ਼ ਕਰ ਰਹੀ ਹੋਵੇ, ਤਾਂ ਵੀ ਅਜਿਹੇ ਮੌਕੇ ਬੁਰੀਆਂ ਆਤਮਾਵਾਂ ਦੇ ਖੁਸ਼ ਹੋਣ ਵਾਸਤੇ ਹੀ ਹਨ। ਭੂਤ-ਪ੍ਰੇਤ, ਕਾਲ-ਜੋਗਣੀਆਂ, ਗਿਦੜ, ਗਿਰਝਾਂ, ਕੁਤੇ, ਯਕਸ਼ ਆਦਿ ਯੁਧ ਸਮੇਂ ਮਾਨਵੀ ਖ਼ੂਨ ਦੀਆਂ ਨਦੀਆਂ ਵਗਣ ਤੇ ਪ੍ਰਸੰਨ ਹੁੰਦੇ ਹਨ। ਇਹ ਪ੍ਰਵਿਰਤੀ ਦਸਮ ਗ੍ਰੰਥ ਦੇ ਸਾਰੇ ਪ੍ਰਸੰਗਾਂ ਵਿਚ ਹੈ, ਜਿਸ ਰਾਹੀਂ ਇਹ ਸੰਦੇਸ਼ ਦਿਤਾ ਹੈ ਕਿ ਯੁਧ ਦੇ ਪਰਿਣਾਮ ਚੰਗੇ ਨਹੀਂ ਹੁੰਦੇ। ਧਰਮੀ ਮਨੁੱਖਾਂ ਨੂੰ ਆਪਣੀ ਰਖਿਆ ਵਾਸਤੇ ਮਜ਼ਬੂਰਨ ਤਲਵਾਰ ਉਠਾਉਣੀ ਪੈਂਦੀ ਹੈ, ਜਿਸ ਦਾ ਉਲੇਖ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਸਦਜੀਵੀ ਮਹਾਨ ਕ੍ਰਿਤੀ 'ਜ਼ਫ਼ਰਨਾਮੇ' ਦੇ ਪਦ 'ਚੁ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ। ਹਲਾਲ ਅਸਤੁ ਬੁਰਦਨ ਬ ਸ਼ਮਸ਼ੇਰ ਦਸਤ'।[68] ਇਸ ਦੇ ਉਲਟ ਅਸੁਰੀ ਸ਼ਕਤੀਆਂ ਹਮੇਸ਼ਾ ਬਦਅਮਨੀ ਅਤੇ ਅਸ਼ਾਂਤੀ ਦਾ ਵਾਤਾਵਰਣ ਨਿਰਮਿਤ ਕਰਨ ਲਈ ਯਤਨਸ਼ੀਲ ਰਹਿੰਦੀਆਂ ਹਨ।

ਧਰਮ ਦੇ ਪ੍ਰਕਾਸ਼ ਵਾਸਤੇ ਸਤਿਜੁਗੀ ਪੁਰਖ਼ 'ਸਤਿ ਸੰਧਿ' ਵੀਹ ਸਾਲ ਦਿਨ-ਰਾਤ ਦੈਤਾਂ ਦੇ ਰਾਜੇ 'ਦੀਰਘਦਾੜ੍ਹ' ਨਾਲ ਯੁਧ ਕਰਦਾ ਰਿਹਾ। ਤੀਹ ਹਜ਼ਾਰ ਅਛੋਹਣੀ ਸੈਨਿਕ ਮਾਰੇ ਫਿਰ ਅਗਨੀ ਵਿਚੋਂ 'ਬਾਲਾ' ਪੈਦਾ ਹੋਈ। 'ਬਾਲਾ' ਦੇ ਤਕਨੀਕੀ ਅਰਥ ਹਨ- ਲੜਕੀ, ਕੰਨਿਆ, ਸੋਲਾਂ ਸਾਲ ਤੋਂ ਘਟ ਉਮਰ ਦੀ ਕੰਨਿਆ, ਤਰੁਣੀ, ਜਵਾਨ ਲੜਕੀ। ਚੇਤੇ ਰਹੇ ਕਿ ਸਿਖ ਇਸਤ੍ਰੀ ਦੇ ਨਾਮ ਨਾਲ ਲਗਿਆ 'ਕੌਰ' ਸ਼ਬਦ ਵੀ ਇਸੇ ਭਾਵ ਨੂੰ ਪ੍ਰਗਟ ਕਰਦਾ ਹੈ। 'ਬਾਲਾ' ਦੇ ਅਗ ਵਿਚੋਂ ਪ੍ਰਗਟ ਹੋਣ ਦਾ ਭਾਵ ਹੈ, ਉਹ ਨਾਰੀ ਜਿਸ ਦਾ ਇਕ ਵਿਕ੍ਰਿਤ ਰੂਪ 'ਚਰਿਤ੍ਰ ਕਥਾਵਾਂ' ਵਿਚ ਉਦੀਮਾਨ ਹੋਇਆ ਸੀ, ਸਤਿਜੁਗੀ ਸਮਾਜ ਵਿਚ ਜਦੋਂ ਪੁਰਖ਼ ਸਤਿਜੁਗੀ (ਸਤਿ ਸੰਧਿ) ਹੋ ਗਿਆ ਤਾਂ ਨਾਰੀ ਨੇ ਇਕ ਨਵੇਂ ਪਵਿਤ੍ਰ ਰੂਪ ਵਿਚ ਜਨਮ ਲਿਆ।

---

68. ਭਾਵ ਜਦੋਂ ਕਿਸੇ ਕੰਮ ਲਈ ਸਾਰੇ ਉਪਾ ਖ਼ਤਮ ਹੋ ਜਾਣ, ਤਦ ਤਲਵਾਰ ਨੂੰ ਹੱਥ ਵਿਚ ਧਾਰਨ ਕਰਨਾ ਜਾਇਜ਼ ਹੈ।

ਉਹ ਅਗ ਦੀਆਂ ਲਾਟਾਂ ਵਿਚੋਂ ਨਿਕਲੀ ਭਾਵ ਸਮੁਚੀ ਪਵਿਤ੍ਰਤਾ ਸਹਿਤ ਧਰਤੀ ਉਤੇ ਅਵਤ੍ਰਿਤ ਹੋ ਗਈ। ਇਸ ਪਵਿਤ੍ਰ ਜੀਵਨ ਵਾਲੀ 'ਬਾਲਾ' ਨੇ ਹਥ ਵਿਚ ਅਸਤ੍ਰ-ਸ਼ਸਤ੍ਰ ਸੰਭਾਲੇ ਤਾਂ ਯੁਧ ਭੂਮੀ ਵਿਚ ਚਾਰੋਂ ਤਰਫ਼ ਇਸ ਪ੍ਰਕਾਰ ਦੁਸ਼ਮਣਾਂ ਦਾ ਸੰਘਾਰ ਕਰਨ ਲਗੀ ਕਿ-

*ਚਾਰਹੁ ਦਿਸਾ ਫਿਰੀ ਜਬ ਬਾਲਾ। ਜਾਨੌ ਨਾਗ ਰੂਪ ਕੀ ਮਾਲਾ।*
*ਐਸ ਨ ਕਤਹੂੰ ਪੁਰਖ ਨਿਹਾਰਾ। ਨਾਥ ਕਰੈ ਜਿਹ ਆਪੁ ਸੁਧਾਰਾ। ੩੦।*[69]

ਅਰਥਾਤ ਜਦ ਬਾਲਾ ਚੌਹਾਂ ਪਾਸੇ ਫਿਰਨ ਲਗੀ (ਤਾਂ ਇੰਜ ਲਗ ਰਹੀ ਸੀ) ਮਾਨੋ ਨਾਗ-ਰੂਪ (ਪਾਠਾਂਤਰ···'ਰਾਗ-ਰੂਪ') ਦੀ ਮਾਲਾ ਹੋਵੇ। ਅਜਿਹਾ ਕਿਤੇ ਕੋਈ ਪੁਰਸ਼ ਨਹੀਂ ਦਿਸ ਰਿਹਾ ਸੀ, ਜਿਸ ਨੂੰ (ਉਹ) ਆਪਣਾ ਨਾਥ ਬਣਾ ਸਕੇ।

ਚਰਿਤ੍ਰ ਕਥਾਵਾਂ ਦੇ ਕਰਤਾ ਦਾ ਇਹੋ ਅੰਤਿਮ ਲਕਸ਼ ਹੈ। ਪੁਰੁਸ਼ ਸਮਾਜ ਵਿਚ ਸ਼ਿੰਗਾਰ ਅਤੇ ਵਿਲਾਸ ਦੀ ਮੂਰਤਿ ਸਮਝੀ ਜਾਣ ਵਾਲੀ ਅਬਲਾ ਨੂੰ ਉਸ ਬਲ ਨਾਲ ਸ਼ੋਭਿਤ ਕਰਨਾ, ਜੋ ਪੁਰੁਸ਼ ਬਲ ਤੋਂ ਕਿਤੇ ਉਪਰ ਸਥਿਤ ਹੋਵੇ। ਗੁਰੂ ਜੀ ਦੇ ਇਸੇ ਕ੍ਰਾਂਤੀਕਾਰੀ ਸਫਲ ਯਤਨ ਵਿਚੋਂ ਮਾਈ ਭਾਗੋ, ਬੀਬੀ ਹਰਸ਼ਰਨ ਕੌਰ, ਮੀਰ ਮੰਨੂ ਦੀ ਜੇਲ੍ਹ ਵਿਚ ਖੰਨੀ-ਖੰਨੀ ਤੇ ਗੁਜ਼ਾਰਾ ਕਰਨ ਵਾਲੀਆਂ, ਬੱਚਿਆਂ ਦੇ ਟੁਕੜੇ ਝੋਲੀਆਂ ਵਿਚ ਪੁਆ ਕੇ ਗੁਰੂ ਦਾ ਸ਼ੁਕਰ ਕਰਨ ਵਾਲੀਆਂ, ਸਤਿਨਾਮ ਦਾ ਜਾਪ ਕਰਦਿਆਂ ਇਕ ਦਿਨ ਵਿਚ ਸਵਾ-ਸਵਾ ਮਣ ਅਨਾਜ ਪੀਸਣ ਵਾਲੀਆਂ ਬਲਵਾਨ ਇਸਤ੍ਰੀਆਂ ਨੇ ਗੁਰੂ ਘਰ ਦੀ ਚਮਕਦੀ ਚੰਡੀ ਦੀ ਲਾਟ ਵਿਚੋਂ ਜਨਮ ਲਿਆ ਸੀ। ਇਸਤ੍ਰੀ ਨੂੰ ਚੰਡੀ, ਭਗੌਤੀ, ਕਟਾਰ, ਤਲਵਾਰ ਤੀਰ ਵਾਰ-ਵਾਰ ਜਪਾ ਕੇ ਗੁਰੂ ਜੀ ਨੇ ਉਸ ਨੂੰ ਮਹਾ-ਚੰਡੀ ਦਾ ਰੂਪ ਪ੍ਰਦਾਨ ਕਰ ਦਿੱਤਾ ਸੀ। ਗੁਰੂ ਜੀ ਰਚਿਤ 'ਸਬੁਧਿ ਬਾਚ' ਦੀ ਪਵਿਤ੍ਰ ਨਾਇਕਾ 'ਬਾਲਾ' ਦਾ ਲਕਸ਼ ਹੈ ਜਗਤ ਦੇ ਸੁਆਮੀ ਪਰਮੇਸ਼ਰ ਨਾਲ ਵਿਆਹ ਕਰਨਾ। ਕਾਮੁਕ ਪ੍ਰਵਿਰਤੀਆਂ ਦਾ ਉਸ ਦੇ ਸਰੀਰ, ਮਨ ਅਤੇ ਆਤਮਾ ਉਤੇ ਕੋਈ ਪ੍ਰਭਾਵ ਨਹੀਂ। ਉਹ ਨਾਰੀ ਆਤਮਾ ਰੂਪ ਹੋ ਗਈ ਹੈ, ਜਿਸ ਦਾ ਇਕੋ ਨਿਸ਼ਾਨਾ ਹੈ- ਪਰਮ-ਸ਼ੁਧਤਾ ਦੀ ਪ੍ਰਾਪਤੀ। 'ਬਾਲਾ' ਦੀ ਪ੍ਰਭੂ-ਪ੍ਰਾਪਤੀ ਵਾਲੀ ਲਾਲਸਾ ਦਾ ਉਲੇਖ ਕਰਦਿਆਂ ਕਥਾ ਵਿਚ ਲਿਖਿਆ ਹੈ-

---

69. ਚਰਿਤ੍ਰ 404

*ਫਿਰ ਜਿਯ ਮੈ ਇਹ ਭਾਂਤਿ ਬਿਚਾਰੀ। ਬਰੌਂ ਜਗਤ ਕੇ ਪਤਿਹਿ ਸੁਧਾਰੀ।*
*ਤਾ ਤੇ ਕਰੌਂ ਦੀਨ ਹ੍ਵੈ ਸੇਵਾ। ਹੋਇ ਪ੍ਰਸੰਨ ਕਾਲਿਕਾ ਦੇਵਾ। ੩੧।*

'ਕਾਲਿਕਾ ਦੇਵਾ' ਦਾ ਭਾਵ ਸ਼ਾਕਤ-ਮਹਾਕਾਲਿ ਨਹੀਂ, ਬਲਕਿ 'ਕਾਲ' ਦਾ ਨਿਯੰਤਾ ਪਰਮੇਸ਼ਰ ਹੈ।[70] ਕਥਾ ਬਹੁਤ ਰੋਚਕ ਅਤੇ ਗੰਭੀਰ ਹੈ। ਪਰਮੇਸ਼ਰ ਨੇ 'ਬਾਲਾ' ਨੂੰ ਕਿਹਾ ਕਿ ਜਦੋਂ 'ਸ੍ਵਾਸ ਬੀਰਜ' ਰਾਕਸ਼ ਤੇਰੇ ਹਥੋਂ ਮਾਰਿਆ ਜਾਵੇਗਾ, ਤਦੋਂ ਤੂੰ ਮੈਨੂੰ ਪ੍ਰਾਪਤ ਕਰੇਂਗੀ-

*ਸ੍ਵਾਸ ਬੀਰਜ ਦਾਨਵ ਜਬ ਮਰਿ ਹੈ। ਤਿਹ ਪਾਛੈ ਸੁੰਦਰਿ ਮੁਹਿ ਬਰਿ ਹੈ।*

ਇਸ ਦਾ ਭਾਵ ਹੈ ਜਦੋਂ ਸਮਾਜ ਦੇ ਸਵਾਸਾਂ ਵਿਚ ਵਿਆਪਤ (ਭਾਵ ਚਿਤ ਵਿਚ ਸੂਖ਼ਮ ਰੂਪ ਧਾਰ ਕੇ ਬੈਠੀਆਂ) ਕਾਮੁਕ ਪ੍ਰਵਿਰਤੀਆਂ ਨਸ਼ਟ ਹੋ ਜਾਣਗੀਆਂ, ਤਾਂ ਇਸਤ੍ਰੀ ਦੇ ਜੀਵਨ ਦਾ ਨਿਸ਼ਾਨਾ ਪ੍ਰਭੂ ਦੀ ਪ੍ਰਾਪਤੀ ਹੋ ਜਾਵੇਗਾ। ਕਥਾ ਅਨੁਸਾਰ 'ਬਾਲਾ' ਨੇ ਦਾਨਵਾਂ ਨਾਲ ਅਤਿ ਘੋਰ ਯੁਧ ਕੀਤਾ। ਅਨੇਕਾਂ ਨਾਮੀ ਦੈਤ ਮਾਰੇ ਗਏ। 52ਵੇਂ ਪਦ ਵਿਚ ਇਸੇ 'ਬਾਲਾ' ਨੂੰ 'ਕਾਲਕਾ' ਦਾ ਨਾਮ ਦਿੱਤਾ ਹੈ ਅਰਥਾਤ ਇਸਤ੍ਰੀ ਨੂੰ ਹੀ ਸਮਰਥ ਦੇਵੀ ਦਰਸਾਇਆ ਹੈ। 'ਕਾਲ ਪੁਰਖ਼' ਪ੍ਰਗਟ ਹੁੰਦਾ ਹੈ ਅਤੇ 'ਬਾਲਾ' ਉਸ ਨੂੰ ਪ੍ਰਣਾਮ ਕਰ ਕੇ ਬੇਨਤੀ ਕਰਦੀ ਹੈ ਕਿ ਤੁਸੀਂ ਸਦਾ ਭਗਤਾਂ ਦੀ ਲਾਜ ਰਖਦੇ ਹੋ, ਦਾਨਵਾਂ ਦੇ ਵਿਨਾਸ਼ ਲਈ ਮੇਰੀ ਸਹਾਇਤਾ ਕਰੋ। ਹੁਣ 'ਕਾਲਕਾ' ਅਤੇ 'ਕਾਲ ਪੁਰਖ਼' ਦੋਵੇਂ ਮਿਲ ਕੇ ਦਾਨਵਾਂ ਨਾਲ ਸੰਘਰਸ਼ ਕਰਦੇ ਹਨ। ਮੇਰੀ ਰਾਇ ਹੈ ਕਿ ਦਸਮ ਗ੍ਰੰਥ ਦੇ ਵਿਸ਼ੇਸ਼ਤਰ ਦੇਵੀ ਪ੍ਰਸੰਗਾਂ ਦਾ ਇਹੋ ਪਰਮ ਲਕਸ਼ ਹੈ ਕਿ ਸਦੀਆਂ ਤੋਂ ਲਿਤਾੜੀ ਹੋਈ ਨਾਰੀ ਨੂੰ ਉਹ ਸਨਮਾਨ-ਯੋਗ ਸਥਿਤੀ ਅਤੇ ਆਤਮ-ਬਲ ਪ੍ਰਦਾਨ ਕਰਨਾ, ਜਿਥੇ ਉਹ ਯੁਧ ਦੇ ਮੈਦਾਨ ਵਿਚ ਵੀ ਪੁਰੁਸ਼ ਤੋਂ ਅਗੇ ਵਧ ਕੇ ਅਸੁਰਾਂ ਦਾ ਸੰਘਾਰ ਕਰਨ ਦਾ ਬਲ ਧਾਰਨ ਕਰ ਜਾਵੇ ਅਰਥਾਤ ਜੀਵਨ ਦੇ ਹਰ ਖੇਤਰ ਵਿਚ ਇਸਤ੍ਰੀ ਅਤੇ ਪੁਰੁਸ਼ ਇਕ-ਦੂਜੇ ਦੇ ਸਹਾਇਕ ਹੋਣ। ਕੋਈ ਉਲਾਰ ਵਿਵਸਥਾ ਗੁਰੂ ਜੀ ਨੂੰ ਪ੍ਰਵਾਣ ਨਹੀਂ, ਨਾ ਉਹ ਇਸਤ੍ਰੀ-ਪ੍ਰਧਾਨ ਸਮਾਜ ਦੇ ਸਮਰਥਕ ਹਨ ਅਤੇ ਨਾ ਹੀ ਪੁਰੁਸ਼-ਪ੍ਰਧਾਨ ਸਮਾਜ ਦੇ। ਉਹ ਪ੍ਰਬਲ ਸਮਰਥਕ ਹਨ ਪੂਰਨ ਬਰਾਬਰੀ ਦੇ ਅਤੇ ਸਭ ਵਰਗਾਂ ਨਾਲ ਨਿਆਏ ਦੇ। ਲਿੰਗ ਆਧਾਰਿਤ ਪਖ-ਪਾਤ ਨੂੰ ਜੜ੍ਹੋਂ ਉਖੇੜਨ ਦੀ ਉਨ੍ਹਾਂ ਜੋ ਯੋਜਨਾ ਬਣਾਈ ਸੀ, ਉਹੋ ਯੋਜਨਾ ਫਲੀਭੂਤ ਹੋਈ ਹੈ 'ਸਬੁਧਿ ਬਾਚ' ਵਿਚ।

---

70. ਵੇਖੋ ਇਸੇ ਪੁਸਤਕ ਦਾ ਲੇਖ 'ਦਸਮ ਗ੍ਰੰਥ ਵਿਚ ਕਾਲ ਪੁਰਖ਼ ਦਾ ਸੰਕਲਪ'

ਜੇ ਇਨ੍ਹਾਂ ਵਿਚ ਪੌਰਾਣਿਕ ਪ੍ਰਸੰਗਾਂ ਦੀ ਛਾਇਆ ਦਾ ਆਭਾਸ ਹੁੰਦਾ ਹੈ, ਤਾਂ ਉਸ ਦਾ ਸਿਧਾ ਕਾਰਨ ਇਹ ਸੀ ਕਿ ਉਸ ਸਮੇਂ ਜਿਨ੍ਹਾਂ ਲੋਕਾਂ ਦੇ ਮਨਾਂ ਵਿਚ ਉਨ੍ਹਾਂ ਕ੍ਰਾਂਤੀਕਾਰੀ ਚੇਤਨਾ ਦਾ ਪ੍ਰਕਾਸ਼ ਕਰਨਾ ਸੀ, ਸਦੀਆਂ ਤੋਂ ਪੌਰਾਣਿਕ ਕਥਾਵਾਂ ਉਨ੍ਹਾਂ ਦੇ ਚਿੰਤਨ ਦਾ ਅਭਿੰਨ ਅੰਗ ਰਹੀਆਂ ਸਨ। ਪਰ ਸ਼੍ਰੀ ਦਸਮ ਗ੍ਰੰਥ ਦੀ ਪੌਰਾਣਿਕਤਾ ਦਾ ਲਕਸ਼ ਪੁਰਾਣ-ਸ਼ਾਸਤ੍ਰ ਤੋਂ ਇਕ-ਦਮ ਭਿੰਨ ਲੋਕਾਂ ਵਿਚ 'ਧਰਮ ਯੁਧ ਦਾ ਚਾਉ' ਭਰਨਾ ਹੈ। 'ਕਾਲ' ਅਤੇ 'ਬਾਲਾ' ਦੇ ਯੁਧ ਨੂੰ ਵੇਖ ਕੇ ਸ਼ਿਵ (ਸਾਕਤਾਂ ਦੇ ਮਹਾਕਾਲ) ਦਾ ਤਾਂ ਸਿੰਘਾਸਣ ਹੀ ਡੋਲ ਜਾਂਦਾ ਹੈ-

*ਮਹਾਦੇਵ ਆਸਨ ਤੇ ਟਰਾ। ਬ੍ਰਹਮਾ ਤ੍ਰਸਤ ਬੂਟ ਮਹਿ ਦੁਰਾ।*
*ਨਿਰਖਿ ਬਿਸਨ ਰਨ ਅਧਿਕ ਡਰਾਨਾ। ਦੁਰਾ ਸਿੰਧ ਕੇ ਬੀਚ ਲਜਾਨਾ। ੯੦।*

ਇਥੇ ਕਵੀ ਨੇ 'ਕਾਲ ਪੁਰਖ਼' ਨੂੰ ਪਰਿਭਾਸ਼ਿਤ ਵੀ ਕਰ ਦਿੱਤਾ ਹੈ। ਉਸ ਦੀਆਂ ਨਿਸ਼ਾਨੀਆਂ ਸਭ ਦੇ ਪੈਦਾ ਕਰਨਹਾਰ, ਦੇਵੀ-ਦੇਵਤਿਆਂ ਦੇ ਸਿਰਜਕ ਨਿਰਾਕਾਰ ਪਰਮੇਸ਼ਰ ਵਾਲੀਆਂ ਹਨ, ਸ਼ਾਕਤਾਂ ਦੇ ਰੁਦ੍ਰ-ਸ਼ਿਵ (ਮਹਾਕਾਲ) ਵਾਲੀਆਂ ਨਹੀਂ ਹਨ, ਯਥਾ-

*ਤੁਮ ਹੋ ਸਕਲ ਲੋਕ ਸਿਰਤਾਜਾ। ਗਰਬਨ ਗੰਜ ਗਰੀਬ ਨਿਵਾਜਾ।*
*ਆਦਿ ਅਕਾਲ ਅਜੋਨਿ ਬਿਨਾ ਭੈ। ਨਿਰਬਿਕਾਰ ਨਿਰਲੰਬ ਜਗਤ ਮੈ। ੯੧।*
*ਨਿਰਬਿਕਾਰ ਨਿਰਜੁਰ ਅਬਿਨਾਸੀ। ਪਰਮ ਜੋਗ ਕੇ ਤਤੁ ਪ੍ਰਕਾਸੀ।*
*ਨਿਰੰਕਾਰ ਨਵ ਨਿਤ੍ਯ ਸੁਯੰਭਵ। ਤਾਤ ਮਾਤ ਜਹ ਜਾਤ ਨ ਬੰਧਵ। ੯੨।*
*ਸਤ੍ਰ ਬਿਹੰਡ ਸੁਰਿਦਿ ਸੁਖਦਾਇਕ। ਚੰਡ ਮੁੰਡ ਦਾਨਵ ਕੇ ਘਾਇਕ।*
*ਸਤਿ ਸੰਧਿ ਸਤਿਤਾ ਨਿਵਾਸਾ। ਭੂਤ ਭਵਿਖ ਭਵਾਨ ਨਿਰਾਸਾ। ੯੩।*
*ਆਦਿ ਅਨੰਤ ਅਰੂਪ ਅਭੇਸਾ। ਘਟ ਘਟ ਭੀਤਰ ਕੀਯਾ ਪ੍ਰਵੇਸਾ।*
*ਅੰਤਰ ਬਸਤ ਨਿਰੰਤਰ ਰਹਈ। ਸਨਕ ਸਨੰਦ ਸਨਾਤਨ ਕਹਈ। ੯੪।*
*ਆਦਿ ਜੁਗਾਦਿ ਸਦਾ ਪ੍ਰਭੁ ਏਕੈ। ਧਰਿ ਧਰਿ ਮੂਰਤਿ ਫਿਰਤਿ ਅਨੇਕੈ।*
*ਸਭ ਜਗ ਕਹ ਇਹ ਬਿਧਿ ਭਰਮਾਯਾ। ਆਪੇ ਏਕ ਅਨੇਕ ਦਿਖਾਯਾ। ੯੫।*
*ਘਟ ਘਟ ਮਹਿ ਸੋਇ ਪੁਰਖ ਬ੍ਯਾਪਕ। ਸਕਲ ਜੀਵ ਜੰਤਨ ਕੇ ਥਾਪਕ।*
*ਜਾ ਤੇ ਜੋਤਿ ਕਰਤ ਆਕਰਖਨ। ਤਾ ਕਹ ਕਹਤ ਮ੍ਰਿਤਕ ਜਗ ਕੇ ਜਨ। ੯੬।*
*ਤੁਮ ਜਗ ਕੇ ਕਾਰਨ ਕਰਤਾਰਾ। ਘਟਿ ਘਟਿ ਕੀ ਮਤਿ ਜਾਨਨਹਾਰਾ।*
*ਨਿਰੰਕਾਰ ਨਿਰਵੈਰ ਨਿਰਾਲਮ। ਸਭ ਹੀ ਕੇ ਮਨ ਕੀ ਤੁਹਿ ਮਾਲਮ। ੯੭।*
*ਤੁਮ ਹੀ ਬ੍ਰਹਮਾ ਬਿਸਨ ਬਨਾਯੋ। ਮਹਾ ਰੁਦ੍ਰ ਤੁਮ ਹੀ ਉਪਜਾਯੋ।*

*ਤੁਮ ਹੀ ਰਿਖਿ ਕਸਪਹਿ ਬਨਾਵਾ। ਦਿਤ ਅਦਿਤ ਜਨ ਬੈਰ ਬਢਾਵਾ। ੯੮।*
*ਜਗ ਕਾਰਨ ਕਰੁਨਾਨਿਧਿ ਸ੍ਵਾਮੀ। ਕਮਲ ਨੈਨ ਅੰਤਰ ਕੇ ਜਾਮੀ।*
*ਦਯਾ ਸਿੰਧੁ ਦੀਨਨ ਕੇ ਦਯਾਲਾ। ਹੂਜੈ ਕ੍ਰਿਪਾਨਿਧਾਨ ਕ੍ਰਿਪਾਲਾ। ੯੯।*

'ਕ੍ਰਿਸ਼ਨਾਵਤਾਰ' ਜਿਹੀਆਂ ਰਚਨਾਵਾਂ ਵਾਂਗ ਹੀ 'ਸਬੁਧਿ ਬਾਚ' ਵਿਚ ਵੀ 'ਕਾਲ ਪੁਰਖ਼' ਦਾ ਮੁਕਾਬਲਾ ਕਰਨ ਵਾਸਤੇ ਖ਼ਾਨ, ਮੁਗ਼ਲ, ਸੱਯਦ ਅਤੇ ਸ਼ੇਖ ਮੈਦਾਨ ਵਿਚ ਆ ਜਾਂਦੇ ਹਨ। ਦੈਤਾਂ ਦੀ ਅਗਨੀ ਤੋਂ ਖਾਨ ਅਤੇ ਪਠਾਣਾਂ ਦੀ ਮੂੰਹ ਵਿਚੋਂ ਨਿਕਲੀ ਅੱਗ ਤੋਂ ਮੁਗ਼ਲ ਪੈਦਾ ਹੁੰਦੇ ਹਨ। ਮੁਗ਼ਲਾਂ ਨੇ ਕ੍ਰੋਧ ਵਿਚ ਜੋ ਸਵਾਸ ਲਏ, ਉਨ੍ਹਾਂ ਤੋਂ ਕ੍ਰੋਧੀ ਸ਼ੇਖ ਅਤੇ ਸੱਯਦ ਪੈਦਾ ਹੋਏ ਦੱਸੇ ਹਨ। ਵਿਰੋਧੀ ਪੱਖ ਨੂੰ ਇਹ ਗੱਲਾਂ ਫ਼ਜ਼ੂਲ ਲਗਦੀਆਂ ਹਨ, ਜਦੋਂ ਕਿ ਇਨ੍ਹਾਂ ਦਾ ਅੰਤ੍ਰੀਵ ਭਾਵ ਇਹੋ ਹੈ ਕਿ ਪੌਰਾਣਿਕ ਦਾਨਵਾਂ ਵਾਲਾ ਸਮੁਚਾ ਵਿਵਹਾਰ ਉਸ ਸਮੇਂ ਦੀ ਸੱਤਾ ਉਤੇ ਕਾਬਜ਼ ਹੋਈ ਜਮਾਤ ਨੇ ਭਾਰਤ ਦੀ ਧਰਤੀ ਉਤੇ ਕੀਤਾ ਸੀ। ਜੇ ਪਠਾਣ ਆਏ, ਤਾਂ ਹਿੰਦੁਸਤਾਨੀਆਂ ਨੂੰ ਉਨ੍ਹਾਂ ਦੀ ਕ੍ਰੋਧ ਅਗਨੀ ਨੇ ਸਾੜਿਆ, ਜੇ ਮੁਗ਼ਲ ਆਏ ਤਾਂ ਉਹ ਵੀ ਇਥੋਂ ਦੇ ਲੋਕਾਂ ਉਤੇ ਕੁਪਿਤ ਹੋਏ। ਸੱਯਦਾਂ ਅਤੇ ਸ਼ੇਖਾਂ ਨੇ ਵੀ ਇਥੋਂ ਦੇ ਲੋਕਾਂ ਉਤੇ ਕ੍ਰੋਧ-ਅਗਨੀ ਦੀ ਵਰਖਾ ਕੀਤੀ। ਕਿਸੇ ਨੇ ਆ ਕੇ ਸ਼ਾਂਤੀ ਸਥਾਪਿਤੀ ਦੇ ਯਤਨ ਨਹੀਂ ਕੀਤੇ। ਨਾਹਰ, ਖਾਨ, ਝੜਾਝੜ ਖਾਨ, ਨਿਹੰਗ ਖਾਨ, ਭੜੰਗ ਖਾਨ, ਝੜੰਗ ਖਾਨ, ਬੈਰਮ ਖਾਨ, ਬਹਾਦੁਰ ਖਾਨ ਆਦਿ ਦੈਤਾਂ ਵਾਂਗ ਹੀ ਮਹਾਕਾਲ (ਅਰਥਾਤ ਭਾਰਤੀ ਲੋਕਾਂ ਦੇ ਧਾਰਮਿਕ ਵਿਸ਼ਵਾਸਾਂ) ਨਾਲ ਲੜਦੇ ਰਹੇ।

ਮਹਾਕਾਲ ਨੂੰ ਸਮਕਾਲੀ ਪ੍ਰਸਥਿਤੀਆਂ ਵਿਚ ਦਰਸਾਉਣ ਤੋਂ ਸਪਸ਼ਟ ਸੰਕੇਤ ਮਿਲ ਜਾਂਦਾ ਹੈ ਕਿ ਉਹ ਸ਼ਾਕਤ ਮਹਾਕਾਲ ਨਹੀਂ, ਕਿਉਂਕਿ ਮੁਗ਼ਲਾਂ ਨਾਲ ਕਿਸੇ ਮਹਾਕਾਲ ਦੇ ਯੁਧ ਦੀ ਕੋਈ ਇਤਿਹਾਸਿਕ ਜਾਂ ਮਿਥਿਹਾਸਿਕ ਗਾਥਾ ਸਾਨੂੰ ਪ੍ਰਾਪਤ ਨਹੀਂ ਹੁੰਦੀ। ਇਹ ਮਹਾਕਾਲ ਉਹ ਹੈ, ਜੋ ਸਤਿਜੁਗ ਤੋਂ ਲੈ ਕੇ ਗੁਰੂ ਜੀ ਦੇ ਸਮੇਂ ਕਲਿਜੁਗ ਤਕ ਨਿਰੰਤਰ ਅਧਾਰਮਿਕ ਜਾਂ ਧਰਮ-ਅੰਧ ਸ਼ਕਤੀਆਂ ਨਾਲ ਸੰਘਰਸ਼ ਕਰ ਰਿਹਾ ਹੈ। ਸੋ ਸਰਬ ਕਾਲਾਂ ਵਿਚ ਵਿਦਮਾਨ ਪਾਰਬ੍ਰਹਮ ਪਰਮੇਸ਼ਰ ਹੀ ਦਸਮ ਗ੍ਰੰਥ ਦਾ ਮਹਾਕਾਲ ਹੈ। ਮਹਾਕਾਲ ਜਦੋਂ ਪਹਿਲਾਂ ਪਠਾਣਾਂ ਨੂੰ ਮਾਰਦਾ ਹੈ, ਤਾਂ ਉਸ ਵੇਲੇ ਮੁਗ਼ਲ ਭੈਅ-ਭੀਤ ਨਹੀਂ ਹੁੰਦੇ। ਫਿਰ ਜਦੋਂ ਉਹ ਮੁਗ਼ਲਾਂ ਨੂੰ ਮਾਰਦਾ ਹੈ ਉਹ ਵੀ ਦੌੜ ਜਾਂਦੇ ਹਨ। ਫਿਰ ਉਹ ਸੱਯਦਾਂ ਨੂੰ ਵੀ ਮਾਰ ਦੇਂਦਾ ਹੈ, ਤਾਂ ਸ਼ੇਖਾਂ ਦੀ ਵਾਰੀ ਆਉਂਦੀ ਹੈ, ਜਿਨ੍ਹਾਂ ਵਿਚ ਸ਼ੇਖ ਫ਼ਰੀਦ ਵੀ ਦਰਸਾਇਆ ਹੈ। ਸ਼ੇਖ਼ ਪਦ ਉਨ੍ਹਾਂ ਸੂਫ਼ੀ ਫ਼ਕੀਰਾਂ ਵਲ ਸੰਕੇਤ ਕਰਦਾ ਹੈ, ਜਿਨ੍ਹਾਂ ਨੇ ਹਿੰਦੁਸਤਾਨ ਦੀ ਧਰਤੀ ਉਤੇ ਭਾਵੇਂ

ਪਿਆਰ ਨਾਲ ਹੀ ਸਹੀ, ਆਪਣੇ ਨਿਸ਼ਚਿਤ ਧਾਰਮਿਕ ਪ੍ਰਯੋਜਨਾਂ ਦੀ ਪੂਰਤੀ ਵਾਸਤੇ ਧਰਮ-ਪਰਿਵਰਤਨ ਦੀ ਲਹਿਰ ਚਲਾਈ ਸੀ। ਭਾਵੇਂ ਧਰਮ-ਪਰਿਵਰਤਨ ਦਾ ਉਨ੍ਹਾਂ ਦਾ ਢੰਗ ਔਰੰਗਜ਼ੇਬ ਤੋਂ ਭਿੰਨ ਸੀ, ਪਰ ਲਕਸ਼ ਉਹੋ ਸੀ। ਇਤਨਾ ਹੀ ਫ਼ਰਕ ਸੀ ਕਿ ਉਹ ਸ਼ਾਸਨ ਦੇ ਜ਼ੁਲਮਾਂ ਤੋਂ ਭੈਅ-ਭੀਤ ਲੋਕਾਂ ਨੂੰ ਪੁਚਕਾਰ ਕੇ ਮੁਸਲਮਾਨ ਬਣਾ ਲੈਂਦੇ ਸਨ। ਮਹਾਕਾਲ ਦੁਆਰਾ ਧਰਮ-ਪਰਿਵਰਤਨ ਦੇ ਸਾਰੇ ਮੁਸਲਮਾਨੀ ਵਸੀਲੇ ਨਸ਼ਟ ਕਰਨਾ ਗੁਰੂ ਜੀ ਦੇ ਪ੍ਰਯੋਜਨ ਨੂੰ ਸਪਸ਼ਟ ਕਰ ਦੇਂਦਾ ਹੈ, ਕਿਉਂਕਿ ਉਹ ਇਸਲਾਮ ਦੇ ਧਰਮ-ਪਰਿਵਤਨ ਦੀ ਲਹਿਰ ਵਿਚ ਇਸ ਕਾਰਨ ਰੋਕ ਉਤਪੰਨ ਕਰਨਾ ਚਾਹੁੰਦੇ ਸਨ, ਕਿਉਂਕਿ ਇਸ ਦਾ ਅਸਲ ਰੂਪ ਅਮਾਨਵੀ ਸੀ। ਆਲੋਚਕਾਂ ਨੂੰ ਇਹ ਤਥ ਅਣਗੌਲਿਆ ਨਹੀਂ ਕਰਨਾ ਚਾਹੀਦਾ ਕਿ ਹਰ ਯੁਧ ਪ੍ਰਸੰਗ ਨੂੰ ਸਮਕਾਲੀਨ ਸਥਿਤੀ ਉਤੇ ਕੇਂਦ੍ਰਿਤ ਕਰਨ ਵਾਲਾ ਕੋਈ ਪੁਰਾਣ-ਪੰਡਿਤ ਨਹੀਂ ਹੋ ਸਕਦਾ। ਕੋਈ ਉਹੋ ਸੁਯੋਗ ਆਗੂ ਹੋ ਸਕਦਾ ਹੈ, ਜਿਸ ਦਾ ਨਿਸ਼ਾਨਾ ਮੌਜੂਦਾ ਵਿਕਟ ਪ੍ਰਸਥਿਤੀਆਂ ਵਿਚੋਂ ਭਾਰਤ ਦੇ ਲੋਕਾਂ ਨੂੰ ਆਜ਼ਾਦ ਕਰਵਾਉਣਾ ਹੋਵੇ। 'ਸਬੁਧਿ ਬਾਚ' ਦੀ ਇਕ ਵਿਸ਼ੇਸ਼ ਗੱਲ ਧਿਆਨ ਦੇਣ ਵਾਲੀ ਹੈ। ਸਤਿਜੁਗ ਵਿਚ ਘੋਰ ਯੁਧ ਕਰਨ ਵਾਲੀ ਨਾਰੀ ਪ੍ਰਸੰਗ ਵਿਚ ਸਮਕਾਲੀ ਪ੍ਰਸਥਿਤੀਆਂ ਦੇ ਆਗਮਨ ਨਾਲ ਕਾਫ਼ੀ ਸਮੇਂ ਤਕ ਲਈ ਅਲੋਪ ਹੋ ਗਈ ਜਾਪਦੀ ਹੈ, ਕੇਵਲ 'ਕਾਲ ਪੁਰਖ਼' ਯੁਧ ਵਿਚ ਰਹਿ ਜਾਂਦਾ ਹੈ। ਜਿਸ ਤੋਂ ਭਾਵ ਇਹ ਨਿਕਲਦਾ ਹੈ ਕਿ ਪਰੰਪਰਾ ਤੋਂ ਬਹਾਦੁਰ ਨਾਰੀ ਸਮਾਜਿਕ ਵਿਵਸਥਾ ਨੇ ਬਲਹੀਣ ਕਰ ਦਿੱਤੀ ਹੈ। ਜਦੋਂ ਇਹ ਨਾਰੀ ਭਵਾਨੀ ਦੇ ਰੂਪ ਵਿਚ ਫਿਰ 'ਕਾਲ ਪੁਰਖ਼' ਨਾਲ ਮਿਲ ਕੇ ਯੁਧ ਕਰਦੀ ਹੈ, ਤਾਂ ਦਾਨਵ ਨਸ਼ਟ ਹੋ ਜਾਂਦੇ ਹਨ (ਇੰਵ ਇਹ ਸਪਸ਼ਟ ਪ੍ਰੇਰਨਾ ਕੀਤੀ ਹੈ ਕਿ ਜੇ ਅਜੋਕੇ ਸਮੇਂ ਵਿਚ ਵੀ ਇਸਤ੍ਰੀ ਜ਼ਾਲਿਮ ਸ਼ਾਸਕਾਂ ਨਾਲ ਲੋਹਾ ਲੈਣ ਵਾਸਤੇ ਤਿਆਰ ਹੋ ਜਾਵੇ ਤਾਂ, ਜ਼ੁਲਮ ਦੇ ਰਾਜ ਦਾ ਅੰਤ ਹੋ ਸਕਦਾ ਹੈ), ਫਿਰ ਇਹ ਪਦ ਆਉਂਦੇ ਹਨ-

*ਪੁਨਿ ਰਾਛਸ ਕਾ ਕਾਟਾ ਸੀਸਾ। ਸ੍ਰੀ ਅਸਿਕੇਤੁ ਜਗਤ ਕੇ ਈਸਾ।*
*ਪੁਹਪਨ ਬ੍ਰਿਸਟਿ ਗਗਨ ਤੇ ਭਈ। ਸਭਹਿਨ ਆਨਿ ਬਧਾਈ ਦਈ। ੩੭੫।*
*ਧੰਨ੍ਯ ਧੰਨ੍ਯ ਲੋਗਨ ਕੇ ਰਾਜਾ। ਦੁਸਟਨ ਦਾਹ ਗਰੀਬ ਨਿਵਾਜਾ।*
*ਅਖਲ ਭਵਨ ਕੇ ਸਿਰਜਨਹਾਰੇ। ਦਾਸ ਜਾਨਿ ਮੁਹਿ ਲੇਹੁ ਉਬਾਰੇ। ੩੭੬।*

4. 'ਸਬੁਧਿ ਬਾਚ' ਦੀ ਸਮਾਪਤੀ ਪਿਛੋਂ 'ਕਬਯੋ ਬਾਚ ਬੇਨਤੀ' ਹੈ, ਜਿਸ ਨੂੰ ਲੋਕ ਅਣਜਾਣਪੁਣੇ ਵਿਚ ਕਵੀਆਂ ਦੀ ਰਚਨਾ ਕਹਿ ਦੇਂਦੇ ਹਨ। ਅਸਲ ਵਿਚ ਇਹ ਸਿਰਲੇਖ 'ਸਬੁਧਿ ਬਾਚ' ਦੇ ਸੰਬੰਧ ਵਿਚ ਆਇਆ ਹੈ। ਇਸ ਰਚਨਾ ਦੇ

ਆਰੰਭ ਵਿਚ ਕਰਤਾ ਨੇ ਆਪਣੇ ਮੂੰਹੋਂ ਨਾਰੀ ਦਾ ਦੈਵੀ ਰੂਪ ਬਿਆਨ ਕੀਤਾ ਹੈ। ਵਿਵੇਕੀ ਕਰਤਾ ਨੇ ਕਾਮੁਕ ਪ੍ਰਸੰਗਾਂ ਦੀ ਜ਼ਿਮੇਵਾਰੀ ਆਪਣੇ ਤੇ ਨਾ ਪਾ ਕੇ ਇਹ ਮੰਤ੍ਰੀਆਂ ਤੋਂ ਕਥਨ ਕਰਵਾਏ ਹਨ। 'ਸਬੁਧਿ ਬਾਚ' ਸੱਵਛ ਵਿਵੇਕ ਨਾਲ ਸੰਬੰਧਿਤ ਕਰ ਦਿੱਤਾ ਹੈ। ਅੰਤਲੇ ਭਾਗ ਵਿਚ ਪ੍ਰਭੂ ਅਗੇ ਪ੍ਰਾਰਥਨਾ ਕੀਤੀ ਹੈ ਕਿ ਉਹ ਕ੍ਰਿਤੀਕਾਰ, ਉਸ ਦੇ ਸਿਖਾਂ, ਉਸ ਦੇ ਸਮੁਚੇ ਪਰਿਵਾਰ ਦੀ ਕਾਮਾਦਿਕ ਦੁਸ਼ਮਣਾਂ ਅਤੇ ਅਸੁਰੀ ਪ੍ਰਵਿਰਤੀ ਵਾਲੇ ਦੋਖੀਆਂ ਤੋਂ ਸਰਬ-ਭਾਂਤ ਰਖਿਆ ਕਰੇ। ਇਸ ਵਿਚ ਆਇਆ 'ਜਗਮਾਤਾ' ਸ਼ਬਦ ਅਲੋਚਕਾਂ ਨੂੰ ਦੇਵੀ-ਪੂਜਾ ਪ੍ਰਤੀਤ ਹੁੰਦਾ ਹੈ, ਜਦੋਂ ਕਿ ਇਸ ਤੋਂ ਪਹਿਲੇ ਸਾਰੇ ਪਦਾਂ ਅਤੇ ਅਗਲੇ ਪਦਾਂ ਵਿਚ ਇਸ਼ਟ ਦੇਵ ਪੁਰਖ਼ ਸਰੂਪ ਵਾਲਾ ਹੀ ਹੈ। ਅਗਲੀਆਂ ਸੱਤਰਾਂ ਵਰਣਨ ਕਰਦੀਆਂ ਹਨ-

*ਸ੍ਰੀ ਅਸਿਧੁਜ ਜਬ ਭਏ ਦਯਾਲਾ। ਪੂਰਨ ਕਰਾ ਗ੍ਰੰਥ ਤਤਕਾਲਾ।*
*ਮਨ ਬਾਛਤ ਫਲ ਪਾਵੈ ਸੋਈ। ਦੂਖ ਨ ਤਿਸੈ ਬਿਆਪਤ ਕੋਈ। ੪੦੩।*

ਇਹ ਪਦ ਦੇਵੀ-ਸੂਚਕ ਨਹੀਂ ਹਨ, ਸਗੋਂ ਗੁਰੂ ਗ੍ਰੰਥ ਸਾਹਿਬ ਦੇ 'ਤੂ ਮੇਰਾ ਪਿਤਾ ਤੂਹੈ ਮੇਰਾ ਮਾਤਾ' ਦੇ ਭਾਵ ਵਿਚ ਹੀ ਆਏ ਹਨ, ਕਿਉਂਕਿ ਅਕਾਲ-ਪੁਰਖ਼ ਸਾਡਾ ਪਿਤਾ ਵੀ ਹੈ ਅਤੇ ਮਾਤਾ ਵੀ।

ਦਸਮ-ਗ੍ਰੰਥ ਦੇ ਵਿਰੋਧੀਆਂ ਅਨੁਸਾਰ ਇਸ ਗ੍ਰੰਥ ਵਿਚ ਕਾਲ-ਭੰਗ ਦੋਸ਼ ਸਿੱਧ ਹੁੰਦਾ ਹੈ, ਜੋ ਗੁਰੂ ਜੀ ਤੋਂ ਸੰਭਵ ਨਹੀਂ ਹੈ। ਸ. ਸ਼ਮਸ਼ੇਰ ਸਿੰਘ 'ਅਸ਼ੋਕ' ਇਸ ਸੰਬੰਧੀ ਹੇਠਲੇ ਪਦ ਦਾ ਪ੍ਰਮਾਣ ਵੀ ਦੇਂਦੇ ਹਨ-

*ਸ੍ਰੀ ਰਘੁ-ਰਾਜ ਰਾਜ ਜਗ ਕੀਨਾ। ਅਤ੍ਰ ਪਤ੍ਰ ਸਿਰ ਢਾਰ ਨਵੀਨਾ।*
*ਨਿਸਾ ਤਾਸ ਨਿਸ ਨਾਥ ਪਛਾਨਾ। ਦਿਨਕਰ ਤਾਹਿ ਦਿਵਸ ਅਨੁਮਾਨਾ।*
*ਸੰਨਿਆਸਨ ਦੱਤ ਰੂਪ ਕਰ ਜਾਨਯੋਂ। ਜੋਗਨਿ ਗੁਰੁ ਗੋਰਖ ਕਰ ਮਾਨਯੋਂ।*
*ਰਾਮਾਨੰਦ ਬੈਰਾਗਨਿ ਜਾਨਾ। ਮਹਾਦੀਨ ਤੁਰਕਨਿ ਪਹਿਚਾਨਾ।*

ਉਨ੍ਹਾਂ ਦੀ ਮਾਨਤਾ ਹੈ ਕਿ ਰਘੁ ਰਾਜ ਦੇ ਕਾਲ ਵਿਚ ਗੋਰਖ, ਰਾਮਾਨੰਦ, ਮੁਹੰਮਦ ਆਦਿ ਕਿਵੇਂ ਹੋ ਸਕਦੇ ਹਨ ? ਅਸਲ ਵਿਚ ਧਰਮ ਗ੍ਰੰਥਾਂ ਨੂੰ ਵਿਚਾਰਨ ਦਾ 'ਅਸ਼ੋਕ' ਜੀ ਨੂੰ ਸ਼ਾਇਦ ਤਰੀਕਾ ਸਮਝ ਨਹੀਂ ਆਇਆ। ਕਵੀ ਦੇ ਉਪਰੋਕਤ ਵਰਣਨ ਦਾ ਤਾਤਪਰਜ ਕੇਵਲ ਇਹ ਹੈ ਕਿ ਰਘੁ ਰਾਜੇ ਵਿਚ ਜੋਗੀਆਂ ਵਾਲੇ, ਸੰਨਿਆਸੀਆਂ ਵਾਲੇ, ਚੰਦ੍ਰਮਾ ਅਤੇ ਸੂਰਜ ਵਾਲੇ, ਗੁਰੂ ਗੋਰਖ ਵਾਲੇ, ਰਾਮਾਨੰਦ ਵਾਲੇ ਮੁਹੰਮਦ ਵਾਲੇ ਸਾਰੇ ਗੁਣ ਵਿਦਮਾਨ ਸਨ। ਜੇ ਅਜਿਹੇ ਕਥਨਾਂ ਨੂੰ ਤਕਨੀਕੀ ਆਧਾਰ

ਤੇ ਕਾਲ-ਭੰਗ ਦੋਸ਼ ਮੰਨ ਲਿਆ ਜਾਵੇ ਤਾਂ, ਇਹੋ ਜਿਹਾ ਕਾਲ-ਭੰਗ ਦੋਸ਼ ਤਾਂ ਕੋਈ ਗੁਰੂ ਗ੍ਰੰਥ ਸਾਹਿਬ ਉਤੇ ਵੀ ਲਗਾ ਸਕਦਾ ਹੈ, ਕਿਉਂਕਿ ਗੁਰੂ ਨਾਨਕ ਦੇਵ ਜੀ ਦੇ ਗੁਣਾਂ ਦਾ ਗਾਇਨ ਉਨ੍ਹਾਂ ਤੋਂ ਪਹਿਲਾਂ ਹੋ ਚੁਕੇ ਮਹਾਪੁਰਖ ਕਿਵੇਂ ਕਰ ਸਕਦੇ ਹਨ, ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਇਆ ਹੈ-

*ਗੁਣ ਗਾਵੈ ਰਵਿਦਾਸੁ ਭਗਤੁ ਜੈਦੇਵ ਤ੍ਰਿਲੋਚਨ ॥*
*ਨਾਮਾ ਭਗਤੁ ਕਬੀਰੁ ਸਦਾ ਗਾਵਹਿ ਸਮ ਲੋਚਨ ॥*
*ਭਗਤੁ ਬੇਣਿ ਗੁਣ ਰਵੈ ਸਹਜਿ ਆਤਮ ਰੰਗੁ ਮਾਣੈ ॥*
*ਜੋਗ ਧਿਆਨਿ ਗੁਰ ਗਿਆਨਿ ਬਿਨਾ ਪ੍ਰਭ ਅਵਰੁ ਨ ਜਾਣੈ ॥*
*ਸੁਖਦੇਉ ਪਰੀਖ੍ਯਤੁ ਗੁਣ ਰਵੈ ਗੋਤਮ ਰਿਖਿ ਜਸੁ ਗਾਇਓ ॥*
*ਕਬਿ ਕਲ ਸੁਜਸੁ ਨਾਨਕ ਗੁਰ ਨਿਤ ਨਵਤਨੁ ਜਗਿ ਛਾਇਓ ॥*[71]

ਕਈ ਵਿਦਵਾਨ ਚਰਿਤਰ ਕਥਾਵਾਂ ਸੰਬੰਧੀ ਇਹ ਯੁਕਤੀਆਂ ਦੇਂਦੇ ਹਨ ਕਿ ਕੁਝ ਕਥਾਵਾਂ ਦਾ ਪਾਠ ਬੀਬੀਆਂ ਵਿਚ ਬੈਠ ਕੇ ਨਹੀਂ ਕੀਤਾ ਜਾ ਸਕਦਾ। ਇਸ ਦਾ ਪਾਠ ਅਤੇ ਵਿਆਖਿਆ ਬੀਬੀਆਂ ਵਿਚ ਬੈਠ ਕੇ ਪੁਰਖ਼ ਕਰਨ, ਇਸ ਰਚਨਾ ਵਿਚ ਕਿਤੇ ਲਿਖਿਆ ਵੀ ਨਹੀਂ ਗਿਆ। 'ਮੰਤ੍ਰੀ ਭੂਪ ਸੰਬਾਦ' ਲਿਖ ਕੇ ਇਹ ਸਪਸ਼ਟ ਕਰ ਦਿੱਤਾ ਗਿਆ ਹੈ, ਕਿ ਵਿਸ਼ੇਸ਼ ਤੌਰ ਤੇ ਰਾਜਸੀ ਸ਼ਕਤੀ ਨਾਲ ਭੂਸ਼ਿਤ ਜ਼ਿਮੇਵਾਰ ਪਦਾਂ ਉਤੇ ਬੈਠੇ ਲੋਕਾਂ ਦਾ ਆਚਰਣ ਬੁਲੰਦ ਰਖਣ ਵਾਸਤੇ ਇਹ ਕਥਾਵਾਂ ਸਿਖਿਆਦਾਇਕ ਹਨ। ਰਾਜ-ਸੱਤਾ ਆਚਰਣ ਨੂੰ ਭ੍ਰਿਸ਼ਟ ਕਰਦੀ ਹੈ ਅਤੇ ਸੱਤਾ-ਨਸ਼ੀਨ ਵਿਅਕਤੀਆਂ ਨੂੰ ਇਹ ਸੂਝ ਹੋਣੀ ਚਾਹੀਦੀ ਹੈ ਕਿ ਉਨ੍ਹਾਂ ਦਾ ਭ੍ਰਿਸ਼ਟ ਆਚਰਣ ਪੂਰੇ ਸਮਾਜ ਵਾਸਤੇ ਅਤਿ ਘਾਤਕ ਹੈ।

'ਦਸਮ ਗ੍ਰੰਥ' ਸੰਬੰਧੀ ਡਾ. ਰਤਨ ਸਿੰਘ ਜੱਗੀ ਜੀ ਨੇ ਆਪਣੇ ਸ਼ੋਧ-ਗ੍ਰੰਥ ਵਿਚ ਇਕ ਵਿਸ਼ੇਸ਼ ਜਾਣਕਾਰੀ ਇਹ ਦਿੱਤੀ ਹੈ ਕਿ ਉਨ੍ਹਾਂ ਨੇ 'ਦਸਮ ਗ੍ਰੰਥ' ਦੀ ਇਕ ਅਜਿਹੀ ਪ੍ਰਤਿ ਵੀ ਵੇਖੀ ਹੈ, ਜਿਸ ਵਿਚ ਕਵਿ-ਛਾਪ 'ਰਾਮ' ਦਾ ਅਭਾਵ ਹੈ। 'ਕ੍ਰਿਸ਼ਨਾਵਤਾਰ' ਬਾਣੀ ਵਿਚ ਜਿਥੇ ਵੀ 'ਰਾਮ' ਮਿਲਦਾ ਹੈ, ਉਸ ਗ੍ਰੰਥ ਵਿਚ ਉਥੇ 'ਸਿਆਮ' ਹੈ। ਇਸ ਦਾ ਸਿਧਾ ਭਾਵ ਇਹ ਹੈ ਕਿ ਉਸ ਗ੍ਰੰਥ ਦੇ ਲਿਖਾਰੀ ਦਾ ਪੱਕਾ ਵਿਸ਼ਵਾਸ ਸੀ ਕਿ 'ਰਾਮ' ਅਤੇ 'ਸਿਆਮ' ਇਕੋ ਵਿਅਕਤੀ ਦੇ ਦੋ ਉਪਨਾਮ ਹਨ ਅਤੇ ਸ਼ਾਇਦ ਗ਼ਲਤੀ ਨਾਲ ਲਿਖਾਰੀਆਂ ਨੇ 'ਸਿਆਮ' ਦੀ ਥਾਂ 'ਰਾਮ' ਲਿਖ ਦਿਤਾ

---

71. ਸ੍ਰੀ ਗੁਰੂ ਗ੍ਰੰਥ ਸਾਹਿਬ, ਸਫ਼ਾ 1390

ਹੈ। 'ਦਸਮ ਗ੍ਰੰਥ' ਨੂੰ ਗੁਰੂ-ਕ੍ਰਿਤ ਮੰਨਣ ਵਾਲਾ ਪਖ ਪਹਿਲਾਂ ਹੀ ਇਹ ਕਹਿੰਦਾ ਹੈ ਕਿ ਇਸ ਬਾਣੀ ਦੀ ਬਣਤਰ ਇਸ ਨੂੰ ਇਕੋ ਵਿਅਕਤੀ ਦੀ ਰਚਨਾ ਸਿੱਧ ਕਰਦੀ ਹੈ। ਇਸ ਪੋਥੀ ਦੇ ਲਿਖਾਰੀ ਨੂੰ 'ਕ੍ਰਿਸ਼ਨਾਵਤਾਰ' ਵਿਚ ਗੁਰੂ ਗੋਬਿੰਦ ਸਿੰਘ ਜੀ ਦਾ 'ਸਿਆਮ' ਉਪਨਾਮ ਜ਼ਿਆਦਾ ਯੁਕਤੀ-ਸੰਗਤ ਜਾਪਿਆ ਹੋਵੇਗਾ, ਜਿਸ ਕਾਰਨ ਉਸ ਨੇ ਦੂਜੇ ਉਪਨਾਮ ਨੂੰ ਬਦਲ ਦਿੱਤਾ ਹੈ।

ਡਾ. ਜੱਗੀ ਜੀ ਨੇ ਇਕ ਹੋਰ ਮਹਤਵ-ਪੂਰਨ ਗੱਲ ਕਹੀ ਹੈ ਕਿ "ਇਨ੍ਹਾਂ ਬਾਣੀਆਂ ਦੀ ਰਚਨਾ ਦਾ ਉਦੇਸ਼ ਸਿਖ ਸਮਾਜ ਵਿਚ ਵੀਰ ਭਾਵਨਾਵਾਂ ਦਾ ਸੰਚਾਰ ਕਰਨਾ ਸੀ। ਇਸ ਲਈ ਇਹ ਬਾਣੀਆਂ ਗੁਰੂ ਜੀ ਦੇ ਦਰਬਾਰ ਵਿਚ ਪੜ੍ਹੀਆਂ ਜਾਂਦੀਆਂ ਸਨ ਅਤੇ ਉਤਰ ਕਾਲ ਵਿਚ ਇਨ੍ਹਾਂ ਦਾ ਪ੍ਰਚਾਰ ਇਸੇ ਉਦੇਸ਼ ਨਾਲ ਹੁੰਦਾ ਰਿਹਾ।" ਵਿਦਵਾਨ ਪੁਰੁਸ਼ ਦੇ ਇਸ ਕਥਨ ਤੋਂ ਸਪਸ਼ਟ ਹੈ ਕਿ ਜੋ ਬਾਣੀਆਂ ਗੁਰੂ ਦਰਬਾਰ ਵਿਚ ਪੜ੍ਹੀਆਂ ਜਾਂਦੀਆਂ ਸਨ, ਉਨ੍ਹਾਂ ਵਿਚ ਨਾ ਤਾਂ ਮਨਮਤਿ ਹੋ ਸਕਦੀ ਹੈ ਅਤੇ ਨਾ ਹੀ ਅਸ਼ਲੀਲਤਾ ਹੋਣ ਦੀ ਸੰਭਾਵਨਾ ਹੈ। ਜੇ ਇਹ ਬਾਣੀਆਂ ਗੁਰੂ ਜੀ ਨੂੰ ਪ੍ਰਵਾਣਿਤ ਸਨ, ਤਾਂ ਕੁਝਕੁ ਸਿਖ ਇਸ ਉਤੇ ਕਿਵੇਂ ਇਤਰਾਜ਼ ਕਰ ਸਕਦੇ ਹਨ? ਕੀ ਗੁਰੂ ਨਾਲੋਂ ਸਿਖ ਅਧਿਕ ਸ਼ੁਧ ਹਿਰਦੈ ਵਾਲੇ ਹਨ ?

ਕਦੇ ਕਿਸੇ ਸਿਖ ਦੇ ਮਨ ਵਿਚ ਇਸ ਸੰਬੰਧੀ ਕੋਈ ਸੰਦੇਹ ਨਹੀਂ ਹੈ ਕਿ ਗੁਰੂ ਪਦ ਗੁਰੂ ਗ੍ਰੰਥ ਸਾਹਿਬ ਨਾਲ ਸੰਬੰਧਿਤ ਹੈ। ਸੂਝਵਾਨ ਸਿਖਾਂ ਨੂੰ ਇਹ ਦੋ ਗ੍ਰੰਥ ਕਦੇ ਝਗੜਦੇ ਵੀ ਨਜ਼ਰ ਨਹੀਂ ਆਏ। ਇਨ੍ਹਾਂ ਦੋਹਾਂ ਵਿਚੋਂ ਚੰਗੇ-ਮੰਦੇ ਦੀ ਪਰਖ਼ ਕਰਨ ਦੀ ਕੋਈ ਜ਼ਰੂਰਤ ਵੀ ਨਹੀਂ ਹੈ। ਭਾਈ ਕੇਸਰ ਸਿੰਘ 'ਛਿਬਰ' ਨੂੰ ਤਾਂ ਇਹ ਵਡਾ ਅਤੇ ਛੋਟਾ ਭਰਾ ਨਜ਼ਰ ਆਉਂਦੇ ਸਨ। ਇਸੇ ਰੂਪ ਵਿਚ ਸਿਖ ਦੋਹਾਂ ਦਾ ਸਤਿਕਾਰ ਕਰਦੇ ਰਹੇ ਹਨ। ਕੁਝ ਲੋਕ ਇਹ ਤਰਕ ਦੇਂਦੇ ਹਨ ਕਿ ਇਸ ਗ੍ਰੰਥ ਦਾ ਪ੍ਰਕਾਸ਼ ਨਹੀਂ ਕਰਨਾ ਚਾਹੀਦਾ, ਪਰ ਉਹ ਦੱਸਣ ਕਿ ਕੀ ਇਸ ਨੂੰ ਸੜਕਾਂ ਉਤੇ ਰੋਲਣ ਨਾਲ ਪੰਥ ਜ਼ਿਆਦਾ ਬੁਧੀਮਾਨ ਮੰਨਿਆ ਜਾਵੇਗਾ ? ਵਿਦਵਾਨ ਅਤੇ ਬੁਧੀਮਾਨ ਲੋਕ ਗ੍ਰੰਥਾਂ ਦਾ ਸਤਿਕਾਰ ਕਰਦੇ ਹਨ। ਸਿਖ ਇਸ ਸਤਿਕਾਰ ਵਿਚ ਸਭ ਤੋਂ ਅਗੇ ਹਨ, ਕਿਉਂਕਿ ਉਨ੍ਹਾਂ ਨੂੰ ਸ਼ਬਦ ਵਿਚੋਂ ਰੱਬ ਨਜ਼ਰ ਆਉਂਦਾ ਹੈ। ਨਾ ਉਨ੍ਹਾਂ ਕਦੇ ਗ੍ਰੰਥਾਂ ਦਾ ਅਪਮਾਨ ਕੀਤਾ ਹੈ, ਨਾ ਅਗੋਂ ਕਰਨਗੇ। ਕੁਝ ਲੋਕ ਇਸ ਗ੍ਰੰਥ ਨੂੰ ਅਪਮਾਨਿਤ ਕਰਨ ਲਈ ਕਿਉਂ ਅਡੀ-ਚੋਟੀ ਦਾ ਜ਼ੋਰ ਲਾ ਰਹੇ ਹਨ, ਇਹ ਮੇਰੀ ਸਮਝ ਤੋਂ ਬਾਹਰ ਹੈ। ਸ਼ਾਇਦ ਵਿਦਿਆ ਦਾ ਅਪਮਾਨ ਕਰਨਾ ਉਨ੍ਹਾਂ ਲਈ ਸ਼ੁਧ ਅਤੇ ਪਰਮ-ਸ਼੍ਰੇਸ਼ਠ ਧਰਮ ਹੈ।

ਡਾ. ਰਤਨ ਸਿੰਘ ਜੱਗੀ ਦੀ ਮਾਨਤਾ ਹੈ ਕਿ ਸਿੰਘ ਸਭਾ ਲਹਿਰ ਦੇ ਆਰੰਭ ਤੋਂ ਸਿਖਾਂ ਵਿਚ ਇਸ ਗ੍ਰੰਥ ਪ੍ਰਤੀ ਉਦਾਸੀਨਤਾ ਪੈਦਾ ਹੋਈ ਹੈ। ਅਸਲ ਵਿਚ ਸਿੰਘ ਸਭਾ ਲਹਿਰ ਦਾ ਮੁਖ ਉਦੇਸ਼ ਹਿੰਦੂ-ਸਿਖ ਰਿਸ਼ਤਿਆਂ ਨੂੰ ਪੁਨਰ-ਪਰਿਭਾਸ਼ਿਤ ਕਰਨਾ ਸੀ। ਉਸ ਸਮੇਂ ਦਾ ਮੁਖ ਨਾਅਰਾ ਸੀ- 'ਹਮ ਹਿੰਦੂ ਨਹੀਂ'। ਸਿੰਘ ਸਭਾ ਦੇ ਕੁਝ ਜੋਸ਼ੀਲੇ ਕਾਰਕੁੰਨਾਂ ਨੂੰ ਲਗਿਆ ਕਿ 'ਦਸਮ ਗ੍ਰੰਥ' ਅੰਦਰ ਹਿੰਦੁਵਾਦੀ ਰੁਚੀਆਂ ਹਨ, ਜਿਨ੍ਹਾਂ ਦੇ ਰਹਿੰਦਿਆਂ ਸਿਖ ਧਰਮ ਹਿੰਦੂ ਧਰਮ ਤੋਂ ਪੂਰੀ ਤਰ੍ਹਾਂ ਸੁਤੰਤਰ ਨਹੀਂ ਹੋ ਸਕਦਾ। ਪਰ ਅਸੀਂ ਇਹ ਵੀ ਜਾਣਦੇ ਹਾਂ ਕਿ ਜਿਨ੍ਹਾਂ ਲੋਕਾਂ ਨੂੰ 'ਦਸਮ ਗ੍ਰੰਥ' ਵਿਚੋਂ ਹਿੰਦੁਵਾਦ ਦੀਆਂ ਝਲਕਾਂ ਪ੍ਰਤੀਤ ਹੋਈਆਂ ਸਨ, ਉਨ੍ਹਾਂ ਨੂੰ ਭੱਟਾਂ ਅਤੇ ਭਗਤਾਂ ਦੀ ਬਾਣੀ ਵਿਚੋਂ ਵੀ ਹਿੰਦੁਵਾਦ ਦੀ ਦੁਰਗੰਧ ਆਈ ਸੀ। ਜਿਤਨੇ ਵੀ ਲੋਕ 'ਦਸਮ ਗ੍ਰੰਥ' ਦੇ ਵਿਰੋਧੀ ਹਨ, ਉਹ ਗੁਰੂ ਗ੍ਰੰਥ ਸਾਹਿਬ ਨੂੰ ਵੀ ਖੰਡਿਤ ਕਰਨਾ ਲੋਚਦੇ ਹਨ, ਭਾਵੇਂ ਉਹ ਅਜੇ ਡਰਦੇ ਹੋਏ ਭਗਤ ਬਾਣੀ ਅਤੇ ਭਟ ਬਾਣੀ ਦਾ ਜ਼ਿਕਰ ਤਿਆਗ ਕੇ ਰਾਗਮਾਲਾ ਦਾ ਵਿਰੋਧ ਹੀ ਕਿਉਂ ਨਾ ਕਰਦੇ ਹੋਣ ? ਮਿਸ਼ਨਰੀ ਕਾਲਿਜਾਂ ਵਾਲੇ ਭਾਈ ਗੁਰਦਾਸ ਦੀ ਬਾਣੀ ਦੇ ਹੱਥ ਧੋ ਕੇ ਪਿਛੇ ਪਏ ਹੋਏ ਹਨ। ਉਹ ਭਾਈ ਗੁਰਦਾਸ ਨੂੰ ਮੀਣਿਆਂ ਦਾ ਏਜੰਟ ਕਹਿ ਕੇ ਇਕ ਪ੍ਰਵਾਣਿਤ ਵਿਦਵਾਨ ਅਤੇ ਅਨਿੰਨ ਸਿਖ ਨੂੰ ਨਿੰਦ ਰਹੇ ਹਨ। ਗੁਰੂਆਂ ਦੇ ਨਜ਼ਦੀਕੀ ਇਤਿਹਾਸਿਕ ਵਿਅਕਤੀਆਂ ਦੇ ਨਾਮ ਬਦਲੇ ਜਾ ਰਹੇ ਹਨ। ਕੁਝ ਲੋਕਾਂ ਨੂੰ ਗੁਰੂਆਂ ਨਾਲ ਦੇਵ, ਦਾਸ ਆਦਿ ਲਾਉਣ ਵਿਚੋਂ ਹਿੰਦੁਵਾਦ ਨਜ਼ਰ ਆ ਰਿਹਾ ਹੈ ਅਤੇ ਮਨਚਾਹੇ ਢੰਗ ਨਾਲ ਗੁਰੂ ਪਾਤਸ਼ਾਹਾਂ ਦੇ ਨਾਮ ਵੀ ਬਦਲ ਰਹੇ ਹਨ, ਮਸਲਨ ਗੁਰੂ ਨਾਨਕ ਦੇਵ ਨਾ ਲਿਖ ਕੇ ਗੁਰੂ ਨਾਨਕ ਸਾਹਿਬ, ਗੁਰੂ ਅੰਗਦ ਸਾਹਿਬ ਲਿਖਿਆ ਜਾ ਰਿਹਾ ਹੈ। ਮਿਸ਼ਨਰੀ ਕਾਲਿਜਾਂ ਦੇ ਸੰਚਾਲਕ ਦਸ ਪਾਤਸ਼ਾਹੀਆਂ ਦੀ ਗੁਰਤਾ ਨੂੰ ਹੀ ਚੁਨੌਤੀ ਦੇ ਰਹੇ ਹਨ। ਉਨ੍ਹਾਂ ਦੀ ਇਹ ਵਿਕ੍ਰਿਤ ਧਾਰਨਾ ਹੈ ਕਿ ਗੁਰੂ ਸਿਰਫ਼ ਅਕਾਲ ਪੁਰਖ ਹੈ, ਗੁਰੂ ਨਾਨਕ ਦੇਵ ਨੂੰ ਤਾਂ ਬਾਬਾ ਨਾਨਕ ਹੀ ਕਹਿਣਾ ਚਾਹੀਦਾ ਹੈ। ਇਹ ਸਾਰਾ ਕੁਝ ਸਿਖ ਧਰਮ ਨੂੰ ਹਿੰਦੂ ਧਰਮ ਤੋਂ ਨਵੇਕਲਾ ਦਸਣ ਦੇ ਗੁੰਮਰਾਹਕੁਨ ਜੋਸ਼ ਵਿਚ ਕੀਤਾ ਜਾ ਰਿਹਾ ਹੈ। ਇਸ ਭਟਕੇ ਹੋਏ ਜੋਸ਼ ਤੋਂ ਸ਼੍ਰੀ ਦਸਮ ਗ੍ਰੰਥ ਨੂੰ ਹੀ ਖ਼ਤਰਾ ਨਹੀਂ, ਗੁਰੂ ਗ੍ਰੰਥ ਸਾਹਿਬ ਅਤੇ ਗੁਰੂ ਪਾਤਸ਼ਾਹਾਂ ਨੂੰ ਵੀ ਉਤਨਾ ਹੀ ਖ਼ਤਰਾ ਹੈ। ਜੇ ਗੁਰੂ ਪਾਤਸ਼ਾਹਾਂ ਦੇ ਪਰੰਪਰਾ ਤੋਂ ਚਲੇ ਆ ਰਹੇ ਨਾਮ ਸਾਥੋਂ ਬਰਦਾਸ਼ਤ ਨਹੀਂ ਕੀਤੇ ਜਾ ਰਹੇ, ਤਾਂ ਸਿਖ ਧਰਮ ਦੀ ਕਿਹੜੀ ਚੀਜ਼ ਇਸ ਅੰਨ੍ਹੇ ਜੋਸ਼ ਤੋਂ ਮਹਿਫ਼ੂਜ਼ ਰਹਿ ਸਕੇਗੀ ? ਇਸ ਨੂੰ ਧੀਰਜ ਨਾਲ ਵਿਚਰਾਨਾ ਸਿਖ ਚਿੰਤਕਾਂ ਦਾ ਫ਼ਰਜ਼ ਹੈ।

'ਦਸਮ ਗ੍ਰੰਥ' ਤੋਂ ਵੀ ਲੋਕ ਇਸ ਕਾਰਨ ਮੁਨਕਰ ਹਨ, ਕਿਉਂਕਿ ਉਹ ਹਿੰਦੂਵਾਦ ਤੋਂ ਭੈਅ-ਭੀਤ ਹਨ। ਉਂਞ ਹਕੀਕਤ ਇਹ ਹੈ ਕਿ ਸਿਖ ਧਰਮ ਦੀ ਸੁਤੰਤਰ ਹੋਂਦ ਦਰਸਾਉਣ ਵਾਸਤੇ ਸਾਨੂੰ ਬਹੁਤਾ ਇਸੇ ਗ੍ਰੰਥ ਦੇ ਪ੍ਰਮਾਣਾਂ ਉਤੇ ਆਸ਼੍ਰਿਤ ਰਹਿਣਾ ਪੈਂਦਾ ਹੈ। ਹਿੰਦੂ ਅਵਤਾਰਵਾਦ ਦਾ ਇਸ ਗ੍ਰੰਥ ਵਿਚ ਵਿਆਪਕ ਨਿਖੇਧ ਹੈ। ਇਸੇ ਨਿਖੇਧ ਨੂੰ ਵੇਖ ਕੇ ਮਗਰਲੇ ਵਿਰੋਧੀ ਵਿਦਵਾਨਾਂ ਨੂੰ ਇਸ ਵਿਚੋਂ ਹਿੰਦੂਵਾਦ ਦੀ ਥਾਂ ਗੈਰ-ਆਰੀਆਈ (ਭਾਵ ਵੇਦ-ਵਿਰੋਧੀ) ਤਾਂਤ੍ਰਿਕ ਮੱਤ ਨਜ਼ਰ ਆਉਣ ਲਗ ਪਏ ਹਨ। ਵਿਸ਼ਨੂ-ਭਗਤੀ ਦਾ ਪਹਿਲਾ ਵਿਚਾਰ ਸਮਾਪਤ ਹੋ ਗਿਆ ਹੈ ਅਤੇ ਅਵੈਦਿਕ ਦੇਵ ਸ਼ਿਵ ਦੇ ਕਾਲ-ਮਹਾਕਾਲ ਸਰੂਪ ਡਰਾਉਣ ਲਗ ਪਏ ਹਨ। ਹੁਣ ਇਸ ਗ੍ਰੰਥ ਦੀਆਂ ਬਾਣੀਆਂ ਨੂੰ ਅਵਤਾਰਵਾਦੀ ਨਾ ਕਹਿ ਕੇ ਸ਼ਾਕਤ-ਪੰਥੀ ਕਿਹਾ ਜਾ ਰਿਹਾ ਹੈ। ਪਰ ਜਦੋਂ ਵਿਰੋਧੀ ਧਿਰ ਨੂੰ ਇਹ ਪੁਛਿਆ ਜਾਂਦਾ ਹੈ ਕਿ ਇਸ ਗ੍ਰੰਥ ਵਿਚ ਤਾਂਤ੍ਰਿਕਾਂ ਦੇ ਪੰਜ ਮਕਾਰਾਂ, ਪੰਜ ਪਵਿਤ੍ਰਾਂ, ਸ਼ਿਵ ਦੇ 28 ਅਵਤਾਰਾਂ, 10 ਵਿਦਿਆਵਾਂ, ਕੁੰਡਲਨੀ ਸਾਧਨਾ, ਕੌਲ ਗਿਆਨ, ਸ਼੍ਰੀ ਚੱਕਰ ਵਿਚ ਸਥਿਤ 16 ਨਿਤਿਆਵਾਂ, 9 ਵਯੂਹ (ਕੁਲ-ਨਾਮ, ਕਾਲ-ਗਿਆਨ, ਚਿਤ, ਨਾਦ, ਬਿੰਦੂ, ਕਲਾ, ਜੀਵ ਆਦਿ) ਦਾ ਵਰਣਨ, ਨਸ਼ੇ ਸੰਬੰਧਿਤ ਆਰੰਭ ਉਲਾਸ, ਤਰੁਣ ਉਲਾਸ, ਯੌਵਨ ਉਲਾਸ, ਪ੍ਰੌੜ ਉਲਾਸ, ਉਕਸਨ ਉਲਾਸ ਅਤੇ ਅਨਵਯ ਉਲਾਸ ਦੀਆਂ ਅਵਸਥਾਵਾਂ ਦਾ ਉਲੇਖ ਸਹਿਤ ਸਮੁਚੇ ਧਾਰਮਿਕ ਸਿਸਟਮ ਦਾ ਇਸ ਵਿਚ ਆਂਸ਼ਿਕ ਪ੍ਰਗਟਾਵਾ ਵੀ ਨਹੀਂ ਹੋਇਆ, ਤਾਂ ਅਜ ਕਲ 'ਦਸਮ ਗ੍ਰੰਥ' ਦੇ ਵਿਰੋਧੀ ਪੈਂਤੜਾ ਬਦਲ ਕੇ ਇਹ ਕਹਿਣ ਲਗ ਪਏ ਹਨ ਕਿ ਇਹ ਰੀਤਿ-ਕਾਵਿ ਹੈ, ਜਿਸ ਤੋਂ ਕੋਈ ਧਰਮ-ਸਿਧਾਂਤ ਨਹੀਂ ਨਿਕਲ ਸਕਦਾ। ਨਾ ਹੀ ਉਹ ਇਹ ਸਪਸ਼ਟ ਕਰਨ ਦੇ ਸਮਰਥ ਹਨ ਕਿ ਸ਼ਾਕਤ-ਪੰਥ ਦਾ ਸਿੰਘ ਪਦ ਨਾਲ ਵਿਸ਼ੇਸ਼ ਸਨੇਹ ਕਿਉਂ ਹੈ ? 'ਕ੍ਰਿਸ਼ਨਾਵਤਾਰ' ਵਿਚ ਅਨੇਕਾਂ ਸਿੰਘ ਨਾਮ ਕ੍ਰਿਤੀਕਾਰ ਨੇ ਯਤਨਪੂਰਵਕ ਚਿਤਰੇ ਹਨ, ਤਾਂ ਸ਼ਾਕਤ-ਕਵਿ ਦਾ ਇਸ ਸੰਬੰਧੀ ਵਿਸ਼ੇਸ਼ ਪ੍ਰਯੋਜਨ ਵੀ ਹੋਣਾ ਚਾਹੀਦਾ ਹੈ। ਸ਼੍ਰੀ ਗੁਰੂ ਜੀ ਦਾ ਮਕਸਦ ਤਾਂ ਬਹੁਤ ਸਪਸ਼ਟ ਹੈ। ਵਿਰੋਧ ਕਰਨ ਵਾਲੇ ਵਿਦਵਾਨਾਂ ਨੂੰ ਪਹਿਲਾਂ ਇਹ ਗੁਰੂ ਜੀ ਦੇ ਦਰਬਾਰੀ ਕਵੀਆਂ ਦੀ ਰਚਨਾ ਲਗੀ ਸੀ, ਫਿਰ ਇਸ ਵਿਚੋਂ ਵਿਸ਼ਨੂ ਪੂਜਾ ਦੀ ਦੁਰਗੰਧ ਆਈ ਸੀ, ਮਗਰੋਂ ਸ਼ਾਕਤ-ਪੰਥੀ ਰਚਨਾਵਾਂ ਦੀ ਭਰਮਾਰ ਦਿੱਸੀ ਸੀ ਅਤੇ ਹੁਣ ਰੀਤੀ-ਕਾਵਿ ਨਜ਼ਰ ਆਉਣ ਲਗ ਪਿਆ ਹੈ। ਪਰ ਵਿਰੋਧੀ ਧਿਰ ਦਾ ਇਹ ਪੈਂਤਰਾ ਵੀ ਬੁਨਿਆਦਹੀਣ ਹੈ। ਇਸ ਮਾਨਤਾ ਤੋਂ ਇਸ ਪਖ ਦੀ ਰੀਤਿ-ਕਾਵਿ

'ਦਸਮ ਗ੍ਰੰਥ' ਤੋਂ ਵੀ ਲੋਕ ਇਸ ਕਾਰਨ ਮੁਨਕਰ ਹਨ, ਕਿਉਂਕਿ ਉਹ ਹਿੰਦੂਵਾਦ ਤੋਂ ਭੈਅ-ਭੀਤ ਹਨ। ਉਂਵ ਹਕੀਕਤ ਇਹ ਹੈ ਕਿ ਸਿਖ ਧਰਮ ਦੀ ਸੁਤੰਤਰ ਹੋਂਦ ਦਰਸਾਉਣ ਵਾਸਤੇ ਸਾਨੂੰ ਬਹੁਤਾ ਇਸੇ ਗ੍ਰੰਥ ਦੇ ਪ੍ਰਮਾਣਾਂ ਉਤੇ ਆਸ਼੍ਰਿਤ ਰਹਿਣਾ ਪੈਂਦਾ ਹੈ। ਹਿੰਦੂ ਅਵਤਾਰਵਾਦ ਦਾ ਇਸ ਗ੍ਰੰਥ ਵਿਚ ਵਿਆਪਕ ਨਿਖੇਧ ਹੈ। ਇਸੇ ਨਿਖੇਧ ਨੂੰ ਵੇਖ ਕੇ ਮਗਰਲੇ ਵਿਰੋਧੀ ਵਿਦਵਾਨਾਂ ਨੂੰ ਇਸ ਵਿਚੋਂ ਹਿੰਦੂਵਾਦ ਦੀ ਥਾਂ ਗੈਰ-ਆਰੀਆਈ (ਭਾਵ ਵੇਦ-ਵਿਰੋਧੀ) ਤਾਂਤ੍ਰਿਕ ਮੱਤ ਨਜ਼ਰ ਆਉਣ ਲਗ ਪਏ ਹਨ। ਵਿਸ਼ਨੂ-ਭਗਤੀ ਦਾ ਪਹਿਲਾ ਵਿਚਾਰ ਸਮਾਪਤ ਹੋ ਗਿਆ ਹੈ ਅਤੇ ਅਵੈਦਿਕ ਦੇਵ ਸ਼ਿਵ ਦੇ ਕਾਲ-ਮਹਾਕਾਲ ਸਰੂਪ ਡਰਾਉਣ ਲਗ ਪਏ ਹਨ। ਹੁਣ ਇਸ ਗ੍ਰੰਥ ਦੀਆਂ ਬਾਣੀਆਂ ਨੂੰ ਅਵਤਾਰਵਾਦੀ ਨਾ ਕਹਿ ਕੇ ਸ਼ਾਕਤ-ਪੰਥੀ ਕਿਹਾ ਜਾ ਰਿਹਾ ਹੈ। ਪਰ ਜਦੋਂ ਵਿਰੋਧੀ ਧਿਰ ਨੂੰ ਇਹ ਪੁਛਿਆ ਜਾਂਦਾ ਹੈ ਕਿ ਇਸ ਗ੍ਰੰਥ ਵਿਚ ਤਾਂਤ੍ਰਿਕਾਂ ਦੇ ਪੰਜ ਮਕਾਰਾਂ, ਪੰਜ ਪਵਿਤ੍ਰਾਂ, ਸ਼ਿਵ ਦੇ 28 ਅਵਤਾਰਾਂ, 10 ਵਿਦਿਆਵਾਂ, ਕੁੰਡਲਨੀ ਸਾਧਨਾ, ਕੌਲ ਗਿਆਨ, ਸ਼੍ਰੀ ਚੱਕਰ ਵਿਚ ਸਥਿਤ 16 ਨਿਤਿਆਵਾਂ, 9 ਵਯੂਹ (ਕੁਲ-ਨਾਮ, ਕਾਲ-ਗਿਆਨ, ਚਿਤ, ਨਾਦ, ਬਿੰਦੂ, ਕਲਾ, ਜੀਵ ਆਦਿ) ਦਾ ਵਰਣਨ, ਨਸ਼ੇ ਸੰਬੰਧਿਤ ਆਰੰਭ ਉਲਾਸ, ਤਰੁਣ ਉਲਾਸ, ਯੌਵਨ ਉਲਾਸ, ਪ੍ਰੌੜ ਉਲਾਸ, ਉਕਸਨ ਉਲਾਸ ਅਤੇ ਅਨਵਯ ਉਲਾਸ ਦੀਆਂ ਅਵਸਥਾਵਾਂ ਦਾ ਉਲੇਖ ਸਹਿਤ ਸਮੁਚੇ ਧਾਰਮਿਕ ਸਿਸਟਮ ਦਾ ਇਸ ਵਿਚ ਆਂਸ਼ਿਕ ਪ੍ਰਗਟਾਵਾ ਵੀ ਨਹੀਂ ਹੋਇਆ, ਤਾਂ ਅਜ ਕਲ 'ਦਸਮ ਗ੍ਰੰਥ' ਦੇ ਵਿਰੋਧੀ ਪੈਂਤੜਾ ਬਦਲ ਕੇ ਇਹ ਕਹਿਣ ਲਗ ਪਏ ਹਨ ਕਿ ਇਹ ਰੀਤਿ-ਕਾਵਿ ਹੈ, ਜਿਸ ਤੋਂ ਕੋਈ ਧਰਮ-ਸਿਧਾਂਤ ਨਹੀਂ ਨਿਕਲ ਸਕਦਾ। ਨਾ ਹੀ ਉਹ ਇਹ ਸਪਸ਼ਟ ਕਰਨ ਦੇ ਸਮਰਥ ਹਨ ਕਿ ਸ਼ਾਕਤ-ਪੰਥ ਦਾ ਸਿੰਘ ਪਦ ਨਾਲ ਵਿਸ਼ੇਸ਼ ਸਨੇਹ ਕਿਉਂ ਹੈ ? 'ਕ੍ਰਿਸ਼ਨਾਵਤਾਰ' ਵਿਚ ਅਨੇਕਾਂ ਸਿੰਘ ਨਾਮ ਕ੍ਰਿਤੀਕਾਰ ਨੇ ਯਤਨਪੂਰਵਕ ਚਿਤਰੇ ਹਨ, ਤਾਂ ਸ਼ਾਕਤ-ਕਵਿ ਦਾ ਇਸ ਸੰਬੰਧੀ ਵਿਸ਼ੇਸ਼ ਪ੍ਰਯੋਜਨ ਵੀ ਹੋਣਾ ਚਾਹੀਦਾ ਹੈ। ਸ਼੍ਰੀ ਗੁਰੂ ਜੀ ਦਾ ਮਕਸਦ ਤਾਂ ਬਹੁਤ ਸਪਸ਼ਟ ਹੈ। ਵਿਰੋਧ ਕਰਨ ਵਾਲੇ ਵਿਦਵਾਨਾਂ ਨੂੰ ਪਹਿਲਾਂ ਇਹ ਗੁਰੂ ਜੀ ਦੇ ਦਰਬਾਰੀ ਕਵੀਆਂ ਦੀ ਰਚਨਾ ਲਗੀ ਸੀ, ਫਿਰ ਇਸ ਵਿਚੋਂ ਵਿਸ਼ਨੂ ਪੂਜਾ ਦੀ ਦੁਰਗੰਧ ਆਈ ਸੀ, ਮਗਰੋਂ ਸ਼ਾਕਤ-ਪੰਥੀ ਰਚਨਾਵਾਂ ਦੀ ਭਰਮਾਰ ਦਿੱਸੀ ਸੀ ਅਤੇ ਹੁਣ ਰੀਤੀ-ਕਾਵਿ ਨਜ਼ਰ ਆਉਣ ਲਗ ਪਿਆ ਹੈ। ਪਰ ਵਿਰੋਧੀ ਧਿਰ ਦਾ ਇਹ ਪੈਂਤਰਾ ਵੀ ਬੁਨਿਆਦਹੀਣ ਹੈ। ਇਸ ਮਾਨਤਾ ਤੋਂ ਇਸ ਪਖ ਦੀ ਰੀਤਿ-ਕਾਵਿ

ਦੀਆਂ ਰੁਚੀਆਂ ਤੋਂ ਪੂਰਨ ਅਗਿਆਨਤਾ ਦਾ ਪ੍ਰਗਟਾਵਾ ਹੋ ਜਾਂਦਾ ਹੈ। ਰੀਤੀ-ਕਾਵਿ ਵਿਚ ਸਿਆਣੇ ਸਾਹਿਤਕਾਰਾਂ ਨੇ ਚਾਰ ਪ੍ਰਕਾਰ ਦੇ ਗ੍ਰੰਥ ਰਖੇ ਹਨ-

1. ਸੰਪੂਰਨ ਕਾਵਿ-ਅੰਗਾਂ ਦਾ ਵਿਵੇਚਨ ਕਰਨ ਵਾਲੇ ਗ੍ਰੰਥ- ਜੋ ਕਾਵਿ ਦੇ ਲਛਣ, ਸ਼ਬਦ ਅਤੇ ਅਰਥ ਦੀਆਂ ਸ਼ਕਤੀਆਂ, ਕਾਵਿ ਦੇ ਗੁਣ-ਦੋਸ਼ਾਂ, ਰਸ, ਭਾਵ ਆਦਿ ਸਾਰੇ ਅੰਗਾਂ ਦਾ ਵਿਸ਼ਲੇਸ਼ਣ ਕਰਦੇ ਹੋਣ।
2. ਰਸਾਂ ਦਾ ਵਿਵੇਚਨ ਕਰਨ ਵਾਲੇ ਗ੍ਰੰਥ- ਜਿਨ੍ਹਾਂ ਵਿਚ ਸ਼ਿੰਗਾਰ ਰਸ ਦੀ ਪ੍ਰਧਾਨਤਾ ਹੋਵੇ, ਪਰ ਹੋਰ ਰਸਾਂ ਦੀ ਵੀ ਥੋੜ੍ਹੀ ਬਹੁਤ ਚਰਚਾ ਕੀਤੀ ਗਈ ਹੋਵੇ। ਰਸਾਂ ਦੇ ਆਲੰਬਨ ਉਦੀਪਿਨ ਵਿਭਾਵ, ਸਥਾਈ ਭਾਵ, ਸੰਚਾਰੀ ਭਾਵ ਅਦਿ ਦੇ ਲਛਣਾਂ ਦਾ ਉਦਾਹਰਣਾਂ ਸਹਿਤ ਪ੍ਰਤਿਪਾਦਨ ਕੀਤਾ ਹੋਵੇ।
3. ਨਾਇਕ-ਨਾਇਕਾ ਭੇਦ ਦੇ ਗ੍ਰੰਥ- ਜਿਨ੍ਹਾਂ ਵਿਚ ਸ਼ਿੰਗਾਰ ਰਸ ਦੇ ਆਲੰਬਨਾਂ ਦਾ ਸੂਖਮ ਭੇਦ-ਉਪਭੇਦ ਦੇ ਕੇ ਉਦਾਹਰਣ ਲਿਖੇ ਗਏ ਹੋਣ। ਉਦਾਹਰਣਾਰਥ- ਚਿੰਤਾਮਣੀ ਦਾ ਸ਼ਿੰਗਾਰ ਮੰਜਰੀ ਅਤੇ ਭਿਖਾਰੀ ਦਾਸ ਦਾ ਸ਼ਿੰਗਾਰ ਨਿਰਣਯ।
4. ਅਲੰਕਾਰ ਗ੍ਰੰਥ- ਜਿਵੇਂ ਜੈਦੇਵ ਦਾ ਚੰਦ੍ਰ ਲੋਕ ਅਤੇ ਅਪਯ ਦੀਕਿਸ਼ਿਤ ਦਾ ਕੁਲਵਯਾਨੰਦ।

ਇਨ੍ਹਾਂ ਵਿਚੋਂ 'ਦਸਮ ਗ੍ਰੰਥ' ਨੂੰ ਕਿਸ ਸਾਹਿਤ ਧਾਰਾ ਨਾਲ ਸੰਬੰਧਿਤ ਕਰ ਕੇ ਰੀਤੀ-ਕਾਵਿ ਦਾ ਦਰਜਾ ਦੇਣਾ ਹੈ, ਇਹ ਫ਼ੈਸਲਾ ਵਿਰੋਧੀ ਪਖ ਨੇ ਕਰਨਾ ਹੈ। ਰੀਤੀ-ਕਾਵਿ ਸ਼ਿੰਗਾਰ ਰਸ ਆਧਾਰਿਤ ਕ੍ਰਿਸ਼ਣ-ਕਾਵਿ ਹੈ, ਜਿਸ ਦਾ ਇਸਤ੍ਰੀ ਮਾਡਲ 'ਰਾਧਾ' ਹੈ। 'ਦਸਮ ਗ੍ਰੰਥ' ਬੀਰ-ਰਸੀ ਰਚਨਾ ਹੈ, ਜਿਸ ਸੰਬੰਧੀ ਡਾ. ਰਤਨ ਸਿੰਘ ਜੱਗੀ ਜੀ ਦਾ ਇਹ ਵਿਸ਼ਲੇਸ਼ਣ ਹੈ ਕਿ 'ਦਸਮ ਗ੍ਰੰਥ' ਦੀਆਂ ਰਚਨਾਵਾਂ ਦੇ ਚਰਿਤ ਨਾਇਕਾਂ ਪ੍ਰਤੀ ਕਵੀ ਦੇ ਮਨ ਵਿਚ ਨਾ ਤਾਂ ਭਗਤੀ-ਭਾਵ ਹੈ ਅਤੇ ਨਾ ਹੀ ਇਸ਼ਟ-ਦੇਵ ਬੁਧੀ। ਇਹ ਸਪਸ਼ਟ ਹੈ ਕਿ 'ਸ੍ਰੀ ਦਸਮ ਗ੍ਰੰਥ' ਦੀਆਂ ਰਚਨਾਵਾਂ ਵਿਚ ਇਸਤ੍ਰੀ ਦਾ ਮਾਡਲ 'ਦੁਰਗਾ' ਹੈ, ਜਿਸ ਨੂੰ ਸ਼ਿਵ-ਪਤਨੀ ਪਾਰਬਤੀ ਨਾਲ ਸੰਬੰਧਿਤ ਕੀਤਾ ਜਾ ਸਕਦਾ ਹੈ, ਕ੍ਰਿਸ਼ਣ ਦੀ ਪ੍ਰੇਮਿਕਾ ਰਾਧਾ ਨਾਲ ਨਹੀਂ। ਰੀਤੀ-ਕਾਵਿ ਵੈਦਿਕ ਦੇਵ ਵਿਸ਼ਨੂ ਦੇ ਅਵਤਾਰ ਸ੍ਰੀ ਕ੍ਰਿਸ਼ਣ ਦੇ ਇਰਦ-ਗਿਰਦ ਘੁੰਮਦਾ ਹੈ, ਜਦੋਂ ਕਿ ਸ਼ਾਕਤ-ਪੰਥ ਬ੍ਰਾਹਮਣ ਦੇ ਵਰਚਸਵ ਵਾਲੇ ਵੈਦਿਕ ਮੱਤ ਦੇ ਸਮੁਚੇ ਸਿਸਟਮ ਦਾ ਵਿਰੋਧ ਕਰ ਕੇ ਅਵੈਦਿਕ ਰੁਚੀਆਂ ਦੀ ਪ੍ਰਧਾਨਤਾ ਸਥਾਪਿਤ ਕਰਨ ਉਤੇ ਟਿਕਿਆ ਹੋਇਆ ਸ਼ਿਵ-ਪ੍ਰਸਤ ਪੰਥ ਹੈ।

ਅਸਲ ਵਿਚ 'ਦਸਮ ਗ੍ਰੰਥ' ਦੇ ਆਲੋਚਕਾਂ ਦੀ ਆਪਣੀ ਜਾਣਕਾਰੀ ਨਿਮਨ-ਸਤਰ ਦੀ ਹੈ। ਇਸ ਵਿਰੋਧੀ ਖੇਮੇ ਵਾਸਤੇ ਗਿਆਨੀ ਭਾਗ ਸਿੰਘ ਵਰਗੇ ਲੋਕ, ਜਿਨ੍ਹਾਂ ਨੂੰ ਲਿਖਣ-ਪੜ੍ਹਨ ਦੀ ਕੁਝ ਵੀ ਸਮਝ ਨਹੀਂ ਸੀ, ਵਿਦਿਆ ਮਾਰਤੰਡ ਹਨ। ਮੈਂ ਗਿਆਨੀ ਭਾਗ ਸਿੰਘ ਦੀ 'ਦਸਮ ਗ੍ਰੰਥ' ਵਿਰੁਧ ਲਿਖੀ ਪੁਸਤਕ ਦੇ ਕੁਝ ਕੁ ਪੰਨੇ ਪਲਟ ਕੇ ਵੇਖਿਆ ਕਿ ਉਹ ਯਥਾਰਥ ਨੂੰ ਯਥਾਰਿਥ ਜਾਂ ਯਥਾਰੱਥ, ਰਚਨਾ ਨੂੰ ਰਚਨਾਂ, ਬਿਨਾ ਨੂੰ ਬਿਨਾਂ, ਪਰਮ ਨੂੰ ਪ੍ਰਮ, ਸਰਦਾਰਨੀ ਨੂੰ ਸ੍ਰਦਾਰਨੀ, ਸ਼ੋਕ (ਸੋਗ) ਨੂੰ ਸ਼ੌਕ, ਅਨੇਕਾਂ ਨੂੰ ਆਨੇਕਾਂ, ਵਲ (ਪੇਚ) ਨੂੰ ਵੱਲ, ਉਤੇਜਿਤ ਨੂੰ ਉੱਤੇਜਤ, ਸਾਕਤ ਨੂੰ ਸਾਕੱਤ, ਰਚ ਨੂੰ ਰੱਚ, ਉਪਕਾਰ ਨੂੰ ਓਪਕਾਰ, ਨਪੁੰਸਕ ਨੂੰ ਨਿਪੁੰਸਕ, ਬਲ ਨੂੰ ਬੱਲ, ਮਧੁ ਨੂੰ ਮੱਧ, ਉਕਤਿ ਨੂੰ ਉਕਤ ਲਿਖਣ ਵਾਲਾ ਗਿਆਨਵਾਨ ਸੀ। ਵਾਸਤਵ ਵਿਚ ਉਸ ਨੂੰ 'ਕੁਝ' ਵੀ ਲਿਖਣਾ ਨਹੀਂ ਸੀ ਆਉਂਦਾ, ਕਿਉਂਕਿ ਉਹ ਇਸ ਸ਼ਬਦ ਨੂੰ 'ਕੁੱਝ' ਲਿਖਦਾ ਸੀ। ਕੀ ਇਹ ਗਿਆਨਵਾਨ ਜੋ ਗੁਰੂ ਬਚਨਾਂ ਅਨੁਸਾਰ 'ਅਖਰ ਕਾ ਭੇਉ ਨ ਲਹੰਤਿ' ਵਾਲੀ ਅਬੋਧ ਸਥਿਤੀ ਵਿਚ ਹਨ, ਸਿਖਾਂ ਦੇ ਮਾਰਗ-ਦਰਸ਼ਕ ਹੋ ਸਕਦੇ ਹਨ ? ਹਾਂ ਫ਼ਿਕਰ ਹੈ ਕਿ ਜੇ ਚਿੰਤਕ ਸਿਖ ਚੁਪ-ਚਾਪ ਗੁਰੂ ਨਿੰਦਾ ਸੁਣਦੇ ਰਹੇ, ਤਾਂ ਸ਼ਾਇਦ ਇਹੋ ਸਥਿਤੀ ਹੋ ਜਾਵੇ। ਦਰਬਾਰ ਸਾਹਿਬ ਵਿਚੋਂ 'ਦਸਮ ਗ੍ਰੰਥ' ਦੀ ਬਾਣੀ ਦਾ ਅਣਐਲਾਨਿਆ ਗਲ ਘੁਟਣ ਦੀ ਖ਼ਬਰ ਆਈ ਹੈ, ਜਿਹੋ-ਜਿਹੀਆਂ ਧਾਰਮਿਕ ਸਲਾਹਕਾਰ ਕਮੇਟੀਆਂ ਬਣਾਈਆਂ ਜਾ ਰਹੀਆਂ ਹਨ, ਉਨ੍ਹਾਂ ਤੋਂ ਇਹੋ ਆਸ ਕੀਤੀ ਜਾ ਸਕਦੀ ਹੈ। ਜੇ 'ਅੰਧੇ ਕਾ ਨਾਉ ਪਾਰਖੂ' ਹੋਵੇਗਾ, ਤਾਂ ਨਿਸ਼ਚਿਤ ਤੌਰ ਤੇ 'ਦਸਮ ਗ੍ਰੰਥ' ਦੇ ਸ਼ਕਤੀਸ਼ਾਲੀ ਜੁਝਾਰੂ ਬਚਨਾਂ ਤੋਂ ਵੰਚਿਤ ਹੋਈ ਸੰਤ-ਸਿਪਾਹੀਆਂ ਦੀ ਕੌਮ ਵੈਰਾਗੀ ਸਾਧੂਆਂ ਦਾ ਟੋਲਾ ਹੋ ਨਿਬੜੇਗੀ। 'ਕਬਯੋ ਵਾਚ ਚੌਪਈ' ਤਾਂ ਪੰਥ ਵਿਰੋਧੀ ਅਤੇ ਅਸ਼ਲੀਲਤਾ ਦਾ ਅੰਗ ਗਰਦਾਨੀ ਹੀ ਗਈ ਹੈ, ਉਹ ਦਿਨ ਦੂਰ ਨਹੀਂ, ਜਦੋਂ 'ਜਾਪੁ' ਸਾਹਿਬ ਪੜ੍ਹਨ ਨੂੰ ਵੀ ਕੁਫ਼ਰ ਕਰਾਰ ਦੇ ਦਿੱਤਾ ਜਾਵੇਗਾ।

ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਕਵੀਆਂ ਦੀ ਕਵਿਤਾ ਵਿਚ ਆਮ ਤੌਰ ਤੇ ਸ਼੍ਰੀ ਗੁਰੂ ਜੀ ਦੀ ਮਹਿਮਾ ਪ੍ਰਧਾਨ ਸੀ। ਜੇ ਉਨ੍ਹਾਂ ਨੇ ਕੁਝ ਪੌਰਾਣਿਕ ਕਥਾਵਾਂ ਅਨੁਵਾਦ ਕੀਤੀਆਂ ਜਾਂ ਗੁਰਮੁਖੀ ਵਿਚ ਲਿਖੀਆਂ ਵੀ ਹੋਣਗੀਆਂ, ਤਾਂ ਉਨ੍ਹਾਂ ਵਿਚ ਸ਼੍ਰੀ ਗੁਰੂ ਜੀ ਦਾ ਮੰਗਲ ਜ਼ਰੂਰ ਹੋਵੇਗਾ, ਜੋ ਸ਼੍ਰੀ ਦਸਮ ਗ੍ਰੰਥ ਦੀਆਂ ਬਾਣੀਆਂ ਵਿਚ ਪ੍ਰਾਪਤ ਨਹੀਂ ਹੈ। ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ ਦੇ ਕਰਤਾ ਨੇ ਕਵੀਆਂ ਦੀਆਂ ਜੋ ਰਚਨਾਵਾਂ ਨਮੂਨੇ ਵਜੋਂ ਦਿਤੀਆਂ ਹਨ, ਉਨ੍ਹਾਂ ਵਿਚ ਸ੍ਰੀ ਗੁਰੂ ਜੀ ਦੀ ਮਹਿਮਾ ਹੈ ਅਤੇ ਉਨ੍ਹਾਂ ਦੀ ਲਿਖਣ-ਸ਼ੈਲੀ ਵੀ ਸ਼੍ਰੀ ਦਸਮ ਗ੍ਰੰਥ ਤੋਂ ਸਰਵਥਾ ਭਿੰਨ ਹੈ, ਉਦਾਹਰਣਾਰਥ ਅਸੀਂ ਕੁਝ ਪਦ ਹੇਠਾਂ ਦੇ ਰਹੇ ਹਾਂ-

*ਕੁੰਜ ਕੁੰਜ ਗਲਿਨ ਬਜਾਈ ਬਨ ਬਾਂਸਰੀ ਸੀ*
*ਉਨਹੀ ਕੇ ਸੰਗ ਸੋਈ ਸਾਰਦਾ ਕਹਤਿ ਹੈ।*
*ਜਮਨਾ ਕੇ ਤਟ ਬੰਸੀ ਬਟ ਕੇ ਨਿਕਟ ਸੋਈ*
*ਤਟ ਸਤੁਦ੍ਰਵ ਆਨਿ ਸਾਹਿਬੀ ਕਰਤਿ ਹੈ।*
*ਦੇਖੋ ਭੂਪ ਭੂਪਨਿ ਕੇ ਭੂਮ ਕੇ ਭਗਤ ਲੋਗੋ*
*ਭਾਗ ਯਾ ਛਰੀ ਕੇ ਮੋ ਸੋਂ ਕਹਿਬੇ ਬਨਤਿ ਹੈ।*
*ਕਾਨ੍ਹ ਹ੍ਵੈ ਕੈ ਔਤਰਯੋ ਤੋ ਮੁਖ ਹੀ ਰਹੋਤਿ ਲਾਗੀ*
*ਗੋਬਿੰਦ ਹ੍ਵੈ ਔਤਰਯੋ ਤੋ ਹਾਥ ਹੀ ਰਹਤਿ ਹੈ।*
*ਬਿਪਦਾ ਮੈ ਲੰਕਾ ਦੀਨੀ ਜਾਚੈ ਤੇ ਬਿਭੀਖਨ ਕੋ*
*ਮੰਗਲ ਸੁ ਕਬਿ ਜਾਚੌਂ ਮੰਗਲ ਸੁਨਾਇ ਜੀ।*
*ਦ੍ਰੋਪਤੀ ਨਗਰ ਹੋਤਿ ਜਾਚਯੋ ਸਭਾ ਮਾਹਿ ਠਾਂਢੋ*
*ਅੰਬਰ ਲੌ ਅੰਬਰ ਮਹੀ ਪੈ ਰਹੇ ਛਾਇ ਜੀ।*
*ਐਸੋ ਦਾਨ ਦੈਬੋ ਕੌਨ ਕੋਊ ਸਤਿਗੁਰੂ ਬਿਨਾਂ*
*ਔਰ ਕਉ ਨਾ ਜਾਚੀਏ ਬਿਨਾ ਗੋਬਿੰਦ ਰਾਇ ਜੀ।*
*ਸਤਿਜੁਗ ਪ੍ਰਬਲ ਪ੍ਰਗਟ ਪਰਸਪਰ ਹ੍ਵੈ ਕੈ*
*ਛੇਕ ਛਾਡੇ ਛਤ੍ਰੀ ਕਰ ਕਾਹੂੰ ਅੱਤ੍ਰ ਨਾ ਧਰਯੋ।*
*ਤ੍ਰੇਤੈ ਰਘੁਨਾਥ ਹ੍ਵੈ ਕੇ ਰਾਵਨ ਸਨਾਥ ਕੀਨੋ*
*ਗੀਧਨ ਖੁਵਾਯੋ ਮਾਸ ਲੰਕਪਤਿ ਜੋ ਲਰਯੋ।*
*ਦ੍ਵਾਪਰ ਕਨ੍ਹਾਈ ਬਨਿ ਬਾਂਸਰੀ ਬਜਾਈ ਸੁਨਿ*
*ਸੁਰਿ ਮੁਨਿ ਨਰ ਕਾਹੂੰ ਧੀਰ ਨਾ ਤਬੈ ਕਰਯੋ।*
*ਕਲਜੁਗ ਤਾਰਿਬੇ ਕੋ ਸਾਧਨ ਕੇ ਪਾਰਿਬੇ ਕੋ*
*ਸੁੰਦਰ ਸਰੂਪ ਗੁਰੂ ਗੋਬਿੰਦ ਅਵਤਾਰੀ ਹੈ।*

ਉਪਰੋਕਤ ਸਾਰੇ ਤਥਾਂ ਦੇ ਹੁੰਦਿਆਂ ਸ਼੍ਰੀ ਦਸਮ ਗ੍ਰੰਥ ਨੂੰ ਗੁਰੂ-ਕ੍ਰਿਤ ਨਾ ਮੰਨਣਾ ਇਕ ਮਨਮਤੀ ਹਠ-ਧਰਮੀ ਹੈ। ਇਸ ਪਵਿਤ੍ਰ ਗ੍ਰੰਥ ਦੀ ਬਾਣੀ ਵਾਸਤੇ ਅਪਸ਼ਬਦ ਵਰਤਣੇ ਅਤੀ ਨਿੰਦਨੀਯ ਕਰਮ ਹੈ। ਸਾਡਾ ਮਤ ਹੈ ਕਿ ਇਸ ਗ੍ਰੰਥ ਦੀ ਸਮੁਚੀ ਬਾਣੀ 'ਸ਼੍ਰੀ ਮੁਖਵਾਕ' ਹੈ, ਜਿਸ ਉਤੇ ਸੰਦੇਹ ਕਰਨਾ ਬਹੁਤ ਦੁਰਭਾਗ ਦੀ ਗੱਲ ਹੈ।



ਦੂਜਾ ਅਧਿਆਇ

# ਸ਼੍ਰੀ ਦਸਮ ਗ੍ਰੰਥ ਵਿਚ 'ਕਾਲ ਪੁਰਖ਼' ਦਾ ਸੰਕਲਪ

ਸੰਸਕ੍ਰਿਤ ਭਾਸ਼ਾ ਦੇ ਸ਼ਬਦ ਕਾਲ ਦੇ ਅਰਥ ਹਨ- ਕਾਲਾ, ਕਾਲੇ ਜਾਂ ਨੀਲੇ ਰੰਗ ਦਾ, ਸਮਾਂ, ਉਪਯੁਕਤ ਜਾਂ ਸਮੁਚਿਤ ਸਮਾਂ, ਸਮੇਂ ਦਾ ਅੰਸ਼, ਰੁਤ, ਵੈਸ਼ੇਸ਼ਿਕ ਸ਼ਾਸਤ੍ਰ ਦੇ ਨੌਂ ਦ੍ਰਵਾਂ ਵਿਚੋਂ ਇਕ, ਵਿਸ਼ਵ-ਸੰਹਾਰਕ ਪਰਮੇਸ਼ਰ, ਮ੍ਰਿਤੂ ਦਾ ਦੇਵਤਾ ਯਮ, ਭਾਗ, ਅੱਖ ਦੀ ਪੁਤਲੀ ਦਾ ਕਾਲਾ ਭਾਗ, ਕੋਇਲ, ਸ਼ਨੀ ਗ੍ਰਹਿ, ਸ਼ਿਵ, ਕਲਾਲ ਆਦਿ। ਦਸਮ ਗ੍ਰੰਥ ਦੇ ਸੰਬੰਧ ਵਿਚ ਇਥੇ ਹੀ ਇਹ ਗੱਲ ਸਪਸ਼ਟ ਕਰਨੀ ਉਚਿਤ ਭਾਸਦੀ ਹੈ, ਕਿ ਕਾਲ ਦੇ ਉਪਰੋਕਤ ਅਰਥਾਂ ਵਿਚ ਸ਼ਿਵ ਕੋਈ ਕੇਂਦਰ-ਬਿੰਦੂ ਨਹੀਂ ਹੈ, ਸਗੋਂ ਇਕ ਗੌਣ ਜਿਹਾ ਅਰਥ ਹੈ। ਇਸ ਸ਼ਬਦ ਦਾ ਮੂਲ-ਭਾਵ ਕਾਲਖ ਉਤੇ ਕੇਂਦ੍ਰਿਤ ਹੈ। ਕਾਲਖ ਕਾਲ ਵਾਂਗ ਸਥੂਲ ਜਗਤ ਦੀ ਉਤਪਤੀ ਨਾਲ ਭਾਸਮਾਨ ਹੁੰਦੀ ਹੈ ਅਤੇ ਸਮੁਚੀ ਸਥੂਲਤਾ ਦੇ ਸੂਖਮ ਨਾਲ ਅਭਿੰਨ ਹੋ ਜਾਣ ਤੇ ਅਲੋਪ ਹੋ ਜਾਂਦੀ ਹੈ, ਇਸ ਕਾਰਨ ਕਾਲਖ ਦਾ ਕਾਲ ਨਾਲ ਅਟੁਟ ਸੰਬੰਧ ਹੈ। ਕਾਲ ਅਤੇ ਕਾਲਖ ਸਦਜੀਵੀ ਨਹੀਂ ਹਨ, ਸਗੋਂ ਦੋਵੇਂ ਹੀ ਬਿਨਸ ਜਾਣ ਵਾਲੇ ਹਨ। ਇਸ ਤਰ੍ਹਾਂ ਇਹ ਦੋਵੇਂ ਨਾ ਕੇਵਲ ਇਕਸਮਾਨ ਹਨ, ਬਲਕਿ ਇਕ ਹੋਂਦ ਹਨ। ਅਕਾਲ ਇਨ੍ਹਾਂ ਦੋਹਾਂ ਦਾ ਜਨਮ ਦਾਤਾ ਹੈ। ਦੋਹਾਂ ਨੂੰ ਆਪਣੇ ਅੰਦਰੋਂ ਜਨਮ ਦੇ ਕੇ ਇਨ੍ਹਾਂ ਦੇ ਅੰਦਰ, ਪਰ ਇਨ੍ਹਾਂ ਤੋਂ ਪਰਿਛਿੰਨ ਹੋ ਕੇ, ਵਿਦਮਾਨ ਰਹਿੰਦਾ ਹੈ, ਇਸ ਕਾਰਨ ਉਹ ਅਬਿਨਾਸ਼ੀ ਅਤੇ ਕਾਲਖ-ਰਹਿਤ ਹੈ। ਕਿਉਂਕਿ ਕਾਲ ਦਾ ਉਦਗਮ ਅਕਾਲ ਤੋਂ ਹੈ, ਉਸ ਦਾ ਅਸਤਿਤ੍ਵ ਅਕਾਲ ਉਤੇ ਆਸ਼੍ਰਿਤ ਹੈ ਅਤੇ ਅੰਤ ਵਿਚ ਉਹ ਫਿਰ ਅਕਾਲ ਨਾਲ ਅਭਿੰਨ ਹੋ ਜਾਂਦਾ ਹੈ, ਇਸ ਕਰ ਕੇ ਹਕੀਕਤਨ ਕਾਲ ਅਤੇ ਅਕਾਲ ਇਕੋ ਸਰੂਪ ਦੇ ਦੋ ਪ੍ਰਗਟਾਵੇ ਹਨ। ਇਸੇ ਕਾਰਨ 'ਜਪੁ' ਬਾਣੀ ਦੇ ਪਹਿਲੇ ਸਲੋਕ ਵਿਚ ਹੀ

'ਅਕਾਲ ਪੁਰਖ' ਨੂੰ ਕਾਲ ਅੰਦਰ ਵਿਦਮਾਨ ਵੀ ਮੰਨਿਆ ਹੈ ਅਤੇ ਕਾਲ ਤੋਂ ਸੁਤੰਤਰ ਵੀ ਮੰਨਿਆ ਹੈ-

*ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥*

ਕਾਲ ਦਾ ਸੰਬੰਧ ਇਤਿਹਾਸ ਨਾਲ ਹੈ। ਇਸ ਕਾਰਨ ਪਾਰਬ੍ਰਹਮ ਦਾ ਕਾਲ ਰੂਪ ਉਸ ਦੇ ਇਤਿਹਾਸਿਕ ਪ੍ਰਗਟਾਵਿਆਂ ਨਾਲ ਸੰਬੰਧਿਤ ਹੈ। ਪਰਮੇਸ਼ਰ ਦੇ ਕਾਲਿਕ ਜਾਂ ਇਤਿਹਾਸਿਕ ਪ੍ਰਗਟਾਵੇ ਉਸ ਨੂੰ ਕੌਮਾਂ ਦਾ ਪਾਤਸ਼ਾਹ ਬਣਾ ਦੇਂਦੇ ਹਨ, ਜਿਸ ਤੋਂ ਉਹ ਕਿਸੇ ਵਿਸ਼ੇਸ਼ ਕੌਮ ਦੀ ਅਗਵਾਈ ਕਰਨ ਵਾਲਾ ਅਤੇ ਵਿਰੋਧੀ ਕੌਮਾਂ ਨੂੰ ਵਿਨਸ਼ਟ ਕਰਨ ਵਾਲਾ ਪੱਖਪਾਤੀ ਰੂਪ ਧਾਰਨ ਕਰ ਜਾਂਦਾ ਹੈ। ਇਸੇ ਮਾਇਆਵੀ ਕਾਲਖ ਕਾਰਨ ਉਸ ਨੂੰ 'ਕਾਲ' ਨਾਮ ਦਿੱਤਾ ਗਿਆ ਹੈ। ਇਸ ਤਰ੍ਹਾਂ ਉਹ 'ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ' ਦੇ ਅਕਾਲ ਪੁਰਖ ਵਾਲੇ ਗੌਰਵ ਤੋਂ ਵੰਚਿਤ ਹੋ ਜਾਂਦਾ ਹੈ। ਜੇ ਉਹ ਕੌਮਾਂ ਦਾ ਪਾਤਸ਼ਾਹ ਨਾ ਬਣਾਇਆ ਜਾਵੇ, ਤਾਂ ਧਾਰਮਿਕ ਸੰਗਠਨਾਂ ਦੇ ਵਿਕਾਸ ਲਈ ਪੁਸ਼ਟ ਆਧਾਰ ਨਹੀਂ ਮਿਲਦਾ, ਨਾ ਹੀ ਲੋਕਾਂ ਵਿਚ ਨੇਕੀ ਵਾਸਤੇ ਜੂਝ ਕੇ ਮਰ ਜਾਣ ਦਾ ਉਤਸਾਹ ਜਾਗ੍ਰਿਤ ਹੁੰਦਾ ਹੈ। ਪਰ ਜੇ ਉਹ ਕੌਮਾਂ ਦਾ ਪਾਤਸ਼ਾਹ ਬਣ ਜਾਵੇ, ਤਾਂ ਉਹ 'ਸਭਨਾ ਜੀਆ ਕਾ ਇਕੁ ਦਾਤਾ' ਨਹੀਂ ਰਹਿ ਸਕਦਾ। ਸਰਬ-ਸਾਂਝੀਵਾਲਤਾ ਕੇਵਲ 'ਅਕਾਲ ਪੁਰਖ' ਵਿਚੋਂ ਨਿਕਲ ਸਕਦੀ ਹੈ, ਜਦੋਂ ਕਿ 'ਚੁਨਿ ਚੁਨਿ ਸਤ੍ਰੂ ਹਮਾਰੇ ਮਾਰੀਅਹਿ' ਦਾ ਕੌਮੀ ਜਜ਼ਬਾ 'ਕਾਲ ਪੁਰਖ' ਦੇ ਅਸਤਿਤ੍ਵ ਉਪਰ ਨਿਸ਼ਚਾ ਕੀਤੇ ਬਿਨਾ ਪਰਫੁਲਿਤ ਨਹੀਂ ਹੋ ਸਕਦਾ। ਵੈਦਿਕ ਧਰਮ ਵਿਚ ਜਦੋਂ ਤਕ ਰਿਗ ਵੇਦ ਦੇ ਇੰਦ੍ਰ, ਰਾਮਾਇਣ ਦੇ ਸ੍ਰੀ ਰਾਮ ਚੰਦ੍ਰ ਅਤੇ ਮਹਾਭਾਰਤ ਦੇ ਸ੍ਰੀ ਕ੍ਰਿਸ਼ਣ ਵਰਗੇ 'ਕਾਲ ਪੁਰਖ' ਦੀ ਛਤ੍ਰ-ਛਾਇਆ ਦੀ ਪ੍ਰਧਾਨਤਾ ਰਹੀ, ਉਸ ਸਮੇਂ ਤਕ ਉਨ੍ਹਾਂ ਦਾ ਕੌਮੀ ਸੰਗਠਨ ਅਸੁਰੀ ਸ਼ਕਤੀਆਂ ਨੂੰ ਸਮੂਲ ਵਿਨਸ਼ਟ ਕਰਨ ਦੇ ਸਰਬ ਭਾਂਤੀ ਸਮਰਥ ਸੀ, ਪਰ ਇਨ੍ਹਾਂ ਕਾਲਿਕ ਪ੍ਰਗਟਾਵਿਆਂ ਨੂੰ ਇਕ 'ਅਕਾਲ ਪੁਰਖ' ਦੀ ਛਤ੍ਰ-ਛਾਇਆ ਨਾ ਮਿਲਣ ਕਰ ਕੇ ਵਿਭਿੰਨ 'ਕਾਲ ਪੁਰਖਾਂ' ਤੋਂ ਵਿਭਿੰਨ ਧਾਰਮਿਕ ਜਥੇਬੰਦੀਆਂ ਨੇ ਜਨਮ ਲੈ ਲਿਆ, ਜਿਸ ਦੇ ਫਲਸਰੂਪ ਉਨ੍ਹਾਂ ਦੀ ਕੌਮੀ ਜਥੇਬੰਦੀ ਖੇਰੂ-ਖੇਰੂੰ ਹੋ ਕੇ ਖੰਡਿਤ, ਨਿਰਬਲ ਅਤੇ ਨਿਸ਼ਕ੍ਰਿਯ ਹੋ ਗਈ। ਹਾਲਾਕਿ ਉਨ੍ਹਾਂ 'ਕਾਲ ਪੁਰਖ' ਦੇ ਵਿਭਿੰਨ ਸਰੂਪਾਂ ਨੂੰ ਵਿਸ਼ਨੂ ਦੇਵ ਦੀ ਅਕਾਲੀ ਸਰਪ੍ਰਸਤੀ ਦੇ ਕੇ ਇਸ ਕੌਮੀ ਬਿਖਰਾਅ ਨੂੰ ਰੋਕਣ ਦੇ ਯਤਨ ਜ਼ਰੂਰ ਕੀਤੇ, ਪਰ ਵਿਸ਼ਨੂ ਦੇ ਸਮਾਨਾਂਤਰ ਦੋ ਹੋਰ ਦੇਵਾਂ ਦੀ ਅਗਵਾਈ ਨੂੰ

ਮੰਨ ਲੈਣ ਕਾਰਨ 'ਅਕਾਲ ਪੁਰਖ਼' ਦੀ ਕਮਜ਼ੋਰ ਸਰਪ੍ਰਸਤੀ ਜਥੇਬੰਦੀ ਦੇ ਪਤਨ ਨੂੰ ਰੋਕਣ ਵਿਚ ਨਾਕਾਮ ਰਹੀ। ਜਿਹੜੇ ਲੋਕਾਂ ਨੇ ਸਿਰਫ਼ 'ਅਕਾਲ ਪੁਰਖ਼' ਨੂੰ ਆਪਣੇ ਮਨ-ਚਿਤ ਵਿਚ ਵਸਾਇਆ, ਉਹ ਜਥੇਬੰਦੀ ਲਈ ਸਰਗਰਮ ਕੰਮ ਨਾ ਕਰ ਸਕੇ ਅਤੇ ਕਾਲਿਕ ਪ੍ਰਗਟਾਵਿਆਂ ਦੇ ਵਿਸ਼ਵਾਸੀ ਇਕ ਅਕਾਲ ਦੀ ਸੁਦ੍ਰਿੜ ਛਤ੍ਰ-ਛਾਇਆ ਹੇਠ ਨਾ ਆ ਸਕੇ। ਨਤੀਜਤਨ ਵੈਦਿਕ ਧਰਮ ਦਾ ਵਿਸ਼ਵਾਸੀ ਗੌਰਵਸ਼ਾਲੀ ਆਰੀਆ ਪੰਥ ਨਾ ਤਾਂ ਧਾਰਮਿਕ ਤੰਗਦਿਲੀ ਤੋਂ ਮੁਕਤ ਹੋ ਸਕਿਆ ਅਤੇ ਨਾ ਹੀ ਮਜ਼ਬੂਤ ਕੌਮੀ ਸੰਗਠਨ ਨੂੰ ਨਿਰੰਤਰਤਾ ਦੇ ਸਕਿਆ। ਭਾਈ ਗੁਰਦਾਸ ਜੀ ਦੀ ਪਹਿਲੀ ਵਾਰ ਵਿਚ ਇਸ ਅਧੋਗਤੀ ਦਾ ਬਹੁਤ ਸੁੰਦਰ ਵਿਸ਼ਲੇਸ਼ਣ ਕੀਤਾ ਗਿਆ ਹੈ।

ਸਿਖ ਧਰਮ ਨੇ ਨਾ ਸਿਰਫ਼ ਪਰਮੇਸ਼ਰ ਦੇ 'ਕਾਲ' ਅਤੇ 'ਅਕਾਲ' ਸਰੂਪ ਉਤੇ ਸੰਤੁਲਿਤ ਵਿਸ਼ਵਾਸ ਰਖਣ ਵਾਲੀ ਵਿਵਸਥਾ ਨੂੰ ਜਨਮ ਦਿੱਤਾ, ਬਲਕਿ ਦੋਹਾਂ ਨੂੰ ਉਨ੍ਹਾਂ ਦੀ ਉਪਯੋਗਤਾ ਦੇ ਹਿਸਾਬ ਨਾਲ ਵਿਵਸਥਿਤ ਵੀ ਕੀਤਾ। ਪਰਮੇਸ਼ਰ ਦਾ ਅਕਾਲ ਰੂਪ ਸਾਰੀ ਮਨੁੱਖਤਾ ਲਈ ਇਕ ਸਮਾਨ ਹੈ, ਇਸ ਲਈ ਇਸ ਨੂੰ ਧਰਮ ਵਿਚ ਮੁਖ ਸਥਾਨ ਦਿੱਤਾ ਗਿਆ ਹੈ। ਦੈਵੀ-ਗੁਣ ਮਾਨਵੀ ਸੰਪਦਾ ਹਨ। ਇਸ ਕਾਰਨ ਸਾਰੇ ਦੈਵੀ-ਗੁਣਾਂ ਦਾ ਮੂਲ 'ਅਕਾਲ ਪੁਰਖ਼' ਨੂੰ ਮੰਨਿਆ ਗਿਆ। ਇਸ ਸਰਬ ਕਲਿਆਣਕਾਰੀ ਪਰਮੇਸ਼ਰ ਦੀ ਪ੍ਰਾਪਤੀ ਕਰਨਾ ਸਾਰੇ ਮਨੁੱਖਾਂ ਅਤੇ ਉਨ੍ਹਾਂ ਦੇ ਧਰਮਾਂ ਦਾ ਅੰਤਿਮ ਨਿਸ਼ਾਨਾ ਹੈ, ਇਸ ਕਾਰਨ ਦੈਵੀ-ਗੁਣਾਂ ਵਾਲੇ 'ਅਕਾਲ ਪੁਰਖ਼' ਦੀ ਪ੍ਰਾਪਤੀ ਦਾ ਰਸਤਾ ਸਭ ਲਈ ਸਾਂਝਾ ਰਖ ਕੇ ਇਸ ਨੂੰ ਗੁਰੂ ਗੰਥ ਸਾਹਿਬ ਵਿਚ ਵਿਵਸਥਿਤ ਕੀਤਾ ਗਿਆ। ਗੁਰੂ ਗ੍ਰੰਥ ਸਾਹਿਬ ਕੇਵਲ ਸਿਖਾਂ ਵਾਸਤੇ ਨਹੀਂ, ਬਲਕਿ ਸਾਰੀ ਮਨੁੱਖਤਾ ਦੀ ਅਗਵਾਈ ਕਰਨ ਵਾਲਾ ਧਾਰਮਿਕ ਗ੍ਰੰਥ ਹੈ। ਇਹ ਹਰ ਮਨੁੱਖ ਦੇ ਹਿਰਦੇ ਵਿਚ ਦੈਵੀ-ਗੁਣਾਂ ਨੂੰ ਸੰਚਾਰਿਤ ਕਰਨ ਵਾਲਾ ਸ਼੍ਰੇਸ਼ਠ ਗ੍ਰੰਥ ਹੈ। ਇਹ ਸਭ ਕੌਮਾਂ ਲਈ ਪ੍ਰਵਾਣਿਤ ਗ੍ਰੰਥ ਹੈ, ਇਸ ਲਈ ਇਸ ਵਿਚੋਂ ਅਧਿਆਤਮਿਕ ਤੌਰ ਤੇ ਸਿਹਤਮੰਦ ਹੋਏ ਵਿਕਾਰ-ਰਹਿਤ ਇਨਸਾਨ ਦੀ ਝਲਕ ਪ੍ਰਾਪਤ ਹੁੰਦੀ ਹੈ, ਪੁਸ਼ਟ ਖਾਲਸਾ ਜਥੇਬੰਦੀ ਨਹੀਂ, ਕਿਉਂਕਿ ਅਜਿਹੀ ਜਥੇਬੰਦੀ ਵਾਸਤੇ ਪ੍ਰੇਰਨਾ-ਸ੍ਰੋਤ 'ਕਾਲ ਪੁਰਖ਼' ਹੀ ਹੋ ਸਕਦਾ ਹੈ। 'ਅਕਾਲ ਪੁਰਖ਼' ਕਿਉਂਕਿ ਪਰਮੇਸ਼ਰ ਦਾ ਸਦੀਵੀ, ਅਚਲ ਅਤੇ ਮੂਲ ਰੂਪ ਹੈ, ਇਸ ਕਰ ਕੇ ਸਿਖ ਗੁਰੂਆਂ ਨੇ ਸਿਖਾਂ ਦੀ ਸਾਂਝ ਪਹਿਲਾਂ ਇਸ ਸਰੂਪ ਨਾਲ ਕਾਇਮ ਕੀਤੀ, ਤਾਂ ਜੁ ਧਾਰਮਿਕ ਜਥੇਬੰਧੀ ਦਾ ਆਧਾਰ ਸ਼ੁਧ ਅਧਿਆਤਮਕਤਾ ਬਣ ਸਕੇ। ਸ਼ੁਧ-ਚਿੱਤ ਹੋਏ ਮਨੁੱਖਾਂ ਨੂੰ ਮਜ਼ਬੂਤ ਜਥੇਬੰਦੀ ਦਾ ਰੂਪ

ਦੇਣ ਵਾਸਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਯੋਗਦਾਨ ਅਦੁੱਤੀ ਹੈ। 'ਖਾਲਸਾ ਜਥੇਬੰਦੀ' ਨੂੰ ਭਾਵੇਂ ਪਹਿਲੇ ਗੁਰੂ ਸਾਹਿਬਾਨ ਦੁਆਰਾ ਗੁਰਮੁਖ ਬਣਾਏ ਗਏ ਵਿਅਕਤੀਆਂ ਨੇ ਹੀ ਗ੍ਰਹਿਣ ਕਰਨਾ ਸੀ, ਫਿਰ ਵੀ ਇਸ ਦੀ ਸਮੁਚੀ ਜਥੇਬੰਦਕ ਰੂਪ-ਰੇਖਾ ਗੁਰੂ ਗੋਬਿੰਦ ਸਿੰਘ ਜੀ ਨੇ ਹੀ ਉਲੀਕੀ ਹੈ। ਗੁਰਮੁਖਾਂ ਦੀ ਇਸ ਜਮਾਤ ਨੂੰ ਜਥੇਬੰਦਕ ਪ੍ਰੇਰਨਾ ਦੇਣ ਵਾਸਤੇ ਉਨ੍ਹਾਂ ਨੇ 'ਕਾਲ ਪੁਰਖ਼' ਦੀ ਗਾਥਾ ਲਿਖਣ ਵਲ ਵਿਸ਼ੇਸ਼ ਧਿਆਨ ਦਿੱਤਾ ਸੀ। ਉਨ੍ਹਾਂ ਦੇ ਸਾਹਮਣੇ ਇਕ ਵਿਲੱਖਣ ਪ੍ਰਯੋਜਨ ਸੀ, ਇਸ ਲਈ ਉਸ ਪ੍ਰਯੋਜਨ ਦੀ ਪੂਰਤੀ ਵਾਸਤੇ ਜੋ ਪ੍ਰੇਰਨਾਮਈ ਬਚਨ ਉਨ੍ਹਾਂ ਨੇ ਕਹੇ, ਉਨ੍ਹਾਂ ਵਿਚ ਪਹਿਲੇ ਗੁਰੂਆਂ ਦੇ ਬਚਨਾਂ ਨਾਲੋਂ ਕੁਝ ਵਿਲੱਖਣਤਾ ਹੋਣੀ ਆਵਸ਼ਕ ਸੀ। ਇਸ ਕਰ ਕੇ ਉਨ੍ਹਾਂ ਦੁਆਰਾ ਰਚਿਤ 'ਕਾਲ ਪੁਰਖ਼' ਦੀ ਗਾਥਾ ਨੂੰ 'ਅਕਾਲ ਪੁਰਖ਼' ਦੀ ਸਿਫ਼ਤ ਤੋਂ ਵਖ ਰਖਣਾ ਸੁਭਾਵਿਕ ਅਤੇ ਜ਼ਰੂਰੀ ਸੀ। ਇੰਞ ਗੁਰੂ ਗ੍ਰੰਥ ਸਾਹਿਬ 'ਅਕਾਲ ਪੁਰਖ਼' ਦੀ ਸਿਫ਼ਤ ਦਾ ਗ੍ਰੰਥ ਹੈ, ਜੋ ਬਿਨਾ ਸੰਗਠਨਾਤਮਕ ਭੇਦ-ਭਾਵ ਦੇ ਸਾਰੀ ਮਨੁੱਖਤਾ ਨੂੰ ਰਹਿਨੁਮਾਈ ਦੇ ਸਕਦਾ ਹੈ। ਦਸਮ ਗ੍ਰੰਥ ਵਿਚ 'ਕਾਲ ਪੁਰਖ਼' ਦੇ ਇਤਿਹਾਸਿਕ ਪ੍ਰਗਟਾਵਿਆਂ ਦਾ ਵਿਵਰਣ ਹੈ, ਜੋ 'ਖ਼ਾਲਸਾ ਪੰਥ' ਵਿਚ ਜਥੇਬੰਦੀ ਦੀ ਭਾਵਨਾ, ਕੌਮੀ ਗੌਰਵ ਅਤੇ ਧਰਮ ਵਾਸਤੇ ਸੰਘਰਸ਼ ਕਰਨ ਦਾ ਉਤਸਾਹ ਉਤਪੰਨ ਕਰਦਾ ਹੈ।

'ਅਕਾਲ ਪੁਰਖ਼' ਅਤੇ 'ਕਾਲ ਪੁਰਖ਼' ਕਿਉਂਕਿ ਇਕੋ ਪਰਮ ਹਸਤੀ ਦੇ ਦੋ ਸਰੂਪ ਹਨ, ਇਸ ਲਈ ਗੁਰੂ ਗ੍ਰੰਥ ਸਾਹਿਬ ਵਿਚ ਕਈ ਥਾਂਵਾਂ 'ਤੇ ਉਸ ਦਾ ਕਾਲ ਰੂਪ ਆਇਆ ਹੈ, ਹਾਲਾਕਿ ਉਸ ਨੂੰ ਕਿਤੇ ਵੀ ਕਾਲ ਨਾਮ ਨਹੀਂ ਦਿੱਤਾ ਗਿਆ, ਜਿਵੇਂ ਕਿ-

*ਖਿਨ ਮਹਿ ਭੈਆਨ ਰੂਪੁ ਨਿਕਸਿਆ ਥੰਮ੍ ਉਪਾੜਿ ॥*
*ਹਰਣਾਖਸੁ ਨਖੀ ਬਿਦਾਰਿਆ ਪ੍ਰਹਲਾਦੁ ਲੀਆ ਉਬਾਰਿ ॥ ੪ ॥*[72]
*ਨਾਨਕ ਹਰਣਾਖਸੁ ਨਖੀ ਬਿਦਾਰਿਆ ਅੰਧੈ ਦਰ ਕੀ ਖਬਰਿ ਨ ਪਾਈ ॥*[73]
*ਕਾਢਿ ਖੜਗੁ ਕਾਲੁ ਭੈ ਕੋਪਿਓ ਮੋਹਿ ਬਤਾਉ ਜੁ ਤੁਹਿ ਰਾਖੈ ॥*
*ਪੀਤ ਪੀਤਾਂਬਰ ਤ੍ਰਿਭਵਣ ਧਣੀ ਥੰਭ ਮਾਹਿ ਹਰਿ ਭਾਖੈ ॥ ੪ ॥*[74]

72. ਭੈਰਉ, ਮਹਲਾ 3, 21, ਸਫ਼ਾ 1133
73. ਭੈਰਉ, ਮਹਲਾ 3, 21, ਸਫ਼ਾ 1133
74. ਭੈਰਉ, ਨਾਮਦੇਵ, 9, ਸਫ਼ਾ 1165

*ਪਾਖੰਤਣ ਬਾਜ ਬਜਾਇਲਾ ॥ ਗਰੁੜ ਚੜ੍ਹੇ ਗੋਬਿੰਦ ਆਇਲਾ ॥*
*ਅਪਨੇ ਭਗਤ ਪਰਿ ਕੀ ਪ੍ਰਤਿਪਾਲ ॥ ਗਰੁੜ ਚੜ੍ਹੇ ਆਏ ਗੋਪਾਲ ॥*
*ਕਹਹਿ ਤ ਧਰਣਿ ਇਕੋਡੀ ਕਰਉ ॥ ਕਹਹਿ ਤ ਲੇ ਕਰਿ ਊਪਰਿ ਧਰਉ ॥*[75]
*ਜਾ ਤੁਧੁ ਭਾਵੈ ਤੇਗ ਵਗਾਵਹਿ ਸਿਰ ਮੁੰਡੀ ਕਟਿ ਜਾਵਹਿ ॥*[76]
*ਸਤਰਿ ਸੈਇ ਸਲਾਰ ਹੈ ਜਾ ਕੇ ॥ ਸਵਾ ਲਾਖੁ ਪੈਕਾਬਰ ਤਾ ਕੇ ॥*
*ਸੇਖ ਜੁ ਕਹੀਅਹਿ ਕੋਟਿ ਅਠਾਸੀ ॥ ਛਪਨ ਕੋਟਿ ਜਾ ਕੇ ਖੇਲ ਖਾਸੀ ॥ ੧ ॥*[77]
*ਸੁਥਰ ਚਿਤ ਭਗਤ ਹਿਤ ਭੇਖੁ ਧਰਿਓ ਹਰਨਾਖਸੁ ਹਰਿਓ ਨਖ ਬਿਦਾਰਿ ਜੀਉ ॥*
*ਸੰਖ ਚਕ੍ਰ ਗਦਾ ਪਦਮ ਆਪਿ ਆਪੁ ਕੀਓ ਛਦਮ*
*ਅਪਰੰਪਰ ਪਾਰਬ੍ਰਹਮ ਲਖੈ ਕਉਨੁ ਤਾਹਿ ਜੀਉ ॥*[78]

ਇਸੇ ਤਰ੍ਹਾਂ ਦਸਮ ਗ੍ਰੰਥ ਵਿਚ 'ਅਕਾਲ ਉਸਤਤਿ' ਬਾਣੀ ਦਿੱਤੀ ਗਈ ਹੈ। ਪਰ ਇਸ ਬਾਣੀ ਦੇ ਆਰੰਭ ਵਿਚ ਹੀ ਪਰਮੇਸ਼ਰ ਦੇ 'ਕਾਲ' ਅਤੇ 'ਅਕਾਲ' ਦੋਹਾਂ ਸਰੂਪਾਂ ਨੂੰ ਨਮਸਕਾਰ ਕੀਤੀ ਹੈ[79]। ਇਸੇ ਬਾਣੀ ਵਿਚ ਅੱਗੇ ਚਲ ਕੇ ਉਸ ਦੇ 'ਕਾਲ ਸਰੂਪ' ਦੀ ਵੀ ਖੁਲ੍ਹ ਕੇ ਚਰਚਾ ਕੀਤੀ ਗਈ ਹੈ। 'ਅਕਾਲ ਪੁਰਖ਼' ਦੇ ਗੁਣਾਂ ਦਾ 'ਕਾਲ ਪੁਰਖ਼' ਵਿਚ ਅਭਾਵ ਨਹੀਂ ਹੋ ਸਕਦਾ, ਕਿਉਂਕਿ ਉਹ ਇਕੋ ਹਸਤੀ ਦੇ ਦੋ ਸਰੂਪ ਹਨ। ਦਸਮ ਗ੍ਰੰਥ ਵਿਚ ਆਪਣੇ ਇਤਿਹਾਸਿਕ ਪ੍ਰਗਟਾਵਿਆਂ ਦੇ ਬਾਵਜੂਦ 'ਕਾਲ ਪੁਰਖ਼' ਅਕਾਲ ਪਰਮੇਸ਼ਰ ਵਾਂਗ ਇਤਿਹਾਸ ਤੋਂ ਸੁਤੰਤਰ ਵੀ ਰਹਿੰਦਾ ਹੈ, ਕਿਉਂਕਿ ਵਾਸਤਵ ਵਿਚ ਤਾਂ ਉਸ ਦਾ ਇਕੋ ਮਾਇਆ-ਨਿਰਲੇਪ ਅਕਾਲ-ਸਰੂਪ ਹੀ ਇਤਿਹਾਸ ਵਿਚ ਵਾਰ-ਵਾਰ ਪ੍ਰਗਟ ਹੁੰਦਾ ਹੈ[80]। ਇੰਞ 'ਕਾਲ ਪੁਰਖ਼' ਦੇ ਲੱਛਣਾਂ

---

75. ਭੈਰਉ, ਨਾਮਦੇਵ, 10, ਸਫ਼ਾ 1166
76. ਮਾਝ ਵਾਰ, ਮਹਲਾ 1, ਪਉੜੀ 15, ਸਫ਼ਾ 145
77. ਭੈਰਉ, ਕਬੀਰ, 15, ਸਫ਼ਾ 1161
78. ਸਵ., ਮਹਲੇ 4 ਕੇ, ਗਯੰਦ 2/7, ਸਫ਼ਾ 1402
79. ਅਕਾਲ ਪੁਰਖ ਕੀ ਰਛਾ ਹਮਨੈ। ਸਰਬ ਲੋਹ ਦੀ ਰਛਿਆ ਹਮਨੈ।
ਸਰਬ ਕਾਲ ਜੀ ਦੀ ਰਛਿਆ ਹਮਨੈ। ਸਰਬ ਲੋਹ ਜੀ ਦੀ ਸਦਾ ਰਛਿਆ ਹਮਨੈ।
80. ਸਤਜੁਗਿ ਤੈ ਮਾਣਿਓ ਛਲਿਓ ਬਲਿ ਬਾਵਨ ਭਾਇਓ ॥
ਤ੍ਰੇਤੈ ਤੈ ਮਾਣਿਓ ਰਾਮੁ ਰਘੁਵੰਸੁ ਕਹਾਇਓ ॥
ਦੁਆਪਰਿ ਕ੍ਰਿਸਨ ਮੁਰਾਰਿ ਕੰਸੁ ਕਿਰਤਾਰਥੁ ਕੀਓ ॥
ਉਗ੍ਰਸੈਣ ਕਉ ਰਾਜੁ ਅਭੈ ਭਗਤਹ ਜਨ ਦੀਓ ॥
ਕਲਿਜੁਗਿ ਪ੍ਰਮਾਣੁ ਨਾਨਕ ਗੁਰੁ ਅੰਗਦੁ ਅਮਰੁ ਕਹਾਇਓ ॥
ਸ੍ਰੀ ਗੁਰੂ ਰਾਜੁ ਅਬਿਚਲੁ ਅਟਲੁ ਆਦਿ ਪੁਰਖਿ ਫੁਰਮਾਇਓ ॥ ੭ ॥

ਦੀ ਵਿਦਮਾਨਤਾ 'ਅਕਾਲ ਪੁਰੁਖ਼' ਵਿਚ ਵੀ ਵੇਖੀ ਜਾ ਸਕਦੀ ਹੈ। ਮੋਟੇ ਤੌਰ ਤੇ ਦੋਹਾਂ ਸਰੂਪਾਂ ਦੀ ਆਪਣੀ ਵਿਲੱਖਣ ਵਿਸ਼ੇਸ਼ਤਾ ਵੀ ਹੈ ਅਤੇ ਦੋਵੇਂ ਇਕ ਦੂਜਟ ਨਾਲ ਅਭਿੰਨ ਵੀ ਹਨ। ਸਿਖ ਧਰਮ ਨੇ ਦੋਹਾਂ ਸਰੂਪਾਂ ਦੇ ਪ੍ਰਤੀਨਿਧ ਗ੍ਰੰਥਾਂ ਨੂੰ ਵਖ-ਵਖ ਰਖਿਆ ਹੈ। ਰਿਵਾਇਤ ਕਹਿੰਦੀ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਦੋਹਾਂ ਸਰੂਪਾਂ ਦੇ ਪ੍ਰਤੀਨਿਧ ਗੰਥਾਂ ਦੀ ਬਾਣੀ ਨੂੰ ਇਕੋ ਗ੍ਰੰਥ ਵਿਚ ਸੰਕਲਿਤ ਕਰਨ ਦੀ ਮਨਾਹੀ ਕੀਤੀ ਸੀ ਅਤੇ ਜਦੋਂ ਕਿਸੇ ਭਾਈ ਮਨੀ ਸਿੰਘ ਵਰਗੇ ਸਿਖ ਨੇ ਦੋਹਾਂ ਗ੍ਰੰਥਾਂ ਦੀ ਬਾਣੀ ਨੂੰ ਇਕ ਕਰਨ ਦਾ ਯਤਨ ਕੀਤਾ, ਤਾਂ ਸਿਖ ਪੰਥ ਨੇ ਉਨ੍ਹਾਂ ਦੇ ਇਸ ਕੰਮ ਨੂੰ ਬੱਜਰ ਪਾਪ ਦੇ ਰੂਪ ਵਿਚ ਜਾਣਿਆ ਸੀ। ਭਾਵੇਂ ਇਹ ਵਿਲੱਖਣਤਾ ਕਈ ਵਾਰੀ ਬਹੁਤ ਸਥੂਲ ਹੁੰਦੀ ਹੈ, ਫਿਰ ਵੀ ਸਾਧਾਰਨ ਬੁਧੀ ਵਾਸਤੇ ਦੋਹਾਂ ਵਿਚ ਵਿਤ੍ਰੇਕ ਕਰਨਾ ਮੁਸ਼ਕਿਲ ਕੰਮ ਹੈ। ਆਮ ਵਿਅਕਤੀ ਦੀ ਮੈਂ ਗੱਲ ਨਹੀਂ ਕਰਦਾ, ਜਦੋਂ ਕਿਸੇ ਚਿੰਤਨਸ਼ੀਲ ਸਿਖ ਦੇ ਮੂੰਹ ਤੋਂ 'ਖਾਲਸਾ ਅਕਾਲ ਪੁਰੁਖ਼ ਕੀ ਫੌਜ' ਸੁਣੀਦਾ ਹੈ, ਤਾਂ ਅਫ਼ਸੋਸ ਹੁੰਦਾ ਹੈ ਕਿ ਬੁਧੀਜੀਵੀ ਲੋਕ ਵੀ ਕਾਲ ਅਤੇ ਅਕਾਲ ਦੀ ਸਥੂਲ ਜਿਹੀ ਵਿਲਖਣਤਾ ਤੋਂ ਵੀ ਅਣਭਿੱਜ ਹਨ। 'ਅਕਾਲ ਪੁਰੁਖ਼' ਕੀ ਫੌਜ ਦੀ ਕੋਈ ਸੰਭਾਵਨਾ ਹੀ ਨਹੀਂ ਹੋ ਸਕਦੀ, ਕਿਉਂਕਿ ਫੌਜਾਂ ਅਤੇ ਕੌਮਾਂ ਦਾ ਸਿਰਦਾਰ ਕੇਵਲ ਇਤਿਹਾਸ ਵਿਚ ਰਮਿਆ ਸਰਗੁਣ 'ਕਾਲ ਪੁਰੁਖ਼' ਹੀ ਹੋ ਸਕਦਾ ਹੈ, ਮਾਇਆ-ਮੁਕਤ ਨਿਰਾਕਾਰ ਅਕਾਲ-ਪੁਰੁਖ਼ ਨਹੀਂ। ਸਰਬ ਲੋਹ ਗੰਥ ਵਿਚ ਚੇਤੰਨ ਗ੍ਰੰਥ-ਕਰਤਾ ਨੇ 'ਖਾਲਸਾ ਕਾਲ ਪੁਰੁਖ਼ ਕੀ ਫੌਜ' ਹੀ ਲਿਖਿਆ ਹੈ, ਪਰ ਬਿਨਾ ਸਮਝੇ ਇਸ ਪੰਕਤੀ ਨੂੰ ਵਰਤਣ ਵਾਲਿਆਂ ਨੇ ਇਸ ਦਾ ਮੂਲ ਸਰੂਪ ਹੀ ਅਜਿਹਾ ਦੂਸ਼ਿਤ ਕੀਤਾ ਹੈ ਕਿ ਹਰ ਪਾਸੇ 'ਖਾਲਸਾ ਅਕਾਲ ਪੁਰੁਖ਼ ਕੀ ਫੌਜ' ਹੀ ਸੁਣਨ ਅਤੇ ਪੜ੍ਹਨ ਨੂੰ ਮਿਲ ਰਿਹਾ ਹੈ। ਸਿਧਾਂਤਿਕ ਜਾਣਕਾਰੀ ਦੇ ਅਭਾਵ ਅਤੇ ਮੂਲ-ਪਾਠ ਦੀ ਸਮਝ ਨਾ ਹੋਣ ਕਾਰਨ ਵਿਦਿਤ ਲੋਕ ਵੀ ਇਸ ਪੰਕਤੀ ਦਾ ਗਲਤ ਉਚਾਰਨ ਕਰਨ ਦਾ ਪਾਪ ਕਮਾਉਣ ਤੋਂ ਨਹੀਂ ਸੰਗਦੇ।

ਦਸਮ ਗ੍ਰੰਥ ਦੀਆਂ ਬਾਣੀਆਂ ਵਿਚ 'ਕਾਲ ਪੁਰੁਖ਼' ਦੇ ਕਾਲ, ਕਲ, ਕਲਿ, ਸਰਬ ਕਾਲ, ਸਤਿ ਕਾਲ, ਮਹਾਕਾਲ ਆਦਿ ਨਾਮ ਵੀ ਆਏ ਹਨ, ਯਥਾ-

*ਕਾਲ ਸਬਨ ਕੋ ਪੇਖਿ ਤਮਾਸਾ। ਅੰਤਹ ਕਾਲ ਕਰਤ ਹੈ ਨਾਸਾ।*[81]

81. ਚੌਬੀਸ ਅਵਤਾਰ 2

*ਆਪ ਰਚੇ ਆਪੇ ਕਲ ਘਾਏ। ਅਵਰਨ ਕੈ ਦੈ ਮੂੰਡਿ ਹਤਾਏ।*[82]

*ਜੋ ਕਲਿ (ਨਾਇਕ) ਕੋ ਇਕ ਬਾਰ ਧਿਐ ਹੈ ॥ ਤਾ ਕੇ ਕਾਲ ਨਿਕਟਿ ਨਹਿ ਐਹੈ ॥*[83]

*ਸਰਬ ਕਾਲ ਤਬ ਭਏ ਦਇਆਲਾ। ਲੋਹ ਰਛ ਹਮ ਕੋ ਸਬ ਕਾਲਾ।*[84]

*ਸਤਿ ਕਾਲ ਮੈ ਦਾਸ ਤਿਹਾਰੀ। ਅਪਨੀ ਜਾਨਿ ਕਰੋ ਪ੍ਰਤਿਪਾਰੀ।*[85]

*ਮਹਾ ਤੇਜ ਤੇਜੰ ਮਹਾ ਜ੍ਵਾਲ ਜ੍ਵਾਲੰ। ਮਹਾ ਤੰਤ੍ਰ ਮੰਤ੍ਰ ਮਹਾ ਕਾਲ ਕਾਲੰ।*[86]

ਅਸਲ ਵਿਚ ਦਸਮ ਗ੍ਰੰਥ ਦੀਆਂ ਰਚਨਾਵਾਂ ਅਧਿਆਤਮਕ ਵਿਵੇਚਨ ਦੀ ਅੰਤਿਮ ਸਿਖਰ ਨੂੰ ਪ੍ਰਾਪਤ ਹਨ। ਇਸ ਗ੍ਰੰਥ ਦਾ ਹਰ ਵਿਚਾਰ ਇਤਨੀਆਂ ਅਛੋਹ ਗਹਿਰਾਈਆਂ ਨੂੰ ਪ੍ਰਾਪਤ ਹੈ ਕਿ ਮਾਨਵੀ ਬੁਧੀ ਦੁਆਰਾ ਉਸ ਦਾ ਸੰਪੂਰਨ ਵਿਵੇਚਨ ਅਸੰਭਵ ਪ੍ਰਤੀਤ ਹੁੰਦਾ ਹੈ। ਹਰ ਗੱਲ ਗੰਭੀਰ ਦਾਰਸ਼ਨਿਕ ਚਿੰਤਨ ਵਿਚੋਂ ਨਿਕਲੀ ਹੈ। ਹਰ ਵਿਚਾਰ ਇਤਨਾ ਵਿਵਸਥਿਤ ਹੈ ਕਿ ਉਸ ਦੇ ਸਾਹਮਣੇ ਹਰ ਸਾਹਿਤਿਕ ਵਿਵਸਥਾ ਤੁਛ ਜਾਪਦੀ ਹੈ। ਕੋਈ ਗੱਲ ਅਸਪਸ਼ਟ ਨਹੀਂ ਹੈ, ਕੋਈ ਵਿਚਾਰ ਧੁੰਦਲਾ ਅਤੇ ਅਪੂਰਨ ਨਹੀਂ ਹੈ, ਪਰ ਹਰ ਵਿਚਾਰ ਭਾਰਤੀ ਧਰਮ-ਸ਼ਾਸਤ੍ਰ ਦੇ ਗੂੜ੍ਹ ਚਿੰਤਨ ਦੀਆਂ ਕਈ-ਕਈ ਪਰਤਾਂ ਵਿਚ ਲਪੇਟਿਆ ਹੋਇਆ ਹੈ। ਸਾਡੀ ਸਮੱਸਿਆ ਇਹ ਹੈ ਕਿ ਦੈਵੀ-ਕ੍ਰਿਪਾ ਬਿਨਾ ਇਸ ਗ੍ਰੰਥ ਵਿਚੋਂ ਕੁਝ ਵੀ ਸਮਝ ਸਕਣਾ ਅਸੰਭਵ ਹੈ। ਦਸਮ ਗ੍ਰੰਥ ਦੀ ਸਮੀਖਿਆ ਕਰਦਿਆਂ ਇਕ ਵਿਚਿਤ੍ਰ ਗੱਲ ਇਹ ਸਾਹਮਣੇ ਆਉਂਦੀ ਹੈ ਕਿ ਗੁਰੂ ਜੀ ਦੇ ਰਾਗਾਂ ਵਿਚ ਲਿਖੇ ਸ਼ਬਦਾਂ ਅੰਦਰ ਪਾਰਬ੍ਰਹਮ ਦਾ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ 'ਅਕਾਲ ਪੁਰਖ਼' ਵਾਲਾ ਹੈ। ਜੋ ਪਰਮੇਸ਼ਰ ਦਸਮ ਗ੍ਰੰਥ ਦੀਆਂ 'ਜਾਪੁ' ਸਾਹਿਬ ਵਰਗੀਆਂ ਰਾਗ-ਮੁਕਤ ਬਾਣੀਆਂ ਵਿਚ ਵੀ ਮੁਖ ਤੌਰ ਤੇ 'ਕਾਲ ਪੁਰਖ਼' ਹੈ, ਉਹ ਇਨ੍ਹਾਂ ਰਾਗ ਆਧਾਰਿਤ ਸ਼ਬਦਾਂ ਵਿਚ 'ਪਰਮ ਪੁਰਖ਼' ਬਣ ਜਾਂਦਾ ਹੈ, ਕੇਵਲ ਇਕੋ ਸ਼ਬਦ ਦੇ ਆਰੰਭ ਵਿਚ 'ਕੇਵਲ ਕਾਲ ਈ ਕਰਤਾਰ' ਲਿਖਿਆ ਹੈ, ਉਹ ਵੀ ਸ਼ਾਇਦ ਇਸ ਪ੍ਰਯੋਜਨ ਨਾਲ ਲਿਖਿਆ ਹੈ ਕਿ ਦਸਮ ਗ੍ਰੰਥ ਦੀਆਂ ਹੋਰ

---

82. ਚੌਬੀਸ ਅਵਤਾਰ 6
83. ਕਬਯੋ ਬਾਚ ਚੌਪਈ 22
84. ਬਚਿਤਰ ਨਾਟਕ 14/8
85. ਚਰਿਤਰੋਪਾਖਿਆਨ 404/53
86. ਬਚਿਤ੍ਰ ਨਾਟਕ 1/17

ਬਾਣੀਆਂ ਵਿਚ ਵਰਣਿਤ 'ਕਾਲ' ਅਸਤਿਤ੍ਵ ਪਖੋਂ 'ਪਰਮ ਪੁਰੁਖ਼' ਤੋਂ ਬਿਲਕੁਲ ਵਖ ਹੋਰ ਹਸਤੀ ਨਾ ਜਾਪੇ। ਹੋਰ ਥਾਂਵਾਂ ਤੇ ਆਇਆ 'ਕਾਲ' ਸ਼ਬਦ ਇਕ ਵਾਰੀ 'ਸ਼ਿਵ' ਵਾਸਤੇ ਹੈ ਅਤੇ ਬਾਕੀ ਥਾਂਵਾਂ ਤੇ ਮੌਤ ਵਾਸਤੇ ਹੈ। ਇਨ੍ਹਾਂ ਸ਼ਬਦਾਂ ਵਿਚ ਪਰਮੇਸ਼ਰ ਦਾ ਅਸਲ ਸਰੂਪ ਗੁਰੂ ਗ੍ਰੰਥ ਸਾਹਿਬ ਵਾਲਾ 'ਪਰਮ ਪੁਰੁਖ਼'(ਭਾਵ ਅਕਾਲ ਪੁਰੁਖ਼) ਹੈ-

*ਤਬ ਹੀ ਆਤਮ ਤਤ ਕੋ ਦਰਸੈ ਪਰਮ ਪੁਰੁਖ ਕਹ ਪਾਵੈ।*[87]

*ਪ੍ਰਾਨੀ ਪਰਮ ਪੁਰੁਖ ਪਗਿ ਲਾਗੋ।*[88]

*ਪਰਮ ਪੁਰੁਖ ਪਰਮੇਸਰ ਸੁਆਮੀ ਪਾਵਨ ਪਉਨ ਅਹਾਰੀ।*[89]

'ਚੌਬੀਸ ਅਵਤਾਰ' ਨਾਮ ਦੀ ਬਾਣੀ ਵਿਚ ਸੰਕੇਤ ਦਿੱਤਾ ਗਿਆ ਹੈ ਕਿ ਪਰਮ ਸੱਤਾ ਦਾ ਸਰਬ ਉਚ (ਪਰਮ ਪੁਰੁਖ਼) ਰੂਪ ਉਹ ਹੈ, ਜਿਸ ਵਿਚ ਸਾਰੇ ਅਵਤਾਰ, ਦੇਵਤੇ ਅਤੇ ਦੈਤ ਲੀਨ ਹੋ ਜਾਂਦੇ ਹਨ। 'ਕਾਲ ਪੁਰੁਖ਼' ਕਿਉਂਕਿ ਧਾਰਮਿਕ ਸ਼ਕਤੀਆਂ ਦਾ ਪੱਖ ਪੂਰਦਾ ਦੱਸਿਆ ਗਿਆ ਹੈ, ਇਸ ਕਾਰਨ ਉਸ ਦੇ ਇਸ ਸਰੂਪ ਵਿਚ ਸਰਸਰੀ ਤੌਰ ਤੇ ਵੇਖਿਆਂ ਦ੍ਵੈਤ-ਬ੍ਰਹਮ ਦੀ ਝਲਕ ਪੈਂਦੀ ਹੈ, ਜੋ 'ਅਕਾਲ ਪੁਰੁਖ਼' ਵਿਚ ਨਹੀਂ ਹੈ। ਅਦ੍ਵੈ ਅਕਾਲ ਪਰਮੇਸ਼ਰ ਦ੍ਵੈਤਵਾਦੀ ਜਗਤ ਵਿਚ 'ਕਾਲ ਪੁਰੁਖ਼' ਹੋ ਜਾਂਦਾ ਹੈ, ਵਖ-ਵਖ ਅਵਤਾਰੀ ਸਰੂਪਾਂ ਵਿਚ ਵਿਭਾਜਿਤ ਦਿੱਸਦਾ ਹੈ, ਜਦੋਂ ਇਕ ਹੋ ਜਾਂਦਾ ਹੈ ਉਸ ਸਮੇਂ ਆਪਣੇ ਸਰਵੋਤਮ 'ਪਰਮ ਪੁਰੁਖ਼' ਰੂਪ ਵਿਚ ਸਥਿਤ ਹੋ ਜਾਂਦਾ ਹੈ। ਇਸ ਸੰਬੰਧੀ ਗੁਰੂ ਜੀ ਦਾ ਕਥਨ ਹੈ-

*ਪਰਮ ਰੂਪ ਜੋ ਏਕ ਕਹਾਯੋ। ਅੰਤਿ ਸਭੋ ਤਿਹ ਮੱਧਿ ਮਿਲਾਯੋ।*[90]

ਦਸਮ ਗ੍ਰੰਥ ਦਾ 'ਕਾਲ ਪੁਰੁਖ਼' ਆਪ ਪਰਮੇਸ਼ਰ ਹੈ, ਕੋਈ ਰੁਦ੍ਰ-ਸ਼ਿਵ ਵਰਗਾ ਦੇਵਤਾ ਨਹੀਂ ਹੈ। ਇਹ ਉਸ ਦਾ ਸਥਾਈ ਰੂਪ ਨਹੀਂ ਹੈ, ਬਲਕਿ ਕਾਲ ਦੇ ਸ਼ਾਸਕ ਨੇ ਸਥੂਲ ਰੂਪਧਾਰੀ ਹੋ ਕੇ ਸਮੇਂ ਵਿਚ ਦਖ਼ਲ ਦੇਣ ਵਾਸਤੇ ਧਾਰਨ ਕੀਤਾ ਹੈ, ਜੋ ਸਮੇਂ ਦੇ ਅਭਾਵ ਵਿਚ ਅਕਾਲ ਵਿਚ ਵਿਲੀਨ ਰਹਿੰਦਾ ਹੈ। 'ਕਾਲ' ਪਰਮੇਸ਼ਰ ਦਾ ਉਹ ਰੂਪ ਹੈ, ਜਿਸ ਵਿਚ ਜਗਤ ਨੇ ਲੀਨ ਹੋ ਜਾਣਾ ਹੈ। 'ਕਾਲ ਪੁਰੁਖ਼' ਆਪ ਸਾਰੇ ਸਥੂਲ

---

87. ਰਾਮਕਲੀ ਪਾਤਸਾਹੀ 10
88. ਰਾਮਕਲੀ ਪਾਤਸਾਹੀ 10
89. ਸੋਰਠਿ ਪਾਤਸਾਹੀ 10
90. ਚੌਬੀਸ ਅਵਤਾਰ 33

ਰੂਪਾਂ ਵਿਚ ਵਿਆਪਕ ਹੋਇਆ ਹੈ ਅਤੇ ਆਪਣੇ ਇਕੋ ਅਸਤਿਤ੍ਵ ਨੂੰ ਉਸ ਨੇ ਨਾ-ਨਾ ਸਰੂਪਾਂ ਵਿਚ ਵਿਭਾਜਿਤ ਕੀਤਾ ਹੋਇਆ ਹੈ-

*ਕਾਲ ਰੂਪ ਭਗਵਾਨ ਭਨੈਬੋ। ਤਾ ਮਹਿ ਲੀਨ ਜਗਤਿ ਸਭ ਹ੍ਵੈਬੋ।....*
*ਏਕਹਿ ਆਪ ਸਭਨ ਮੋ ਬਿਆਪਾ। ਸਭ ਕੋਈ ਭਿੰਨ ਭਿੰਨ ਕਰ ਥਾਪਾ।*[91]

ਉਕਤ ਭਗਵਾਨ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਨਿਰਗੁਣ ਨਿਰਾਕਾਰ ਪਰਮੇਸ਼ਰ ਤੋਂ ਭਿੰਨ ਨਹੀਂ ਹੈ। 'ਨਿਹਕਲੰਕੀ ਅਵਤਾਰ' ਵਿਚ ਗ੍ਰੰਥ-ਕਰਤਾ ਨੇ ਬਹੁਤ ਸਪਸ਼ਟ ਕਿਹਾ ਹੈ, ਕਿ 'ਕਾਲ' ਪਰਮੇਸ਼ਰ ਹੀ 'ਅਕਾਲ ਪੁਰਖ਼' ਹੈ। ਦੋਹਾਂ ਦਾ ਇਕੋ ਅਸਤਿਤ੍ਵ ਹੈ। 'ਅਕਾਲ' ਹੀ 'ਕਾਲ' ਹੈ ਅਤੇ 'ਕਾਲ' ਹੀ 'ਅਕਾਲ' ਹੈ-

*ਅਕਾਲ ਕਾਲ ਕੀ ਕ੍ਰਿਪਾ ਬਨਾਇ ਗ੍ਰੰਥ ਰਾਖਿ ਹੈ।*[92]

'ਚੌਬੀਸ ਅਵਤਾਰ' ਰਚਨਾ ਵਿਚ 'ਕਾਲ ਪੁਰਖ਼' ਦੁਆਰਾ ਸਰਗੁਣ ਰੂਪ ਧਾਰ ਕੇ ਜਗਤ ਵਿਚ ਕੀਤੇ ਕੌਤਕਾਂ ਦੀਆਂ ਕਥਾਵਾਂ ਹਨ, ਇਸ ਕਰ ਕੇ ਇਸ ਬਾਣੀ ਦੇ ਆਰੰਭ ਵਿਚ ਹੀ ਪਰਮੇਸ਼ਰ ਦਾ ਪ੍ਰਧਾਨ ਨਾਮ 'ਕਾਲ' ਹੈ। ਪਰਮੇਸ਼ਰ ਜੋ ਆਪਣੇ ਸ਼ੁਧ ਸਰੂਪ ਵਿਚ 'ਅਕਾਲ ਪੁਰਖ਼' ਹੈ, ਉਸ ਨੂੰ ਕਾਲ ਨਾਮ ਕਿਉਂ ਦਿੱਤਾ ਗਿਆ ਹੈ, ਇਹ ਗੱਲ ਗ੍ਰੰਥ ਕਰਤਾ ਨੇ ਸਪਸ਼ਟ ਸ਼ਬਦਾਵਲੀ ਰਾਹੀਂ ਬਿਆਨ ਕਰਦਿਆਂ ਆਖ ਦਿੱਤਾ ਹੈ ਕਿ ਉਹ ਅੰਤ ਵਿਚ ਸਾਰੀ ਸ੍ਰਿਸ਼ਟੀ ਨੂੰ ਨਸ਼ਟ ਕਰ ਦੇਂਦਾ ਹੈ, ਇਸ ਕਾਰਨ ਉਸ ਨੂੰ ਜਗਤ ਨੇ 'ਕਾਲ' ਨਾਮ ਦਿੱਤਾ ਹੈ-

*ਅੰਤਿ ਕਰਤ ਸਭ ਜਗ ਕੋ ਕਾਲਾ। ਨਾਮੁ ਕਾਲ ਤਾ ਤੇ ਜਗ ਡਾਲਾ।*[93]

ਦਸਮ ਗ੍ਰੰਥ ਦੀਆਂ ਰਚਨਾਵਾਂ ਵਿਚ 'ਕਾਲ' ਇਕੋ ਅਰਥ ਵਿਚ ਨਹੀਂ ਆਇਆ। ਇਹ ਸ਼ਬਦ, ਪਰਮੇਸ਼ਰ, ਸਮੇਂ, ਮੌਤ, ਯਮ ਆਦਿ ਵਾਸਤੇ ਵਰਤਿਆ ਗਿਆ ਹੈ, ਹਾਲਾਕਿ ਇਨ੍ਹਾਂ ਸਾਰੇ ਅਰਥਾਂ ਵਿਚ ਇਕੋ ਭਾਵ ਨਿਹਿਤ ਹੈ। ਸਮੇਂ ਦਾ ਸਿਰਜਕ, ਉਸ ਦਾ ਨਿਯੰਤਾ, ਉਸ ਦਾ ਵਿਨਾਸ਼ਕ, ਸਮੇਂ ਦੀ ਸੀਮਾ ਅੰਦਰ ਜੀਵਾਂ ਨੂੰ ਨਸ਼ਟ ਕਰਨ ਕਰ ਕੇ ਅਤੇ ਹਮੇਸ਼ਾ ਸਮੇਂ ਵਿਚ ਵਿਦਮਾਨ ਹੋਣ ਕਾਰਨ ਪਰਮੇਸ਼ਰ ਦਾ ਨਾਮ 'ਕਾਲ' ਹੈ। ਸਮੇਂ ਦੀ ਸੀਮਾ ਅੰਦਰ ਮੌਤ ਨਿਸ਼ਚਿਤ ਹੈ, ਇਸ ਕਰ ਕੇ ਮੌਤ

---

91. ਚੌਬੀਸ ਅਵਤਾਰ 35
92. ਬ੍ਰਹਮਾਵਤਾਰ 2/3
93. ਚੌਬੀਸ ਅਵਤਾਰ 9

ਦਾ ਕਾਲ ਨਾਲ ਅਟੁਟ ਸੰਬੰਧ ਹੈ। ਮੌਤ ਅਤੇ ਯਮ ਇਕ ਦੂਜੇ ਤੋਂ ਭਿੰਨ ਨਹੀਂ ਕਹੇ ਜਾ ਸਕਦੇ। ਇੰਵ ਹਕੀਕਤਨ ਪਰਮੇਸ਼ਰ ਆਪ ਹੀ ਕਾਲ, ਸਮਾਂ, ਮੌਤ ਅਤੇ ਮੌਤ ਦਾ ਪ੍ਰਬੰਧ ਕਰਨ ਵਾਲਾ ਯਮ ਹੈ। ਹੇਠਲੀਆਂ ਪੰਕਤੀਆਂ ਤੋਂ 'ਕਾਲ' ਸ਼ਬਦ ਦੀ ਵਖ-ਵਖ ਅਰਥਾਂ ਵਿਚ ਵਰਤੋਂ ਸਪਸ਼ਟ ਹੋ ਜਾਂਦੀ ਹੈ-

੧. ਕਾਲ ਸ਼ਬਦ ਪਰਮੇਸ਼ਰ ਵਾਸਤੇ-

*ਜਵਨ ਕਾਲ ਜੋਗੀ ਸਿਵ ਕੀਓ ॥ ਬੇਦਰਾਜ ਬ੍ਰਹਮਾ ਜੂ ਥੀਓ ॥*
*ਜਵਨ ਕਾਲ ਸਭ ਲੋਕ ਸਵਾਰਾ ॥ ਨਮਸਕਾਰ ਹੈ ਤਾਹਿ ਹਮਾਰਾ ॥*[94]
*ਸਰਬ ਕਾਲ ਹੈ ਪਿਤਾ ਅਪਾਰਾ। ਦੇਬਿ ਕਾਲਿਕਾ*[95] *ਮਾਤ ਹਮਾਰਾ।*[96]
*ਸਰਬ ਕਾਲ ਕਰੁਣਾ ਤਬ ਭਰੇ। ਸੇਵਕ ਜਾਨਿ ਦਯਾ ਰਸ ਢਰੇ।*[97]

੨. 'ਕਾਲ' ਸ਼ਬਦ ਸਮੇਂ ਵਾਸਤੇ-

*ਕਾਲ ਪਾਇ ਬ੍ਰਹਮਾ ਬਪੁ ਧਰਾ ॥ ਕਾਲ ਪਾਇ ਸਿਵਜੂ ਅਵਤਰਾ ॥*
*ਕਾਲ ਪਾਇ ਕਰ ਬਿਸਨੁ ਪ੍ਰਕਾਸਾ ॥ ਸਕਲ ਕਾਲ ਕਾ ਕੀਆ ਤਮਾਸਾ ॥*[98]
*ਰੱਛਾ ਹੋਇ ਤਾਹਿ ਸਭ ਕਾਲਾ ॥ ਦੁਸਟ ਅਰਿਸਟ ਟਰੇਂ ਤਤਕਾਲਾ ॥*[99]

੩. 'ਕਾਲ' ਸ਼ਬਦ ਯਮ ਵਾਸਤੇ-

*ਏਕ ਬਾਰ ਜਿਨ ਤੁਮੈ ਸੰਭਾਰਾ ॥ ਕਾਲ ਫਾਸ ਤੇ ਤਾਹਿ ਉਬਾਰਾ ॥*[100]

---

94. ਕਬਯੋ ਬਾਚ ਚੌਪਈ 8
95. 'ਦੇਬਿ ਕਾਲਿਕਾ' ਦਾ ਭਾਵ ਕਿਸੇ ਸਥੂਲ ਦੇਵੀ ਤੋਂ ਨਹੀਂ ਹੈ। 'ਦੇਵੀ' ਕਰਤਾਰ ਦੀ ਕੁਦਰਤ ਵਿਚ ਵਿਆਪਕ ਸ਼ਕਤੀ ਨੂੰ ਕਿਹਾ ਹੈ। ਜਿਸ ਨੂੰ ਦੂਜੇ ਸ਼ਬਦਾਂ ਹਿੰਦੂ ਧਰਮ-ਸ਼ਾਸਤ੍ਰ ਨੇ 'ਪ੍ਰਕ੍ਰਿਤੀ' ਦਾ ਨਾਮ ਦਿੱਤਾ ਹੈ। 'ਚੌਬੀਸ ਅਵਤਾਰ' ਅੰਦਰ ਜਗਤ ਦੇ ਸਥੂਲ ਵਿਸਤਾਰ ਵਿਚ ਦੋ ਵਖ-ਵਖ ਤੱਤਾਂ ਦਾ ਉਲੇਖ ਕੀਤਾ ਗਿਆ ਹੈ। ਇਕ ਪੁਰੁਖ਼ ਹੈ ਅਤੇ ਦੂਜਾ ਤੱਤ ਪ੍ਰਕ੍ਰਿਤੀ ਹੈ- ਤਾ ਤੇ ਜਗਤ ਭਯੋ ਬਿਸਥਾਰਾ। ਪੁਰਖ਼ ਪ੍ਰਕ੍ਰਿਤਿ ਜਬ ਦੁਹੂ ਬਿਚਾਰਾ (ਚੌਬੀਸ ਅਵਤਾਰ 30)। ਪ੍ਰਕ੍ਰਿਤੀ-ਲਿਪਤ ਪੁਰੁਖ਼ 'ਕਾਲ ਪੁਰੁਖ਼' ਹੈ ਅਤੇ 'ਕਾਲ ਪੁਰੁਖ਼' ਦੇ ਸੰਗ ਰਹਿਣ ਵਾਲੀ ਪ੍ਰਕ੍ਰਿਤੀ ਜਾਂ ਮਾਇਆ ਦਾ ਹੀ ਦੂਜਾ ਰੂਪ ਜਾਂ ਨਾਮ 'ਦੇਵੀ' ਹੈ। ਇਸਤ੍ਰੀ ਅਤੇ ਪੁਰਸ਼ ਇਨ੍ਹਾਂ ਦੋਹਾਂ ਦੇ ਹੀ ਸਥੂਲ ਪ੍ਰਗਟਾਵੇ ਹਨ।
96. ਬਚਿਤ੍ਰ ਨਾਟਕ 14/5
97. ਬਚਿਤ੍ਰ ਨਾਟਕ 14/7
98. ਕਬਯੋ ਬਾਚ ਚੌਪਈ 7
99. ਕਬਯੋ ਬਾਚ ਚੌਪਈ 22
100. ਕਬਯੋ ਬਾਚ ਚੌਪਈ 24

੪. 'ਕਾਲ' ਸ਼ਬਦ ਮੌਤ ਵਾਸਤੇ-

*ਬਹੁਤੀ ਸਿਰੀਂ ਵਿਹਾਈਆਂ ਘੜੀਆਂ ਕਾਲ ਦੀਆਂ।*[101]

ਦਸਮ ਗ੍ਰੰਥ ਵਿਚ ਵਰਣਿਤ 'ਕਾਲ ਪੁਰੁਖ਼' ਦੀਆਂ ਪ੍ਰਮੁਖ ਵਿਸ਼ੇਸ਼ਤਾਵਾਂ ਦੀ ਸਮੀਖਿਆ ਅੱਗੇ ਕਰਨ ਦਾ ਯਤਨ ਕਰਾਂਗੇ। ਗ੍ਰੰਥ ਕਰਤਾ ਦਾ ਵਿਚਾਰ ਅਤੇ ਸ਼ਬਦਾਵਲੀ ਉਪਰ ਇਤਨਾ ਅਧਿਕਾਰ ਹੈ, ਕਿ ਚਿੰਤਨਸ਼ੀਲ ਵਿਵੇਕੀ ਵਿਅਕਤੀ ਨੂੰ ਉਸ ਦਾ ਹਰ ਸ਼ਬਦ ਜਾਂ ਵਾਕ ਅਤਿ ਸੰਜਮ ਅਤੇ ਬਹੁਤ ਸਾਵਧਾਨੀ ਨਾਲ ਉਚਾਰਨ ਕੀਤਾ ਦਿੱਸਦਾ ਹੈ। ਹਾਲਾਕਿ 'ਕਾਲ ਪੁਰੁਖ਼' ਅਤੇ ਅਕਾਲ ਪਰਮੇਸ਼ਰ ਵਿਚ ਕੋਈ ਅੰਤਰ ਨਹੀਂ ਹੈ, ਫਿਰ ਵੀ ਗ੍ਰੰਥ-ਕਰਤਾ ਨੇ ਜਦੋਂ 'ਰੁਦ੍ਰਾਵਤਾਰ' (ਪਾਰਸਨਾਥ) ਵਿਚ ਸ੍ਰਿਸ਼ਟੀ ਰਚਨਾ ਦੀ ਗੱਲ ਕੀਤੀ, ਤਾਂ ਉਸ ਨੇ ਪਰਮ ਸੱਤਾ ਨੂੰ 'ਕਾਲ ਪੁਰੁਖ਼' ਨਾ ਕਹਿ ਕੇ 'ਆਦਿ ਪੁਰੁਖ਼' ਦਾ ਨਾਮ ਦਿੱਤਾ ਹੈ। ਉਸੇ 'ਆਦਿ ਪੁਰੁਖ਼' ਨੇ ਨੇਕੀ ਅਤੇ ਬਦੀ ਦੀ ਉਤਪਤੀ ਕਰ ਕੇ ਦੋਹਾਂ ਵਿਚ ਵਾਦ ਰਚਾਇਆ ਹੈ। ਇਸ ਵਾਦ ਨੂੰ ਵੇਖ ਕੇ ਉਹ ਉਸੇ ਤਰ੍ਹਾਂ ਆਨੰਦਿਤ ਹੁੰਦਾ ਹੈ, ਜਿਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ 'ਅਕਾਲ ਪੁਰੁਖ਼' ਬਾਬਰਵਾਣੀ ਦੇ ਵਾਕ 'ਜਿਨਿ ਉਪਾਈ ਰੰਗਿ ਰਵਾਈ ਬੈਠਾ ਵੇਖੈ ਵਖਿ ਇਕੇਲਾ' ਵਿਚ ਜਗਤ ਖੇਡ ਨੂੰ ਅਤੀ ਉਤਸਾਹਿਤ ਹੋ ਕੇ ਵਾਚਦਾ ਨਜ਼ਰ ਆਉਂਦਾ ਹੈ, ਪਰ ਜਦੋਂ ਕਿਤੇ ਧਾਰਮਿਕ ਸ਼ਕਤੀਆਂ ਦੁਰਬਲ ਹੋ ਜਾਣ ਤਾਂ ਸੰਤੁਲਿਤ ਖੇਡ ਚਲਾਉਣ ਵਾਸਤੇ ਉਸ ਨੂੰ ਇਸ ਖੇਡ ਵਿਚ ਦਖ਼ਲ ਵੀ ਦੇਣਾ ਪੈਂਦਾ ਹੈ। ਜਦੋਂ ਉਹ ਇਸ ਕੌਤਕਮਈ ਦਖ਼ਲ ਦੁਆਰਾ ਆਪਣੀ ਸ਼ਕਤੀ ਨੂੰ ਅਵਤਾਰੀ ਰੂਪ ਦੇ ਕੇ ਇਤਿਹਾਸ ਸਿਰਜਦਾ ਹੈ ਤਾਂ ਫਿਰ ਰੁਦ੍ਰਾਵਤਾਰ ਵਿਚ ਵਰਣਿਤ ਉਹੋ 'ਆਦਿ ਪੁਰੁਖ਼' 'ਕਾਲ ਪੁਰੁਖ਼' ਹੋ ਜਾਂਦਾ ਹੈ। ਇਹੋ ਕਾਰਨ ਹੈ ਕਿ 'ਬਿਸਨੁ ਅਵਤਾਰ' ਦੇ ਪ੍ਰਸੰਗ ਵਿਚ ਜਦੋਂ ਧਰਤੀ ਪਾਪ ਦੇ ਪ੍ਰਸਾਰ ਕਾਰਨ ਵਿਆਕੁਲ ਹੋ ਜਾਂਦੀ ਹੈ, ਤਾਂ 'ਆਦਿ ਪੁਰੁਖ਼' ਦੀ ਥਾਂ 'ਕਾਲ ਪੁਰੁਖ਼' ਵਿਸ਼ਨੂ ਨੂੰ ਪਾਪ ਨਿਵਾਰਨ ਵਾਸਤੇ ਜਗਤ ਵਿਚ ਜਾਣ ਲਈ ਆਦੇਸ਼ਿਤ ਕਰਦਾ ਹੈ, ਕਿਉਂਕਿ ਉਹ ਕਰੁਣਾਮਈ ਪ੍ਰਭੂ ਆਪਣੇ ਭਗਤਾਂ ਨੂੰ ਕਿਸੇ ਪ੍ਰਕਾਰ ਦੇ ਸੰਕਟ ਅਤੇ ਦੁਖਮਈ ਸਥਿਤੀ ਵਿਚ ਨਹੀਂ ਵੇਖ ਸਕਦਾ। 'ਕਾਲ ਪੁਰੁਖ਼' ਤੋਂ ਉਪਜ ਕੇ ਵਿਸ਼ਨੂ ਅਤੇ ਰੁਦ੍ਰ ਜੈਸੇ ਅਵਤਾਰ ਦੈਵੀ-ਕੌਤਕ ਕਰਨ ਉਪਰੰਤ 'ਕਾਲ ਪੁਰੁਖ਼' ਵਿਚ ਹੀ ਵਿਲੀਨ ਹੋ ਜਾਂਦੇ ਹਨ। ਇਸ ਕਥਨ ਤੋਂ ਇੰਞ

101. ਵਾਰ ਦੁਰਗਾ ਕੀ 43

ਜਾਪਦਾ ਹੈ ਕਿ 'ਕਾਲ ਪੁਰੁਖ਼' ਪਰਮੇਸ਼ਰ ਦਾ ਅਵਤਾਰ ਨਹੀਂ, ਬਲਕਿ ਸਥੂਲ ਜਗਤ ਵਿਚ ਕ੍ਰਿਆਸ਼ੀਲ ਦੈਵੀ-ਸ਼ਕਤੀ ਦਾ ਮੂਲ-ਸੋਮਾ ਹੈ। ਅਸਲ ਵਿਚ ਰਚਨਾ ਤੋਂ ਪਹਿਲਾਂ 'ਸੁੰਨ ਸਮਾਧੀ' ਵਾਲਾ ਨਿਸ਼ਕ੍ਰਿਅ ਬ੍ਰਹਮ ਜਦੋਂ ਰਚਨਾ ਵਿਚ ਕ੍ਰਿਆਸ਼ੀਲ ਹੁੰਦਾ ਹੈ, ਤਾਂ ਉਹ 'ਕਾਲ ਪੁਰੁਖ਼' ਹੋ ਜਾਂਦਾ ਹੈ, ਜਿਸ ਨੂੰ ਗੁਰੂ ਗ੍ਰੰਥ ਸਾਹਿਬ ਵਿਚ 'ਜੁਗਾਦਿ ਸਚ' ਦਾ ਨਾਮ ਦਿੱਤਾ ਗਿਆ ਹੈ। 'ਕਾਲ ਪੁਰੁਖ਼' ਰੱਬ ਦਾ ਅਵਤਾਰ ਨਹੀਂ ਹੈ, ਬਲਕਿ ਵਿਭਿੰਨ ਅਵਤਾਰ ਉਸ ਦੀ ਸ਼ਕਤੀ ਦਾ ਆਂਸ਼ਿਕ ਪ੍ਰਗਟਾਵਾ ਹਨ। ਉਪਰੋਕਤ ਵਿਚਾਰਧਾਰਾ ਦੇ ਸਮਰਥਨ ਵਿਚ ਮੈਂ ਦਸਮ ਗ੍ਰੰਥ ਦੀਆਂ ਵਖ-ਵਖ ਬਾਣੀਆਂ ਵਿਚੋਂ ਕੁਝ ਟੂਕਾਂ ਪ੍ਰਮਾਣ ਵਜੋਂ ਪਾਠਕਾਂ ਦੇ ਸਨਮੁਖ ਰਖਦਾ ਹਾਂ-

*ਆਦਿ ਪੁਰੁਖ ਜਬ ਆਪ ਸੰਭਾਰਾ। ਆਪ ਰੂਪ ਮੈ ਆਪ ਨਿਹਾਰਾ।*
*ਓਅੰਕਾਰ ਕਹ ਇਕ ਦਾ ਕਹਾ। ਭੂਮਿ ਅਕਾਸ ਸਕਲ ਬਨਿ ਰਹਾ।*[102]
*ਦਾਹਨ ਦਿਸ ਤੇ ਸਤਿ ਉਪਜਾਵਾ। ਬਾਮ ਪਰਸ ਤੇ ਝੂਠ ਬਨਾਵਾ।*
*ਉਪਜਤ ਹੀ ਉਠਿ ਜੁਝੇ ਜੁਝਾਰਾ। ਤਬ ਤੇ ਕਰਤ ਜਗਤ ਮੈ ਰਾਰਾ।*[103]
*ਜਗ ਮੋ ਰੂਪ ਸਭਨ ਕੈ ਧਰਤਾ। ਯਾ ਤੇ ਨਾਮ ਬਖਨੀਯਤ ਕਰਤਾ।*[104]
*ਬਿਆਕੁਲ ਹੋਤ ਧਰਨਿ ਜਬ ਭਾਰਾ। ਕਾਲ ਪੁਰੁਖ ਪਹਿ ਕਰਤ ਪੁਕਾਰਾ।....*
*ਕਰਤ ਪੁਕਾਰ ਧਰਣਿ ਭਰਿ ਭਾਰਾ। ਕਾਲ ਪੁਰੁਖ ਤਬ ਹੋਤ ਕ੍ਰਿਪਾਰਾ।*[105]
*ਭੂਮਿ ਭਾਰ ਹਰਿ ਸੁਰਪੁਰਿ ਜਾਈ। ਕਾਲ ਪੁਰੁਖ ਮੋ ਰਹਤ ਸਮਾਈ।*[106]
*ਪ੍ਰਿਥਮੈ ਓਅੰਕਾਰ ਤਿਨਿ ਕਹਾ। ਸੋ ਧੁਨਿ ਪੂਰ ਜਗਤ ਮੋ ਰਹਾ।*
*ਤਾ ਤੇ ਜਗਤ ਭਯੋ ਬਿਸਥਾਰਾ। ਪੁਰੁਖ ਪ੍ਰਕ੍ਰਿਤਿ ਜਬ ਦੁਹੂ ਬਿਚਾਰਾ।*[107]
*ਜੋ ਕਿਛੁ ਦਿਸਟਿ ਅਗੋਚਰ ਆਵਤ। ਤਾ ਕਹੁ ਮਨ ਮਾਯਾ ਠਹਰਾਵਤ।*[108]
*ਏਕਹ ਰੂਪ ਅਨੂਪ ਸਰੂਪਾ। ਰੰਕ ਭਯੋ ਰਾਵਤ ਕਹੂੰ ਭੂਪਾ।*[109]

---

102. ਰੁਦ੍ਰ-ਪਾਰਸ 335
103. ਰੁਦ੍ਰਵਤਾਰ-ਪਾਰਸ ਨਾਥ 336
104. ਚੌਬੀਸ ਅਵਤਾਰ 12
105. ਬਿਸਨੁ ਅਵਤਾਰ 2
106. ਬਿਸਨੁ ਅਵਤਾਰ 4
107. ਚੌਬੀਸ ਅਵਤਾਰ 30
108. ਚੌਬੀਸ ਅਵਤਾਰ 35
109. ਚੌਬੀਸ ਅਵਤਾਰ 37

ਕਈ ਵਾਰ ਦੁਵਿਧਾ ਵਿਚ ਫਸੇ ਵਿਦਵਾਨ 'ਕਾਲ ਪੁਰਖ਼' ਨੂੰ ਸ਼ਾਕਤ ਮਹਾਕਾਲ ਵਰਗਾ ਭਿਆਨਕ ਸਰੂਪਧਾਰੀ ਅਵਤਾਰ ਸਮਝ ਬੈਠਦੇ ਹਨ, ਪਰ ਅਸੀਂ ਉਪਰ ਕਹਿ ਆਏ ਹਾਂ ਕਿ ਦਸਮ ਗ੍ਰੰਥ ਦਾ 'ਕਾਲ ਪੁਰਖ਼' ਅਵਤਾਰ ਨਹੀਂ ਹੈ, ਸਗੋਂ ਕਰੋੜਾਂ ਅਵਤਾਰਾਂ ਨੂੰ ਜਨਮ ਦੇਣ ਵਾਲਾ ਪਰਮ-ਤੱਤ ਹੈ। ਵਿਸ਼ਨੂ ਅਤੇ ਰੁਦ੍ਰ-ਸ਼ਿਵ ਦੇ ਵਖ-ਵਖ ਅਵਤਾਰ ਸੰਤਾਂ ਦੀ ਸਹਾਇਤਾ ਅਤੇ ਧਰਮ ਦੇ ਉਥਾਨ ਵਾਸਤੇ ਉਸ ਦੀ ਆਗਿਆ ਨਾਲ ਹੋਏ ਹਨ ਅਤੇ ਸ਼ਿਵ ਆਦਿ ਦੇਵ ਉਸੇ ਦਾ ਧਿਆਨ ਕਰਦੇ ਹਨ-

*ਕਾਲ ਪੁਰਖ ਕੀ ਦੇਹਿ ਮੋ ਕੋਟਿਕ ਬਿਸਨ ਮਹੇਸ।*[110]

*ਤਬ ਕਾਲ ਪੁਰਖ ਬੁਲਾਇ। ਬਿਸਨੈ ਕਹਯੋ ਸਮਝਾਇ।*[111]

*ਕਾਲ ਪੁਰਖ ਕੇ ਬਚਨ ਤੇ ਸੰਤਨ ਹੇਤ ਸਹਾਇ।*
*ਮਥੁਰਾ ਮੰਡਲ ਕੇ ਬਿਖੇ ਜਨਮ ਧਰਯੋ ਹਰਿ ਰਾਇ।*[112]

*ਹਸਿ ਕਾਲ ਪ੍ਰਸੰਨ ਭਏ ਤਬ ਹੀ। ਦੁਖ ਸ੍ਰੁਓਨਨ ਭੂਮਿ ਸੁਨਯੋ ਜਬ ਹੀ।*
*ਢਿਗ ਬਿਸਨੁ ਬੁਲਾਇ ਲਯੋ ਅਪਨੇ। ਇਹ ਭਾਂਤਿ ਕਹਯੋ ਤਿਹ ਕੋ ਸੁਪਨੇ।*
*ਸੁ ਕਹਯੋ ਤੁਮ ਰੁਦ੍ਰ ਸਰੂਪ ਧਰੋ। ਜਗਜੀਵਨ ਕੋ ਚਲਿ ਨਾਸ ਕਰੋ।*[113]

*ਜੀਯ ਮੋ ਸ਼ਿਵ ਧਯਾਨ ਧਰਾ ਜਬ ਹੀ। ਕਲਿ ਕਾਲ ਪ੍ਰਸੰਨ ਭਏ ਤਬ ਹੀ।*[114]

ਕੁਝ ਸਿਖ ਬੁਧੀਜੀਵੀਆਂ ਨੂੰ ਦਸਮ ਗ੍ਰੰਥ ਦੇ ਦੋ ਚੰਡੀ ਚਰਿਤ੍ਰਾਂ ਅਤੇ 'ਦੁਰਗਾ ਕੀ ਵਾਰ' ਉਤੇ ਸਖ਼ਤ ਇਤਰਾਜ਼ ਹੈ। ਉਨ੍ਹਾਂ ਦਾ ਮੱਤ ਹੈ ਕਿ ਨਿਰਾਕਾਰ ਦੀ ਉਪਾਸਨਾ ਦਾ ਉਪਦੇਸ਼ ਦੇਣ ਵਾਲੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇਵੀ ਦੀ ਉਸਤਤਿ ਵਾਲੀਆਂ ਬਾਣੀਆਂ ਦੇ ਰਚਇਤਾ ਕਿਵੇਂ ਹੋ ਸਕਦੇ ਹਨ ? ਪਰ ਦਸਮ ਗ੍ਰੰਥ ਵਿਚ ਆਈ ਦੇਵੀ ਸੰਬੰਧੀ ਸਿਧਾਂਤਿਕ ਜਾਣਕਾਰੀ ਦੇ ਅਭਾਵ ਵਿਚ ਅਜਿਹੇ ਕਠੋਰ ਫ਼ੈਸਲੇ ਕਰਨਾ ਅਨੁਚਿਤ ਹੈ। ਭਾਰਤੀ ਦਰਸ਼ਨ ਦੇ ਸਿਆਣੇ ਚਿੰਤਕ ਇਹ ਜਾਣਦੇ ਹਨ ਕਿ 'ਸਾਂਖਯ' ਸ਼ਾਸਤ੍ਰ ਦੇ ਪੁਰਸ਼-ਪ੍ਰਕ੍ਰਿਤੀ ਸਿਧਾਂਤ ਵਿਚੋਂ ਹੀ ਪਰਵਰਤੀ ਕਾਲ ਵਿਚ

---

110. ਬਿਸਨੁ ਅਵਤਾਰ-ਮਧੁ ਕੈਟਭ 8
111. ਚੰਦ ਅਵਤਾਰ 7/5
112. ਕ੍ਰਿਸ਼ਨਾਵਤਾਰ 3
113. ਰੁਦ੍ਰ ਅਵਤਾਰ 3-4
114. ਜਲੰਧਰ 20

'ਪ੍ਰਕ੍ਰਿਤੀ' ਨੇ ਦੇਵੀ ਦਾ ਰੂਪ ਧਾਰਨ ਕਰ ਲਿਆ ਹੈ। ਇਸ ਦੇ ਪ੍ਰਭਾਵ ਕਾਰਨ ਹੀ ਆਤਮਾ ਪੁਰੁਸ਼ ਲਿੰਗ ਤੋਂ ਇਸਤ੍ਰੀ ਲਿੰਗ ਹੋਇਆ ਹੈ ਅਤੇ ਅਗਨੀ ਦੇਵ ਜੋ ਰਿਗਵੇਦ ਵਿਚ ਪੁਰੁਸ਼ ਰੂਪ ਸੀ, ਮਗਰਲੇ ਸਮਿਆਂ ਵਿਚ ਇਸਤ੍ਰੀ ਲਿੰਗ ਹੋ ਗਿਆ ਹੈ। ਦਸਮ ਗ੍ਰੰਥ ਵਿਚਲੀ ਦੇਵੀ ਵੀ ਵਾਸਤਵ ਵਿਚ ਪ੍ਰਕ੍ਰਿਤੀ ਹੀ ਹੈ, ਜੋ ਗੁਰੂ ਗ੍ਰੰਥ ਸਾਹਿਬ ਵਿਚ ਮਾਇਆ ਦੇ ਰੂਪ ਵਿਚ ਆਈ ਹੈ। ਦਸਮ ਗ੍ਰੰਥ ਵਿਚ ਸਾਫ਼ ਤੌਰ ਤੇ ਕਿਹਾ ਗਿਆ ਹੈ ਕਿ ਪੁਰੁਸ਼ ਪਹਿਲਾਂ-ਪਹਿਲ ਪਿਤਾ ਸੀ। ਉਸ ਨੇ ਆਪ ਹੀ ਦੇਵੀ (ਅਰਥਾਤ ਪ੍ਰਕ੍ਰਿਤੀ) ਦਾ ਰੂਪ ਧਾਰਨ ਕੀਤਾ ਹੈ-

*ਪ੍ਰਥਮ ਕਾਲ ਸਭ ਜਗ ਕੋ ਤਾਤਾ। ਤਾ ਤੇ ਭਯੋ ਤੇਜ ਬਿਖਯਾਤਾ।*
*ਸੋਈ ਭਵਾਨੀ ਨਾਮ ਕਹਾਈ। ਜਿਨਿ ਸਗਰੀ ਯਹ ਸ੍ਰਿਸਟਿ ਉਪਾਈ।*[115]
*ਜੋ ਜੋ ਜਨਮੁ ਪੂਰਬਲੋ ਭਯੋ। ਸੋ ਸੋ ਸਭ ਸਿਮਰਣ ਕਰਿ ਦਯੋ।*[116]
*ਦੈਤ ਸੰਘਾਰਨ ਕੇ ਨਮਿਤ ਕਾਲ ਜਨਮੁ ਇਹ ਲੀਨ।*
*ਸਿੰਘ ਚੰਡਿ ਬਾਹਨ ਭਇਓ ਸਤ੍ਰਨ ਕਉ ਦੁਖੁ ਦੀਨ।*[117]

'ਕਾਲ ਪੁਰੁਖ਼' ਭਾਵੇਂ ਸੁਰ-ਅਸੁਰ ਦੋਹਾਂ ਦਾ ਜਨਕ ਹੈ, ਪਰ ਸੰਸਾਰ ਦੀ ਖੇਡ ਵਿਚ ਉਹ ਦੇਵ-ਸ਼ਕਤੀਆਂ ਦਾ ਪੱਖ ਪੂਰਦਾ ਹੈ, ਕਿਉਂਕਿ ਦੇਵ-ਸ਼ਕਤੀ ਨੇ ਸਦੀਵੀ ਤੌਰ ਤੇ ਉਸ ਵਿਚ ਸਥਿਤ ਹੋਣਾ ਹੈ ਅਤੇ ਬਦੀ ਨੇ ਜਗਤ ਦੇ ਵਿਨਸ਼ਟ ਹੋਣ ਤੇ ਨਾਸ਼ ਹੋ ਜਾਣਾ ਹੈ। ਗੁਰੂ ਗ੍ਰੰਥ ਸਾਹਿਬ ਵਿਚ 'ਖੇਲੁ ਸੰਕੋਚੈ ਤਉ ਨਾਨਕ ਏਕੈ' ਕਹਿ ਕੇ ਇਸ ਸਿਧਾਂਤ ਦੀ ਪੁਸ਼ਟੀ ਕੀਤੀ ਗਈ ਹੈ। ਕਿਉਂਕਿ ਏਕਤਵ ਉਸ ਦਾ ਸਦੀਵੀ ਗੁਣ ਹੈ, ਇਸ ਕਾਰਨ ਅਸੁਰ ਜਾਂ ਬਦੀ ਰੂਪ ਦ੍ਵੈਤ ਨੇ ਲਾਜ਼ਮੀ ਤੌਰ ਤੇ ਨਸ਼ਟ ਹੋ ਜਾਣਾ ਹੈ। ਇਹੋ ਕਾਰਨ ਹੈ ਕਿ ਉਹ ਚੰਗਿਆਈ ਦਾ ਪੱਖ ਪੂਰ ਕੇ ਸੰਤ-ਜਨਾਂ ਦੀ ਸਹਾਇਤਾ ਕਰਦਾ ਹੈ-

*ਸਰਬ ਕਾਲ ਰੱਛਾ ਸਭ ਕਾਲ। ਲੋਹ ਰੱਛ ਸਰਬ ਦਾ ਬਿਸਾਲ।*[118]
*ਸਰਬ ਕਾਲ ਸਭ ਸਾਧ ਉਬਾਰੇ। ਦੁਖ ਦੈ ਕੈ ਦੋਖੀ ਸਭ ਮਾਰੇ।*[119]

---

115. ਚੌਬੀਸ ਅਵਤਾਰ 29
116. ਬਚਿਤਰ ਨਾਟਕ 14/7
117. ਚੰਡੀ ਚਰਿਤ੍ਰ 1/25
118. ਬਚਿਤਰ ਨਾਟਕ 14/9
119. ਬਚਿਤਰ ਨਾਟਕ 14/1

ਦਸਮ ਗ੍ਰੰਥ ਦਾ 'ਕਾਲ-ਪਰਮੇਸ਼ਰ' ਧਰਮ ਵਾਸਤੇ ਜੂਝਣ ਵਾਲੇ ਮਨੁੱਖਾਂ ਨੂੰ ਯੁਧ ਦਾ ਉਤਸਾਹ ਪ੍ਰਦਾਨ ਕਰਨ ਵਾਲਾ ਹੈ। ਉਹ ਆਪ ਇਕ ਮਹਾਨ ਯੋਧਾ ਹੈ। ਸ਼ਸਤ੍ਰਹੀਣ ਮਨੁੱਖ ਸੂਰਬੀਰ ਨਹੀਂ ਹੋ ਸਕਦਾ। ਇਸ ਕਾਰਨ 'ਕਾਲ ਪੁਰਖ਼' ਦਾ ਚਿਤ੍ਰਣ ਸ਼ਸਤ੍ਰਧਾਰੀ ਸੂਰਬੀਰ ਦੇ ਰੂਪ ਵਿਚ ਕੀਤਾ ਹੈ, ਅਜਿਹਾ ਸੂਰਬੀਰ ਜੋ ਆਪ ਸਰਬਲੋਹ ਹੋ ਕੇ ਆਪਣੇ ਸੇਵਕਾਂ ਨੂੰ ਸੁਰਖਿਆ ਦਾ ਭਰੋਸਾ ਦਿਵਾਂਦਾ ਹੈ-

*ਅਕਾਲ ਪੁਰਖ ਕੀ ਰਛਾ ਹਮਨੈ। ਸਰਬ ਲੋਹ ਦੀ ਰਛਿਆ ਹਮਨੈ।*
*ਸਰਬ ਕਾਲ ਜੀ ਦੀ ਰਛਿਆ ਹਮਨੈ। ਸਰਬ ਲੋਹ ਜੀ ਦੀ ਸਦਾ ਰਛਿਆ ਹਮਨੈ।*[120]
*ਢਲਾ ਢੁਕ ਢਾਲੰ। ਝਮੀ ਤੇਗ ਕਾਲੰ।*[121]
*ਕ੍ਰਿਪਾਣ ਪਾਣ ਧਾਰੀਯੰ। ਕਰੋਰ ਪਾਪ ਟਾਰੀਯੰ।*
*ਗਦਾ ਗ੍ਰਿਸਟ ਪਾਣੀਯੰ। ਕਮਾਣ ਬਾਣ ਤਾਣੀਯੰ। ...*
*ਕ੍ਰਿਪਾਣ ਪਾਣ ਰਾਜਈ। ਬਿਲੋਕ ਪਾਪ ਭਾਜਈ।...*
*ਕਮਾਣ ਬਾਣ ਧਾਰਹੀ। ਅਨੇਕ ਸਤ੍ਰ ਟਾਰਹੀ।*[122]

ਸ਼ਸਤ੍ਰਧਾਰੀ ਹੋਣ ਦੇ ਬਾਵਜੂਦ ਉਸ ਦਾ ਹਿਰਦਾ ਦਇਆ ਅਤੇ ਕੋਮਲਤਾ ਨਾਲ ਭਰਪੂਰ ਹੈ। ਉਸ ਦਾ ਸੁਭਾਅ ਕਰੁਣਾਮਈ ਹੈ। ਜਦੋਂ ਉਹ ਸੰਤ-ਜਨਾਂ ਨੂੰ ਦੁਖੀ ਵੇਖਦਾ ਹੈ, ਤਾਂ ਉਸ ਦਾ ਹਿਰਦਾ ਦਇਆ ਨਾਲ ਭਰ ਜਾਂਦਾ ਹੈ-

*ਕਰਤ ਪੁਕਾਰ ਧਰਣਿ ਭਰਿ ਭਾਰਾ। ਕਾਲ ਪੁਰਖ ਤਬ ਹੋਤ ਕ੍ਰਿਪਾਰਾ।*[123]
*ਸਰਬ ਕਾਲ ਕਰੁਣਾ ਤਬ ਭਏ। ਸੇਵਕ ਜਾਨਿ ਦਯਾ ਰਸ ਢਰੇ।*[124]

'ਕਾਲ ਪੁਰਖ਼' ਆਪ ਹੀ ਜਗਤ ਨੂੰ ਵਿਨਸ਼ਟ ਕਰਦਾ ਹੈ। ਝਗੜੇ-ਯੁਧ ਆਦਿ ਉਸ ਨੇ ਜੀਵਾਂ ਨੂੰ ਮਾਰਨ ਦਾ ਇਕ ਸਾਧਨ ਮਾਤ੍ਰ ਬਣਾਏ ਹਨ। ਭਾਵੇਂ ਉਹ ਸੰਤ-ਜਨਾਂ ਦਾ ਮਦਦਗਾਰ ਹੈ ਅਤੇ ਸੰਤਾਂ ਨੂੰ ਦੁਖ ਦੇਣ ਵਾਲਿਆਂ ਨੂੰ ਭਾਰੀ ਦੰਡ ਦੇਂਦਾ ਹੈ, ਫਿਰ ਵੀ ਯੁਧ ਵਿਚ ਦੋਹਾਂ ਪਾਸਿਆਂ ਦੇ ਮਾਰੇ ਜਾਣ ਵਾਲੇ ਸੂਰਬੀਰ ਵਾਸਤਵ ਵਿਚ ਉਸੇ ਦੇ ਹੁਕਮ ਅਨੁਸਾਰ ਮਾਰੇ ਜਾਂਦੇ ਹਨ, ਉਨ੍ਹਾਂ ਦੀ ਹੱਤਿਆ ਦਾ ਦੋਸ਼ ਭਾਵੇਂ

---

120. ਅਕਾਲ ਉਸਤਤਿ 1
121. ਚੌਬੀਸ ਅਵਤਾਰ 46
122. ਬਚਿਤ੍ਰ ਨਾਟਕ 1/47-51
123. ਬਿਸਨੁ ਅਵਤਾਰ 2
124. ਬਚਿਤਰ ਨਾਟਕ 14/7

ਕਿਸੇ ਹੋਰ ਦੇ ਸਿਰ ਹੋਵੇ। ਉਹ ਜਗਤ ਦੇ ਤਮਾਸ਼ੇ ਨੂੰ ਵੇਖਦਾ ਹੈ ਅਤੇ ਫਿਰ ਤਮਾਸ਼ੇ ਨੂੰ ਸਮੇਟਣ ਵਾਸਤੇ ਸਭ ਦਾ ਨਾਸ਼ ਕਰਦਾ ਹੈ। ਦੈਵੀ ਪੁਰਖ਼ਾਂ ਦਾ ਸੰਸਾਰ ਵਿਚ ਅਵਤ੍ਰਣ ਅਤੇ ਉਨ੍ਹਾਂ ਵਲੋਂ ਅਸੁਰਾਂ ਦਾ ਵਿਨਾਸ਼ ਇਸ ਕਾਰਨ ਕੀਤਾ ਜਾਂਦਾ ਹੈ ਤਾਂ ਕਿ ਉਸ ਦੇ ਕਰੁਣਾਮਈ ਸੁਭਾਅ ਅਤੇ ਸਭ ਦੇ ਸਾਂਝਾ ਪਿਤਾ ਹੋਣ ਦੀ ਭਾਵਨਾ ਨੂੰ ਠੇਸ ਨਾ ਪਹੁੰਚੇ। ਜੀਵਾਂ ਦੇ ਵਿਨਾਸ਼ ਦਾ ਕਾਰਨ ਤਾਂ ਉਹ ਆਪ ਹੈ, ਪਰ ਉਸ ਨੇ ਮੌਤ ਦੇ ਅਜਿਹੇ ਢੰਗ ਬਣਾਏ ਹਨ ਕਿ ਹੱਤਿਆ ਦਾ ਦੋਸ਼ ਉਸ ਉਤੇ ਆਰੋਪਿਤ ਨਹੀਂ ਹੋ ਸਕਦਾ-

*ਕਾਲ ਨ ਕੋਊ ਕਰਤ ਸੁਮਾਰਾ। ਬੈਰ ਬਾਦ ਅਹੰਕਾਰ ਪਸਾਰਾ।*[125]
*ਕਾਲ ਪੁਰਖ ਤਬ ਹੋਤ ਸਹਾਈ। ਦੁਹੂੰਅਨਿ ਹਨਤ ਕ੍ਰੋਧ ਉਪਜਾਈ।*[126]
*ਉਠੇ ਬੀਰ ਜੇਤੇ ਤਿਤੇ ਕਾਲ ਕੂਟੇ। ਪਰੇ ਚਰਮ ਬਰਮੰ ਕਹੂੰ ਗਾਤ ਟੂਟੇ।*[127]
*ਅੰਤਿ ਕਰਤ ਸਭ ਜਗ ਕੋ ਕਾਲਾ। ਨਾਮੁ ਕਾਲ ਤਾਂ ਤੇ ਜਗ ਡਾਲਾ।*[128]
*ਕਾਲ ਸਬਨ ਕੋ ਪੇਖਿ ਤਮਾਸਾ। ਅੰਤਹ ਕਾਲ ਕਰਤ ਹੈ ਨਾਸਾ।*[129]
*ਕਾਲ ਸਭਨ ਕਾ ਕਰਤ ਪਸਾਰਾ। ਅੰਤ ਕਾਲਿ ਸੋਈ ਖਾਪਨਿਹਾਰਾ।*
*ਆਪਨ ਰੂਪ ਅਨੰਤਨ ਧਰਹੀ। ਆਪਹਿ ਮੱਧਿ ਲੀਨ ਪੁਨਿ ਕਰਹੀ।*
*ਇਨ ਮਹਿ ਸ੍ਰਿਸਟੀ ਸੁ ਦਸ ਅਵਤਾਰਾ। ਜਿਨ ਮਹਿ ਰਮਿਆ ਰਾਮੁ ਹਮਾਰਾ।...*
*ਆਪ ਰਚੇ ਆਪੇ ਕਲ ਘਾਏ। ਅਵਰਨ ਕੈ ਦੈ ਮੂੰਡਿ ਹਤਾਏ।*
*ਆਪ ਨਿਰਾਲਮ ਰਹਾ ਨ ਪਾਯਾ। ਤਾਂ ਤੇ ਨਾਮ ਬਿਅੰਤ ਕਹਾਯਾ।...*
*ਸਭ ਹੀ ਛਲਤ ਨ ਆਪ ਛਲਾਯਾ। ਤਾਂ ਤੇ ਛਲੀਆ ਆਪ ਕਹਾਯਾ।*[130]

ਰਚਨਾ ਨੂੰ ਮਿਟਾਣਾ ਅਤੇ ਬਣਾਉਣਾ ਉਸ ਦਾ ਨਿੱਤ-ਕਰਮ ਹੈ। 'ਕਾਲ ਪੁਰਖ਼' ਸਾਰੇ ਅਵਤਾਰਾਂ, ਪੈਗ਼ੰਬਰਾਂ ਅਤੇ ਪੀਰਾਂ ਫ਼ਕੀਰਾਂ ਦਾ ਨਾਸ਼ ਕਰਤਾ ਹੈ-

*ਕਈ ਮੇਟਿ ਡਾਰੇ ਉਸਾਰੇ ਬਨਾਏ। ਉਪਾਰੇ ਗੜ੍ਹੇ ਫੇਰਿ ਮੇਟੇ ਉਪਾਏ।*
*ਕ੍ਰਿਆ ਕਾਲ ਜੂ ਕੀ ਕਿਨੂ ਨ ਪਛਾਨੀ। ਘਨਿਯੋ ਪੈ ਬਿਹੈ ਘਨਿਯੋ ਪੈ ਬਿਹਾਨੀ।*

---

125. ਬਚਿਤ੍ਰ ਨਾਟਕ 2/36
126. ਬਿਸਨੁ ਅਵਤਾਰ 6
127. ਚੰਡੀ ਚਰਿਤ੍ਰ 2/88
128. ਚੌਬੀਸ ਅਵਤਾਰ 9
129. ਚੌਬੀਸ ਅਵਤਾਰ 2
130. ਚੌਬੀਸ ਅਵਤਾਰ 3-8

*ਕਿਤੇ ਕ੍ਰਿਸਨ ਸੇ ਕੀਟ ਕੋਟੈ ਬਨਾਏ। ਕਿਤੇ ਰਾਮ ਸੇ ਮੇਟਿ ਡਾਰੇ ਉਪਾਏ।*
*ਮਹਾਦੀਨ ਕੇਤੇ ਪ੍ਰਿਥੀ ਮਾਝਿ ਹੂਏ। ਸਮੈ ਆਪਨੀ ਆਪਨੀ ਅੰਤਿ ਮੂਏ।*
*ਜਿਤੇ ਅਉਲੀਆ ਅੰਬੀਆ ਹੋਇ ਬੀਤੇ। ਤਿਤ੍ਯੋ ਕਾਲ ਜੀਤਾ ਨ ਤੇ ਕਾਲ ਜੀਤੇ।*
*ਜਿਤੇ ਰਾਮ ਸੇ ਕਿਸਨ ਹੁਇ ਬਿਸਨੁ ਆਏ। ਤਿਤ੍ਯੋ ਕਾਲ ਖਾਪਿਓ ਨ ਤੇ ਕਾਲ ਘਾਏ।*[131]

ਦਸਮ ਗ੍ਰੰਥ ਦੇ 'ਕਾਲ ਪੁਰਖ਼' ਸੰਬੰਧੀ ਇਹ ਜਾਣ ਲੈਣਾ ਵੀ ਬਹੁਤ ਲਾਭਕਾਰੀ ਹੈ ਕਿ ਜਿਥੇ ਤਾਂਤ੍ਰਿਕ ਮੱਤਾਂ ਵਿਚ 'ਮਹਾਕਾਲ' ਪਰਮੇਸ਼ਰ ਦਾ ਸਰਵੋਤਮ ਰੂਪ ਹੈ, ਉਥੇ ਦਸਮ ਗ੍ਰੰਥ ਵਿਚ 'ਮਹਾਕਾਲ' 'ਕਾਲ ਪੁਰਖ਼' ਦਾ ਮਾਇਆ-ਲਿਪਤ ਤੁਛ ਰੂਪ ਹੈ। ਅਸਲ ਵਿਚ ਇਹ ਵਿਵਸਥਾ ਅਤਿ ਯੁਕਤੀ-ਸੰਗਤ ਹੈ। 'ਕਾਲ' ਸ਼ਬਦ ਦਾ ਸੰਬੰਧ ਕਾਲੇ ਰੰਗ ਜਾਂ ਕਾਲਖ ਨਾਲ ਹੈ। ਇਸ ਦਾ ਭਾਵ ਹੈ ਕਿ 'ਕਾਲ ਪੁਰਖ਼' ਸਰਗੁਣ ਪ੍ਰਕ੍ਰਿਤੀ ਵਿਚ ਲਿਪਤ ਪਰਮੇਸ਼ਰ ਹੈ। ਉਸ ਦਾ ਇਹ ਰੂਪ ਪਰਮ ਸ਼ੁਧਤਾ ਵਾਲਾ ਨਹੀਂ ਹੈ। ਅਕਾਲ ਰੂਪ ਕੇਂਦਰੀ, ਪ੍ਰਧਾਨ, ਸ਼੍ਰੇਸ਼ਠ ਅਤੇ ਮਾਇਆ ਦੀ ਉਪਾਧੀ ਰਹਿਤ ਹੈ, ਜਦੋਂ ਕਿ ਕਾਲ ਰੂਪ ਮਾਇਆ-ਲਿਪਤ ਹੈ। ਜਦੋਂ ਉਹ ਮਾਇਆ ਵਿਚ ਬਹੁਤ ਲਿਪਤ ਹੋ ਕੇ ਸੰਸਾਰ ਦੇ ਹਰ ਕਾਲਖਮਈ ਕਰਮ ਨੂੰ ਵੀ ਗ੍ਰਹਿਣ ਕਰ ਲੈਂਦਾ ਹੈ, ਤਾਂ ਉਹ ਮਹਾਕਾਲ ਹੋ ਜਾਂਦਾ ਹੈ। ਮਹਾਕਾਲ ਦਾ ਭਾਵ ਕਾਲ ਵਿਚ ਵਿਦਮਾਨ ਮਾਇਆ ਦੀ ਕਾਲਖ ਨਾਲ ਪੂਰੀ ਤਰ੍ਹਾਂ ਲਿਪਤ ਪਰਮੇਸ਼ਰ। ਮਹਾ ਸ਼ਬਦ ਲਗਣ ਨਾਲ ਉਹ ਦੈਵੀ-ਸੱਤਾ ਦਾ ਸਰਬੋਤਮ ਰੂਪ ਨਹੀਂ ਹੋ ਗਿਆ, ਬਲਕਿ ਇਸ ਤਰ੍ਹਾਂ ਉਹ ਸਭ ਤੋਂ ਤੁਛ ਕਾਲਖਮਈ ਰੂਪ ਧਾਰਨ ਕਰ ਗਿਆ ਹੈ। ਪਰ ਤੁਛਤਾ ਅਤੇ ਇਕੋ ਕੁਦਰਤ ਦੇ ਦੋ ਅੰਗ ਹਨ ਜਾਂ ਦੋ ਨਾਮ ਮਾਤ੍ਰ ਹਨ। ਅਸਲੀਅਤ ਵਿਚ ਸਭ ਕੁਝ ਉਹ ਪਰਮੇਸ਼ਰ ਆਪ ਹੈ। ਇਸੇ ਕਾਰਨ ਦਸਮ ਗ੍ਰੰਥ ਵਿਚ ਮਹਾਕਾਲ ਦੇ ਸੀਮਿਤ ਉਲੇਖ ਸਮੇਂ ਉਸ ਨਾਲ ਕੁਝ ਅਜਿਹੇ ਕਰਮ ਸੰਬੰਧਿਤ ਕੀਤੇ ਗਏ ਹਨ, ਜਿਨ੍ਹਾਂ ਨੂੰ ਇਸ ਗ੍ਰੰਥ ਦਾ ਵਿਰੋਧ ਕਰਨ ਵਾਲੇ ਵਿਦਵਾਨ ਅਨੁਚਿਤ ਮੰਨਦੇ ਹਨ। ਸ਼ਾਇਦ ਉਹ ਕੁਦਰਤ ਦੇ ਅਰਧ-ਅੰਗ (ਪ੍ਰਕਾਸ਼ ਜਾਂ ਅਛਾਈ) ਨੂੰ ਪਰਮੇਸ਼ਰ-ਕ੍ਰਿਤ ਅਤੇ ਅਰਧ-ਭਾਗ (ਭਾਸਦੇ ਅੰਧਕਾਰ ਜਾਂ ਬੁਰਾਈ) ਨੂੰ ਉਸ ਤੋਂ ਸੁਤੰਤਰ ਮੰਨਦੇ ਹਨ। ਸੱਚ ਇਹ ਹੈ ਕਿ ਉਨ੍ਹਾਂ ਦੀ ਸਮਸਿਆ ਦਾ ਕਾਰਨ 'ਸ਼੍ਰੀ ਦਸਮ ਗ੍ਰੰਥ' ਨਹੀਂ, ਸਗੋਂ ਉਨ੍ਹਾਂ ਦੀ ਅਗਿਆਨ-ਜਨਿਤ ਭ੍ਰਾਮਿਕ ਦ੍ਵੈਤਵਾਦੀ ਬੁਧੀ ਹੈ।

---

131. ਬਚਿਤ੍ਰ ਨਾਟਕ 1/26-28

ਦਸਮ ਗ੍ਰੰਥ ਦਾ ਵਿਰੋਧੀ ਪੱਖ 'ਕਾਲ ਪੁਰਖ਼' ਅਤੇ 'ਮਹਾਕਾਲ' ਨੂੰ ਤਾਂਤ੍ਰਿਕ ਮੱਤਾਂ ਦਾ ਇਸ਼ਟ ਦਰਸਾ ਕੇ ਦਸਮ ਗ੍ਰੰਥ ਦੇ ਕਰਤ੍ਰਿਤ੍ਵ ਨੂੰ ਸੰਦਿਗਧ ਮੰਨਦਾ ਹੈ। ਇਸ ਆਧਾਰ ਤੇ ਇਹ ਪੱਖ 'ਜਾਪੁ' ਅਤੇ 'ਅਕਾਲ ਉਸਤਤਿ' ਜਿਹੀਆਂ ਕੁਝ ਬਾਣੀਆਂ ਤੋਂ ਇਲਾਵਾ ਹੋਰ ਸਾਰੀਆਂ ਬਾਣੀਆਂ ਨੂੰ ਸ਼ਾਕਤ-ਪੰਥੀ ਕਵੀਆਂ ਦੀਆਂ ਰਚਨਾਵਾਂ ਮੰਨਦਾ ਹੈ। ਬਹੁ ਪ੍ਰਚਲਿਤ 'ਬਚਿਤ੍ਰ ਨਾਟਕ' ਰਚਨਾ ਦਾ 'ਕਾਲ ਪੁਰਖ਼' ਵੀ ਉਨ੍ਹਾਂ ਦੇ ਵਿਵੇਕ ਨੂੰ ਪ੍ਰਵਾਨ ਨਹੀਂ ਹੈ। ਮੇਰਾ ਮੱਤ ਹੈ ਕਿ ਇਹ ਵਿਚਾਰ ਭ੍ਰਾਂਤੀ-ਯੁਕਤ ਹੈ। ਦਸਮ ਗ੍ਰੰਥ ਦਾ ਉਚਿਤ ਬੌਧਿਕ ਵਿਵੇਚਨ ਇਸ ਨਿਸ਼ਚਿਤ ਨਤੀਜੇ ਤੇ ਪਹੁੰਚਾ ਦੇਂਦਾ ਹੈ, ਕਿ ਇਸ ਦੀਆਂ ਸਾਰੀਆਂ ਰਚਨਾਵਾਂ ਦਾ ਕਰਤਾ ਇਕੋ ਹੈ। ਅਸਲ ਵਿਚ 'ਜਾਪੁ' ਸਾਹਿਬ ਦਾ 'ਅਨਾਮ' ਪਰਮੇਸ਼ਰ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਨਾਮਧਾਰੀ ਪਰਮੇਸ਼ਰ ਨਾਲੋਂ ਕੁਝ ਵਿਲੱਖਣ ਸੁਭਾਅ ਰਖਦਾ ਹੈ। ਮਸਲਨ ਗੁਰੂ ਗ੍ਰੰਥ ਸਾਹਿਬ ਵਿਚ 'ਅਨਾਮ' ਸ਼ਬਦ ਦੀ ਵਰਤੋਂ ਹੀ ਨਹੀਂ ਮਿਲਦੀ, ਜਦੋਂ ਕਿ ਜਾਪੁ' ਸਾਹਿਬ ਵਿਚ 'ਅਨਾਮ' ਸ਼ਬਦ ਦੀ ਦਸ ਵਾਰ ਵਰਤੋਂ ਕੀਤੀ ਗਈ ਹੈ। ਗੁਰੂ ਗ੍ਰੰਥ ਸਾਹਿਬ ਵਿਚ 'ਕਾਲ' ਸ਼ਬਦ ਇਕ ਵਾਰੀ ਵੀ ਪਰਮੇਸ਼ਰ ਵਾਸਤੇ ਨਹੀਂ ਆਇਆ, ਕੇਵਲ ਮੌਤ, ਯਮ ਜਾਂ ਸਮੇਂ ਲਈ ਹੀ ਵਰਤਿਆ ਗਿਆ ਹੈ, ਜਦੋਂ ਕਿ 'ਜਾਪੁ' ਬਾਣੀ ਵਿਚ ਪਰਮੇਸ਼ਰ ਦਾ 'ਕਾਲ' ਸਰੂਪ ਬਹੁਤ ਪ੍ਰਚੰਡ ਰੂਪ ਵਿਚ ਸਾਹਮਣੇ ਆਉਂਦਾ ਹੈ। ਵਾਸਤਵ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ 'ਅਕਾਲ ਪੁਰਖ਼' ਨੂੰ ਅਤਿ ਵਿਵੇਕ ਸਹਿਤ ਅਤੇ ਸਹਿਜ ਨਾਲ 'ਕਾਲ ਰੂਪ' ਵਿਚ ਪਰਿਵਰਤਿਤ ਕੀਤਾ ਹੈ। 'ਜਾਪੁ' ਬਾਣੀ ਵਿਚ ਉਹ 'ਅਕਾਲ ਪੁਰਖ਼' ਨੂੰ ਬਹੁਤ ਸੂਖਮ ਤਰੀਕੇ ਨਾਲ ਅੰਧੇਰਿਆਂ ਦਾ ਮਾਲਿਕ ਅਤੇ ਕ੍ਰੂਰ ਕਰਮਾਂ ਦਾ ਉਤਪਾਦਕ ਦਰਸਾ ਕੇ 'ਕਾਲ' ਪਰਮੇਸ਼ਰ ਦੀਆਂ ਰੁਚੀਆਂ ਵਲ ਮੋੜ ਦੇਂਦੇ ਹਨ। ਅਗਲੀ ਬਾਣੀ 'ਅਕਾਲ ਉਸਤਤਿ' ਵਿਚ ਪਰਮੇਸ਼ਰ ਦਾ ਰੂਪ ਹੋਰ ਸਥੂਲ ਹੋ ਜਾਂਦਾ ਹੈ ਅਤੇ ਮਹਾਕਾਲ ਦੇ ਬਹੁਤੇ ਲੱਛਣ ਇਸ ਬਾਣੀ ਵਿਚ ਪ੍ਰਗਟ ਹੋ ਜਾਂਦੇ ਹਨ। ਕਿਉਂਕਿ ਉਨ੍ਹਾਂ ਦੁਆਰਾ ਸੰਪਾਦਿਤ ਸਿਖ ਧਰਮ ਰੱਬ ਦੇ ਕਾਲ-ਅਕਾਲ ਦੋਹਾਂ ਸਰੂਪਾਂ ਦਾ ਵਿਸ਼ਵਾਸੀ ਹੈ, ਇਸ ਕਾਰਨ 'ਅਕਾਲ ਉਸਤਤਿ' ਤੋਂ ਬਾਅਦ ਆਈ ਬਾਣੀ 'ਬਚਿਤ੍ਰ ਨਾਟਕ' ਦਾ ਆਰੰਭ ਉਨ੍ਹਾਂ ਨੇ ਇਸ ਦੇ ਸਭ ਤੋਂ ਲੰਬੇ ਅਧਿਆਇ 'ਸ੍ਰੀ ਕਾਲ ਜੀ ਕੀ ਉਸਤਤਿ' ਤੋਂ ਕੀਤਾ ਹੈ। ਇਕ ਵਿਚਿਤ੍ਰ ਗੱਲ ਧਿਆਨ ਨਾਲ ਸਮਝਣ ਵਾਲੀ ਹੈ ਕਿ 'ਅਕਾਲ ਉਸਤਤਿ' ਦਾ ਪਰਮੇਸ਼ਰ 'ਕਾਲ ਪੁਰਖ਼' ਦੀਆਂ ਬਹੁਤ ਸਾਰੀਆਂ ਸਥੂਲ ਵਿਸ਼ੇਸ਼ਤਾਵਾਂ ਨਾਲ ਸੁਸੱਜਿਤ

ਕੀਤਾ ਗਿਆ ਹੈ ਅਤੇ 'ਬਚਿਤ੍ਰ ਨਾਟਕ' ਦਾ 'ਕਾਲ ਪੁਰੁਖ਼' ਨਿਰਗੁਣ ਅਕਾਲ ਦੇ ਗੁਣਾਂ ਨਾਲ ਚੰਗੀ ਤਰ੍ਹਾਂ ਸੰਬੰਧਿਤ ਕੀਤਾ ਗਿਆ ਹੈ। ਉਨ੍ਹਾਂ ਦੇ ਇਨ੍ਹਾਂ ਜ਼ਾਹਿਰਾ ਤੌਰ 'ਤੇ ਉਚੇਚੇ ਪ੍ਰਤੀਤ ਹੁੰਦੇ ਯਤਨਾਂ ਦਾ ਮੂਲ ਕਾਰਨ ਇਹ ਸੀ ਕਿ ਉਨ੍ਹਾਂ ਨੇ ਅਜਿਹਾ ਪ੍ਰਬੰਧ ਕੀਤਾ ਕਿ ਪਰਮੇਸ਼ਰ ਦੇ ਦੋਹਾਂ ਸਰੂਪਾਂ ਵਿਚ ਭਿੰਨਤਾ ਨਜ਼ਰ ਨਾ ਆਵੇ ਅਤੇ ਦੋਹਾਂ ਸਰੂਪਾਂ ਨੂੰ ਇਕੋ ਹੋਂਦ-ਹਸਤੀ ਵਿਚ ਵਿਲੀਨ ਕੀਤਾ ਜਾ ਸਕੇ। ਇਸ ਵਿਚਾਰ ਨੂੰ ਪ੍ਰਮਾਣਿਤ ਕਰਨ ਵਾਸਤੇ ਇਨ੍ਹਾਂ ਬਾਣੀਆਂ ਦੇ ਆਧਾਰ ਤੇ 'ਕਾਲ ਪੁਰੁਖ਼' ਦੀ ਸੰਖਿਪਤ ਵਿਆਖਿਆ ਕਰਨੀ ਲਾਭਦਾਇਕ ਰਹੇਗੀ।

'ਬਚਿਤ੍ਰ ਨਾਟਕ' ਵਿਚ 'ਕਾਲ ਪੁਰੁਖ਼' ਦਾ ਸਰੂਪ ਇਸ ਤਰ੍ਹਾਂ ਦਸਿਆ ਹੈ- ਉਹ ਸਦੀਵੀ ਜੋਤਿ ਵਾਲਾ, ਅਜਨਮਾ, ਸ਼ਿਵ ਦਾ ਸਵਾਮੀ, ਮਹਾਨ ਸ਼ਾਸਕ, ਨਿਰਾਕਾਰ, ਨਿੱਤ, ਅਰੂਪ, ਤ੍ਰਿਸ਼ਨਾ-ਮੁਕਤ, ਸ਼ਕਤੀ-ਮੂਲ, ਖੜਗਧਾਰੀ, ਨਿਰਵਿਕਾਰ, ਨਿਰਲੇਪ, ਰੰਗ-ਰਹਿਤ, ਰਾਗ-ਰਹਿਤ, ਅਪਾਰ, ਅਭੇਖ, ਅਨਾਮ, ਅਠਾਮ, ਪਰਮ-ਜੋਤਿ, ਦ੍ਵੇਸ਼-ਮੁਕਤ, ਭੇਖ-ਰਹਿਤ, ਮਹਾ ਜੋਗੀ, ਪਰਮ ਪਵਿਤ੍ਰ, ਅਜੈ, ਅਭੈ, ਪ੍ਰਬਲ ਇਛਾ-ਸ਼ਕਤੀ ਵਾਲਾ, ਅਲੇਖ, ਅਨੀਲ, ਅਨਾਦਿ, ਅਪਰੰਪਰ, ਵਿਵਾਦ-ਰਹਿਤ, ਸਭ ਦਾ ਆਦਿ, ਅਨੰਤ, ਮਹਾਨ, ਛਲ-ਰਹਿਤ, ਮੋਹ-ਰਹਿਤ, ਕਾਮ-ਰਹਿਤ, ਕ੍ਰੋਧ-ਰਹਿਤ, ਅਦ੍ਰਿਸ਼, ਪੁਨੀਤ, ਪੁਰਾਤਨ, ਸਰਬ ਕਾਲੀ, ਸਦਾ ਨਵੀਨ, ਪਰਮ ਸਹਾਇਕ, ਨਿਪੁੰਨ, ਦੇਵਾਨ-ਦੇਵ, ਰਾਜਾਨ-ਰਾਜ, ਆਧਾਰ-ਰਹਿਤ, ਤਿੰਨਾਂ ਗੁਣਾਂ ਵਿਚ ਵਿਆਪਕ, ਨਰ-ਨਾਰੀ ਵਿਚ ਵਿਦਮਾਨ, ਦੇਵ ਅਤੇ ਦੈਤ ਵਿਚ ਇਕਸਮਾਨ ਵਿਦਮਾਨ, ਅਨੇਕ ਰੂਪਧਾਰੀ, ਮਾਤਾ ਪਿਤਾ ਪੁਤਰ ਪੋਤਰੇ ਮਿਤਰਾਂ ਅਤੇ ਸਨਬੰਧੀਆਂ ਦੇ ਮੋਹ ਤੋਂ ਨਿਰਲੇਪ, ਅਭੇਦ, ਅਛੇਦ, ਮਹਾਨਾਥ, ਨਾ ਬੁਢਾ, ਨਾ ਜਵਾਨ, ਨਾ ਬੱਚਾ, ਨਾ ਰੰਕ, ਨਾ ਰਾਜਾ ਹੈ। ਇਸੇ 'ਕਾਲ ਪੁਰਖ਼' ਦਾ ਇਕ ਯੁਧਮਈ ਸਰੂਪ ਵੀ ਹੈ। ਇਸ ਸਰੂਪ ਵਿਚ ਉਹ ਮੰਤ੍ਰਾਂ ਵਿਚ ਮਹਾ-ਮੰਤ੍ਰ, ਕਾਲ਼ਾਂ ਦਾ ਮਹਾਕਾਲ, ਧਨੁਖਧਾਰੀ, ਭਿਆਨਕ ਤਲਵਾਰ ਨਾਲ ਸੁਸਜਿਤ, ਮਹਾ ਤੇਜੱਸਵੀ, ਮਹਾਦਾੜ੍ਹ, ਹਜ਼ਾਰਾਂ ਨੂੰ ਚਬਣ (ਭਾਵ ਨਸ਼ਟ ਕਰਨ) ਵਾਲਾ ਹੈ। ਧਰਮ-ਵਿਰੋਧੀ ਸ਼ਕਤੀਆਂ ਨੂੰ ਚੇਤਾਵਨੀ ਦੇਣ ਅਤੇ ਧਾਰਮਿਕ ਸ਼ਕਤੀਆਂ ਨੂੰ ਅਧਰਮੀਆਂ ਵਿਰੁਧ ਸੰਘਰਸ਼ ਦੀ ਪ੍ਰੇਰਨਾ ਦੇਣ ਵਾਸਤੇ ਉਸ ਦਾ ਡਮਰੂ ਡਮ-ਡਮ ਵਜਦਾ ਹੈ। ਉਸ ਦੇ ਸਿਰ ਤੇ ਕਾਲੇ ਅਤੇ ਚਿੱਟੇ ਰੰਗ ਦਾ ਛਤਰ ਹੈ। ਇਹ ਕਾਲਾ ਅਤੇ ਚਿੱਟਾ ਰੰਗ ਤਾਂਤ੍ਰਿਕ ਪੰਥਾਂ ਦੀ ਪ੍ਰਤੀਨਿਧਤਾ ਨਹੀਂ ਕਰਦਾ, ਸਗੋਂ ਹਿੰਸਾ ਅਤੇ ਅਹਿੰਸਾ ਦੇ ਸੁਮੇਲ ਨੂੰ ਦਰਸਾਉਂਦਾ ਹੈ। ਇਸੇ ਦਾ ਪ੍ਰਤੀਪਾਦਨ ਜਦੋਂ

ਕਿਸੇ ਸਿਖ ਦੇ ਸਫ਼ੈਦ ਵਸਤ੍ਰਾਂ ਅਤੇ ਕਾਲੀ ਦਸਤਾਰ ਵਿਚ ਹੁੰਦਾ ਹੈ, ਤਾਂ ਲੋਕ ਸਤਿਕਾਰ ਨਾਲ ਉਸ ਨੂੰ ਸੰਤ-ਸਿਪਾਹੀ ਰੂਪ ਅਕਾਲੀ ਸਿਖ ਹੋਣ ਦਾ ਗੌਰਵ ਦੇਂਦੇ ਹਨ। ਯੁਧ ਵਿਚ ਮਹਾਕਾਲ ਹਾ-ਹਾ ਹੂ-ਹੂ ਕਰ ਕੇ ਹੱਸਦਾ ਹੈ। ਮਹਾਕਾਲ ਦਾ ਇਹ ਹਾਸਾ ਅਸਲ ਵਿਚ ਧਰਮ ਯੁਧ ਨੂੰ ਚਾਅ-ਸਹਿਤ ਵੇਖਣ ਦੀ ਪ੍ਰੇਰਨਾ ਹੈ। ਸੂਰਬੀਰ ਲੋਕ ਧਰਮ-ਯੁਧ ਨੂੰ ਆਨੰਦਦਾਇਕ ਮੰਨਦੇ ਹਨ ਅਤੇ ਯੁਧ ਸਮੇਂ ਵੀ ਕ੍ਰੋਧ ਤੋਂ ਆਪਣੇ ਚਿਤ ਨੂੰ ਨਿਰਲੇਪ ਰਖਦੇ ਹਨ। ਮਹਾਕਾਲ ਦੇ ਅਸਤ੍ਰ ਚਮਕਦੇ ਹਨ। ਉਚੀ ਆਵਾਜ਼ ਵਿਚ ਉਸ ਦੇ ਸੰਖ ਵਜ ਰਹੇ ਹਨ। ਜ਼ੋਰਦਾਰ ਘੰਟੇ ਵਜਦੇ ਹਨ। ਉਹ ਮਹਾਨਾਦ ਕਰਦਾ ਹੈ। ਉਸ ਦੇ ਸਿਰ ਤੇ ਮਾਲਾ ਹੈ। ਉਹ ਸੁੰਦਰ ਅਤੇ ਪਵਿਤ੍ਰ ਰੂਪ ਵਾਲਾ ਹੈ। ਉਸ ਦੀ ਗਰਜ ਮਹਾਨ ਹੈ। ਉਸ ਨੇ ਤਿੰਨ ਖਾਣੀਆਂ, ਦਸ ਦਿਸ਼ਾਵਾਂ, ਚਾਰ ਵੇਦ, ਪੁਰਾਣ ਅਤੇ ਕੁਰਾਨ, ਦਿਨ ਅਤੇ ਰਾਤ, ਸੂਰਜ ਅਤੇ ਚੰਦ੍ਰਮਾ, ਦੇਵਤੇ ਅਤੇ ਦੈਤ, ਰਾਮ ਅਤੇ ਕ੍ਰਿਸ਼ਨ ਸਿਰਜੇ ਹਨ। ਉਹੋ ਸਭ ਨੂੰ ਨਸ਼ਟ ਕਰਦਾ ਹੈ। 'ਕਾਲ' ਦੇ ਇਸ ਚਿਤ੍ਰਣ ਰਾਹੀਂ ਗੁਰੂ ਜੀ ਨੇ ਧਾਰਮਿਕ ਪ੍ਰਵਿਰਤੀ ਵਾਲੇ ਲੋਕਾਂ ਨੂੰ ਪੂਰਨ ਦੈਵੀ ਸੁਰਖਿਆ ਦਾ ਭਰੋਸਾ ਦਿਵਾਇਆ ਹੈ, ਜਦੋਂ ਕਿ ਅਧਾਰਮਿਕ ਲੋਕਾਂ ਨੂੰ ਪਰਮੇਸ਼ਰ ਦੇ ਕੋਪ ਤੋਂ ਉਪਜਣ ਵਾਲੇ ਮਹਾ-ਵਿਨਾਸ਼ ਦੀ ਚੇਤਾਵਨੀ ਦਿੱਤੀ ਹੈ। ਉਨ੍ਹਾਂ ਦਾ ਇਹ ਬਚਨ ਸਥਿਤੀ ਨੂੰ ਸਪਸ਼ਟ ਕਰਨ ਲਈ ਸਹਾਇਕ ਹੈ-

**ਸਰਬ ਕਾਲ ਸਭ ਸਾਧ ਉਬਾਰੇ। ਦੁਖ ਦੈ ਕੈ ਦੋਖੀ ਸਭ ਮਾਰੇ।**[132]

'ਬਚਿਤ੍ਰ ਨਾਟਕ' ਵਿਚ ਆਇਆ 'ਮਹਾਕਾਲ' ਦਾ ਉਪਰੋਕਤ ਸਰੂਪ 'ਦਸਮ ਗ੍ਰੰਥ' ਦੇ ਵਿਰੋਧੀਆਂ ਨੂੰ ਪ੍ਰਵਾਨ ਨਹੀਂ ਹੈ। ਅਸਲ ਵਿਚ ਪਰਮੇਸ਼ਰ ਦਾ ਇਹ ਸਰੂਪ 'ਜਾਪੁ' ਬਾਣੀ ਵਿਚ ਕੁਝ ਸੂਖਮ ਰੂਪ ਵਿਚ ਅਤੇ 'ਅਕਾਲ ਉਸਤਤਿ' ਵਿਚ ਪੂਰੀ ਸਥੂਲਤਾ ਸਹਿਤ ਵਿਦਮਾਨ ਹੈ। ਇਨ੍ਹਾਂ ਸਰਬ-ਸੰਮਤ ਬਾਣੀਆਂ ਵਿਚੋਂ 'ਕਾਲ ਪੁਰੁਖ਼' ਦੀ ਸੰਖਿਪਿਤ ਸਮੀਖਿਆ ਕਰਨ ਤੋਂ ਇਹ ਗੱਲ ਬਹੁਤ ਸਪਸ਼ਟ ਹੋ ਜਾਵੇਗੀ।

1. ਜਾਪ ਸਾਹਿਬ ਵਿਚ ਵਰਣਿਤ ਪਰਮੇਸ਼ਰ 'ਕਾਲ ਪੁਰੁਖ਼' ਹੀ ਹੈ। ਇਸੇ ਕਾਰਨ ਉਸ ਨੂੰ ਵਾਰ-ਵਾਰ ਪਰਮ ਕਾਲ, ਸਰਬ ਕਾਲ, ਕਾਲਾਨ ਕਾਲ, ਕਾਲ ਕਾਲੇ ਆਦਿ ਕਿਹਾ ਗਿਆ ਹੈ। ਕਾਲਾਨ ਕਾਲ ਨੂੰ ਹੀ ਮਹਾਕਾਲ ਕਿਹਾ ਗਿਆ ਹੈ। ਦੋਹਾਂ ਵਿਚ ਅੰਤਰ ਨਹੀਂ ਕੀਤਾ ਜਾ ਸਕਦਾ।

132. ਬਚਿਤਰ ਨਾਟਕ 14/1

2. ਜਾਪੁ ਸਾਹਿਬ ਦਾ ਪਰਮੇਸ਼ਰ ਮਹਾਕਾਲ ਵਾਂਗ ਪ੍ਰਲੈਅਕਾਰੀ ਹੈ। ਉਸ ਨੂੰ ਸਰਬ ਸੋਖੰ, ਸਰਬ ਖਾਪੇ, ਸਰਬ ਘਾਲਕ, ਸਰਬ ਕੋ ਪੁਨਿ ਕਾਲ, ਦੁਸ਼ਟ ਭੰਜਨ, ਸਰਬ ਭੰਜਨ, ਸਰਬੰ ਕਲੀ, ਸਰਬੰ ਦਲੀ, ਸਰਬਤ੍ਰ ਹੰਤਾ, ਸਰਬੰ ਹਰਤਾ, ਸਰਬ ਨਾਸਿਯ, ਹਰਤਾ ਹਰਿ, ਸਮਸਤੁਲ ਪ੍ਰਣਾਸੇ ਕਿਹਾ ਗਿਆ ਹੈ।

3. ਉਹ ਮਹਾਕਾਲ ਵੈਰੀਆਂ ਅਤੇ ਪਾਪੀਆਂ ਨੂੰ ਨਸ਼ਟ ਕਰਨ ਵਾਲਾ ਹੈ। ਉਸ ਨੂੰ ਗਨੀਮੁਲ ਸ਼ਿਕਸਤੈ, ਹਰੀਫੁਲ ਸ਼ਿਕੰਨ, ਕਲੰਕੰ ਪ੍ਰਣਾਸ, ਖਲਖੰਡ ਖਿਆਲ, ਅਰਿ ਘਾਲਯ, ਖਲ ਖੰਡਨ, ਖਲ ਘਾਇਕ, ਅਰਿ ਗੰਜਨ, ਰਿਪੁ ਤਾਪਨ, ਕੁਕਰਮੰ ਪ੍ਰਣਾਸੀ, ਸਤ੍ਰੰ ਪ੍ਰਣਾਸੀ, ਗਜਾਇਬ ਗਨੀਮੇ, ਦੁਕਾਲੰ ਪ੍ਰਣਾਸੀ ਕਿਹਾ ਗਿਆ ਹੈ।

4. ਸੰਸਾਰ ਵਿਚ ਵਿਆਪਤ ਅਸ਼ਾਂਤੀ ਦਾ ਮੂਲ ਪਰਮੇਸ਼ਰ ਨੂੰ ਦਸਣ ਵਾਸਤੇ ਉਸ ਨੂੰ 'ਕਲਿ ਕਾਰਣ' ਅਤੇ 'ਕਲਹ ਕਰਤਾ' ਕਿਹਾ ਗਿਆ ਹੈ। 'ਵਾਰ ਦੁਰਗਾ ਕੀ' ਦੀ ਦੂਜੀ ਪਉੜੀ ਵਿਚ ਆਇਆ 'ਸਿਰਜੇ ਦਾਨੋਂ ਦੇਵਤੇ ਤਿਨ ਅੰਦਰਿ ਬਾਦੁ ਰਚਾਇਆ' ਇਸੇ ਭਾਵਨਾ ਦੀ ਵਿਆਖਿਆ ਹੈ।

5. 'ਦਸਮ ਗ੍ਰੰਥ' ਦੇ ਵਿਰੋਧੀਆਂ ਨੂੰ ਅਸਤ੍ਰ-ਸ਼ਸਤ੍ਰਾਂ ਨਾਲ ਸੁਸਜਿਤ ਪਰਮੇਸ਼ਰ ਵਿਚੋਂ ਸ਼ਾਕਤਾਂ ਦੇ ਪਰਮ ਦੇਵ ਦੀ ਭਿਆਨਕ ਸੂਰਤ ਦਾ ਆਭਾਸ ਹੁੰਦਾ ਹੈ, ਪਰ ਗੁਰੂ ਜੀ ਦੀ ਸਰਬ-ਮਾਨਯ 'ਜਾਪੁ' ਬਾਣੀ ਵਿਚ ਉਸ ਦੇ ਸ਼ਸਤ੍ਰਧਾਰੀ ਰੂਪ ਨੂੰ ਨਮਸਕਾਰ ਕਰਦਿਆਂ ਕਿਹਾ ਹੈ- ਨਮੋ ਸਸਤ੍ਰ ਪਾਣੇ। ਨਮੋ ਅਸਤ੍ਰ ਮਾਣੇ।

6. 'ਦਸਮ ਗ੍ਰੰਥ' ਦੇ ਵਿਰੋਧੀਆਂ ਨੂੰ ਇਸ ਵਿਚ ਆਏ ਜਗ ਮਾਤਾ, ਮਾਇ ਆਦਿ ਸ਼ਬਦਾਂ ਵਿਚੋਂ ਦੇਵੀ-ਪੂਜਾ ਦੀ ਗੰਧ ਆਉਂਦੀ ਹੈ, ਪਰ ਜਾਪੁ' ਸਾਹਿਬ ਵਿਚ ਵੀ ਉਸ ਦੇ ਮਾਤ੍ਰੀ ਰੂਪ ਨੂੰ ਪ੍ਰਣਾਮ ਕਰਦਿਆਂ 'ਨਮੋ ਲੋਕ ਮਾਤਾ' ਕਿਹਾ ਗਿਆ ਹੈ, ਜਿਸ ਨੂੰ ਗੁਰੂ ਗ੍ਰੰਥ ਸਾਹਿਬ ਦੇ 'ਤੂੰ ਮੇਰਾ ਪਿਤਾ ਤੂੰ ਹੈ ਮੇਰਾ ਮਾਤਾ' ਦੇ ਅਨੁਰੂਪ ਮੰਨਣ ਸੰਬੰਧੀ ਕੋਈ ਦੁਵਿਧਾ ਨਹੀਂ ਹੋ ਸਕਦੀ। ਵਾਸਤਵ ਵਿਚ 'ਅਕਾਲ ਪੁਰੁਖ਼' ਦਾ ਕਾਲਿਕ ਸਰੂਪ ਪ੍ਰਕ੍ਰਿਤੀ ਹੈ। ਪੁਰਸ਼ ਤੱਤ ਅਕਾਲ ਹੈ, ਜਦੋਂ ਕਿ ਪ੍ਰਕ੍ਰਿਤੀ ਕਾਲ-ਅਧੀਨ ਹੈ। ਧਰਮ-ਸ਼ਾਸਤ੍ਰ ਦੇ ਗਿਆਤਾ ਇਹ ਵੀ ਜਾਣਦੇ ਹਨ ਕਿ ਤਾਂਤ੍ਰਿਕ ਸ਼ਾਸਤ੍ਰਾਂ ਵਿਚ ਵੀ ਦੇਵੀ, ਜਾਂ ਮਾਤ੍ਰੀ-ਸ਼ਕਤੀ ਪ੍ਰਕ੍ਰਿਤੀ ਹੀ ਹੈ। ਅਦ੍ਵੈਤਵਾਦੀ ਚਿੰਤਨ ਵਿਚ ਪ੍ਰਕ੍ਰਿਤੀ ਪੁਰੁਸ਼ ਤੋਂ ਭਿੰਨ ਅਸਤਿਤ੍ਵ ਵਾਲੀ ਨਹੀਂ ਮੰਨੀ ਜਾ ਸਕਦੀ। ਸੋ ਕਾਲ-ਅਧੀਨ ਪ੍ਰਕ੍ਰਿਤੀ ਜੋ

ਪੁਰੁਸ਼ ਦਾ ਹੀ ਦ੍ਰਿਸ਼ਟਮਾਨ ਸਰੂਪ ਹੈ, ਉਸ ਨੂੰ ਮਾਤਾ ਕਹਿਣਾ ਨਾ ਕੋਈ ਅਨਰਥ ਹੈ, ਨਾ ਗੁਰਮਤਿ-ਵਿਰੋਧੀ ਕਰਮ, ਕਿਉਂਕਿ ਇਹ ਸਰਗੁਣ ਪ੍ਰਕ੍ਰਿਤੀ ਮਾਤਾ ਵਾਂਗ ਜੀਵਨ ਨੂੰ ਆਧਾਰ ਦੇਂਦੀ ਹੈ।

7. ਵਿਰੋਧੀ ਪੱਖ ਨੂੰ 'ਦਸਮ ਗ੍ਰੰਥ' ਦਾ 'ਕਾਲ ਪੁਰੁਖ਼' ਪ੍ਰੇਤ-ਆਤਮਾਵਾਂ ਦਾ ਦੇਵ ਨਜ਼ਰ ਆਉਂਦਾ ਹੈ। 'ਜਾਪੁ' ਸਾਹਿਬ ਵਿਚ ਵੀ ਸਰਬ-ਵਿਆਪਕ ਪ੍ਰਭੂ ਨੂੰ ਪ੍ਰੇਤ, ਅਪ੍ਰੇਤ ਆਦਿ ਦਾ ਦੇਵ ਕਹਿ ਕੇ ਨਮਸਕਾਰ ਕੀਤੀ ਹੈ- ਨਮੋ ਪ੍ਰੇਤ ਅਪ੍ਰੇਤ ਦੇਵੇ ਸੁਧਰਮੇ।

8. 'ਜਾਪੁ' ਸਾਹਿਬ ਦਾ ਪਰਮੇਸ਼ਰ ਜੰਤ੍ਰ, ਮੰਤ੍ਰ ਅਤੇ ਤੰਤ੍ਰ ਵਿਚ ਵੀ ਵਿਆਪਕ ਹੈ। ਉਸ ਦੇ ਇਸ ਸਰੂਪ ਨੂੰ ਨਮਸਕਾਰ ਕੀਤੀ ਗਈ ਹੈ- ਨਮੋ ਜੰਤ੍ਰ ਜੰਤ੍ਰੇ। ਨਮੋ ਤੰਤ੍ਰ ਤੰਤ੍ਰੇ।... ਨਮੋ ਸਰਬ ਜੰਤ੍ਰੇ। ਨਮੋ ਸਰਬ ਮੰਤ੍ਰੇ।

9. 'ਦਸਮ ਗ੍ਰੰਥ' ਦੇ ਵਿਰੋਧੀ ਇਸ ਗ੍ਰੰਥ ਦੀ ਬਾਣੀ ਨੂੰ ਗੁਰੂ ਗ੍ਰੰਥ ਸਾਹਿਬ ਦੇ ਮਿਆਰਾਂ ਤੇ ਪਰਖਦੇ ਹਨ। ਗੁਰੂ ਗ੍ਰੰਥ ਸਾਹਿਬ ਦਾ ਪਰਮੇਸ਼ਰ ਸਿਰਫ਼ ਦੈਵੀ-ਚੰਗਿਆਈਆਂ ਦਾ ਮੂਲ ਹੈ। ਪਰ ਧਰਮ-ਸ਼ਾਸਤ੍ਰ ਦੇ ਸਾਹਮਣੇ ਇਹ ਗੰਭੀਰ ਸੰਕਟ ਹੈ ਕਿ ਬੁਰਾਈ ਕਿਸ ਤੋਂ ਪ੍ਰਵਾਹਿਤ ਹੋਈ ਹੈ ? ਸਾਮੀ ਧਰਮਾਂ ਨੇ ਬੁਰਾਈ ਦਾ ਮੂਲ 'ਸ਼ੈਤਾਨ' ਨੂੰ ਮੰਨ ਲਿਆ ਹੈ। ਸਿਖ ਚਿੰਤਨ ਅਨੁਸਾਰ ਕਰਨ-ਕਾਰਨ ਇਕੋ ਪ੍ਰਭੂ ਹੈ। ਇਸ ਦਾ ਭਾਵ ਹੈ ਕਿ ਭਾਸਦੀ ਬੁਰਾਈ ਵੀ ਪਰਮ-ਸੱਤ ਤੋਂ ਹੀ ਪ੍ਰਵਾਹਿਤ ਹੈ। ਗੁਰੂ ਗ੍ਰੰਥ ਸਾਹਿਬ ਦਾ ਕਰਮ-ਨਿਰਲੇਪ ਅਪਰੰਪਰ ਪਰਮੇਸ਼ਰ 'ਨਮੋ ਜੀਵ ਜੀਵੇ' ਵਾਲੀ ਕੁਦਰਤ-ਨੇੜਤਾ ਤੋਂ ਭਿੰਨ ਹੈ, ਇਸ ਕਾਰਨ ਉਹ ਬਦੀ ਤੋਂ ਨਿਰਲੇਪ ਹੈ। 'ਦਸਮ ਗ੍ਰੰਥ' ਦਾ ਪਰਮੇਸ਼ਰ ਜੀਵਨ ਦੇ ਅਤਿ ਨਿਕਟ ਹੈ। ਇਸ ਗ੍ਰੰਥ ਵਿਚ ਉਸ ਦੀ ਹਰ ਕਰਮ ਅੰਦਰ ਵਿਦਮਾਨਤਾ ਨੂੰ ਪ੍ਰਧਾਨ ਸੁਰ ਵਿਚ ਦਰਸਾਇਆ ਹੈ। ਉਹ ਜੀਵਨ ਦੀ ਹਰ ਉਚਾਈ ਅਤੇ ਅਤਿਅੰਤ ਨਿਚਾਈ ਵਿਚ ਇਕ-ਸਮਾਨ ਲੀਨ ਹੋਇਆ ਹੈ। ਉਸ ਦੀ ਹਰ ਕਰਮ ਵਿਚ ਲੀਨਤਾ ਵਿਰੋਧੀ ਧਿਰ ਨੂੰ ਪ੍ਰਵਾਣ ਨਹੀਂ ਹੈ। ਇਸ ਧਿਰ ਦਾ ਦ੍ਵੈਤ ਅਤੇ ਦ੍ਵੇਸ਼-ਭਰਪੂਰ ਚਿੰਤਨ 'ਦਸਮ ਗ੍ਰੰਥ' ਦੀ ਅਦ੍ਵੈਤ ਨੂੰ ਸਮਝਣ ਦੇ ਬਿਲਕੁਲ ਅਸਮਰਥ ਹੈ। ਇਸ ਕਾਰਨ ਕਰਮ ਦੀ ਥੋੜ੍ਹੀ ਜਿਤਨੀ ਨਿਚਾਈ ਵੀ ਉਨ੍ਹਾਂ ਨੂੰ ਪਰਮੇਸ਼ਰ ਤੋਂ ਸੁਤੰਤਰ ਨਜ਼ਰ ਆਉਂਦੀ ਹੈ। ਦ੍ਵੈਤ-ਪ੍ਰੇਰਿਤ ਵਿਦਵਾਨਾਂ ਦਾ ਪਰਮੇਸ਼ਰ ਚਾਨਣ ਵਿਚ ਹੈ, ਅੰਧੇਰੇ ਵਿਚ ਨਹੀਂ।

ਨਾਮ ਵਿਚ ਹੈ, ਪਰ ਕਾਮ ਵਿਚ ਨਹੀਂ। ਉਨ੍ਹਾਂ ਦੇ ਇਹ ਵਿਚਾਰ ਤਾਂ ਹੀ ਯੁਕਤੀ-ਸੰਗਤ ਹੋ ਸਕਦੇ ਹਨ, ਜੇ ਉਹ ਸਾਮੀ ਧਰਮਾਂ ਵਾਂਗ ਪਰਮੇਸ਼ਰ ਦੇ ਸਮਾਨਾਂਤਰ 'ਸ਼ੈਤਾਨ' ਵਰਗੀ ਸੁਤੰਤਰ ਸ਼ਕਤੀ ਦੀ ਸਥਾਪਨਾ ਕਰ ਲੈਣ। 'ਜਾਪੁ' ਸਾਹਿਬ ਵਿਚ ਸਪਸ਼ਟ ਕਰ ਦਿੱਤਾ ਗਿਆ ਹੈ ਕਿ 'ਦਸਮ ਗ੍ਰੰਥ' ਦਾ ਅਦ੍ਵੈ ਪਰਮੇਸ਼ਰ ਹਨੇਰੇ ਅਤੇ ਚਾਨਣ, ਕਰਮ ਅਤੇ ਕੁਕਰਮ ਵਿਚ ਇਕ-ਸਮਾਨ ਵਸਿਆ ਹੋਇਆ ਹੈ- ਨਮੋ ਅੰਧਕਾਰੇ ਨਮੋ ਤੇਜ ਤੇਜੇ।....ਨਮੋ ਨਿਤ ਨਾਰਾਇਣੇ ਕ੍ਰੂਰ ਕਰਮੇ। ਅੰਤਿਮ ਪਦ ਵਿਚ ਉਸ ਨੂੰ ਕ੍ਰੂਰ ਕਰਮ ਵਿਚ ਵਿਦਮਾਨ ਹੀ ਨਹੀਂ ਕਿਹਾ, ਬਲਕਿ ਇਸ ਤੋਂ ਵੀ ਅਗੇ ਵਧ ਕੇ ਉਸ ਨੂੰ ਕ੍ਰੂਰ ਕਰਮ ਦਾ ਨਿਰਮਾਤਾ ਸਵੀਕਾਰ ਕੀਤਾ ਗਿਆ ਹੈ।

10. ਗੁਰੂ ਗ੍ਰੰਥ ਸਾਹਿਬ ਵਿਚ ਪਰਮੇਸ਼ਰ ਦੇ 'ਨਿਰਵੈਰ' ਸਰੂਪ ਦੀ ਪ੍ਰਧਾਨਤਾ ਹੈ। ਇਸੇ ਨੂੰ ਧਿਆਨ ਵਿਚ ਰਖਦਿਆਂ ਕੁਝ ਸਿਖ ਚਿੰਤਕ ਇਹ ਦਲੀਲ ਦੇਂਦੇ ਹਨ ਕਿ 'ਦਸਮ ਗ੍ਰੰਥ' ਦਾ ਵੈਰ-ਵਿਰੋਧ ਵਾਲਾ ਪਰਮੇਸ਼ਰ ਗੁਰੂ ਗ੍ਰੰਥ ਦੇ ਪਰਮੇਸ਼ਰ ਤੋਂ ਭਿੰਨ ਹੈ। ਜੇ ਇਹ ਵਿਚਾਰ ਸਤ ਮੰਨ ਲਿਆ ਜਾਵੇ, ਤਾਂ 'ਜਾਪੁ' ਬਾਣੀ ਨੂੰ ਵੀ ਗੁਰੁਬਾਣੀ ਕਹਿਣ ਤੋਂ ਇਨਕਾਰੀ ਹੋਣਾ ਪਵੇਗਾ, ਕਿਉਂਕਿ ਇਸ ਬਾਣੀ ਵਿਚ ਵੀ ਪਰਮੇਸ਼ਰ ਨੂੰ ਅਧਾਰਮਿਕ ਲੋਕਾਂ ਦਾ ਨਸ਼ਟ ਕਰਨ ਵਾਲਾ ਉਨ੍ਹਾਂ ਦਾ ਵੈਰੀ ਕਿਹਾ ਗਿਆ ਹੈ। 'ਕਾਲ ਪੁਰਖ਼' ਗਜਾਇਬ ਗਨੀਮੈ (ਵੈਰੀਆਂ ਤੇ ਕਹਿਰ ਢਾਹੁਣ ਵਾਲਾ), ਰਿਪੁਤਾਪਨ (ਵੈਰੀਆਂ ਨੂੰ ਦੁਖ ਦੇਣ ਵਾਲਾ), ਅਰਿਘਾਲਯ (ਵੈਰੀਆਂ ਨੂੰ ਨਸ਼ਟ ਕਰਨ ਵਾਲਾ) ਅਤੇ ਹਰੀਫੁਲ ਸ਼ਿਕੰਨ (ਵੈਰੀਆਂ ਨੂੰ ਨਸ਼ਟ ਕਰਨ ਵਾਲਾ) ਹੈ। 'ਗਨੀਮੁਲ ਖਿਰਾਜ' ਹੋਣ ਕਰ ਕੇ ਉਹ ਦੁਸ਼ਮਣਾਂ ਤੋਂ ਟੈਕਸ ਵਸੂਲ ਕਰਨ ਵਾਲਾ ਹੈ। 'ਅਗੰਜੁਲ ਗਨੀਮ' ਹੋਣ ਕਰ ਕੇ ਉਹ ਦੁਸ਼ਮਣਾਂ ਤੋਂ ਮਹਿਫ਼ੂਜ਼ ਹੈ।

11. ਗੁਰੂ ਗ੍ਰੰਥ ਸਾਹਿਬ ਵਿਚ 'ਅਕਾਲ ਪੁਰਖ਼' ਨੂੰ ਰੋਗ-ਵਿਨਾਸ਼ਕ ਆਖਿਆ ਗਿਆ ਹੈ। 'ਜਾਪੁ' ਸਾਹਿਬ ਵਿਚ ਉਹ ਰੋਗ ਰੂਪ ਵੀ ਹੈ। ਉਸ ਨੂੰ ਬਹੁਤ ਸਤਿਕਾਰ ਸਹਿਤ 'ਰੋਗ ਰੂਪੇ' ਅਤੇ 'ਸਰਬ ਰੋਗੇ' ਕਿਹਾ ਗਿਆ ਹੈ।

ਦਸਮ ਗ੍ਰੰਥ ਦੀ ਦੂਜੀ ਬਾਣੀ ਦੇ 'ਅਕਾਲ ਉਸਤਤਿ' ਨਾਮ ਤੋਂ ਇਹ ਆਭਾਸ ਹੁੰਦਾ ਹੈ ਕਿ ਇਸ ਬਾਣੀ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਅਨੁਸਰਣ ਕਰਦਿਆਂ ਨਿਰਾਕਾਰ ਪਰਮੇਸ਼ਰ ਦੀ ਮਹਿਮਾ ਕੀਤੀ ਗਈ ਹੈ। ਅਸਲ ਵਿਚ ਗੁਰੂ ਗ੍ਰੰਥ ਸਾਹਿਬ

ਦੇ ਨਿਰਗੁਣ ਪਰਮੇਸ਼ਰ ਦੀ ਸੂਖਮਤਾ ਨੇ 'ਜਾਪੁ' ਬਾਣੀ ਵਿਚ ਜੋ ਸਰਗੁਣ-ਸਥੂਲਤਾ ਗ੍ਰਹਿਣ ਕੀਤੀ ਸੀ, ਉਹ 'ਅਕਾਲ ਉਸਤਤਿ' ਵਿਚ ਹੋਰ ਸਥੂਲ ਹੋ ਗਈ ਹੈ, ਅਰਥਾਤ ਨਿਰਗੁਣ ਅਕਾਲ-ਪੁਰਖ਼ ਦਾ ਸਰਗੁਣਤਾ ਵਿਚ ਪ੍ਰਵੇਸ਼ ਹੋਰ ਸਥੂਲ ਹੋ ਗਿਆ ਹੈ। ਅਪਰੰਪਰ ਪਰਮੇਸ਼ਰ ਜੋ 'ਜਾਪੁ' ਬਾਣੀ ਵਿਚ ਕੁਦਰਤ ਅਤੇ ਜੀਵਨ ਦੇ ਨਜ਼ਦੀਕ ਆਉਂਦਾ ਨਜ਼ਰ ਆਇਆ ਸੀ, ਉਹ ਜੀਵਨ ਦੇ ਹੋਰ ਨੇੜੇ ਆ ਕੇ ਕੁਦਰਤ ਦੀ ਸਥੂਲਤਾ ਦੇ ਹਰ ਅੰਗ ਵਿਚ ਵਿਦਮਾਨ ਦ੍ਰਿਸ਼ਟਮਾਨ ਹੋਣ ਲਗ ਪੈਂਦਾ ਹੈ। ਪਹਿਲੇ ਹੀ ਪਦ ਵਿਚ ਉਹ ਅਕਾਲ-ਸਰੂਪ ਨਾ ਕੇਵਲ ਕੁਦਰਤ ਵਿਚ 'ਕਾਲ ਪੁਰਖ਼' ਦੀ ਉਤਮਤਾ ਦਾ ਇਹਸਾਸ ਕਰਵਾਉਣ ਲਗ ਪੈਂਦਾ ਹੈ, ਸਗੋਂ ਉਹ 'ਸਰਬ ਲੋਹ' ਦੀ ਸਥੂਲਤਾ ਵਿਚ ਵਿਦਮਾਨ ਹੋ ਕੇ 'ਮਹਾਕਾਲ' ਦੀ ਭਿਆਨਕਤਾ ਨੂੰ ਅੰਗੀਕਾਰ ਕਰਨ ਵਾਸਤੇ ਕਾਹਲਾ ਪਿਆ ਦਿੱਸ ਆਉਂਦਾ ਹੈ-

*ਅਕਾਲ ਪੁਰਖ ਕੀ ਰਛਾ ਹਮਨੈ। ਸਰਬ ਲੋਹ ਦੀ ਰਛਿਆ ਹਮਨੈ।*
*ਸਰਬ ਕਾਲ ਜੀ ਦੀ ਰਛਿਆ ਹਮਨੈ।*
*ਸਰਬ ਲੋਹ ਜੀ ਦੀ ਸਦਾ ਰਛਿਆ ਹਮਨੈ।*

ਇਸ ਬਾਣੀ, ਜਿਸ ਦੇ 201 ਤੋਂ 230 ਤਕ (30 ਕੁ) ਪਦਾਂ ਨੂੰ ਛਡ ਕੇ ਬਾਕੀ ਬਾਣੀ ਸਾਰੇ ਵਿਦਵਾਨ ਦਸ਼ਮੇਸ਼-ਕ੍ਰਿਤ ਮੰਨਦੇ ਹਨ, ਦੀ ਪਹਿਲੀ ਚੌਪਈ ਵਿਚ ਉਸ ਦੇ ਨਿਰਾਕਾਰ ਸਰੂਪ ਦਾ ਬਿਆਨ ਕਰ ਕੇ, ਉਸ ਨੂੰ ਪ੍ਰਲੈਅਕਾਰੀ ਸਰੂਪ ਨਾਲ ਅਭੇਦ ਕੀਤਾ ਗਿਆ ਹੈ। ਇਸੇ ਚੌਪਈ ਦੇ ਅੰਤ ਤਕ ਪੁਜਦਿਆਂ ਅਕਾਲ ਪਰਮੇਸ਼ਰ ਕਾਲ ਸਰੂਪ ਨੂੰ ਧਾਰਨ ਕਰ ਲੈਂਦਾ ਹੈ-

*ਸਭ ਕੋ ਕਾਲ ਸਭਨ ਕੋ ਕਰਤਾ।*
*ਰੋਗ ਸੋਗ ਦੋਖਨ ਕੋ ਹਰਤਾ।*
*ਏਕ ਚਿਤ ਜਿਹ ਇਕ ਛਿਨ ਧਿਆਇਓ।*
*ਕਾਲ ਫਾਸਿ ਕੇ ਬੀਚ ਨ ਆਇਓ। ੧੦॥*

ਅਗਲੇ ਸਵਈਆਂ ਵਿਚ ਉਹ ਨਿਰਗੁਣ ਅਕਾਲ ਨਾਲੋਂ ਸਰਗੁਣ 'ਕਾਲ ਪੁਰਖ਼' ਵਧੀਕ ਨਜ਼ਰ ਆਉਂਦਾ ਹੈ-

*ਕਹੂੰ ਜਛ ਗੰਧ੍ਰਬ ਉਰਗ ਕਹੂੰ ਬਿਦਿਆਧਰ*
*ਕਹੂੰ ਭਏ ਕਿੰਨਰ ਪਿਸਾਚ ਕਹੂੰ ਪ੍ਰੇਤ ਹੋ।*
*ਕਹੂੰ ਹੋਇ ਕੈ ਹਿੰਦੂਆਂ ਗਾਇਤ੍ਰੀ ਕੋ ਗੁਪਤ ਜਪਿਓ*

*ਕਹੂੰ ਹੋਇ ਕੇ ਤੁਰਕਾ ਪੁਕਾਰੇ ਬਾਂਗ ਦੇਤ ਹੋ।*
*ਕਹੂੰ ਕੋਕ ਕਾਬਿ ਹੁਇ ਕੈ ਪੁਰਾਨ ਕੋ ਪੜਤ ਮਤਿ*
*ਕਤਹੂੰ ਕੁਰਾਨ ਕੋ ਨਿਦਾਨ ਜਾਨ ਲੇਤ ਹੋ।*
*ਕਹੂੰ ਬੇਦ ਰੀਤ ਕਹੂੰ ਤਾ ਸਿਉ ਬਿਪਰੀਤ*
*ਕਹੂੰ ਤ੍ਰਿਗੁਨ ਅਤੀਤ ਕਹੂੰ ਸਰਗੁਨ ਸਮੇਤ ਹੋ।*[133]

ਉਸ ਦਾ ਕਾਲ ਰੂਪ ਆਪਣੀਆਂ ਦਾੜ੍ਹਾਂ ਨਾਲ ਸਭ ਨੂੰ ਚਬਾ ਜਾਂਦਾ ਹੈ-

*ਕਾਲ ਕੇ ਬਨਾਇ ਸਭੈ ਕਾਲ ਹੀ ਚਬਾਹਿੰਗੇ।*

ਉਹ ਦੁਸਟਾਂ ਦਾ ਵਿਨਾਸ਼ ਕਰਨ ਵਾਲਾ ਸਰਬ-ਸ਼ਕਤੀਮਾਨ 'ਮਹਾਕਾਲ' ਹੈ, ਜੋ ਪਾਪੀਆਂ ਨੂੰ ਆਪ ਨਸ਼ਟ ਕਰਦਾ ਹੈ-

*ਅਘਉ ਡੰਡਣ ਦੁਸਟ ਖੰਡਣ ਕਾਲ ਹੂੰ ਕੇ ਕਾਲ।...*
*ਦੁਸਟ ਦੰਡਣ ਪੁਸਟ ਖੰਡਣ ਆਦਿ ਦੇਵ ਅਖੰਡ।*

ਉਹ ਬਿਨਾ ਭੇਦ-ਭਾਵ ਸਾਰਿਆਂ ਨੂੰ ਨਸ਼ਟ ਕਰਦਾ ਹੈ ਅਤੇ ਸਭ ਲਈ ਦੰਡ ਨਿਰਧਾਰਿਤ ਕਰਦਾ ਹੈ-

*ਸਰਬ ਖੰਡਣ ਸਰਬ ਦੰਡਣ ਸਰਬ ਕੇ ਨਿਜ ਭਾਮ।*

ਜਦੋਂ ਉਹ ਮਹਾਬਲੀ ਬਣ ਕੇ ਬਾਗ਼ੀ ਲੋਕਾਂ ਨੂੰ ਮਾਰਦਾ ਹੈ, ਤਾਂ ਉਹ ਬਾਣੀ-ਕਰਤਾ ਨੂੰ ਇਸ ਗ੍ਰੰਥ ਦੇ ਆਲੋਚਕਾਂ ਦੀ ਘ੍ਰਿਣਾ ਦੇ ਪਰਮ-ਪਾਤਰ ਮਹਾਦੇਵ ਵਰਗਾ ਹੀ ਨਜ਼ਰ ਆਉਂਦਾ ਹੈ-

*ਕਹੂੰ ਮਹਾਸੂਰ ਹੁਇ ਕੈ ਮਾਰਤ ਮਵਾਸਨ ਕੌ*
*ਕਹੂੰ ਮਹਾਦੇਵ ਦੇਵਤਾਨ ਕੇ ਸਮਾਨ ਹੋ।*

ਉਸ ਦੇ ਵਿਕਰਾਲ ਰੂਪ ਤੋਂ ਭੈਅ-ਭੀਤ ਹੋਈ ਧਰਤੀ, ਪਰਬਤ ਅਤੇ ਪਾਤਾਲ ਥਰ-ਥਪ ਕੰਬਦੇ ਹਨ-

*ਜੈ ਜੰਪਹਿ ਜੁਗਣ ਜੂਹ ਜੁਅੰ।*
*ਭੈ ਕੰਪਹਿ ਮੇਰੁ ਪਯਾਲ ਭੂਅੰ।*

'ਅਕਾਲ ਉਸਤਤਿ' ਦਾ ਕਾਲ ਰੂਪ ਪਰਮੇਸ਼ਰ ਉੱਤਮ ਅਤੇ ਤੁਛ ਦੋਵੇਂ ਤਰ੍ਹਾਂ ਦੇ ਸਰੂਪਾਂ ਨੂੰ ਆਪ ਹੀ ਧਾਰਨ ਕਰਦਾ ਹੈ, ਜਦੋਂ ਕਿ ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿਚ

---

133. ਅਕਾਲ ਉਸਤਤਿ, 2/12

ਅਕਾਲ-ਪੁਰਖ ਕੇਵਲ ਉਤਮ ਰੂਪ ਦਾ ਧਾਰਨੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਉਹ ਸਭ ਵਾਣੀਆਂ ਤੋਂ ਉਪਰ ਸ਼ਬਦ-ਪਰਮ ਦਾ ਅਤਿ ਸ੍ਰੇਸ਼ਠ ਅਤੇ ਸੂਖਮ ਰੂਪ ਹੈ, ਜਦੋਂ ਕਿ ਸ੍ਰੀ ਦਸਮ ਗ੍ਰੰਥ ਵਿਚ ਕਾਲ-ਪੁਰੁਖ਼ ਦੇਵ ਬਾਣੀ ਵੀ ਆਪ ਹੈ ਅਤੇ ਘਟੀਆ ਕਿਸਮ ਦਾ ਸ਼ਬਦ ਵੀ ਆਪ ਹੈ-

*ਕਹੂੰ ਦੇਵ ਬਿਦਯਾ ਕਹੂੰ ਦੈਤ ਬਾਨੀ।*
*ਕਹੂੰ ਜਛ ਗੰਧ੍ਰਬ ਕਿੰਨਰ ਕਹਾਨੀ।*

(ਅਰਥਾਤ ਕਿਤੇ ਤੁਸੀਂ ਦੇਵਤਿਆਂ ਦੀ ਵਿਦਿਆ ਹੋ ਅਤੇ ਕਿਤੇ ਦੈਤਾਂ ਦੇ ਬੋਲ ਹੋ। ਕਿਤੇ ਤੁਸੀਂ ਯਕਸ਼ {ਤੁਛ ਦੇਵਤਾ}, ਗੰਧਰਬ, ਕਿੰਨਰ ਆਦਿ ਦੀਆਂ ਕਥਾਵਾਂ ਹੋ।)

*ਕਹੂੰ ਮਦ੍ਰ ਬਾਨੀ ਕਹੂੰ ਛੁਦ੍ਰ ਸਰੂਪੰ*

(ਅਰਥਾਤ ਕਿਤੇ ਮੰਗਲਮਈ ਬੋਲ ਹੋ ਅਤੇ ਕਿਤੇ ਘਟੀਆ ਕਿਸਮ ਦੇ ਸ਼ਬਦ ਹੋ।)

'ਚਰਿਤਰੋਪਾਖਿਆਨ' ਦੀਆਂ ਸਿਖਿਆਦਾਇਕ ਕਾਮੁਕ ਕਹਾਣੀਆਂ ਨੂੰ ਵੇਖ ਕੇ ਕੁਝ ਸਿਖ ਵਿਦਵਾਨ ਇਸ ਗ੍ਰੰਥ ਦੀ ਸਖ਼ਤ ਆਲੋਚਨਾ ਇਸ ਤਰ੍ਹਾਂ ਕਰਦੇ ਹਨ, ਜਿਵੇਂ ਉਨ੍ਹਾਂ ਨੇ ਆਪ ਬ੍ਰਹਮਚਾਰੀ ਜੀਵਨ ਨੂੰ ਧਾਰਨ ਕਰ ਕੇ ਕਾਮ ਦਾ ਹਰ ਪ੍ਰਕਾਰ ਤਿਆਗ ਕੀਤਾ ਹੋਇਆ ਹੈ, ਉਂਞ 'ਅਕਾਲ ਉਸਤਤਿ' ਵਿਚ ਪਰਮੇਸ਼ਰ ਆਪ ਹੀ ਕਾਮੁਕ ਕਹਾਣੀ ਬਣ ਜਾਂਦਾ ਹੈ-

*ਕਹੂੰ ਬੇਦ ਬਿਦਯਾ ਕਹੂੰ ਬਿਓਮ ਬਾਨੀ।*
*ਕਹੂੰ ਕੋਕ ਕੀ ਕਾਬਿ ਕਥੈ ਕਹਾਨੀ।*

ਪਰਮੇਸ਼ਰ ਕੇਵਲ ਸਦ-ਵਿਚਾਰ ਦਾ ਉਤਪਾਦਕ ਹੀ ਨਹੀਂ, ਦੁਰ-ਵਿਚਾਰ ਦਾ ਮੂਲ ਭੀ ਉਹ ਆਪ ਹੈ-

*ਕਤਹੂੰ ਬਿਚਾਰ ਅਬਿਚਾਰ ਕੋ ਬਿਚਾਰਤ ਹੋ*

'ਅਕਾਲ ਉਸਤਤਿ' ਦਾ ਕਾਲ ਸਰੂਪ ਪਰਮੇਸ਼ਰ ਰੂਪ-ਜਾਲ ਦੇ ਬੰਧਨਾਂ ਵਿਚ ਫਸਾ ਲੈਣ ਵਾਲਾ ਸੁੰਦਰ-ਯੌਵਨ ਦਾ ਜਾਲ ਵੀ ਆਪ ਹੀ ਹੈ। ਉਹ ਜੇ ਕਾਲ ਦਾ ਸਿਰਜਕ ਹੈ, ਤਾਂ ਸਮਿਆਂ ਦਾ ਨਸ਼ਟ ਕਰਨ ਵਾਲਾ ਵੀ ਹੈ। ਉਂਞ ਤਾਂ ਉਸ ਦਾ ਅਸਲ ਰੂਪ 'ਏਕੁ ਪਿਤਾ ਏਕਸ ਕੇ ਹਮ ਬਾਰਿਕ' ਵਾਲਾ ਹੈ, ਪਰ ਮਾਇਆ ਵਿਚ ਲਿਪਤ 'ਕਾਲ' ਰੂਪ ਧਾਰਨ ਕਰ ਕੇ ਉਹ ਮਿਤਰਾਂ ਦਾ ਸਮਰਥਕ ਅਤੇ ਵੈਰੀਆਂ ਲਈ ਘਾਤਕ ਹੋ ਜਾਣ ਦਾ ਪਖਪਾਤ ਵੀ ਕਰਦਾ ਹੈ-

*ਜੋਬਨ ਕੇ ਜਾਲ ਹੋ ਕਿ ਕਾਲ ਹੂੰ ਕੇ ਕਾਲ ਹੋ,*
*ਕਿ ਸਤ੍ਰਨ ਕੇ ਸੂਲ ਹੋ ਕਿ ਮਿਤ੍ਰਨ ਕੇ ਪ੍ਰਾਨ ਹੋ।*

ਜੇ ਉਹ ਪਰਮੇਸ਼ਰ ਪਰਮ-ਪਵਿਤ੍ਰਤਾ ਦਾ ਕੇਂਦਰ ਹੈ, ਤਾਂ ਉਹ ਆਪ ਹੀ ਬਹੁਤ ਸੁੰਦਰ ਨੌਜਵਾਨ (ਛੈਲਾ ਭਾਰੀ) ਹੋ ਕੇ ਇਸਤ੍ਰੀ ਨਾਲ (ਸੋਹਣੇ ਸਜੇ) ਪਲੰਘ ਉਤੇ ਬਿਰਾਜਮਾਨ ਵੀ ਦਿਸਦਾ ਹੈ-

*ਕਹੂੰ ਅਕਲੰਕ ਕਹੂੰ ਮਾਰੁਤ ਮਯੰਕ,*
*ਕਹੂੰ ਪੂਰਨ ਪ੍ਰਯੰਕ ਕਹੂੰ ਸੁਧਤਾ ਕੀ ਸਾਰ ਹੋ।*

'ਅਕਾਲ ਉਸਤਤਿ' ਨੇ ਪਰਮੇਸ਼ਰ ਨੂੰ ਆਪ ਹੀ ਇਸਤ੍ਰੀ-ਸੰਜੋਗ ਦੀ ਮੌਜ ਵਿਚ ਵਿਖਾਇਆ ਹੈ। ਉਹੋ ਭੋਗ-ਲਿਪਤ ਸ਼ਹਿਨਸ਼ਾਹ ਯੁਧ ਦੇ ਰੰਗ ਚਾਅ ਨਾਲ ਵੇਖਦਾ ਹੈ-

*ਕਹੂੰ ਅੰਗ ਕੇ ਰੰਗ ਕੇ ਸੰਗਿ ਦੇਖੇ।*
*ਕਹੂੰ ਜੰਗ ਕੇ ਰੰਗ ਕੇ ਰੰਗ ਪੇਖੇ।*

ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਭੋਗ-ਨਿਰਲੇਪ 'ਅਕਾਲ-ਪੁਰਖ਼' ਨਿਜ ਨਾਰੀ ਦਾ ਸੰਜੋਗ ਹੋਵੇ ਜਾਂ ਪਰ-ਨਾਰੀ ਦਾ ਸੰਗ, ਦੋਹਾਂ ਸਥਿਤੀਆਂ ਵਿਚ ਕਾਲ-ਪਰਮੇਸ਼ਰ ਹੋ ਕੇ ਆਪ ਵਿਦਮਾਨ ਰਹਿੰਦਾ ਹੈ-

*ਕਹੂੰ ਨਿਜ ਨਾਰਿ ਪਰਨਾਰਿ ਕੇ ਨਿਕੇਤ ਹੋ।*

ਉਹ ਸਤਿ-ਸਰੂਪ, ਨਿਹਕਲੰਕ, ਪਵਿਤ੍ਰਤਾ-ਮੂਲ ਪਾਰਬ੍ਰਹਮ ਸਤਿਵਾਦੀ ਕਰਮਾਂ ਤੋਂ ਇਲਾਵਾ ਦੁਸ਼-ਕਰਮਾਂ ਵਿਚ ਵੀ ਮੌਜੂਦ ਰਹਿੰਦਾ ਹੈ। ਉਹੋ ਦੇਵਤਿਆਂ ਵਰਗਾ ਵਿਵਹਾਰ ਕਰਦਾ ਹੈ। ਉਹੋ ਸਰੀਰਿਕ ਕ੍ਰਿਰਿਆਵਾਂ ਨੂੰ ਸੰਜਮਿਤ ਕਰਨ ਵਾਲੀਆਂ ਸਾਧਨਾਵਾਂ ਦਾ ਸਾਧਕ ਹੈ। ਉਹੋ ਵਿਭਿੰਨ ਪ੍ਰਕਾਰ ਦੇ ਧਰਮਾਂ ਦਾ ਜਨਕ ਹੈ। ਪਰ ਉਹੋ ਨਿਹਕਲੰਕੀ ਝੂਠੇ ਆਚਾਰ-ਵਿਵਹਾਰ ਵਾਲੇ ਕਲੰਕਿਤ ਕਰਮਾਂ ਵਿਚ ਪਰਵਿਰਤ ਹੈ -

*ਕਹੂੰ ਦੇਵ ਧਰਮ ਕਹੂੰ ਸਾਧਨਾ ਕੇ ਕਰਮ*
*ਕਹੂੰ ਕੁਤਸਤਿ ਕੁਕਰਮ ਕਹੂੰ ਧਰਮ ਕੇ ਪ੍ਰਕਾਰ ਹੋ।*

ਜੋਗ ਅਤੇ ਬ੍ਰਹਮਚਰਯ ਦਾ ਬਹੁਤ ਘਨਿਸ਼ਠ ਸੰਬੰਧ ਹੈ। 'ਕਾਲ ਪੁਰਖ਼' ਸ੍ਰੀ ਕ੍ਰਿਸ਼ਨ ਆਦਿ ਅਵਤਾਰੀ ਰੂਪਾਂ ਵਿਚ ਗੋਪੀਆਂ ਆਦਿ ਤੇ ਲੁਭਾਇਮਾਨ ਹੋ ਕੇ ਜੋਗੀ ਪਦ ਤੋਂ ਵੰਚਿਤ ਵੀ ਹੋ ਜਾਂਦਾ ਹੈ-

*ਤਾਪ ਕੇ ਅਤਾਪ ਕਹੂੰ ਜੋਗ ਤੇ ਡਿਗਤ ਹੋ।*

*ਉਹ ਨੀਤੀ ਵੀ ਆਪ ਹੈ ਅਤੇ ਅਨੀਤੀ ਵੀ ਆਪ-*

*ਕਹੂੰ ਨੀਤੀ ਅਉ ਅਨੀਤਿ ਕਹੂੰ ਜ੍ਵਾਲਾਂ ਸੀ ਜਗਤ ਹੋ।*

ਗੁਰੂ ਗ੍ਰੰਥ ਸਾਹਿਬ ਵਿਚ ਪਰਮੇਸ਼ਰ ਸਾਰੀਆਂ ਸ਼ਕਤੀਆਂ ਦਾ ਮਾਲਿਕ ਹੈ, ਪਰ 'ਅਕਾਲ ਉਸਤਤਿ' ਵਿਚ ਉਹ ਕਈ ਵਾਰੀ ਬਹੁਤ ਨਿਰਬਲ ਵੀ ਵਿਖਾਇਆ ਹੈ। ਉਸ ਛਲ ਰਹਿਤ ਅਛਲ ਪ੍ਰਭੂ ਨੂੰ ਛਲ-ਰੂਪ ਵੀ ਆਖਿਆ ਹੈ-

*ਕਹੂੰ ਛਕਵਾਰੀ ਕਹੂੰ ਛਲ ਕੇ ਪ੍ਰਕਾਰ ਹੋ।*

ਦਸਮ ਗ੍ਰੰਥ ਦੇ ਮਹਾਕਾਲ ਉਤੇ ਸ਼ਰਾਬ ਪੀਣ ਦਾ ਦੋਸ਼ ਲਾ ਕੇ ਵਿਰੋਧੀ ਪੱਖ ਇਸ ਗ੍ਰੰਥ ਦੀ ਨਿੰਦਿਆ ਕਰਦਾ ਥੱਕਦਾ ਨਹੀਂ, ਪਰ ਗੁਰੂ-ਕ੍ਰਿਤ ਮੰਨੀ ਜਾਂਦੀ 'ਅਕਾਲ ਉਸਤਤਿ' ਦਾ ਅਦ੍ਵੈਤ ਪਰਮੇਸ਼ਰ ਅਮ੍ਰਿਤ, ਸ਼ਹਿਦ, ਗੰਨੇ ਦੇ ਰਸ ਨਾਲ ਹੀ ਮਦਿਰਾਪਾਨ ਵਿਚ ਵੀ ਲਿਪਤ ਹੋਇਆ ਦੱਸਿਆ ਹੈ-

*ਕਤਹੂੰ ਪਯੂਖ ਹੁਇ ਕੈ ਪੀਵਤ ਪਿਵਾਵਤ ਹੋ*

*ਕਤਹੂੰ ਮਯੂਖ ਊਖ ਕਹੂੰ ਮਦਿ ਪਾਨ ਹੋ।*

ਜੇ ਕੋਈ ਆਖੇ ਕਿ ਉਸ ਨੂੰ ਮਦਿ-ਪਾਨ ਕਰਦਿਆਂ ਵਿਖਾਉਣਾ ਅਨੁਚਿਤ ਹੈ, ਤਾਂ ਫਿਰ ਇਹ ਵੀ ਦਸਣਾ ਹੋਵੇਗਾ ਕਿ ਮਦਿ-ਪਾਨ ਕਰਨ ਵਾਲਾ ਕੌਣ ਹੈ ? ਜੇ ਕੋਈ ਇਹ ਕਹੇ ਕਿ ਅਜਿਹੇ ਕਰਮ ਮਨੁੱਖ ਕਰਦਾ ਹੈ, ਤਾਂ ਫਿਰ ਮਨੁੱਖ ਦੀ ਸੁਤੰਤਰ ਇੱਛਾ ਦਾ ਸਿਧਾਂਤ ਮੰਨਣਾ ਪਵੇਗਾ, ਜਿਸ ਦੀ ਵਿਵਸਥਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ। 'ਕ੍ਰਿਸ਼ਨਾਵਤਾਰ' ਵਿਚ ਆਏ ਪਦ 'ਛਤ੍ਰੀ ਕੋ ਪੂਤ ਹੌਂ ਬਾਮ੍ਹਨ ਕੋ ਨਹਿ ਕੈ ਤਪੁ ਆਵਤ ਹੈ ਜੁ ਕਰੌਂ" ਦੀ ਵਿਰੋਧੀ ਪੱਖ ਭਰਪੂਰ ਨਿੰਦਾ ਕਰਦਾ ਹੈ। ਉਸ ਨੂੰ ਇਸ ਵਿਚੋਂ ਜਾਤੀਵਾਦ ਦੇ ਮਨਮਤੀ ਝਲਕਾਰੇ ਪੈਂਦੇ ਹਨ। ਪਰ 'ਅਕਾਲ ਉਸਤਤਿ' ਦਾ ਪਰਮੇਸ਼ਰ ਆਪ ਹੀ ਅਜਿਹਾ ਜੁਝਾਰੂ ਛਤ੍ਰੀ ਬਣ ਜਾਂਦਾ ਹੈ, ਜੋ ਨਾ ਕੇਵਲ ਵੈਰੀਆਂ ਦਾ ਸੰਹਾਰ ਕਰਦਾ ਹੈ, ਬਲਕਿ ਆਪ ਭੀ ਜੂਝ ਕੇ ਮਰ ਜਾਂਦਾ ਹੈ। ਵਿਰੋਧੀ ਪੱਖ ਨੂੰ ਸ਼ਾਇਦ ਕਦੇ ਇਹ ਸੁਝਿਆ ਹੀ ਨਹੀਂ ਕਿ 'ਦਸਮ ਗ੍ਰੰਥ' ਦਾ 'ਕਾਲ ਪੁਰਖ' ਕਾਲਿਕ ਹੋਣ ਕਰ ਕੇ 'ਗੁਰੂ ਗ੍ਰੰਥ' ਸਾਹਿਬ ਦੇ 'ਅਕਾਲ' ਪਰਮੇਸ਼ਰ ਨਾਲੋਂ ਸਿਧਾਂਤਿਕ ਰੂਪ ਵਿਚ ਭਿੰਨ ਹੈ। ਉਹ ਯੁਧ ਦੇ ਮੈਦਾਨ ਵਿਚ ਸੰਹਾਰ ਕਰਦਾ ਹੀ ਨਹੀਂ, ਬਲਕਿ ਜੂਝ ਕੇ ਆਪ ਵੀ ਮਰ ਸਕਦਾ ਹੈ, ਕਿਉਂਕਿ ਯੁਧ ਰਚਾਉਣ ਵਾਲਾ (ਜਿਨਿ ਉਪਾਈ ਰੰਗਿ ਰਵਾਈ), ਯੁਧ ਵਿਚ ਦੋਹਾਂ ਪਾਸੇ ਜੂਝਣ ਵਾਲਾ, ਯੁਧ ਵਿਚ

ਹਾਰਨ ਅਤੇ ਜਿਤਣ ਵਾਲਾ, ਯੁਧ ਵਿਚ ਮਰਨ ਅਤੇ ਮਾਰਨ ਵਾਲਾ ਆਪ ਕਰਤਾ-ਪੁਰਖ਼ ਹੈ, ਕੋਈ ਹੋਰ ਨਾ ਹੈ, ਨਾ ਹੋ ਸਕਦਾ ਹੈ, 'ਕਰਣ ਕਾਰਣ ਪ੍ਰਭੁ ਏਕੁ ਹੈ ਦੂਸਰ ਨਾਹੀ ਕੋਇ' ਦੀ ਅਵਗਿਆ ਕਦੇ ਕੀਤੀ ਨਹੀਂ ਜਾ ਸਕਦੀ। ਇਸ ਸੰਬੰਧੀ ਹੇਠਾਂ ਦਿੱਤਾ ਪਦ ਧਿਆਨ ਦੇਣ ਯੋਗ ਹੈ-

*ਕਤਹੂੰ ਸਿਪਾਹੀ ਹੁਇ ਕੈ ਸਾਧਤ ਸਿਲਾਹਨ ਕੌ*
*ਕਹੂੰ ਛਤ੍ਰੀ ਹੁਇ ਕੈ ਅਰਿ ਮਾਰਤ ਮਰਤ ਹੋ।*

'ਕਾਲ ਪੁਰੁਖ਼' ਵਿਦਿਆਧਰ ਦੀ ਉਚਾਈ ਤੇ ਵੀ ਹੈ ਅਤੇ ਯਕਸ਼, ਗੰਧਰਬ, ਸੱਪ, ਕਿੰਨਰ, ਪਿਸ਼ਾਚ, ਭੂਤ-ਪ੍ਰੇਤ ਦੀਆਂ ਨਿਚਾਈਆਂ ਵਿਚ ਵੀ ਆਪ ਹੈ-

*ਕਹੂੰ ਜਛ ਗੰਧ੍ਰਬ ਉਰਗ ਕਹੂੰ ਬਿਦਿਆਧਰ*
*ਕਹੂੰ ਭਏ ਕਿੰਨਰ ਪਿਸਾਚ ਕਹੂੰ ਪ੍ਰੇਤ ਹੋ।*

ਦਸਮ ਗ੍ਰੰਥ ਦਾ ਆਲੋਚਕ ਪੱਖ ਇਸ ਵਿਚ ਆਏ ਦੇਵੀ-ਪ੍ਰਸੰਗਾਂ ਦੀ ਅਤਿ ਕਰੜੀ ਆਲੋਚਨਾ ਕਰਦਾ ਹੈ। ਪਰ 'ਅਕਾਲ ਉਸਤਤਿ' ਵਿਚ ਉਸ ਪਰਮੇਸ਼ਰ ਨੂੰ ਦੇਵੀ ਦੇ ਸਰਸਵਤੀ, ਪਾਰਬਤੀ, ਦੁਰਗਾ, ਸ਼ਿਵਾ ਆਦਿ ਨਾਵਾਂ ਨਾਲ ਯਾਦ ਕਰ ਕੇ ਉਸ ਨੂੰ ਕਾਲੇ ਅਤੇ ਸਫ਼ੈਦ ਦੋਹਾਂ ਵਰਣਾਂ ਦੇ ਦੇਵੀ-ਦੇਵਤਿਆਂ ਨਾਲ ਸੰਬੰਧਿਤ ਕੀਤਾ ਗਿਆ ਹੈ-

*ਕਹੂੰ ਦੇਵਬਾਨੀ ਕਹੂੰ ਸਾਰਦਾ ਭਵਾਨੀ*
*ਕਹੂੰ ਮੰਗਲਾ ਮ੍ਰਿੜਾਨੀ ਕਹੂੰ ਸਿਆਮ ਕਹੂੰ ਸੇਤ ਹੋ।*

ਅੰਤ ਵਿਚ ਅਸੀਂ ਕਹਿ ਸਕਦੇ ਹਾਂ ਕਿ 'ਅਕਾਲ ਪੁਰੁਖ਼' ਜਦੋਂ ਸੁੰਨ-ਸਮਾਧੀ ਵਾਲੀ ਸਥਿਤੀ ਤੋਂ ਕ੍ਰਿਆਸ਼ੀਲ ਸਥਿਤੀ ਵਿਚ ਆ ਕੇ ਰਚਨਾ ਦਾ ਸੰਕਲਪ ਕਰਦਾ ਹੈ, ਤਾਂ ਉਹ 'ਕਾਲ ਪੁਰੁਖ਼' ਹੋ ਜਾਂਦਾ ਹੈ। ਕਿਉਂਕਿ ਉਹ 'ਅਕਾਲ' ਸਰੂਪ ਤੋਂ ਹੀ ਉਤਪੰਨ ਹੋਇਆ ਹੈ ਅਤੇ ਉਸੇ ਵਿਚ ਵਿਲੀਨ ਹੋ ਜਾਂਦਾ ਹੈ, ਇਸ ਕਾਰਨ ਉਹ ਕੋਈ ਪਰਮੇਸ਼ਰ ਤੋਂ ਭਿੰਨ ਸਿਰਜਨਾ ਨਹੀਂ, ਕੇਵਲ ਉਸ ਦਾ ਇਕ ਅਸਥਾਈ ਰੂਪ ਹੈ, ਜੋ ਜਗਤ ਦੇ ਹੋਰ ਜੀਵਾਂ ਵਾਂਗ ਨਹੀਂ, ਸਭ ਤੋਂ ਵਿਸ਼ੇਸ਼ ਰੂਪ ਵਿਚ 'ਅਕਾਲ' ਨਾਲ ਅਭੇਦ ਹੈ, ਸਗੋਂ ਉਹ ਅਕਾਲ-ਕਾਲ ਅਤੇ ਕਾਲ-ਅਕਾਲ ਹੈ। ਜਦੋਂ ਉਹ ਸ਼ੂਨਯ (ਸੁੰਨ-ਸਮਾਧੀ ਤੋਂ) ਸਫੁਰ-ਜਗਤ ਵਿਚ ਪ੍ਰਵੇਸ਼ ਕਰਦਾ ਹੈ, ਤਾਂ ਉਹ ਅਕਾਲ-ਕਾਲ ਹੈ, ਪਰ ਜਦੋਂ ਜਗਤ-ਖੇਲ ਸੰਕੋਚ ਕੇ ਸਫੁਰਤਾ ਤੋਂ ਅਸਫੁਰਤਾ ਅਰਥਾਤ (ਸੁੰਨ-ਸਮਾਧੀ) ਵਲ ਪਰਤਦਾ ਹੈ ਤਾਂ ਕਾਲ-ਅਕਾਲ ਹੋ ਜਾਂਦਾ ਹੈ। ਦੋਹਾਂ ਸਰੂਪਾਂ ਵਿਚ ਸਰਗੁਣ-

ਨਿਰਗੁਣ ਵਾਲੀ ਮਾਇਆ ਤਾਂ ਜ਼ਰੂਰ ਹੈ, ਪਰ ਸਰਗੁਣ-ਨਿਰਗੁਣ ਇਕ ਚਿੰਤਨ ਦੀ ਸਥਿਤੀ ਹੈ, ਜਦੋਂ ਕਿ ਕਾਲ-ਅਕਾਲ ਦਾ ਸੰਬੰਧ ਦੈਵੀ-ਸ਼ਕਤੀ ਦੀ ਕ੍ਰਿਆਸ਼ੀਲਤਾ ਨਾਲ ਹੈ। ਦੂਜੇ ਸ਼ਬਦਾਂ ਵਿਚ ਸਰਗੁਣ-ਨਿਰਗੁਣ ਸਿਧਾਂਤ ਹੈ, ਕਾਲ-ਅਕਾਲ ਵਿਵਹਾਰ ਹੈ।

ਉਹ 'ਕਾਲ ਪੁਰੁਖ਼' ਆਪ ਸਾਰੀਆਂ ਅਵਤਾਰੀ ਸ਼ਕਤੀਆਂ ਨੂੰ ਸੰਸਾਰ ਵਿਚ ਭੇਜਦਾ ਹੈ, ਤਾਂ ਕਿ ਧਾਰਮਿਕ ਵਿਵਸਥਾ ਬਣੀ ਰਹੇ, ਉਂਵ ਆਦਰਸ਼ਕ ਮਰਯਾਦਾ ਨੂੰ ਨਸ਼ਟ ਕਰਨ ਵਾਲੇ ਦੈਤ ਵੀ ਉਸ ਨੇ ਬਣਾਏ ਹਨ। ਸਾਰੇ ਅਵਤਾਰ ਉਸ ਦੀ ਆਗਿਆ ਪਾ ਕੇ ਜਗਤ ਵਿਚ ਆਉਂਦੇ ਹਨ, ਉਸੇ ਦਾ ਧਿਆਨ ਧਰਦੇ ਹਨ ਅਤੇ ਉਸੇ ਦੁਆਰਾ ਨਸ਼ਟ ਹੋ ਕੇ ਉਸ ਵਿਚ ਹੀ ਲੀਨ ਹੋ ਜਾਂਦੇ ਹਨ। ਉਹ 'ਕਾਲ ਪੁਰੁਖ਼' ਸ਼ੁਧ ਨਿਰਾਕਾਰੀ ਦਿਵਯਤਾ ਤੋਂ ਲੈ ਕੇ ਜਾਗਤਿਕ ਨੇਕੀ ਅਤੇ ਬਦੀ ਦੇ ਹਰ ਅੰਗ ਵਿਚ ਆਪ ਵਿਦਮਾਨ ਹੈ। ਸਥੂਲ ਪਸਾਰੇ ਦੇ ਨਿਰਾਕਾਰ ਪਰਮੇਸ਼ਰ ਵਿਚ ਲੀਨ ਹੋ ਜਾਣ ਦੀ ਸਥਿਤੀ ਵਿਚ ਉਹ ਅਕਾਲ ਰੂਪ ਵਿਚ ਇਕਮਿਕ ਹੋ ਜਾਂਦਾ ਹੈ। ਹੈ ਤਾਂ ਉਹ ਅਦ੍ਵੈ ਪਰਮੇਸ਼ਰ, ਪਰ ਜਗਤ ਦੀ ਭਾਸਦੀ ਦ੍ਵੈਤ ਵਿਚ ਉਹ ਪੱਖਪਾਤੀ ਪ੍ਰਤੀਤ ਹੁੰਦਾ ਹੈ, ਕਿਉਂਕਿ ਉਹ ਸੰਤਾਂ ਦਾ ਸਹਾਇਕ ਅਤੇ ਅਸੁਰਾਂ ਦਾ ਸੰਹਾਰ ਕਰਤਾ ਹੈ। ਉਸ ਦੇ ਸ਼ਸਤ੍ਰਧਾਰੀ ਅਤੇ ਸਰਬਲੋਹ ਸਰੂਪ ਦਾ ਚਿੰਤਨ ਗੁਰਮੁਖ ਲੋਕਾਂ ਦੇ ਜੀਵਨ ਵਿਚ ਅਜਿਹੀ ਕ੍ਰਿਆਸ਼ੀਲਤਾ ਜਾਗ੍ਰਿਤ ਕਰਦਾ ਹੈ ਕਿ ਉਹ 'ਅਤਿ ਹੀ ਰਨ ਮੈ ਤਬ ਜੂਝ ਮਰੋਂ' ਦੇ ਆਦਰਸ਼ਵਾਦ ਨੂੰ ਪ੍ਰਾਪਤ ਕਰਨ ਦੀ ਪ੍ਰਾਰਥਨਾ ਵਿਚ ਸਦਾ ਲੀਨ ਰਹਿਣਾ ਆਪਣਾ ਪਰਮ ਧਰਮ ਮੰਨਦੇ ਹਨ। 'ਕਾਲ ਪੁਰੁਖ਼' ਦਾ ਸਿਮਰਨ ਕਰਨ ਵਾਲਾ ਸਾਧਕ 'ਕਾਲ' (ਮੌਤ) ਦੇ ਭੈਅ ਤੋਂ ਮੁਕਤ ਹੋ ਕੇ ਧਰਮ ਦੀ ਬਹਾਲੀ ਵਾਸਤੇ ਤਨ-ਮਨ ਨਿਛਾਵਰ ਕਰਨ ਵਾਸਤੇ ਸਦਾ ਤਤਪਰ ਰਹਿੰਦਾ ਹੈ। ਵਾਸਤਵ ਵਿਚ 'ਕਾਲ ਪੁਰੁਖ਼' ਦਾ ਸਾਧਕ ਉਸ ਦਾ ਜਾਪ ਕਰਦਿਆਂ ਉਸੇ ਦਾ ਰੂਪ ਹੋ ਕੇ ਅਧਾਰਮਿਕ ਸ਼ਕਤੀਆਂ ਲਈ ਆਪ ਹੀ 'ਕਾਲ' ਬਣ ਜਾਂਦਾ ਹੈ। ਇਸੇ ਭਾਵ ਵਿਚ ਜੇ ਕਿਸੇ ਬਾਣੀ ਵਿਚ ਕਰਤਾ ਦਾ ਨਾਮ 'ਕਾਲ' ਵੀ ਆ ਜਾਵੇ, ਤਾਂ ਕਿਸੇ ਕਾਲ ਨਾਮੀ ਕਵੀ ਦੀ ਕਲਪਨਾ ਕਰ ਲੈਣਾ ਅਨੁਚਿਤ ਹੈ। ਦਸਮ ਗੁਰੂ ਜੀ ਧਰਮ ਦੀ ਬਹਾਲੀ ਵਾਸਤੇ ਆਏ ਆਪ ਹੀ 'ਕਾਲ ਪੁਰੁਖ਼' ਦਾ ਸਰੂਪ ਹਨ, ਇਸ ਵਿਚ ਕੋਈ ਸੰਦੇਹ ਨਹੀਂ ਹੋਣਾ ਚਾਹੀਦਾ।



ਤੀਜਾ ਅਧਿਆਇ

# ਕ੍ਰਿਸ਼ਨਾਵਤਾਰ ਦਾ ਖੜਗ ਸਿੰਘ

ਜਦੋਂ 'ਸ਼੍ਰੀ ਦਸਮ ਗ੍ਰੰਥ' ਦੀ ਬਾਣੀ ਦਾ ਵਿਰੋਧ ਕਰਨ ਵਾਲੇ ਇਹ ਦਲੀਲ ਦੇਂਦੇ ਹਨ ਕਿ ਇਸ ਗ੍ਰੰਥ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਤੁਲ ਨਹੀਂ ਹੈ, ਤਾਂ ਇਸ ਦੀ ਬਾਣੀ ਨੂੰ ਗੁਰੂ-ਕ੍ਰਿਤ ਮੰਨਣ ਵਾਲੇ ਕਈ ਯੁਕਤੀਆਂ ਦਾ ਸਹਾਰਾ ਲੈ ਕੇ ਇਹ ਸਥਾਪਿਤ ਕਰਨ ਦੀ ਭਰਪੂਰ ਚੇਸ਼ਟਾ ਕਰਦੇ ਹਨ ਕਿ ਦੋਹਾਂ ਗ੍ਰੰਥ ਦੀ ਬਾਣੀ ਵਿਚ ਪੂਰੀ ਤਰ੍ਹਾਂ ਸਮਾਨਤਾ ਹੈ। ਪਰ ਵਿਚਾਰਨ ਦੀ ਗਲ ਹੈ ਕਿ ਜੇ ਸ਼੍ਰੀ ਦਸਮ ਗ੍ਰੰਥ ਦੀ ਬਾਣੀ ਪੂਰੀ ਤਰ੍ਹਾਂ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਹੀ ਅਨੁਸਰਣ ਕਰਦੀ ਹੋਵੇ, ਫਿਰ ਤਾਂ ਨਿਸ਼ਚਿਤ ਹੀ ਇਸ ਦੇ ਵਖਰੇ ਗ੍ਰੰਥ ਦੀ ਕੋਈ ਜ਼ਰੂਰਤ ਨਹੀਂ ਹੋ ਸਕਦੀ ਸੀ ਜਾਂ ਫਿਰ ਇਹ ਜ਼ਰੂਰ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਕਰ ਲਈ ਜਾਣੀ ਸੀ। ਹਕੀਕਤ ਵਿਚ 'ਦਸਮ ਗ੍ਰੰਥ' ਦੀ ਬਾਣੀ ਦਾ ਆਸ਼ਾ-ਉਦੇਸ਼ ਗੁਰੂ ਗ੍ਰੰਥ ਸਾਹਿਬ ਨਾਲ ਇਕਰੂਪ ਤਾਂ ਹੈ, ਇਕਸਮਾਨ ਨਹੀਂ। ਹਰ ਧਰਮ ਦੇ ਦੋ ਮੁਖ ਅੰਗ ਹਨ- ਇਕ ਉਸ ਦੀ ਅਧਿਆਤਮਕਤਾ ਅਤੇ ਦੂਜਾ ਉਸ ਦਾ ਸੰਗਠਨਾਤਮਕ ਸਰੂਪ। ਸਾਮੀ ਧਰਮਾਂ ਦੀ ਇਹ ਸਥਿਤੀ ਹੈ ਕਿ ਧਰਮ ਦੇ ਇਹ ਦੋਵੇਂ ਅੰਗ ਮੂਲ ਧਰਮ-ਗ੍ਰੰਥਾਂ ਵਿਚ ਪੂਰੀ ਤਰ੍ਹਾਂ ਰਲਗਡ ਹਨ। ਸੰਗਠਨਾਤਮਕ ਵਿਧੀ-ਵਿਧਾਨ ਦਾ ਪਾਲਣ ਕਰਨ ਵਾਲਾ ਹੀ, ਉਸ ਧਰਮ-ਵਿਸ਼ੇਸ਼ ਦੀ ਅਧਿਆਤਮਕਤਾ ਨਾਲ ਸੰਬੰਧਿਤ ਹੋ ਸਕਦਾ ਹੈ। ਇਥੇ ਇਹ ਦਸਣਾ ਵੀ ਜ਼ਰੂਰੀ ਹੈ ਕਿ ਇਸ ਪਖੋਂ ਯਹੂਦੀ ਧਰਮ ਦਾ ਨਜ਼ਰੀਆ ਈਸਾਈਅਤ ਅਤੇ ਇਸਲਾਮ ਨਾਲੋਂ ਜ਼ਿਆਦਾ ਉਦਾਰਵਾਦੀ ਮੰਨਣ ਵਿਚ ਕੋਈ ਸਮਸਿਆ ਨਹੀਂ। ਪ੍ਰਾਚੀਨ ਕਾਲ ਤੋਂ ਹੀ ਵੈਦਿਕ ਧਰਮ ਵਿਚ ਅਧਿਆਤਮਕ ਗਿਆਨ ਅਤੇ ਧਰਮਵਾਲੰਬੀਆਂ ਦਾ ਧਾਰਮਿਕ ਵਿਵਹਾਰ ਦੋਵੇਂ ਵਖ ਰਖਣ ਦੀ ਚੇਸ਼ਟਾ ਕੀਤੀ ਗਈ ਹੈ, ਜਿਸ ਤੋਂ ਸ਼ੁਤੀ ਅਤੇ ਸਮਿਰਤੀ ਗਿਆਨ ਦੀਆਂ ਦੋ ਵਖਰੀਆਂ ਧਾਰਾਵਾਂ

ਸਥਾਪਿਤ ਹੋ ਗਈਆਂ। ਜਿਥੇ ਸ਼੍ਰੁਤੀ ਗਿਆਨ ਧਰਮ ਦਾ ਸਾਰ ਹੈ, ਉਥੇ ਸਮਿਰਤੀ ਗਿਆਨ ਵੈਦਿਕ ਧਰਮ ਦੀਆਂ ਧਾਰਮਿਕ ਰਹੁਰੀਤੀਆਂ ਨੂੰ ਵਿਵਸਥਿਤ ਕਰਦਾ ਹੈ। ਪਰ ਪੂਜਾ-ਪ੍ਰਧਾਨ ਧਰਮ ਹੋਣ ਕਰ ਕੇ ਇਨ੍ਹਾਂ ਦੋਹਾਂ ਦਾ ਅੰਤਰ-ਸੰਬੰਧ ਇਸ ਪ੍ਰਕਾਰ ਦਾ ਹੈ ਕਿ ਸ਼੍ਰੁਤੀ-ਗਿਆਨ ਉਸੇ ਵਿਅਕਤੀ ਲਈ ਲਾਭਕਾਰੀ ਹੈ, ਜੋ ਸਮਿਰਤੀ ਅਨੁਸਾਰ ਕਰਮ-ਕਾਂਡ ਦਾ ਪਰਿਪਾਲਣ ਕਰਦਾ ਹੈ। ਸੰਗਠਨ ਦੇ ਨਿਯਮਾਂ ਅਤੇ ਅਧਿਆਤਮਵਾਦ ਦੀ ਇਸ ਰਲਗਡਤਾ ਕਾਰਨ ਇਨ੍ਹਾਂ ਵਿਚੋਂ ਕਿਸੇ ਵੀ ਧਰਮ ਅੰਦਰ ਵਿਸ਼ਵ-ਧਰਮ ਹੋਣ ਦੀਆਂ ਸੰਭਾਵਨਾਵਾਂ ਨਹੀਂ ਹਨ, ਕਿਉਂ ਜੁ ਵਿਸ਼ਵ-ਧਰਮ ਉਹੋ ਹੋ ਸਕਦਾ ਹੈ, ਜੋ ਨਿਆਰੇ ਰਹਿਣ-ਸਹਿਣ ਨੂੰ ਪ੍ਰਵਾਣ ਕਰਦਿਆਂ ਧਰਮ ਦੇ ਅਧਿਆਤਮਵਾਦ ਅਤੇ ਸੰਗਠਨ ਦੋਹਾਂ ਨੂੰ ਸਪਸ਼ਟ ਤੌਰ ਤੇ ਵਖ-ਵਖ ਰਖ ਸਕਦਾ ਹੋਵੇ। ਅਰਥਾਤ ਵਿਸ਼ਵ ਧਰਮ ਉਹੋ ਸਕਦਾ ਹੈ ਜਿਸ ਧਰਮ ਦੇ ਸੰਗਠਨ ਦਾ ਕ੍ਰਿਆਸ਼ੀਲ ਮੈਂਬਰ ਬਣੇ ਬਿਨਾ, ਜਿਗਿਆਸੂ ਉਸ ਦੀ ਰੂਹਾਨੀਅਤ ਨੂੰ ਧਾਰਨ ਕਰ ਸਕੇ। ਸਿਖ ਧਰਮ ਵਿਚ ਹੀ ਇਹ ਵਿਸ਼ੇਸ਼ਤਾ ਹੈ ਕਿ ਇਸ ਦੀ ਅਧਿਆਤਮਕਤਾ ਨੂੰ ਉਹ ਵੀ ਮਾਣ ਸਕਦਾ ਹੈ, ਜਿਸ ਨੇ ਵਿਧੀ ਅਨੁਸਾਰ ਸਿਖ ਧਰਮ ਗ੍ਰਹਿਣ ਨਾ ਕੀਤਾ ਹੋਵੇ। ਇਸ ਦਾ ਕਾਰਨ ਇਹ ਹੈ ਕਿ ਅਧਿਆਤਮਕਤਾ ਦੇ ਸੋਮੇ ਗੁਰੂ ਗ੍ਰੰਥ ਸਾਹਿਬ ਵਿਚ ਸਿਖ-ਸੰਗਠਨ ਦਾ ਵਿਧੀ-ਵਿਧਾਨ ਸ਼ਾਮਿਲ ਨਹੀਂ ਕੀਤਾ ਗਿਆ। ਗੁਰੂ ਗ੍ਰੰਥ ਸਾਹਿਬ ਦਾ ਸੰਦੇਸ਼ ਮਾਨਵ ਏਕਤਾ ਦਾ ਹੈ, ਹਰ ਪਖ ਤੋਂ ਇਨਸਾਨੀ ਬਰਾਬਰੀ ਦਾ ਹੈ। ਇਹ ਸਰਬ-ਸਾਂਝੀ ਗਿਆਨ-ਸਾਮਗਰੀ ਸਫਲਤਾ ਸਹਿਤ ਅਦ੍ਵੈ ਸੰਤ-ਜੀਵਨ ਦਾ ਨਿਰਮਾਣ ਤਾਂ ਕਰਦੀ ਹੈ, ਪਰ ਸੰਗਠਨ ਦੇ ਵਿਕਾਸ ਵਾਸਤੇ ਇਕ ਪਵਿਤਰ ਕਿਸਮ ਦੀ ਦ੍ਵੈਤ ਅਤੇ ਨਿਰਮਲ-ਹਉ ਜ਼ਰੂਰੀ ਹੈ। ਮੇਰ-ਤੇਰ ਸਿਰਜ ਕੇ ਜਗਤ ਵਿਚ ਰਾਵਣ ਅਤੇ ਰਾਮ, ਕੰਸ ਅਤੇ ਕ੍ਰਿਸ਼ਣ, ਦੇਵਤੇ ਅਤੇ ਰਾਕਸ਼ ਜਾਂ ਮਨਮੁਖ ਅਤੇ ਗੁਰਮੁਖ ਦੀ ਦ੍ਵੈਤ ਸਥਾਪਿਤ ਕੀਤੇ ਬਿਨਾ, ਜੀਵਨ ਵਿਚ ਸੰਘਰਸ਼ ਲਈ ਉਤਸਾਹ ਨਹੀਂ ਪੈਦਾ ਹੋ ਸਕਦਾ, ਜੋ ਸੰਗਠਨ ਦੇ ਵਿਕਾਸ ਦੀ ਮੁਖ ਜ਼ਰੂਰਤ ਹੈ। ਆਪਣੇ ਸੰਗਠਨ ਦੀ ਸ਼੍ਰੇਸ਼ਠਤਾ ਮੰਨੇ ਬਿਨਾ ਸੰਗਠਨ ਦੀ ਮਜ਼ਬੂਤੀ ਸੰਭਵ ਨਹੀਂ ਹੋ ਸਕਦੀ ਅਤੇ ਇਹ ਨਿਜ-ਉਚਤਾ ਦੂਜੇ ਸੰਗਠਨ ਦੇ ਲੋਕਾਂ ਵਾਸਤੇ ਪ੍ਰੇਰਨਾ-ਸ੍ਰੋਤ ਨਹੀਂ ਹੋ ਸਕਦੀ। ਸਿਖ ਧਰਮ ਵਿਚ ਜਿਥੇ ਗੁਰੂ ਗ੍ਰੰਥ ਸਾਹਿਬ ਸਾਰੀ ਮਨੁਖਤਾ ਨੂੰ ਇਕਰੂਪ ਮੰਨ ਕੇ ਸਮ-ਦ੍ਰਿਸ਼ਟੀ ਰਖਣ ਦਾ ਉਪਦੇਸ਼ ਦਿੰਦਾ ਹੈ, ਉਥੇ ਸ਼੍ਰੀ ਦਸਮ ਗ੍ਰੰਥ ਮਨਮੁਖ ਅਤੇ ਗੁਰਮੁਖ ਵਿਚ ਭੇਦ ਸਥਾਪਿਤ ਕਰ ਕੇ ਮਨਮੁਖਾਂ ਵਿਰੁਧ ਨਿਰੰਤਰ ਸੰਘਰਸ਼ ਦੀ

ਪ੍ਰੇਰਨਾ ਦੇਂਦਾ ਹੈ ; ਅਰਥਾਤ ਗੁਰੂ ਗ੍ਰੰਥ ਸਾਹਿਬ ਦੀ ਨਿਰੋਲ ਅਦ੍ਵੈਤਵਾਦੀ ਦ੍ਰਿਸ਼ਟੀ ਨੂੰ ਦਸਮ ਗ੍ਰੰਥ ਸੰਗਠਨ ਦੀ ਲੋੜ ਵਾਸਤੇ ਜ਼ਰੂਰੀ ਵਿਵਹਾਰਿਕ ਦ੍ਵੈਤਵਾਦ ਦਾ ਆਧਾਰ ਦੇਂਦਾ ਹੈ। ਇਸ ਸੰਬੰਧ ਵਿਚ ਚੰਡੀ ਦੀ ਵਾਰ ਦੀ ਦੂਜੀ ਪਉੜੀ ਧਿਆਨ ਦੇਣ ਯੋਗ ਹੈ-

*ਖੰਡਾ ਪ੍ਰਥਮੈ ਸਾਜਿ ਕੈ ਜਿਨ ਸਭ ਸੈਸਾਰ ਉਪਾਇਆ।*
*ਬ੍ਰਹਮਾ ਬਿਸਨੁ ਮਹੇਸ ਸਾਜਿ ਕੁਦਰਤਿ ਦਾ ਖੇਲੁ ਬਣਾਇਆ।*
*ਸਿੰਧੁ ਪਰਬਤ ਮੇਦਨੀ ਬਿਨੁ ਥੰਮਾ ਗਗਨ ਰਹਾਇਆ।*
*ਸਿਰਜੇ ਦਾਨੋ ਦੇਵਤੇ ਤਿਨ ਅੰਦਰਿ ਬਾਦੁ ਰਚਾਇਆ।*
*ਤੈ ਹੀ ਦੁਰਗਾ ਸਾਜਿ ਕੈ ਦੈਤਾ ਦਾ ਨਾਸ ਕਰਾਇਆ।*
*ਤੈਥੋਂ ਹੀ ਬਲੁ ਰਾਮ ਲੈ ਨਾਲ ਬਾਣਾ ਦਹਸਿਰ ਘਾਇਆ।*
*ਤੈਥੋਂ ਹੀ ਬਲੁ ਕ੍ਰਿਸਨ ਲੈ ਕੰਸ ਕੇਸੀ ਪਕੜਿ ਗਿਰਾਇਆ।......*

ਦੋਹਾਂ ਗ੍ਰੰਥਾਂ ਵਿਚ ਇਕ ਵਡਾ ਅੰਤਰ ਇਹ ਹੈ ਕਿ ਗੁਰੂ ਗ੍ਰੰਥ ਸਾਹਿਬ ਮਨਮੁਖਤਾਈ ਵਿਰੁਧ ਜੂਝਣ ਉਤੇ ਕੇਂਦ੍ਰਿਤ ਹੈ, ਜਦੋਂ ਕਿ ਦਸਮ ਗ੍ਰੰਥ ਮਨਮੁਖਾਂ ਵਿਰੁਧ ਜੂਝਣ ਉਤੇ ਬਲ ਦੇਂਦਾ ਹੈ। ਗੁਰੂ ਗ੍ਰੰਥ ਸਾਹਿਬ ਦੀ ਬਾਣੀ ਕਾਮਾਦਿ ਮਨਮੁਖਤਾਈਆਂ, ਜੋ ਇਸਾਨੀਅਤ ਦੀ ਸਾਂਝੀ ਸਮਸਿਆ ਹੈ, ਉਨ੍ਹਾਂ ਨਾਲ ਆਤਮ ਬਲ ਦਾ ਹਥਿਆਰ ਲੈ ਕੇ ਸੰਘਰਸ਼ ਕਰਨ ਉਪਰ ਬਲ ਦੇਂਦੀ ਹੈ, ਜਦੋਂ ਕਿ ਦਸਮ ਗ੍ਰੰਥ ਦੀਆਂ ਰਚਨਾਵਾਂ ਕੰਸ ਅਤੇ ਰਾਵਣ ਜੇਹੀਆਂ ਅਸੁਰੀ ਤਾਕਤਾਂ ਨੂੰ ਵਿਭਿੰਨ ਪ੍ਰਕਾਰ ਦੇ ਸ੍ਰੇਸ਼ਠ ਹਥਿਆਰਾਂ ਨਾਲ ਕੁਚਲ ਦੇਣ ਦੀ ਪ੍ਰੇਰਨਾ ਦੇਂਦੀਆਂ ਹਨ। ਹਕੀਕਤਨ ਜਦੋਂ ਕਾਮਾਦਿ ਨਾਲ ਸੰਘਰਸ਼ ਕਰੀਦਾ ਹੈ, ਤਾਂ ਕਾਮਾਦਿ ਤੋਂ ਪ੍ਰੇਰਿਤ ਲੋਕ-ਸਮੂਹ ਗੁਰਮੁਖ ਦਾ ਰਸਤਾ ਆ ਰੋਕਦਾ ਹੈ। ਬਹੁਤੇ ਲੋਕ ਇਸ ਗਲ ਉਤੇ ਸੰਤੁਸ਼ਟ ਹੋ ਜਾਂਦੇ ਹਨ ਕਿ ਉਨ੍ਹਾਂ ਆਪਣੇ ਕਾਮਾਦਿ ਉਤੇ ਕਾਬੂ ਪਾ ਲਿਆ ਹੈ, ਉਹ ਏਕਲ-ਸਾਧਨਾ ਦੇ ਅਨੁਸਾਰੀ ਸੰਗਠਨ ਵਾਸਤੇ ਕੋਈ ਯੋਗਦਾਨ ਨਹੀਂ ਦੇਂਦੇ। ਪਰ ਕੁਝ-ਕੁਝ ਗੁਰਮੁਖ ਕਾਮਾਦਿ ਨੂੰ ਸਮਾਜਿਕ-ਵਿਕ੍ਰਿਤੀ ਮੰਨ ਕੇ ਉਸ ਦੇ ਸਮੂਲ ਨਾਸ਼ ਵਾਸਤੇ ਉਸ ਦੇ ਪ੍ਰਬਲ ਸਮਰਥਕਾਂ ਨਾਲ ਜੂਝਣ ਤੋਂ ਪਿਛੇ ਨਹੀਂ ਹਟਦੇ। ਉਹ ਸਾਮੂਹਿਕ ਉਥਾਨ ਦੇ ਨਿਸ਼ਾਨਿਆਂ ਵਾਸਤੇ ਬੁਰਾਈਆਂ ਨਾਲ ਜੂਝਣ ਵਾਲੇ ਜੁਝਾਰੂਆਂ ਦੇ ਸੰਗਠਨ ਨੂੰ ਗ੍ਰਹਿਣ ਕਰ ਲੈਂਦੇ ਹਨ ਅਰਥਾਤ ਪੰਥ ਦਾ ਰਸਤਾ ਧਾਰਨ ਕਰ ਲੈਂਦੇ ਹਨ। ਮਾਨਵੀ ਜੀਵਨ ਵਾਸਤੇ ਦੋਹਾਂ ਗ੍ਰੰਥਾਂ ਦੇ ਯੋਗਦਾਨ ਨੂੰ ਇਸ ਤਰ੍ਹਾਂ ਬਿਆਨ ਕੀਤਾ ਜਾ ਸਕਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਸੰਤ ਦਾ ਨਿਰਮਾਣ ਕਰਦਾ ਹੈ, ਜਦੋਂ

ਕਿ ਦੋਵੇਂ ਗ੍ਰੰਥ ਮਿਲ ਕੇ ਤਰ੍ਹਾਂ ਸੰਤ-ਸਿਪਾਹੀ ਦੀ ਸਿਰਜਨਾ ਕਰਦੇ ਹਨ। ਇੰਵ ਜਿਵੇਂ ਹਰਿਮੰਦਰ ਸੰਤ-ਜੀਵਨ ਦਾ ਪਰਿਚਾਇਕ ਹੈ, ਜਦੋਂ ਕਿ ਸ੍ਰੀ ਅਕਾਲ ਤਖ਼ਤ ਮੀਰੀ-ਪੀਰੀ ਅਥਵਾ ਸੰਤ-ਸਿਪਾਹੀ ਵਾਲੇ ਆਦਸ਼ ਦਾ। ਸਿਖ ਧਰਮ ਵਿਚ ਉਪਰ ਵਰਣਿਤ ਉਦਾਰਵਾਦੀ ਵਿਵਸਥਾ ਦੇ ਕਾਰਨ ਇਹ ਗਲ ਬਹੁਤ ਸਪਸ਼ਟ ਹੈ ਕਿ ਸਿਖ ਧਰਮ ਨਾਲ ਸੰਬੰਧਿਤ ਹੋਏ ਲੋਕਾਂ ਦੇ ਦੋ ਵਰਗ ਹੋਣੇ ਹੀ ਸਨ। ਇਕ ਰੂਹਾਨੀਅਤ ਦੀ ਸਾਂਝ ਰਖਣ ਵਾਲੇ ਅਤੇ ਦੂਜੇ ਉਸ ਰੂਹਾਨੀਅਤ ਦੇ ਆਧਾਰ ਉਤੇ ਬਣੇ ਸਾਂਝੇ ਸੰਗਠਨ ਦੇ ਮੈਂਬਰ। ਜਿਹੜੇ ਲੋਕ ਸਾਡੇ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰੂਹਾਨੀਅਤ ਤਕ ਸਹਿਮਤ ਹਨ, ਉਹ ਸਹਿਜਧਾਰੀ ਹਨ ਅਤੇ ਜਿਹੜੇ ਗੁਰਬਾਣੀ ਦੇ ਨਾਲ-ਨਾਲ ਸ੍ਰੀ ਦਸਮ ਗ੍ਰੰਥ ਦੀ ਪ੍ਰੇਰਨਾ ਦੇ ਆਧਾਰ ਉਤੇ ਰੂਹਾਨੀਅਤ-ਵਿਰੋਧੀ ਅਨਸਰਾਂ ਨਾਲ ਦੋ ਹਥ ਕਰਨ ਵਾਸਤੇ ਵੀ ਤਿਆਰ ਹਨ, ਉਹ ਅਮ੍ਰਿਤਧਾਰੀ ਖ਼ਾਲਸੇ ਹਨ। ਇਸ ਸੰਬੰਧੀ ਸਾਡੇ ਮਨਾਂ ਵਿਚ ਕੋਈ ਦੁਚਿਤੀ ਨਹੀਂ ਹੋਣੀ ਚਾਹੀਦੀ ਕਿ ਖ਼ਾਲਸੇ ਦੇ ਰੂਪ ਵਿਚ ਵਿਸ਼ਵ-ਧਰਮ ਦੀ ਕਲਪਨਾ ਕਰਨੀ ਔਰੰਗਜ਼ੇਬੀ ਸੋਚ ਹੈ, ਜਦੋਂ ਕਿ ਗੁਰੂ ਘਰ ਦੀ ਸੋਚ ਨਿਆਰੇਪਨ ਵਿਚ ਏਕਤਾ ਦੀ ਹੈ। ਇਸ ਲਈ ਪੰਥ ਰੂਪ ਸੰਗਠਨ ਨੂੰ ਸ਼ਿਰੋਮਣੀ ਮੰਨ ਕੇ ਉਸ ਦੇ ਉਥਾਨ ਵਾਸਤੇ ਜੂਝ ਮਰਨ ਤਕ ਦੀ ਚੇਸ਼ਟਾ ਰਖਦਿਆਂ ਵੀ ਅਸੀਂ ਅਜਿਹੀ ਕਲਪਨਾ ਨਹੀਂ ਕਰਦੇ ਕਿ ਸਾਰਾ ਵਿਸ਼ਵ ਸਾਡੀ ਹੀ ਰਹਿਤ ਦਾ ਪਾਲਣ ਕਰਦਾ ਹੋਵੇ, ਸਗੋਂ 'ਜਿਤੁ ਦੁਆਰੈ ਉਬਰੈ ਤਿਤੈ ਲੇਹੁ ਉਬਾਰਿ' ਦੀ ਉਦਾਰਵਾਦੀ ਸੋਚ ਦੇ ਪਾਬੰਦ ਰਹਿੰਦੇ ਹਾਂ। ਇਸ ਉਦਾਰਤਾ ਵਾਲੀ ਦ੍ਰਿਸ਼ਟੀ ਕਾਰਨ ਸਾਡੇ ਵਿਲਖਣ ਪੰਥ ਵਿਚ ਕੁਝ ਲੋਕ ਕੇਵਲ ਸ੍ਰੀ ਗੁਰੂ ਦੇ ਸਹਿਜਧਾਰੀ ਸਿਖ ਹੋ ਗਏ ਅਤੇ ਮੁਖ-ਧਾਰਾ ਦੋਹਾਂ ਗ੍ਰੰਥਾਂ ਦੀ ਪ੍ਰੇਰਨਾ ਤੋਂ ਅਮ੍ਰਿਤਧਾਰੀ ਖ਼ਾਲਸਾ ਜਮਾਤ ਬਣ ਗਈ। ਸੰਗਠਨਾਤਮਕ ਰੁਚੀਆਂ ਨੂੰ ਉਤਸਾਹਿਤ ਕਰਨ ਕਰ ਕੇ ਹੀ ਸ੍ਰੀ ਦਸਮ ਗ੍ਰੰਥ ਦੀਆਂ ਬਾਣੀਆਂ ਅਮ੍ਰਿਤਧਾਰੀਆਂ ਵਿਚ ਪ੍ਰਚਲਿਤ ਹੋਈਆਂ, ਸਹਿਜਧਾਰੀਆਂ ਵਿਚ ਨਹੀਂ। ਇਸ ਸਥਿਤੀ ਵਿਚ ਸ੍ਰੀ ਦਸਮ ਗ੍ਰੰਥ ਬਾਰੇ ਇਸ ਤਰ੍ਹਾਂ ਪ੍ਰਚਾਰ ਕਰਨਾ ਕਿ ਇਹ ਬ੍ਰਾਹਮਣਵਾਦੀ ਤਾਕਤਾਂ ਨੂੰ ਬਲ ਪ੍ਰਦਾਨ ਕਰਨ ਵਾਲਾ ਗ੍ਰੰਥ ਹੈ, ਪੂਰੀ ਤਰ੍ਹਾਂ ਨਿਰਮੂਲ ਵਿਚਾਰ ਹੈ। ਜੇ ਇਹ ਸਚ ਹੁੰਦਾ ਤਾਂ ਸਹਿਜਧਾਰੀ ਸ੍ਰੀ ਦਸਮ ਗ੍ਰੰਥ ਪੜ੍ਹਦੇ, ਜਦੋਂ ਕਿ ਅਮ੍ਰਿਤਧਾਰੀ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਅਨੁਸਰਣ ਕਰਦੇ।

ਵਾਸਤਵ ਵਿਚ ਗੁਰੂ ਗ੍ਰੰਥ ਸਾਹਿਬ 'ਅਕਾਲ-ਪੁਰਖ਼' ਦੀ ਗਾਥਾ ਹੈ, ਜਦੋਂ ਕਿ ਦਸਮ ਗ੍ਰੰਥ 'ਕਾਲ-ਪੁਰਖ਼' ਦਾ ਵਰਣਨ ਹੈ। ਗੁਰੂ ਗ੍ਰੰਥ ਸਾਹਿਬ ਅੰਦਰ ਉਹ ਸਚ

ਹੈ, ਜੋ ਸਰਬਕਾਲੀ ਹੈ। ਉਸ ਵਿਚ ਉਨ੍ਹਾਂ ਸਮਸਿਆਵਾਂ ਦਾ ਹਲ ਹੈ, ਜੋ ਕਾਮ-ਕ੍ਰੋਧ ਆਦਿ ਦੇ ਰੂਪ ਵਿਚ ਯੁਗਾਂ-ਯੁਗਾਂਤਰਾਂ ਤੋਂ ਮਨੁਖਤਾ ਦੇ ਨਾਲ ਹਨ। ਕਾਮਾਦਿ ਉਹ ਵਿਕਾਰ, ਜੋ ਕਿਸੇ ਖ਼ਾਸ ਕਾਲ ਵਿਚ ਮਨੁਖਤਾ ਅੰਦਰ ਪ੍ਰਵੇਸ਼ ਨਹੀਂ ਕਰਦੇ ਅਤੇ ਜਿਨ੍ਹਾਂ ਦਾ ਪ੍ਰਤਾਪ ਸਮੇਂ ਦੇ ਬਦਲਾਅ ਤੋਂ ਪ੍ਰਭਾਵਿਤ ਨਹੀਂ, ਗੁਰੂ ਗ੍ਰੰਥ ਸਾਹਿਬ ਵਿਚ ਉਨ੍ਹਾਂ ਤੋਂ ਨਿਰਲੇਪ ਰਹਿਣ ਦਾ ਉਪਦੇਸ਼ ਹੈ, ਪਰ ਦਸਮ ਗ੍ਰੰਥ ਦਾ ਸੰਬੰਧ ਸਮੇਂ ਨਾਲ ਹੈ। ਸਮੇਂ ਨਾਲ ਆਉਂਦੇ ਉਤਰਾਅ-ਚੜਾਅ ਅਤੇ ਮਨਮੁਖਤਾ ਅਥਵਾ ਗੁਰਮੁਖਤਾਈ ਦੇ ਕਾਲ-ਘੇਰੇ ਵਿਚ ਹੋਏ ਸੰਘਰਸ਼ਾਂ ਦਾ ਵਰਣਨ ਹੈ। ਗੁਰੂ ਗ੍ਰੰਥ ਸਾਹਿਬ ਦੀ ਬਾਣੀ ਪਰਮੇਸ਼ਰ ਦੇ ਗੁਣਾਂ ਦਾ ਵਖਿਆਣ ਹੈ। ਪ੍ਰਭੂ ਦੇ ਗੁਣ-ਆਧਾਰਿਤ ਨਾਵਾਂ ਨੂੰ 'ਕਿਰਤਮ ਨਾਮ' ਕਿਹਾ ਜਾਂਦਾ ਹੈ। ਗੁਣ ਸਰਬ-ਕਾਲੀ ਹੋਣ ਕਰ ਕੇ ਸਮੇਂ-ਵਿਸ਼ੇਸ਼ ਤੋਂ ਉਪਰ ਸਥਿਤ ਹਨ, ਜਿਸ ਕਰ ਕੇ ਗੁਰੂ ਗ੍ਰੰਥ ਸਾਹਿਬ ਦਾ ਗੁਣ-ਮੂਲ ਪਰਮੇਸ਼ਰ 'ਅਕਾਲ-ਪੁਰਖ਼' ਹੈ। 'ਅਕਾਲ' ਵਾਹਿਗੁਰੂ ਦਾ ਇਕ ਮੁਖ ਗੁਣ ਹੈ, ਇਸ ਕਰ ਕੇ ਗੁਰੂ ਗ੍ਰੰਥ ਸਾਹਿਬ ਵਿਚ 'ਅਕਾਲ' ਦੀ ਵਿਆਖਿਆ ਹੈ। ਪਰ ਜੋ ਪਰਮੇਸ਼ਰ ਸਮੇਂ ਤੋਂ ਉਪਰ ਹੈ, ਉਹੀ ਸਮੇਂ ਅੰਦਰ ਵੀ ਹੈ, ਯਥਾ-

*ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥*

ਜੇ ਥੋੜ੍ਹਾ ਜਿਹਾ ਧਿਆਨ ਦੇਈਏ ਤਾਂ ਗੁਰੂ ਜੀ ਨੇ ਸ਼੍ਰੀ ਦਸਮ ਗ੍ਰੰਥ ਦਾ ਪ੍ਰਯੋਜਨ 'ਕਰਮ ਨਾਮ ਬਰਨਤ ਸੁਮਤਿ' ਕਹਿ ਕੇ ਜਾਪੁ ਬਾਣੀ ਦੇ ਪਹਿਲੇ ਹੀ ਛੰਦ ਵਿਚ ਸਪਸ਼ਟ ਕਰ ਦਿਤਾ ਹੈ। ਕਰਮ-ਨਾਮ ਦਾ ਸੰਬੰਧ ਪਰਮੇਸ਼ਰ ਦੇ ਉਨ੍ਹਾਂ ਕੌਤਕਾਂ ਨਾਲ ਹੈ, ਜੋ ਵਿਸ਼ੇਸ਼ ਕਰ ਕੇ ਉਹ ਧਾਰਮਿਕ ਵਿਵਸਥਾ ਬਹਾਲ ਕਰਨ ਵਾਸਤੇ ਵਿਭਿੰਨ ਸਮਿਆਂ ਵਿਚ ਅਵਤਾਰੀ ਪੁਰਖ਼ਾਂ ਰਾਹੀਂ ਇਤਿਹਾਸ ਵਿਚ ਪ੍ਰਵੇਸ਼ ਕਰ ਕੇ ਵਰਤਾਂਦਾ ਹੈ। ਇਥੇ ਇਹ ਗਲ ਧਿਆਨ ਦੇਣ ਵਾਲੀ ਹੈ ਕਿ ਗੁਰੂ ਜੀ ਨੇ ਅਵਤਾਰੀ-ਪੁਰਖ਼ਾਂ ਦੀ ਸਤਿਆ ਨੂੰ ਪਰਮੇਸ਼ਰ ਦੀ ਸਮਰਥਾ ਸਵੀਕਾਰ ਕਰ ਕੇ ਉਨ੍ਹਾਂ ਵਲੋਂ ਵਰਤਾਏ ਦੈਵੀ-ਕੌਤਕਾਂ ਨੂੰ ਪਰਮ-ਸਤਾ ਵਿਚ ਅਭੇਦ ਕਰਦਿਆਂ ਕੌਤਕਾਂ ਦੇ ਆਧਾਰ ਤੇ ਪਰਮੇਸ਼ਰ ਨੂੰ ਕਰਮ-ਨਾਮ ਦਿਤੇ ਹਨ। ਜਿਸ ਤਰ੍ਹਾਂ ਸ੍ਰੀ ਕ੍ਰਿਸ਼ਣ ਰਾਹੀਂ ਅਕਾਲ-ਪੁਰਖ਼ ਨੇ 'ਮੁਰ' ਰਾਕਸ਼ ਨੂੰ ਮਾਰਿਆ ਅਤੇ 'ਮੁਰ' ਦਾ ਅਰਿ (ਵੈਰੀ) ਹੋਣ ਕਰ ਕੇ ਸ੍ਰੀ ਕ੍ਰਿਸ਼ਣ ਦਾ 'ਮੁਰਾਰੀ' ਨਾਮ ਪਰਮੇਸ਼ਰ ਦਾ ਕਰਮ-ਨਾਮ ਮੰਨਿਆ ਗਿਆ। ਸਮੁਚਾ ਦਸਮ ਗ੍ਰੰਥ ਕਰਮ-ਨਾਮ ਦੀ ਗਾਥਾ ਹੈ। ਕਰਮ-ਨਾਮ ਦਾ ਸੰਬੰਧ ਕਿਉਂਕਿ ਇਤਿਹਾਸ ਨਾਲ ਜਾਂ ਕਥਾ-ਪੁਨੀਤ (Holy History) ਨਾਲ ਹੈ, ਇਸ ਕਰ ਕੇ

ਕਰਮ-ਨਾਮ ਦਾ ਬਿਆਨ ਕਥਾ-ਪੁਨੀਤ ਬਿਨਾ ਜੇ ਕਰ ਵੀ ਲਈਏ, ਤਾਂ ਉਹ ਬਹੁਤ ਪ੍ਰਭਾਵਕਾਰੀ ਨਹੀਂ ਹੋ ਸਕਦਾ। ਕਥਾ-ਪੁਨੀਤ ਦਾ ਆਧਾਰ ਇਤਿਹਾਸ ਹੋਣ ਕਰ ਕੇ ਇਹ ਸੰਗਠਨ ਨੂੰ ਮਜ਼ਬੂਤੀ ਦੇਣ ਵਾਲੀ ਹੀ ਨਹੀਂ ਹੁੰਦੀ, ਸਗੋਂ ਸੰਗਠਨਾਤਮਕ ਬਲ ਦਾ ਮੂਲ-ਆਧਾਰ ਹੁੰਦੀ ਹੈ। ਇਸ ਕਰ ਕੇ ਇਸ ਤੋਂ ਬਿਨਾ ਕੌਮਾਂ ਦਾ ਪ੍ਰਫੁਲਿਤ ਹੋਣਾ ਅਤੇ ਸੰਗਠਨ ਦਾ ਮਜ਼ਬੂਤ ਹੋਣਾ ਸੰਭਵ ਨਹੀਂ ਹੈ। ਇਹੀ ਕਾਰਨ ਹੈ ਕਿ ਬਾਹਰੀ ਦੁਸ਼ਮਣ ਨੇ ਜਦੋਂ ਸਿਖ ਸੰਗਠਨ ਉਪਰ ਪਹਿਲਾ ਵਡਾ ਹਮਲਾ ਕੀਤਾ ਤਾਂ ਸੰਗਠਨ ਨੂੰ ਮਜ਼ਬੂਤੀ ਦੇਣ ਲਈ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਢਾਡੀ ਵਾਰਾਂ ਦੇ ਗਾਇਨ ਰਾਹੀਂ ਕਥਾ-ਪੁਨੀਤ ਦੇ ਬਿਆਨ ਦੀ ਪਕੀ ਵਿਵਸਥਾ ਕਰ ਦਿਤੀ। ਕਥਾ-ਪੁਨੀਤ ਦਾ ਸੰਬੰਧ ਸੰਸਕ੍ਰਿਤੀ-ਵਿਸ਼ੇਸ਼ ਨਾਲ ਹੈ, ਇਸ ਕਰ ਕੇ ਹਰ ਕੌਮ ਵਾਸਤੇ ਉਹੋ ਕਥਾ-ਪੁਨੀਤ ਸਾਰਥਕ ਹੋ ਸਕਦੀ ਹੈ, ਜੋ ਉਸ ਦੀ ਸੰਸਕ੍ਰਿਤੀ ਨਾਲ ਸੰਬੰਧਿਤ ਹੋਵੇ। ਦਸਮ ਗ੍ਰੰਥ ਵਿਚ ਉਹੋ ਕਥਾ-ਕਹਾਣੀਆਂ ਨਵੀਂ ਰੰਗਤ ਵਿਚ ਹਨ, ਜੋ ਸਾਡੇ ਬੁਜ਼ੁਰਗਾਂ ਦੀ ਚਿਤ-ਬਿਰਤੀ ਵਿਚ ਸਥਿਤ ਸਨ। ਜੇ ਵਿਸ਼ੇਸ਼ ਅਧਿਆਤਮਕ ਮਾਰਗ ਨੂੰ ਕੌਮੀਅਤ ਵਿਚ ਸੂਤ੍ਰ-ਬਧ ਕਰਨਾ ਹੈ, ਰਾਜਨੀਤੀ ਨੂੰ ਧਰਮ ਦਾ ਇਕ ਅਭਿੰਨ ਅੰਗ ਮੰਨਣਾ ਹੈ ਅਤੇ ਕੌਮ-ਵਿਸ਼ੇਸ਼ ਦੇ ਰਾਜਨੀਤਿਕ ਹਿਤਾਂ ਨੂੰ ਸੁਰਖਿਅਤ ਰਖਣਾ ਹੈ, ਤਾਂ ਕਥਾ-ਪੁਨੀਤ ਨੂੰ ਧਰਮ ਦਾ ਅਹਿਮ ਅੰਗ ਮੰਨਣਾ ਪਵੇਗਾ।

ਇਸ ਤਰ੍ਹਾਂ ਕਥਾ-ਪੁਨੀਤ ਤੋਂ ਉਪਜਣ ਵਾਲੇ ਕਰਮ-ਨਾਮ ਅਤੇ ਦੈਵੀ-ਗੁਣ-ਆਧਾਰਿਤ ਕਿਰਤਮ-ਨਾਮ ਵਿਚ ਜੇ ਭੇਦ ਕਰਨਾ ਹੋਵੇ ਤਾਂ ਇਹ ਕਹਿ ਸਕਦੇ ਹਾਂ ਕਿ ਜਿਥੇ ਪ੍ਰਭੂ ਦੇ ਗੁਣਾਂ ਦਾ ਲਖਾਇਕ ਕਿਰਤਮ-ਨਾਮ ਗੁਰਮੁਖ ਬਣਾ ਸਕਦਾ ਹੈ, ਉਥੇ ਗੁਰਮੁਖਾਂ ਨੂੰ ਜਮਾਤ ਦਾ ਰੂਪ ਦੇਣ ਵਾਸਤੇ ਕਿਰਤਮ-ਨਾਮ ਦੇ ਨਾਲ-ਨਾਲ ਦੈਵੀ- ਕਰਮ ਤੇ ਆਧਾਰਿਤ ਕਰਮ-ਨਾਮ ਦੇ ਆਸਰੇ ਦੀ ਬਹੁਤ ਜ਼ਰੂਰਤ ਹੈ। ਇਹ ਗਲ ਹੋਰ ਸਮਝਣ ਵਾਲੀ ਹੈ ਕਿ ਮਹਾਪੁਰਖ਼ਾਂ ਦੇ ਬਚਨਾਂ ਨੂੰ ਸਮਝਣਾ ਫਿਰ ਵੀ ਕੁਝ ਆਸਾਨ ਹੁੰਦਾ ਹੈ, ਉਨ੍ਹਾਂ ਦੇ ਕੌਤਕਾਂ ਨੂੰ ਜਾਣਨਾ ਹੋਰ ਵੀ ਮੁਸ਼ਕਿਲ ਹੁੰਦਾ ਹੈ। ਇਸੇ ਕਰਕੇ ਪੈਗ਼ੰਬਰਾਂ ਦੇ ਜੀਵਨ-ਵਿਵਹਾਰ ਦੀਆਂ ਕਈ ਕਥਾਵਾਂ ਜੋ ਧਰਮ ਦੇ ਆਰੰਭ ਵਿਚ ਪਵਿਤ੍ਰ ਮੰਨੀਆਂ ਜਾਂਦੀਆਂ ਹਨ, ਮਗਰੋਂ ਆ ਕੇ ਦਲੀਲਾਂ ਰਾਹੀਂ ਰਦ ਕਰ ਦਿਤੀਆਂ ਜਾਂਦੀਆਂ ਹਨ, ਜਦੋਂ ਕਿ ਉਨ੍ਹਾਂ ਦੇ ਰੂਹਾਨੀ ਬਚਨਾਂ ਉਤੇ ਕਦੇ ਵੀ ਕਿੰਤੂ ਨਹੀਂ ਕੀਤਾ ਜਾਂਦਾ। ਇਸ ਦਾ ਵਡਾ ਕਾਰਨ ਇਹ ਹੈ ਕਿ ਮਹਾਪੁਰਖ਼ ਜਦੋਂ ਉਪਦੇਸ਼ਾਤਮਕ ਬਾਣੀ ਉਚਾਰਦੇ ਹਨ, ਤਾਂ ਇਕ ਨਿਸ਼ਚਿਤ ਰੂਹਾਨੀ ਉਚਾਈ ਤੋਂ ਬੋਲੇ

ਬਚਨਾਂ ਨੂੰ ਹੀ ਉਹ ਪਵਿਤ੍ਰਤਾ ਨਾਲ ਸੰਬੰਧਿਤ ਕਰਦੇ ਹਨ, ਜਦੋਂ ਕਿ ਇਨਸਾਨ ਪ੍ਰਤੀ ਮੁਹਬਤ ਕਾਰਨ ਜੀਵਨ-ਅਮਲ ਵਿਚ ਉਨ੍ਹਾਂ ਨੂੰ ਪਾਪੀਆਂ ਅਤੇ ਪੁੰਨ-ਕਰਮੀਆਂ ਦੋਹਾਂ ਦੇ ਨਾਲ ਖੜੋਣਾ ਪੈਂਦਾ ਹੈ। ਕਈ ਵਾਰੀ ਇਤਨਾ ਨੀਚੇ ਉਤਰਨਾ ਪੈਂਦਾ ਹੈ ਕਿ ਓਪਰੀ ਸ਼ਰਧਾ ਵਾਲੇ ਨਿਰੋਲ ਬੁਧੀਵਾਦੀ ਧਰਮ-ਸ਼ਾਸਤ੍ਰੀ ਝੂਠਾ ਰੌਲਾ ਪਾ ਦੇਂਦੇ ਹਨ ਕਿ ਅਮਕਾ ਕਰਮ ਕੋਈ ਮਹਾਪੁਰਖ਼ ਕਰ ਹੀ ਨਹੀਂ ਸਕਦਾ। ਪਰ ਇਹ ਤਾਂ ਰਹਿਬਰ ਨੂੰ ਹੀ ਪਤਾ ਹੈ ਕਿ ਇਨਸਾਨੀ-ਅਮਲ ਧਾਰਨ ਕੀਤੇ ਬਿਨਾ ਉਹ ਡਿਗਿਆਂ ਹੋਇਆਂ ਨੂੰ, ਪਤਿਤ ਹੋਇਆਂ ਨੂੰ ਉਚੇ ਉਠਣ ਦਾ ਆਤਮ-ਬਲ ਤਾਂ ਦੇ ਸਕਦੇ ਹਨ, ਪਰ ਲੈਣ ਵਾਲੇ ਅੰਦਰ ਇਹ ਆਤਮ-ਵਿਸ਼ਵਾਸ ਨਹੀਂ ਜਾਗ੍ਰਿਤ ਹੁੰਦਾ ਕਿ ਉਹ ਵੀ ਉਚਾ ਉਠ ਸਕਦਾ ਹੈ। ਇਹ ਵਿਸ਼ਵਾਸ ਤਦੋਂ ਜਾਗ੍ਰਿਤ ਹੁੰਦਾ ਹੈ ਜਦੋਂ ਰਹਿਬਰ ਉਸ ਵਰਗੀ ਸਥਿਤੀ ਵਿਚ ਆਪ ਪ੍ਰਵੇਸ਼ ਕਰੇ। ਇਸੇ ਕਾਰਨ ਗੁਰੂ ਨੂੰ ਜੋਗਾ ਸਿੰਘ ਦੀ ਪ੍ਰੀਤ ਵੇਸ਼ਵਾ ਦੇ ਦਰ ਤਕ ਵੀ ਲੈ ਆਉਂਦੀ ਹੈ। ਭਾਵੇਂ ਇਸ ਸਾਖੀ ਨੂੰ ਯੁਕਤੀਆਂ ਨਾਲ ਸਹਿਜੇ ਹੀ ਰਦ ਕੀਤਾ ਜਾ ਸਕਦਾ ਹੈ, ਪਰ ਗੁਰੂ-ਅਮਲ ਨੂੰ ਸੁਹਿਰਦਤਾ ਨਾਲ ਪ੍ਰਵਾਣ ਕਰਨ ਵਾਲੇ ਵਿਸ਼ਵਾਸੀ ਇਸ ਨੂੰ ਸਚ ਮੰਨਦੇ ਰਹੇ ਹਨ ਅਤੇ ਮੰਨਦੇ ਰਹਿਣਗੇ, ਪਰ ਗੁਰੂ-ਅਮਲ ਉਤੇ ਆਪਣੀ ਅਕਲ ਦਾ ਕੁੰਡਾ ਰਖਣ ਵਾਲੇ ਇਸ ਕੌਤਕ ਨੂੰ ਕਦੇ ਵੀ ਨਹੀਂ ਮੰਨ ਸਕਣਗੇ। ਕੋਈ ਅਸ਼ਰਧਕ ਉਚ ਦਾ ਪੀਰ ਬਣਨ ਵਾਲੀ ਸਾਖੀ ਨੂੰ ਇਨਸਾਨੀ ਕਮਜ਼ੋਰੀ ਵੀ ਕਹਿ ਸਕਦਾ ਹੈ। ਪਰ ਗੁਰੂ ਤਾਂ ਪੂਰਨ ਅਧਿਆਪਕ ਹੈ। ਇਹ ਨਹੀਂ ਕਿ ਸਿਖ ਨੂੰ ਸੰਘਰਸ਼ ਵਿਚ ਵਾੜ ਦੇਵੇ, ਪਰ ਮਿਸ਼ਨ-ਪੂਰਤੀ ਵਾਸਤੇ ਕੰਮ ਆਉਣ ਵਾਲੇ ਜਾਇਜ਼ ਦਾਅ-ਪੇਚ ਸਿਖਾਵੇ ਹੀ ਨਾ। 'ਜ਼ਫ਼ਰਨਾਮੇ' ਨੂੰ ਪੜ੍ਹ ਕੇ ਇਹ ਪਤਾ ਲਗ ਜਾਂਦਾ ਹੈ ਕਿ ਗੁਰੂ ਜੀ ਆਪਣੇ ਮਿਸ਼ਨ ਵਿਚ ਕਿਤਨੇ ਪਕੇ, ਪਰ ਕਟੜ ਦੁਸ਼ਮਣ ਨਾਲ ਗਲਬਾਤ ਕਰਨ ਵਿਚ ਕਿਤਨੇ ਨਰਮ ਹਨ। ਜੇ ਕਿਸੇ ਆਲੋਚਨਾ ਹੀ ਕਰਨੀ ਹੋਵੇ ਤਾਂ ਉਹ ਕਹਿ ਸਕਦਾ ਹੈ ਕਿ 'ਜ਼ਫ਼ਰਨਾਮੇ' ਵਿਚ ਔਰੰਗਜ਼ੇਬ ਦੀ ਪ੍ਰਸ਼ੰਸਾ ਗੁਰੂ ਜੀ ਦੇ ਆਚਰਣ-ਅਨੁਕੂਲ ਨਹੀਂ ਹੈ ਅਤੇ ਇਸੇ ਕਰ ਕੇ ਕੁਝ ਨਾਮਵਰ ਬੁਧੀਜੀਵੀ ਇਹ ਕਹਿਣ ਤੋਂ ਸੰਕੋਚ ਵੀ ਨਹੀਂ ਕਰਦੇ ਕਿ 'ਜ਼ਫ਼ਰਨਾਮਾ' ਗੁਰੂ ਜੀ ਦੀ ਰਚਨਾ ਹੀ ਨਹੀਂ ਹੈ। ਮੇਰੇ ਇਹ ਸਾਰਾ ਕੁਝ ਕਹਿਣ ਦਾ ਭਾਵ ਹੈ ਕਿ ਪੈਗ਼ੰਬਰੀ ਬਾਣੀ ਨਾਲੋਂ ਉਸ ਦੇ ਕੌਤਕ ਸਮਝਣੇ ਹੋਰ ਔਖੇ ਹਨ। ਗੀਤਾ ਨੂੰ ਸਮਝਣ ਨਾਲੋਂ ਸ੍ਰੀ ਕ੍ਰਿਸ਼ਣ ਦੇ ਕੌਤਕ ਸਮਝਣੇਂ ਮੁਸ਼ਕਿਲ ਹਨ, ਕਿਉਂਕਿ ਅਧਰਮ ਵਿਰੁਧ ਸੰਘਰਸ਼ ਵਿਚ ਉਹ ਇਨਸਾਨਾਂ ਨਾਲ ਟਕਰਾਉਣ ਵਾਸਤੇ

ਇਨਸਾਨਾਂ ਵਾਂਗ ਇਨਸਾਨਾਂ ਦੇ ਨਾਲ ਖੜੋਤਾ ਹੈ। ਇਨਸਾਨੀ ਵਿਵਹਾਰ ਉਸ ਲਈ ਧਾਰਨ ਕਰਨਾ ਜ਼ਰੂਰੀ ਹੈ ਅਤੇ ਅਕਲ-ਅਭਿਮਾਨੀ ਉਸ ਦੇ ਵਿਵਹਾਰ ਨੂੰ ਆਪਣੇ ਮਾਪ-ਦੰਡਾਂ ਤੋਂ ਬਾਹਰ ਜਾਣ ਦੀ ਆਗਿਆ ਨਹੀਂ ਦੇਂਦਾ। ਅਧਰਮ ਦਾ ਨਾਸ਼ ਕਰਨ ਵਾਸਤੇ ਅਵਤਾਰੀ ਪੁਰਖ਼ਾਂ ਨੂੰ ਕਾਲਖ ਦੇ ਇਤਨਾ ਨੇੜੇ ਹੋਣਾ ਪੈਂਦਾ ਹੈ ਕਿ ਉਸ ਦਾ ਆਪਣਾ ਰੰਗ ਵੀ ਕਾਲਾ ਹੋ ਜਾਂਦਾ ਹੈ। ਪਰ ਇਹ ਕਾਲਖ ਉਸ ਦੀ ਅਸੀਮ ਸੁੰਦਰਤਾ ਅਤੇ ਪਵਿਤ੍ਰਤਾ ਨੂੰ ਪ੍ਰਭਾਵਿਤ ਨਹੀਂ ਕਰਦੀ, ਇਸ ਕਰ ਕੇ ਉਹ ਆਪਣੇ ਕਾਲੇ-ਵਰਣ ਵਿਚ ਵੀ ਪੂਜਣ-ਯੋਗ 'ਸ਼ਿਆਮ-ਸੁੰਦਰ' ਹੈ। ਕ੍ਰਿਸ਼ਣ ਦਾ ਸਤਿਕਾਰ ਹੋਰ ਸਾਰੇ ਅਵਤਾਰਾਂ ਨਾਲੋਂ ਜ਼ਿਆਦਾ ਇਸੇ ਕਰ ਕੇ ਹੈ ਕਿ ਉਹ ਆਪਣੇ ਭਗਤਾਂ ਦੀ ਪ੍ਰੀਤ-ਪਾਲਣ ਲਈ ਸੰਸਾਰ ਦੀ ਕਾਲਖ ਆਪਣੇ ਉਤੇ ਲੈ ਸਕਦਾ ਹੈ ਅਤੇ ਹੋਰ ਅਵਤਾਰਾਂ ਨਾਲੋਂ ਇਨਸਾਨੀ-ਅਮਲ ਦੇ ਬਹੁਤਾ ਨੇੜੇ ਹੈ।

ਜੇ ਗੰਭੀਰਤਾ ਸਹਿਤ ਵਿਚਾਰ ਕਰੀਏ ਤਾਂ ਇੰਞ ਜਾਪਦਾ ਹੈ ਕਿ ਸਿਖਾਂ ਵਾਸਤੇ ਸਭ ਤੋਂ ਸਤਿਕਾਰਯੋਗ ਗੁਰੂ ਨਾਨਕ ਦੇਵ ਜੀ ਹਨ, ਕਿਉਂਕਿ ਜਿਸ ਮੋਹ-ਮਾਇਆ ਵਿਚ ਅਸੀਂ ਵਿਚਰਦੇ ਹਾਂ, ਉਸ ਤੋਂ ਉਹ ਬਹੁਤ ਉਚੇ ਸਨ। ਪਰ ਦਸ ਗੁਰੂ ਜਾਮਿਆਂ ਵਿਚੋਂ ਸਿਖਾਂ ਨੂੰ ਗੁਰੂ ਗੋਬਿੰਦ ਸਿੰਘ ਨਾਲ ਸਭ ਤੋਂ ਵਧੀਕ ਪ੍ਰੀਤ ਇਸ ਕਰ ਕੇ ਹੈ, ਕਿਉਂ ਜੁ ਉਹ ਸੇਵਕ ਸਿਖਾਂ ਦੇ ਬਹੁਤ ਨੇੜੇ ਹੈ। ਗੁਰੂ ਦੇ ਦਸ ਨਿਆਰੇ ਰੂਪਾਂ ਦੀ ਆਪਣੀ ਵਿਲਖਣਤਾ ਹੈ, ਜੋ ਅਜ ਦੀ ਜੋਤਿਮਈ ਸਿਧਾਂਤਿਕ ਏਕਤਾ ਵਿਚ ਲੁਪਤ ਹੋ ਰਹੀ ਹੈ। ਗੁਰੂ ਨਾਨਕ ਦੀ ਵਿਲਖਣਤਾ ਉਸ ਦੀ ਉਚਿਆਈ ਹੈ, ਪਰ ਗੁਰੂ ਗੋਬਿੰਦ ਸਿੰਘ ਦੇ ਰੂਪ ਵਿਚ ਦਾ ਨਿਆਰਾਪਨ ਇਹੋ ਹੈ ਕਿ ਉਹ ਸਾਡੇ ਜੀਵਨ-ਵਿਵਹਾਰ ਦੇ ਬਹੁਤ ਨੇੜੇ ਹੈ। ਉਸ ਦੀ ਨੇੜਤਾ ਸਥਿਰ ਨਹੀਂ, ਸਗੋਂ ਉਹ ਨਿਰੰਤਰ ਸਾਡੇ ਹੋਰ ਨੇੜੇ ਆਈ ਜਾਂਦਾ ਹੈ। ਪਹਿਲਾਂ ਉਹ ਫ਼ੌਜਾਂ ਦਾ ਸਰਦਾਰ ਸਾਡਾ ਗੁਰੂ ਬਣਦਾ ਹੈ। ਫਿਰ ਅਮ੍ਰਿਤ ਛਕ ਕੇ ਗੁਰੂ ਅਤੇ ਸਿਖ ਨੂੰ ਬਰਾਬਰ ਕਰ ਦੇਂਦਾ ਹੈ ਅਤੇ ਚਮਕੌਰ ਵਿਚ ਸਿਖਾਂ ਦਾ ਹੁਕਮ ਮੰਨਣ ਵੇਲੇ ਉਹ ਚੇਲੇ ਦੇ ਰੂਪ ਨੂੰ ਵੀ ਗ੍ਰਹਿਣ ਕਰਦਾ ਹੈ। ਗੁਰੂ ਰੂਪ ਵਿਚ ਉਹ ਸਾਡੇ ਸਿਰ ਦਾ ਸਾਈਂ ਹੈ, ਬਰਾਬਰੀ ਸਮੇਂ ਉਹ ਸਾਡੇ ਨਾਲ ਹੈ ਅਤੇ ਚੇਲੇ ਦੇ ਰੂਪ ਵਿਚ ਅਧੀਨ ਪਦ ਧਾਰਨ ਕਰਨ ਵੇਲੇ ਉਹ ਨਿਵਾਣਾਂ ਵਿਚ ਖੜਾ ਹੋ ਕੇ ਸਾਨੂੰ ਵਿਕਾਰਾਂ ਦੇ ਟੋਏ ਤੋਂ ਉਪਰ ਉਠਾਈ ਰਖਦਾ ਹੈ। ਉਹ ਕਾਮ ਦੇ ਹਮਲਿਆਂ ਵਿਚ ਸਾਡੇ ਨਾਲ ਖੜਾ ਹੋ ਕੇ ਇਸ ਦੇ ਨਿਆਰੇ-ਨਿਆਰੇ ਹਮਲੇ, ਉਨ੍ਹਾਂ ਦੇ ਸਾਡੇ ਮਨ ਅਤੇ ਸਮਾਜ ਉਤੇ ਬੁਰੇ ਪ੍ਰਭਾਵ ਅਤੇ ਉਸ ਤੋਂ ਬਚਾਓ ਦੇ ਸਾਧਨ ਦਸਦਾ

ਹੈ। ਗੁਰੂ ਨਾਨਕ ਅਤੇ ਗੁਰੂ ਗੋਬਿੰਦ ਸਿੰਘ ਦੇ ਵਿਵਹਾਰ ਵਿਚ ਇਹ ਅੰਤਰ ਇਸ ਕਰ ਕੇ ਹੈ ਕਿ ਗੁਰੂ ਹੌਲੀ-ਹੌਲੀ ਲੋਕਾਈ ਦੇ ਨਜ਼ਦੀਕ ਆਉਂਦਾ ਹੈ। ਜੇ ਉਹ ਪਹਿਲਾਂ ਆਪਣੀ ਉਚਤਾ ਸਥਾਪਿਤ ਨਾ ਕਰੇ, ਤਾਂ ਲੋਕਾਂ ਵਿਚ ਪੂਜਣਯੋਗ ਨਹੀਂ ਹੋ ਸਕਦਾ ਅਤੇ ਜੇ ਉਹ ਸਮਸਤ ਉਚਾਈਆਂ ਤਿਆਗ ਕੇ ਸਾਡੇ ਨੇੜੇ ਨਾ ਆਵੇ, ਤਾਂ ਸਾਡਾ ਸਮੁਚਾ ਜੀਵਨ-ਵਿਵਹਾਰ ਗੁਰੂ ਦੀ ਨਿਰਮਲ ਛੋਹ ਨਹੀਂ ਪਾ ਸਕਦਾ। ਇਹੀ ਕਾਰਨ ਹੈ ਕਿ ਗੁਰੂ ਨਾਨਕ ਦੀ ਆਮ ਸਿਖ ਦੇ ਮਨ ਵਿਚ ਅਜਿਹੀ ਤਸਵੀਰ ਰਹੀ ਹੈ ਕਿ ਉਹ ਅਖਾਂ ਮੀਚ ਕੇ ਕਿਤੇ ਵੀ ਪੁਜ ਸਕਦਾ ਸੀ। ਉਸ ਦੀਆਂ ਉਚਾਈਆਂ ਉਸ ਨੂੰ ਧ੍ਰੂਅ ਤਾਰੇ ਤੋਂ ਵੀ ਅਗੇ ਲੈ ਜਾਂਦੀਆਂ ਹਨ। ਧਰਤੀ ਤੋਂ ਹਜ਼ਾਰਾਂ ਜੋਜਨ ਉਪਰ ਉਥੇ ਜਿਥੇ ਕੋਈ ਹੋਰ ਨਹੀਂ ਪੁਜ ਸਕਦਾ, ਉਹ ਜਾਣ ਦੇ ਸਮਰਥ ਹੀ ਨਹੀਂ, ਸਗੋਂ ਵਿਚਰਣ ਕਰਦਾ ਹੈ। ਉਸ ਉਤੇ ਸਪ ਅਤੇ ਰੁਖ ਭਾਵ ਜੜ੍ਹ-ਕੁਦਰਤ ਵੀ ਛਾਂ ਕਰਦੀ ਹੈ। ਉਸ ਦੀਆਂ ਉਚਾਈਆਂ ਉਸ ਦੀ ਅਧਿਆਤਮਕ ਸੁੰਦਰਤਾ ਬਣ ਜਾਂਦੀਆਂ ਹਨ, ਜਿਸ ਨੂੰ ਹਰ ਕੋਈ ਸਤਿਕਾਰਦਾ ਹੈ। ਦੂਜੇ ਪਾਸੇ ਗੁਰੂ ਗੋਬਿੰਦ ਸਿੰਘ ਦੀ ਅਸੀਮ ਸਰੀਰਕ ਸੁੰਦਰਤਾ, ਉਸ ਦਾ ਚਿਟਾ ਬਾਜ, ਉਸ ਦਾ ਨੀਲਾ ਘੋੜਾ, ਉਸ ਦੀ ਸੋਹਣੀ ਕਲ਼ਗੀ, ਉਹਦੇ ਰਣਜੀਤ ਨਗਾਰੇ, ਉਸ ਦੀਆਂ ਜਰਨੈਲਾਂ ਵਾਲੀਆਂ ਬੇਪਰਵਾਹ-ਸ਼ਾਨਾਂ ਭਾਵੇਂ ਕਈਆਂ ਦੇ ਦਿਲਾਂ ਵਿਚ ਖ਼ੌਫ਼ ਪੈਦਾ ਕਰਦੇ ਹਨ, ਪਰ ਉਹਦੇ ਸਿਖ ਦੇ ਮਨ ਵਿਚ ਇਸ ਅਸੀਮ ਸਥੂਲ ਸੁੰਦਰਤਾ ਲਈ ਬੇਸ਼ੁਮਾਰ ਖਿਚ ਪੈਦਾ ਕਰਦੇ ਹਨ। ਗੰਗਾ ਦੇ ਕਿਨਾਰੇ ਖੇਡਦਾ ਉਹ ਸੇਵਕਾਂ ਵਾਸਤੇ ਜਮੁਨਾ ਕਿਨਾਰੇ ਗੋਪੀਆਂ ਨਾਲ ਕੇਲ ਕਰਨ ਵਾਲਾ ਕ੍ਰਿਸ਼ਣ ਹੀ ਹੈ। ਇਨ੍ਹਾਂ ਅਰਥਾਂ ਵਿਚ ਹੀ ਉਹ ਬਚਿਤ੍ਰ ਨਾਟਕ ਦੀਆਂ ਕਥਾਵਾਂ ਦਾ ਸਿਰਜਕ ਸਿਆਮ ਕਵਿ ਹੈ। ਗੁਰੂ ਨਾਨਕ ਦੇਵ ਜੀ ਨਾਲੋਂ ਗੁਰੂ ਅੰਗਦ ਸਿਖਾਂ ਦੇ ਹੋਰ ਨੇੜੇ ਜਾਪਦਾ ਹੈ, ਕਿਉਂ ਜੁ ਉਹ ਗੁਰੂ ਹੋਣ ਦੇ ਨਾਲ-ਨਾਲ ਸਿਖ ਵੀ ਹੈ। ਉਸ ਦੇ ਗੁਰੂ ਹੋਣ ਦੀਆਂ ਸਾਖੀਆਂ ਸਾਨੂੰ ਉਤਨੀਆਂ ਯਾਦ ਨਹੀਂ, ਜਿਤਨੀਆਂ ਸਿਖ ਹੋਣ ਦੀਆਂ। ਸੋ ਦੂਜੇ ਰੂਪ ਵਿਚ ਗੁਰੂ ਨਾਨਕ ਸਾਡੇ ਹੋਰ ਜ਼ਿਆਦਾ ਨੇੜੇ ਹੈ ਅਤੇ ਦਸਵੇਂ ਰੂਪ ਵਿਚ ਉਹ ਸਾਡੇ ਬਿਲਕੁਲ ਇਸ ਤਰ੍ਹਾਂ ਨਾਲ ਖੜਾ ਹੈ, ਜਿਵੇਂ ਬਾਣੀ ਵਿਚ ਆਖਿਆ ਹੈ-

*ਸਾਜਨੜਾ ਮੇਰਾ ਸਾਜਨੜਾ ਨਿਕਟਿ ਖਲੋਇਅੜਾ ਮੇਰਾ ਸਾਜਨੜਾ ॥*

ਜੇ ਜੀਵਨ ਦੀ ਹਰ ਨਿਚਾਈ ਨੂੰ ਗੁਰੂ ਦੀ ਛੋਹ ਨਾ ਮਿਲੇ, ਤਾਂ ਸਿਖ ਨੂੰ ਜੀਵਨ ਦੀ ਪੂਰਨਤਾ ਕਿਥੋਂ ਪ੍ਰਾਪਤ ਹੋਵੇਗੀ ? ਕਿਵੇਂ ਇਹ ਦੈਵੀ-ਗਾਇਨ ਕੀਤਾ ਜਾ

ਸਕੇਗਾ- ਤੂੰ ਸਭਨੀ ਥਾਈ ਜਿਥੈ ਹਉ ਜਾਈ ਸਾਚਾ ਸਿਰਜਣਹਾਰੁ ਜੀਉ। ਇਹੋ ਕਾਰਨ ਹੈ ਕਿ ਸਿਖ ਦਾ ਚਿਤ ਗੁਰੂ ਗ੍ਰੰਥ ਸਾਹਿਬ ਵਿਚ ਲੀਨ ਹੈ, ਪਰ ਉਸ ਦੇ ਹਿਰਦੇ ਵਿਚ ਜਾਪ ਸਾਹਿਬ, ਅਕਾਲ ਉਸਤਤਿ, ਚੰਡੀ ਦੀ ਵਾਰ ਦਾ ਸਨੇਹ ਹੈ।

'ਦਸਮ ਗ੍ਰੰਥ' ਦਾ ਵਡਾ ਭਾਗ 'ਬਚਿਤ੍ਰ ਨਾਟਕ' ਸਿਰਲੇਖ ਅਧੀਨ ਆਈਆਂ ਬਾਣੀਆਂ ਨੇ ਘੇਰਿਆ ਹੋਇਆ ਹੈ। ਆਮ ਤੌਰ ਤੇ 'ਬਚਿਤ੍ਰ ਨਾਟਕ' ਗੁਰੂ ਜੀ ਦੀ ਆਤਮ-ਕਥਾ ਕਹੀ ਜਾਣ ਵਾਲੀ ਬਾਣੀ ਨੂੰ ਹੀ ਮੰਨਿਆ ਜਾਂਦਾ ਹੈ, ਜਦੋਂ ਕਿ ਹਕੀਕਤਨ ਆਤਮ-ਕਥਾ ਸਮੇਤ ਚੰਡੀ ਚਰਿਤ੍ਰ ਅਤੇ ਚਉਬੀਸ ਅਵਤਾਰ ਦੀਆਂ ਸਾਰੀਆਂ ਬਾਣੀਆਂ 'ਬਚਿਤ੍ਰ ਨਾਟਕ' ਦਾ ਹੀ ਹਿਸਾ ਹਨ, ਕਿਉਂਕਿ 'ਬਚਿਤ੍ਰ ਨਾਟਕ' ਸਭ ਜੁਗਾਂ ਦਾ ਸਮੁਚਾ ਵਿਵਹਾਰ ਹੈ, ਸਾਰੀ ਕੁਦਰਤ ਹੈ। ਉਸ ਵਿਚ ਰਾਮ-ਕ੍ਰਿਸ਼ਣ ਨੂੰ ਵੇਖ ਕੇ ਖ਼ੌਫ਼ਜ਼ਦ ਸੰਕੀਰਣਤਾਵਾਦੀ ਇਸ ਨਾਟਕ ਦੇ ਵਿਸਮਾਦ ਨੂੰ ਕੀ ਜਾਣਨਗੇ? ਖੇਡ ਵਿਗਾੜਨ ਵਾਲਿਆਂ ਨੂੰ ਖੇਡ ਦਾ ਕੀ ਆਨੰਦ ?। 'ਬਚਿਤ੍ਰ ਨਾਟਕ' ਸਿਰਲੇਖ ਇਸ ਗਲ ਦਾ ਪ੍ਰਤੀਕ ਹੈ ਕਿ ਇਹ ਬਾਣੀਆਂ ਕਾਲ-ਪੁਰੁਖ਼ ਦੁਆਰਾ ਵਖ-ਵਖ ਕਾਲਾਂ ਵਿਚ ਵਰਤਾਏ ਦੈਵੀ-ਕੌਤਕਾਂ ਨੂੰ ਅਜੀਬ ਨਾਟਕ ਦੇ ਰੂਪ ਵਿਚ ਪ੍ਰਸਤੁਤ ਕਰਦੀਆਂ ਹਨ। ਕਿਉਂਕਿ ਨਾਟਕ ਦੇ ਪਾਤਰ, ਸਥਾਨ ਆਦਿ ਕਾਲਪਨਿਕ ਹੁੰਦੇ ਹਨ, ਇਸ ਕਰ ਕੇ ਇਨ੍ਹਾਂ ਰਚਨਾਵਾਂ ਵਿਚ ਆਈਆਂ ਘਟਨਾਵਾਂ ਨੂੰ ਹੂ-ਬ-ਹੂ ਮੰਨਣਾ ਅਗਿਆਨ ਹੈ ਅਤੇ ਇਸੇ ਅਗਿਆਨ ਦੇ ਅਧੀਨ ਅਸੀਂ ਹੇਮਕੁੰਟ ਸੰਬੰਧੀ ਆਪਣੀਆਂ ਧਾਰਨਾਵਾਂ ਬਣਾ ਲਈਆਂ ਹਨ। ਗੁਰੂ ਜੀ ਨੇ ਧਰਮ-ਯੁਧ ਦਾ ਚਾਅ ਪੈਦਾ ਕਰਨ ਵਾਸਤੇ ਕੁਝ ਨਾਟਕੀ ਘਟਨਾਵਾਂ ਸਿਰਜਿਤ ਕੀਤੀਆਂ, ਜੋ ਅਸੀਂ ਅਖਰ-ਅਖਰ ਸਚ ਸਵੀਕਾਰ ਕਰ ਲੈਣ ਦੀ ਗਲਤੀ ਕਰ ਰਹੇ ਹਾਂ। ਗੁਰੂ ਜੀ ਦੁਆਰਾ ਰਚਿਤ ਨਾਟਕ ਨੂੰ ਸਾਡੇ ਅਲਪ-ਵਿਵੇਕ ਨੇ ਗ੍ਰਹਿਣ ਨਹੀਂ ਕੀਤਾ, ਕਾਰਨ ਅਸੀਂ ਉਪਰ ਦਸ ਆਏ ਹਾਂ ਕਿ ਮਹਾਪੁਰਖ਼ਾਂ ਦੇ ਕੌਤਕ ਸਮਝਣੇ ਹੋਰ ਵੀ ਔਖੇ ਹਨ। ਅਜਿਹੇ ਹਰ ਕੌਤਕ ਦੀ ਹਰ ਸਮੇਂ ਵਿਚ ਵਖਰੀ ਵਿਆਖਿਆ ਅਤੇ ਵਖਰੀ ਸਾਰਥਕਤਾ ਹੁੰਦੀ ਹੈ, ਜੋ ਹਰ ਸਮੇਂ ਵਿਚ ਨਵੀਨ-ਵਿਵੇਕ ਨਾਲ ਸਮਝਣੀ ਪੈਂਦੀ ਹੈ ਅਤੇ ਇਸ ਵਿਕਾਸਵਾਦੀ ਨਵੀਨ-ਵਿਵੇਕ ਦੀ ਸਾਡੀ ਕੌਮ ਵਿਚ ਘਾਟ ਸੰਬੰਧੀ ਕੋਈ ਦੁਚਿੱਤੀ ਨਹੀਂ ਹੈ। ਜਾਂ ਤਾਂ ਲੋਕ ਨਾਟਕ ਨੂੰ ਅਖਰ-ਅਖਰ ਇਤਿਹਾਸ ਮੰਨਣ ਦੀ ਗਲਤੀ ਕਰ ਰਹੇ ਹਨ, ਜਾਂ ਫਿਰ ਸਮਝ ਨਾ ਆਉਣ ਕਰ ਕੇ ਮੂਲੋਂ ਤਿਆਗ ਕਰਨ ਲਈ ਪ੍ਰਾਣਾਂ ਦੀ ਬਾਜ਼ੀ ਲਾਈ ਬੈਠੇ ਹਨ।

ਅਗਲੇ ਕੁਝ ਪੰਨਿਆਂ ਤੇ ਅਸੀਂ 'ਚਉਬੀਸ ਅਵਤਾਰ' ਗ੍ਰੰਥ ਵਿਚੋਂ 'ਕ੍ਰਿਸ਼ਨਾਵਤਾਰ' ਬਾਣੀ ਦੁਆਰਾ ਗੁਰੂ-ਸਿਰਜਿਤ ਇਕ ਦੈਵੀ-ਕੌਤਕ ਦਾ ਉਲੇਖ ਕਰਾਂਗੇ। 'ਬਚਿਤ੍ਰ ਨਾਟਕ' ਦੇ ਮੁਖ ਸਿਰਲੇਖ ਹੇਠ 'ਕ੍ਰਿਸ਼ਨਾਵਤਾਰ' ਇਕ ਲੰਬੀ ਬਾਣੀ ਹੈ, ਜਿਸ ਦੇ ਕੁਲ ਬੰਦ 2492 ਹਨ। ਇਸ ਬਾਣੀ ਵਿਚ ਹੀ ਇਸ ਦਾ ਰਚਨਾ-ਸਥਾਨ ਪਾਉਂਟਾ ਸਾਹਿਬ ਅਤੇ ਰਚਨਾ-ਕਾਲ ਸਾਵਣ ਸੁਦੀ 7, 1745 (24 ਜੁਲਾਈ 1688) ਲਿਖਿਆ ਹੋਇਆ ਹੈ। ਇਸ ਦੈਵੀ-ਕੌਤਕ ਦੇ ਵਰਣਨ ਦਾ ਪ੍ਰਯੋਜਨ ਦਸਦਿਆਂ ਗੁਰੂ ਜੀ ਨੇ ਲਿਖਿਆ ਹੈ-

*ਦਸਮ ਕਥਾ ਭਗੌਤ ਕੀ ਭਾਖਾ ਕਰੀ ਬਨਾਇ।*
*ਅਵਰ ਬਾਸਨਾ ਨਾਹਿ ਪ੍ਰਭ ਧਰਮ ਯੁਧ ਕੈ ਚਾਇ॥੨੪੯੧॥*

ਪਰ ਭਾਗਵਤ ਪੁਰਾਣ ਦੀ ਇਹ ਕਥਾ ਆਪਣੇ ਪੌਰਾਣਿਕ-ਸਰੂਪ ਤੋਂ ਬਿਲਕੁਲ ਭਿੰਨ ਹੈ। ਇਥੇ ਇਹ ਗਲ ਵੀ ਸਪਸ਼ਟ ਕਰ ਲਈਏ ਕਿ ਜੇ ਇਹ ਰਚਨਾ ਕਿਸੇ ਹੋਰ ਵਿਅਕਤੀ ਵਿਸ਼ੇਸ਼ ਤੌਰ ਤੇ ਬ੍ਰਾਹਮਣਵਾਦੀ ਰੁਚੀਆਂ ਵਾਲੇ ਵਿਅਕਤੀ ਨੇ ਕੀਤੀ ਹੁੰਦੀ, ਤਾਂ ਉਸ ਨੇ ਇਸ ਦਾ ਪੌਰਾਣਿਕ ਸਰੂਪ ਕਾਇਮ ਰਖਣ ਦੀ ਭਰਪੂਰ ਚੇਸ਼ਟਾ ਕਰਨੀ ਸੀ, ਜਦੋਂ ਕਿ ਇਹ ਰਚਨਾ ਹਰ ਮੋੜ ਤੇ ਪੌਰਾਣਿਕ ਬੰਧਨਾਂ ਤੋਂ ਆਜ਼ਾਦ ਹੋਣ ਵਲ ਰੁਚਿਤ ਹੈ। ਰਚਨਾ ਵਿਚ ਵਾਰ-ਵਾਰ ਰਾਮ ਅਤੇ ਸ਼ਿਆਮ ਕਵਿ-ਨਾਮ ਆਉਂਦੇ ਹਨ, ਜਿਸ ਤੋਂ ਆਮ ਤੌਰ ਉਤੇ ਇਹ ਅੰਦਾਜ਼ਾ ਲਾ ਲਿਆ ਜਾਂਦਾ ਹੈ, ਕਿ ਇਹ ਰਾਮ ਅਤੇ ਸ਼ਿਆਮ ਨਾਮ ਦੇ ਦੋ ਕਵੀਆਂ ਨੇ ਰਚੀ ਹੋਵੇਗੀ। ਪਰ ਜਦੋਂ ਅਸੀਂ ਰਚਨਾ ਦਾ ਧਿਆਨ ਨਾਲ ਪਾਠ ਕਰਦੇ ਹਾਂ, ਤਾਂ ਸਮਝ ਆਉਂਦੀ ਹੈ ਕਿ ਇਹ ਨਾਮ ਵੀ ਨਾਟਕੀ ਪ੍ਰਸਤੁਤੀ ਹੈ। ਇਹ ਰਚਨਾ ਕੇਵਲ ਇਕ ਲਿਖਾਰੀ ਦੀ ਹੈ। ਜੇ ਦੋ ਲਿਖਾਰੀ ਰਚਨਾ ਕਰਦੇ ਤਾਂ ਉਹ ਇਸ ਰਚਨਾ ਦੇ ਹਿਸੇ ਆਪਸ ਵਿਚ ਵੰਡ ਲੈਂਦੇ, ਪਰ ਇਥੇ ਇਕ ਪਦ ਰਾਮ ਦਾ ਲਿਖਿਆ ਹੈ ਤਾਂ ਅਗਲਾ ਸ਼ਿਆਮ ਦਾ ਲਿਖਿਆ ਹੋਇਆ ਹੈ, ਪਰ ਕਥਾ ਦੇ ਵਰਣਨ ਵਿਚ ਕਿਤੇ ਅਟਕਾਅ ਨਹੀਂ। ਸਭ ਸ਼ੈਲੀ-ਬੋਲੀ ਇਕੋ ਜਿਹੀ ਹੈ, ਜਿਸ ਤੋਂ ਹੈਰਾਨ ਵੀ ਅਤੇ ਭੈਅ-ਭੀਤ ਵੀ ਹੋਇਆ ਦਸਮ ਗ੍ਰੰਥ ਦਾ ਵਿਰੋਧੀ ਸ਼ਮਸ਼ੇਰ ਸਿੰਘ 'ਅਸ਼ੋਕ' ਲਿਖਦਾ ਹੈ ਕਿ ਇਨ੍ਹਾਂ ਕਵੀਆਂ ਦੀ ਰਚਨਾ ਵਿਚ ਸਮਾਨਤਾ ਇਸ ਪਧਰ ਤਕ ਹੈ ਕਿ ਦੋਹਾਂ ਦੀ ਰਚਨਾ ਨੂੰ ਵਖ-ਵਖ ਕਰਨਾ ਮੁਸ਼ਕਿਲ ਜਾਪਦਾ ਹੈ। ਪਰ ਵਖ ਕਰਨਾ ਤਾਂ ਹੀ ਸੰਭਵ ਹੁੰਦਾ ਜੇ ਕਵੀ ਦੋ ਹੁੰਦੇ। ਅਸਲ ਵਿਚ ਰਾਮ ਅਤੇ ਸ਼ਿਆਮ ਗੁਰੂ ਗੋਬਿੰਦ ਸਿੰਘ ਜੀ ਦੇ ਦੋ ਨਾਟਕੀ ਨਾਮ ਹਨ, ਜੋ ਕਿਸੇ ਪਰਿਵਾਰਕ

ਮਜ਼ਬੂਰੀ ਕਰ ਕੇ ਕਿਸੇ ਵਲੋਂ ਦਿਤੇ ਹੋਏ ਨਾਮ ਨਹੀਂ। ਹਕੀਕਤਨ ਉਹ ਸੰਦੇਸ਼ ਦੇਣਾ ਚਾਹੁੰਦੇ ਸਨ ਕਿ ਜਿਵੇਂ ਤ੍ਰੇਤੇ ਵਿਚ ਰਾਮ ਨੇ ਰਾਵਣ ਦਾ ਬਧ ਕੀਤਾ ਸੀ ਅਤੇ ਦੁਆਪਰ ਵਿਚ ਸ਼ਿਆਮ ਨੇ ਕੰਸ ਜੈਸੇ ਕਈ ਅਸੁਰਾਂ ਨੂੰ ਸੋਧਿਆ ਸੀ, ਉਸੇ ਤਰ੍ਹਾਂ ਉਹ ਇਸ ਕਾਲ ਦੇ ਅਸੁਰ ਜੋ ਰਾਵਣ ਅਤੇ ਕੰਸ ਦੋਹਾਂ ਦੇ ਦੁਰਗੁਣਾਂ ਦਾ ਸੰਯੁਕਤ ਰੂਪ ਹੈ, ਉਸ ਨੂੰ ਰਾਮ, ਕ੍ਰਿਸ਼ਣ ਆਦਿ ਸਮਸਤ ਅਵਤਾਰਾਂ ਦੀ ਸਮਰਥਾ ਨਾਲ ਭਰਪੂਰ ਹੋ ਕੇ ਸੋਧਣ ਆਏ ਹਨ, ਗੁਰੂ ਗ੍ਰੰਥ ਸਾਹਿਬ ਦੇ ਨਿਮਨਾਂਕਿਤ ਬਚਨ ਵੀ ਗੁਰੂ ਦੀ ਸਮਰਥਾ ਪ੍ਰਤੀ ਇਸੇ ਦ੍ਰਿਸ਼ਟੀਕੋਣ ਦੀ ਪ੍ਰਸਤੁਤੀ ਹੈ-

*ਸਤਜੁਗਿ ਤੈ ਮਾਣਿਓ ਛਲਿਓ ਬਲਿ ਬਾਵਨ ਭਾਇਓ ॥*
*ਤ੍ਰੇਤੈ ਤੈ ਮਾਣਿਓ ਰਾਮੁ ਰਘੁਵੰਸੁ ਕਹਾਇਓ ॥*
*ਦੁਆਪਰਿ ਕ੍ਰਿਸਨ ਮੁਰਾਰਿ ਕੰਸੁ ਕਿਰਤਾਰਥੁ ਕੀਓ ॥*
*ਉਗ੍ਰਸੈਣ ਕਉ ਰਾਜੁ ਅਭੈ ਭਗਤਹ ਜਨ ਦੀਓ ॥*
*ਕਲਿਜੁਗਿ ਪ੍ਰਮਾਣੁ ਨਾਨਕ ਗੁਰੁ ਅੰਗਦੁ ਅਮਰੁ ਕਹਾਇਓ ॥*
*ਸ੍ਰੀ ਗੁਰੁ ਰਾਜੁ ਅਬਿਚਲੁ ਅਟਲੁ ਆਦਿ ਪੁਰਖਿ ਫੁਰਮਾਇਓ ॥*[134]

ਕ੍ਰਿਸ਼ਨਾਵਤਾਰ ਵਿਚ ਦੋ ਨਾਟਕੀ ਨਾਵਾਂ ਵਾਲੇ ਅਜਾਇਬ ਖਾਨ ਅਤੇ ਗੈਰਤ ਖਾਨ ਜੋ ਮੁਸਲਾਮਨ ਹਨ, ਸ੍ਰੀ ਕ੍ਰਿਸ਼ਣ ਦੇ ਹਿਮਾਇਤੀ ਹਨ। ਬਿਚਿਤ੍ਰ ਨਾਟਕ ਦੀ ਧਾਰਨਾ ਅਨੁਸਾਰ 'ਅਜਾਇਬ' ਦਾ ਅਰਥ ਹੀ ਵਿਚਿਤ੍ਰ ਹੈ। ਕਿਉਂਕਿ ਉਸ ਸਮੇਂ ਇਸਲਾਮ ਦਾ ਅਜੇ ਉਦਗਮ ਹੀ ਨਹੀਂ ਸੀ ਹੋਇਆ, ਇਸ ਕਰ ਕੇ ਕ੍ਰਿਸ਼ਣ ਦਾ ਮਦਦਗਾਰ ਕੋਈ ਵਿਚਿਤ੍ਰ ਮੁਸਲਮਾਨ ਹੀ ਹੋ ਸਕਦਾ ਹੈ। ਇਹ ਵਿਚਿਤ੍ਰ ਮੁਸਲਮਾਨ ਗੈਰਤਮੰਦ ਖਾਨ ਹਨ, ਜੋ ਧਰਮ ਦਾ ਸਾਥ ਦੇਣ ਵਾਸਤੇ ਸ੍ਰੀ ਕ੍ਰਿਸ਼ਣ ਦੇ ਨਾਲ ਹਨ। ਇਥੇ ਇਹ ਯਾਦ ਰਹੇ ਕਿ ਪਾਉਂਟਾ ਸਾਹਿਬ ਵਿਖੇ ਵਕਤ ਦੇ 'ਰਾਮ-ਸ਼ਿਆਮ' ਦੀ ਸੈਨਾ ਵਿਚ ਵੀ ਕੁਝ 'ਗੈਰਤਮੰਦ' ਖਾਨ ਸ਼ਾਮਿਲ ਸਨ ਅਤੇ ਅਜਿਹੇ ਗੈਰਤਮੰਦਾਂ ਦਾ ਸਿਰਦਾਰ ਪੀਰ ਬੁਧੂ ਸ਼ਾਹ ਸੀ, ਜੋ ਪਾਉਂਟੇ ਗੁਰੂ ਦਰਸ਼ਨਾਂ ਲਈ ਅਕਸਰ ਆਉਂਦਾ ਸੀ। ਗੁਰੂ ਸਾਹਿਬ ਨਾਲ ਉਸ ਦਾ ਸਿਆਸੀ ਗਠ-ਜੋੜ ਨਹੀਂ ਸੀ, ਧਰਮ-ਆਧਾਰਿਤ ਗਠਜੋੜ ਸੀ, ਜਿਸ ਨੂੰ ਅਜੀਬ ਕਿਸਮ ਦੇ ਗੈਰਤ ਖਾਨ ਦਾ ਰੂਪ ਦਿਤਾ ਹੈ, ਕਿਉਂ ਜੁ ਗੁਰੂ ਜੀ ਦਾ ਸਾਥ ਦੇਣ ਵਾਲੇ ਮੁਸਲਾਮਨ ਬਾਰੇ ਲੋਕ-ਧਾਰਨਾ ਕੇਵਲ ਇਹ ਹੋ

---
134. ਸ਼੍ਰੀ ਗੁਰੂ ਗ੍ਰੰਥ ਸਾਹਿਬ, ਸਫ਼ਾ 1390

ਸਕਦੀ ਹੈ ਕਿ 'ਇਹ ਅਜੀਬ ਮੁਸਲਮਾਨ ਹੈ, ਜੋ ਕਾਫ਼ਿਰਾਂ ਦੇ ਗੁਰੂ ਦਾ ਸਮਰਥਨ ਕਰ ਰਿਹਾ ਸੀ। ਗੁਰੂ ਦੀ ਦ੍ਰਿਸ਼ਟੀ ਵਿਚ ਉਹ ਗੈਰਤਮੰਦ ਹੈ, ਜੋ ਅਧਰਮ ਵਿਰੁਧ ਧਰਮ ਦਾ ਸਾਥ ਦੇ ਰਿਹਾ ਹੈ। ਇਥੇ ਇਹ ਯਾਦ ਰਹੇ ਕਿ ਕ੍ਰਿਸ਼ਨਾਵਤਾਰ ਵਿਚ ਇਕ ਪਾਸੇ ਗੁਰੂ ਜੀ ਆਪਣੇ ਆਪ ਨੂੰ ਸਿਆਮ ਲਿਖਦੇ ਹਨ ਤਾਂ ਨਾਲ ਹੀ ਕ੍ਰਿਸ਼ਣ ਦੇ ਔਗੁਣ ਦਸ ਕੇ ਸਪਸ਼ਟ ਕਰ ਦੇਂਦੇ ਹਨ ਕਿ ਸਿਆਮ ਕਹਿਣ ਤੋਂ ਉਨ੍ਹਾਂ ਦਾ ਸੀਮਿਤ ਪ੍ਰਯੋਜਨ ਹੈ ਅਤੇ ਵਾਸਤਵ ਵਿਚ ਕ੍ਰਿਸ਼ਣ-ਭਗਤ ਬ੍ਰਾਹਮਣੀਕਲ ਸਮਾਜ ਵਿਰੁਧ ਵੀ 'ਖੜਗ ਸਿੰਘ ਦੇ ਰੂਪ ਵਿਚ ਸਿਖਾਂ ਨੇ ਸੰਘਰਸ਼ ਕਰਨਾ ਹੈ। ਜਰਾਸੰਧ ਅਤੇ ਕ੍ਰਿਸ਼ਣ ਦੇ ਯੁਧ ਵਿਚ ਪਹਿਲੀ ਵਿਸ਼ੇਸ਼ ਗਲ ਧਿਆਨ ਦੇਣ ਵਾਲੀ ਇਹ ਹੈ ਕਿ ਸ੍ਰੀ ਕ੍ਰਿਸ਼ਣ ਨਾਲ ਲੜਨ ਵਾਸਤੇ ਪੰਜ ਵਿਅਕਤੀ ਸਿੰਘ ਨਾਮ ਵਾਲੇ ਆਉਂਦੇ ਹਨ, ਉਦਾਹਰਣਾਰਥ-

*ਸ੍ਰੀ ਨਰ ਸਿੰਘ ਬਲਿ ਗਜ ਸਿੰਘ ਚਲਿਯੋ ਧਨ ਸਿੰਘ ਸਰਾਸਨ ਲੈ।*
*ਹਰੀ ਸਿੰਘ ਬਡੋ ਰਨ ਸਿੰਘ ਨਰੇਸ ਤਹਾ ਕੌ ਚਲਿਯੋ ਦਿਜ ਕੌ ਧਨ ਦੈ।... ੧੦੮੮ ।*

ਇਨ੍ਹਾਂ ਪੰਜਾਂ ਦੇ ਮਰ ਮਿਟਣ ਬਾਅਦ ਫਿਰ ਅਮਿਤ ਸਿੰਘ, ਅਣਗ ਸਿੰਘ, ਅਮਰ ਸਿੰਘ, ਅਚਲ ਸਿੰਘ, ਅਨਘ ਸਿੰਘ ਪੰਜ ਹੋਰ ਯੁਧ ਭੂਮੀ ਵਿਚ ਨਿਤਰਦੇ ਹਨ ਅਤੇ ਜਦੋਂ ਉਹ ਵੀ ਬੀਰ-ਗਤੀ ਨੂੰ ਪ੍ਰਾਪਤ ਕਰ ਜਾਂਦੇ ਹਨ, ਤਾਂ ਪੰਜ ਹੋਰ ਧੂਮ ਸਿੰਘ, ਧੁਜ ਸਿੰਘ, ਮਨਿ ਸਿੰਘ, ਧਉਲ ਸਿੰਘ, ਧਰਾਧਰ ਸਿੰਘ ਲੜਨ ਲਈ ਕ੍ਰਿਸ਼ਣ ਦੇ ਸਾਹਮਣੇ ਆਉਂਦੇ ਹਨ। ਕੀ ਪੰਜਾਂ ਦਾ ਵਾਰ-ਵਾਰ ਇਹ ਵਰਣਨ ਇਸ ਪਾਸੇ ਸੰਕੇਤ ਤਾਂ ਨਹੀਂ ਕਰਦਾ ਕਿ ਪਾਉਂਟਾ ਸਾਹਿਬ ਵਿਖੇ ਵਿਚਰਨ ਸਮੇਂ ਗੁਰੂ ਜੀ ਦੇ ਚਿਤ ਵਿਚ ਪੰਚ-ਪ੍ਰਧਾਨੀ ਖ਼ਾਲਸਈ ਵਿਵਸਥਾ ਦਾ ਸੰਕਲਪ ਜਨਮ ਲੈ ਚੁਕਾ ਸੀ ? ਇਕ ਚੀਜ਼ ਹੋਰ ਜੋ ਸਾਹਮਣੇ ਆ ਰਹੀ ਹੈ, ਉਹ ਹੈ ਸਿੰਘ ਪਦ ਨੂੰ ਪ੍ਰਚਲਿਤ ਕਰਨ ਦੀ ਪ੍ਰਬਲ ਰੁਚੀ ਅਤੇ ਸਿੰਘ ਨਾਵਾਂ ਵਾਲੇ ਕਾਲਪਨਿਕ ਵਿਅਕਤੀਆਂ ਨੂੰ ਬਹਾਦਰੀ ਨਾਲ ਜੋੜਨ ਦਾ ਯਤਨ। ਅਣਗ ਸਿੰਘ ਨੂੰ ਮਾਰਨ ਵਾਸਤੇ ਛੇ ਸੂਰਬੀਰਾਂ ਦੀ ਜ਼ਰੂਰਤ ਪੈਂਦੀ ਹੈ, ਜਿਸ ਦਾ ਸੂਖਮ ਭਾਵ ਹੈ, ਸਿੰਘ ਨਾਮ ਨੂੰ ਸੂਰਬੀਰਤਾ ਨਾਲ ਸੰਬੰਧਿਤ ਕਰਨਾ। ਇਕ ਹੋਰ ਰੁਚੀ ਪ੍ਰਵੇਸ਼ ਕਰਦੀ ਹੈ, ਉਹ ਹੈ 'ਸਿੰਘ' ਨਾਵਾਂ ਨੂੰ ਖ਼ੂਬਸੂਰਤੀ ਪ੍ਰਦਾਨ ਕਰਨਾ। 'ਸਿੰਘ' ਨਾਮ ਰਾਜਪੂਤਾਂ ਵਿਚ ਪ੍ਰਚਲਿਤ ਸੀ, ਗੁਰੂ ਜੀ ਦੇ ਸਿੰਘ ਦੀ ਘਾੜਤ ਬਹਾਦਰੀ ਅਤੇ ਸੁੰਦਰਤਾ ਦਾ ਸੁਮੇਲ ਹੋਣੀ ਸੀ, ਇਸ ਕਰ ਕੇ ਸਿੰਘਾਂ ਦੇ ਸੋਹਣੇ ਨਾਮ ਕਥਾ ਵਿਚ ਪ੍ਰਵੇਸ਼ ਕਰ ਜਾਂਦੇ ਹਨ, ਜਿਵੇਂ ਕਿ ਸਾਹਿਬ ਸਿੰਘ, ਸਦਾ ਸਿੰਘ, ਸੁੰਦਰ ਸਿੰਘ, ਸਾਜਨ ਸਿੰਘ, ਸਫਲ ਸਿੰਘ, ਸਕਤਿ ਸਿੰਘ, ਸਵਛ ਸਿੰਘ। ਜਾਪਦਾ ਹੈ ਇਸ

ਸਵਛ ਸਿੰਘ ਦੇ ਸੰਕਲਪ ਨੇ ਹੀ ਅਗੇ ਪਵਿਤ੍ਰ ਜੀਵਨ ਵਾਲੇ ਖ਼ਾਲਸੇ ਦਾ ਰੂਪ ਧਾਰਨ ਕਰਨਾ ਸੀ। ਪੰਜ ਸਿੰਘ ਨਾਮ ਕਥਾ ਵਿਚ ਵਾਰ-ਵਾਰ ਦੁਹਰਾਏ ਗਏ ਹਨ, ਜਿਨ੍ਹਾਂ ਦਾ ਖ਼ਾਲਸਾ ਸਿਰਜਨਾ ਦੇ ਸੰਬੰਧ ਵਿਚ ਇਕ ਨਿਸ਼ਚਿਤ ਪ੍ਰਯੋਜਨ ਸਮਝਣ ਦੀ ਲੋੜ ਹੈ।

ਯੁਧ-ਭੂਮੀ ਵਿਚ ਵੀ ਧਰਮੀਆਂ ਅਤੇ ਅਧਰਮੀਆਂ ਦਾ ਵਿਵਹਾਰ ਵਖ-ਵਖ ਹੈ। ਸ਼ਾਂਤ-ਚਿਤ ਧਰਮੀ ਸ਼ਸਤ੍ਰਾਂ ਦੇ ਪ੍ਰਬਲ ਵਾਰ ਕਰਦਿਆਂ ਕ੍ਰੋਧ-ਮੁਕਤ ਹੋ ਕੇ ਜ਼ੁਬਾਨ ਤੋਂ ਉਸ ਪਰਮੇਸ਼ਰ ਦਾ ਨਾਮ ਜਪਦੇ ਹਨ, ਜੋ ਸਾਹਮਣੇ ਖੜ੍ਹੋਤੇ ਦੁਸ਼ਮਣ ਵਿਚ ਵੀ ਰਮਿਆ ਹੋਇਆ ਹੈ, ਜਦੋਂ ਕਿ ਅਧਰਮੀ ਕ੍ਰੋਧ ਵਿਚ ਮਾਰ ਦਿਓ, ਮਾਰ ਦਿਓ ਹੀ ਉਚਾਰਦੇ ਹਨ-

*ਇਕ ਰਾਮ ਹੀ ਰਾਮ ਕਹੈਂ ਮੁਖਿ ਤੇ ਇਕੁ ਮਾਰੁ ਮਾਰੁ ਇਹੈ ਉਚਾਰੈ। ੧੧੯੧*

ਕਿਆ ਵਿਸਮਾਦੀ ਅਦ੍ਵੈਤਵਾਦ ਸਿਰਜੀ ਗਈ ਹੈ। ਮਾਰ-ਮਾਰ ਸ਼ਬਦ ਰਾਮ-ਰਾਮ ਦੇ ਉਲਟ ਹੈ। ਮਾਰ-ਮਾਰ ਕਹਿਣ ਵਾਲੇ ਇਹ ਸਮਝ ਰਹੇ ਹਨ ਕਿ ਉਹ ਰਾਮ-ਰਾਮ ਕਹਿਣ ਵਾਲੇ ਧਰਮੀਆਂ ਦਾ ਵਿਰੋਧ ਕਰ ਰਹੇ ਹਨ। ਪਰ ਅਸਲ ਵਿਚ ਉਹ ਉਲਟੇ ਤਰੀਕੇ ਨਾਲ ਪ੍ਰਭੂ-ਸਿਮਰਨ ਕਰ ਰਹੇ ਹਨ। ਉਹ ਪਰਮੇਸ਼ਰ ਦੀ ਸੰਸਾਰ ਰੂਪ ਅਜਬ-ਲੀਲਾ ਵਿਚ ਖਲਨਾਇਕ ਦੀ ਕੇਵਲ ਭੂਮਿਕਾ ਨਿਭਾ ਰਹੇ ਹਨ। ਵਾਸਤਵ ਵਿਚ ਦੈਵੀ ਆਗਿਆ ਦਾ ਪਾਲਣ ਕਰਦੇ ਹੋਏ, ਉਹ ਉਲਟ ਚਲਦੇ ਵੀ ਪ੍ਰਭੂ ਯਸ਼ ਵਿਚ ਹੀ ਲੀਨ। ਇਹ ਪ੍ਰਵਿਰਤੀਆਂ ਦਿਵਯ-ਆਨੰਦ ਦੀ ਅਜਿਹੀ ਅਸੀਮ ਸੂਖਮਤਾ ਨਾਲ ਅਭਿੰਨ ਹਨ ਕਿ ਇਨ੍ਹਾਂ ਦੇ ਰਸ ਦਾ ਸਵਾਦ ਜਿਸ ਨਹੀਂ ਚਖਿਆ, ਉਹ ਸਰਵਥਾ ਭਾਗਹੀਣ ਹੈ। ਕ੍ਰਿਸ਼ਨਾਵਤਾਰ ਦਾ ਇਕ ਵਡਾ ਹਿਸਾ ਸੂਰਬੀਰ ਖੜਗ ਸਿੰਘ ਨੂੰ ਸਮਰਪਿਤ ਹੈ, ਜਿਸ ਨੂੰ ਸ੍ਰੀ ਖੜਗੇਸ ਵੀ ਕਿਹਾ ਹੈ। ਇਹ ਪ੍ਰਸੰਗ ਕ੍ਰਿਸ਼ਨਾਵਤਾਰ ਦੇ ਪਦ 1370 ਤੋਂ 1717 ਤਕ ਚਲਦਾ ਹੈ। ਖੜਗ ਸਿੰਘ ਦੀ ਸੂਰਬੀਰਤਾ ਕ੍ਰਿਸ਼ਣ ਅਵਤਾਰ ਵਿਚ ਇਸ ਤਰ੍ਹਾਂ ਛਾਈ ਹੋਈ ਹੈ ਕਿ ਜਿਵੇਂ ਖੜਗ ਸਿੰਘ ਦੀ ਅਸੀਮ ਬਹਾਦਰੀ ਨੂੰ ਪ੍ਰਸਤੁਤ ਕਰਨਾ ਹੀ ਇਸ ਰਚਨਾ ਦਾ ਮੂਲ-ਪ੍ਰਯੋਜਨ ਹੋਵੇ ਜਾਂ ਖੜਗਧਾਰੀ ਸਿੰਘਾਂ ਦੀ ਅਜਿਹੀ ਅਸੀਮ ਸੂਰਬੀਰਤਾ ਨੂੰ ਹੀ ਗੁਰੂ ਜੀ ਸਿਰਜਿਤ ਕਰਨਾ ਚਾਹੁੰਦੇ ਸਨ। ਖੜਗ ਸਿੰਘ ਕਿਉਂਕਿ ਕ੍ਰਿਸ਼ਣ ਦੇ ਵੇਲੇ ਕੋਈ ਵਿਅਕਤੀ ਹੈ ਹੀ ਨਹੀਂ ਸੀ, ਸੋ ਇਹ ਪੌਰਾਣਿਕ ਕਹਾਣੀ ਦੀ ਇਕ ਨਿਵੇਕਲੀ ਵਿਆਖਿਆ ਨਹੀਂ, ਬਲਕਿ ਇਕ ਨਵੀਂ ਪ੍ਰਸੰਗ-ਸਿਰਜਨਾ ਹੈ, ਜੋ ਗੁਰੂ ਜੀ ਦਾ ਹੀ

ਨਿਸ਼ਾਨਾ ਹੋ ਸਕਦਾ ਸੀ। ਕਵੀ-ਧਰਮ ਦੇ ਘੇਰੇ ਵਿਚ ਇਹ ਤਬਦੀਲੀਆਂ ਕਦੇ ਆਈਆਂ ਹੀ ਨਹੀਂ। ਸਥਾਪਿਤ ਧਾਰਮਿਕ ਮਾਨਤਾਵਾਂ ਅਤੇ ਧਰਮ-ਸ਼ਾਸਤ੍ਰ ਦੇ ਅੰਗਾਂ ਵਿਚ ਇਤਨੇ ਵਡੇ ਪਰਿਵਰਤਨ ਕੇਵਲ ਅਵਤਾਰੀ ਪੁਰੁਖ਼ਾਂ ਕੀਤੇ ਹਨ। ਕਵੀ ਜਾਂ ਲਿਖਾਰੀ ਦੀ ਇਤਨੀ ਸਮਰਥਾ ਹੀ ਨਹੀਂ ਹੁੰਦੀ। ਗੁਰੂ ਜੀ ਦਬੇ-ਕੁਚਲੇ ਨਿਰਬਲ ਅਤੇ ਅਪਮਾਨਿਤ ਲੋਕਾਂ ਨੂੰ ਉਸ ਖੜਗ ਸਿੰਘ ਦਾ ਰੂਪ ਦੇਣਾ ਚਾਹੁੰਦੇ ਸਨ, ਜਿਸ ਦੀ ਬਹਾਦਰੀ ਅਗੇ ਸਭ ਦੇਵੀ-ਦੇਵਤਿਆਂ ਦੇ ਸਿੰਘਾਸਣ ਡੋਲ ਕੇ ਅਸਥਿਰ ਹੋ ਜਾਣ। ਸ੍ਰੀ ਕ੍ਰਿਸ਼ਣ ਨਾਲ ਖੜਗ ਸਿੰਘ ਦਾ ਕੋਈ ਨਿਜੀ ਵਿਰੋਧ ਨਹੀਂ, ਜਿਵੇਂ ਗੁਰੂ ਅਤੇ ਗੁਰੂ ਦੇ ਸਿਖਾਂ ਦਾ ਵਕਤ ਦੇ ਕੰਸ ਔਰੰਗਜ਼ੇਬ ਨਾਲ ਕੋਈ ਨਿਜੀ ਵਿਰੋਧ ਨਹੀਂ। ਖੜਗ ਸਿੰਘ ਜਰਾਸੰਧ ਦਾ ਮਿਤਰ ਹੈ। ਜਰਾਸੰਧ ਦੀ ਧੀ ਨਾਲ ਜ਼ਿਆਦਤੀ ਹੋਈ ਅਤੇ ਖੜਗ ਸਿੰਘ ਜਰਾਸੰਧ ਦਾ ਮਿਤਰ ਹੈ, ਉਸੇ ਤਰ੍ਹਾਂ ਜਿਵੇਂ ਕਰਮਕਾਂਡੀ, ਜਾਤੀਵਾਦੀ, ਬੁਤ-ਪੂਜ ਹਿੰਦੂ ਭਾਵੇਂ ਧਰਮ ਦੇ ਰਾਹ ਤੋਂ ਦੂਰ ਸਨ, ਪਰ ਉਨ੍ਹਾਂ ਦੀ ਇਜ਼ਤ-ਆਬਰੂ ਉਤੇ ਲਗਾਤਾਰ ਹੋ ਰਹੇ ਹਮਲਿਆਂ ਕਾਰਨ ਗੁਰੂ ਉਨ੍ਹਾਂ ਦਾ ਮਿਤਰ ਸੀ। ਉਹ ਉਨ੍ਹਾਂ ਦੇ ਧਰਮ ਦਾ ਸਮਰਥਕ ਨਹੀਂ, ਪਰ ਉਨ੍ਹਾਂ ਉਤੇ ਹੋ ਰਹੇ ਜ਼ੁਲਮਾਂ ਦਾ ਪੱਕਾ ਵਿਰੋਧੀ ਹੈ। ਜਰਾਸੰਧ ਨਾਲ ਖੜਗ ਸਿੰਘ ਦੀ ਮਿਤ੍ਰਤਾ ਸੰਬੰਧੀ ਕਿਹਾ ਹੈ-

**ਤਿਹ ਭੂਪਤ ਕੋ ਮਿਤ੍ਰ ਇਕ ਖੜਗ ਸਿੰਘ ਤਿਹ ਨਾਮ॥**
**ਪੈਰੇ ਸਮਰ ਸਮੁਦ੍ਰ ਬਹੁ ਮਹਾਰਥੀ ਬਲਧਾਮ। ੧੩੭੦॥**

ਉਸ ਨਾਲ ਵੀ ਬਰ ਸਿੰਘ, ਗਵਨ ਸਿੰਘ, ਧਰਮ ਸਿੰਘ, ਭਵ ਸਿੰਘ ਇਹ ਚਾਰ ਹੋਰ ਰਾਜੇ ਹਨ, ਭਾਵ ਉਸ ਸਮੇਤ ਇਥੇ ਵੀ ਪੰਜ ਸੈਨਾ-ਮੁਖੀ ਹਨ ਅਰਥਾਤ ਗੁਰੂ ਜੀ ਦੇ ਪੰਜ ਪਿਆਰਿਆਂ ਦੀ ਜਮਾਤ ਸੁਸਜਿਤ ਹੋ ਰਹੀ ਹੈ-

**ਕ੍ਰੁਧਤ ਹ੍ਵੈ ਅਤਿ ਮਨ ਬਿਖੈ ਚਾਰ ਭੂਪ ਤਿਹ ਸਾਥ॥**
**ਜੁੱਧੁ ਕਰਨਿ ਹਰਿ ਸਿਉ ਚਲਯੋ ਅਮਿਤ ਸੈਨ ਲੈ ਸਾਥ। ੧੩੭੧॥**

ਇਨ੍ਹਾਂ ਨੇ ਦਸ ਹਜ਼ਾਰ ਹਾਥੀਆਂ ਸਹਿਤ ਭਾਰੀ ਫ਼ੌਜ਼ ਨਾਲ ਯਾਦਵਾਂ ਨੂੰ ਘੇਰ ਲਿਆ। ਸਿੰਘ ਦਾ ਮੁਕਾਬਲਾ ਸਿੰਘ ਹੀ ਕਰ ਸਕਦਾ ਹੈ। ਉਸ ਸਮੇਂ ਦੀ ਸਥਿਤੀ ਇਹੋ ਹੈ। ਜੇ ਕੁਝ ਅਣਖ ਵਾਲੇ ਭਾਰਤੀ ਲੋਕ ਮੁਗ਼ਲਾਂ ਨਾਲ ਸੰਘਰਸ਼ ਕਰ ਰਹੇ ਸਨ, ਤਾਂ ਦੂਜੇ ਪਾਸੇ ਖਤਰੀ ਆਪਣਾ ਧਾਰਮਿਕ ਕਰਤਵ ਤਿਆਗ ਕੇ ਮੁਗ਼ਲਾਂ ਦੀ ਮਦਦ ਲਈ ਆਪਣੇ ਭਰਾਵਾਂ ਨਾਲ ਹੀ ਲੜ ਰਹੇ ਸਨ। ਇਹ ਭਾਵ ਹੈ ਦੋਹਾਂ ਪਾਸੇ ਸਿੰਘ ਨਾਵਾਂ ਦੇ ਸੈਨਿਕ ਹੋਣ ਦਾ। ਸੋ ਕ੍ਰਿਸ਼ਣ ਵਲੋਂ ਵੀ ਸਿੰਘਾਂ ਦਾ ਮੁਕਾਬਲਾ ਕਰਨ ਵਾਸਤੇ

ਸਰਸ ਸਿੰਘ, ਬੀਰ ਸਿੰਘ, ਮਹਾਂ ਸਿੰਘ, ਸਾਰ ਸਿੰਘ (ਭਾਵ ਸਰਬਲੋਹ ਸਿੰਘ), ਸਾਹਮਣੇ ਆਉਂਦੇ ਹਨ। ਸਾਰ ਸਿੰਘ ਦੇ ਰੂਪ ਵਿਚ ਇਥੇ ਸਰਬਲੋਹ ਦੀ ਵਿਸ਼ੇਸ਼ਤਾ ਸਿਰਜਿਤ ਕੀਤੀ ਗਈ ਹੈ, ਜੋ ਕੇਵਲ ਗੁਰੂ-ਚਿਤ ਵਿਚੋਂ ਆ ਸਕਦੀ ਹੈ। ਸਰਬਲੋਹ ਦੇ ਸ਼ਸਤ੍ਰਾਂ ਦੀ ਪਵਿਤ੍ਰਤਾ ਦਾ ਸਬਕ ਕੋਈ ਆਪਣੇ ਦੁਸ਼ਮਣ ਨੂੰ ਨਹੀਂ ਪੜ੍ਹਾ ਸਕਦਾ। ਦੁਸ਼ਮਣ ਤਾਂ ਸ਼ਸਤ੍ਰਹੀਣ ਕਰਨਾ ਚਾਹੁੰਦਾ ਹੈ। ਦਸਮ ਗ੍ਰੰਥ ਵਿਚ ਕੀਤੀ ਸ਼ਸਤ੍ਰਾਂ ਦੀ ਮਹਿਮਾ ਰਾਹੀਂ ਸਿਖਾਂ ਨੂੰ ਸ਼ਸਤ੍ਰਧਾਰੀ ਯੋਧੇ ਬਣਨ ਦੀ ਪ੍ਰੇਰਨਾ ਸਿਖਾਂ ਦੇ ਕਿਸੇ ਮਿਤਰ-ਪਿਆਰੇ ਦੀ ਹੋ ਸਕਦੀ ਹੈ, ਵੈਰੀ ਦੀ ਬਿਲਕੁਲ ਨਹੀਂ। ਵੈਰੀ ਕਿਉਂ ਚਾਹੇਗਾ ਕਿ ਉਸ ਦਾ ਵਿਰੋਧੀ ਸ਼ਸਤ੍ਰਧਾਰੀ ਸੂਰਮਾ ਹੋਵੇ। ਸਾਰ ਸਿੰਘ ਸਮੇਤ ਉਪਰੋਕਤ ਸਾਰਿਆਂ ਨੂੰ ਖੜਗ ਸਿੰਘ ਨੇ ਮਾਰ ਦਿਤਾ। ਸੂਰਤ ਸਿੰਘ, ਸਪੂਰਨ ਸਿੰਘ, ਬਰ ਸਿੰਘ, ਮਤਿ ਸਿੰਘ ਵੀ ਜੁਝੇ, ਪਰ ਖੜਗ ਸਿੰਘ ਦੇ ਹਥੋਂ ਸਭ ਮਾਰੇ ਗਏ। ਯੁਧ ਵਿਚ ਉਸ ਦੀ ਫੁਰਤੀ ਵੇਖਣ ਵਾਲੀ ਹੈ-

*ਖੜਗ ਸਿੰਘ ਅਤਿ ਲਰਤ ਹੈ ਰਸ ਰੁਦ੍ਰਹਿ ਅਨੁਰਾਗਿ।*
*ਰਨ ਚੰਚਲਤਾ ਬਹੁ ਕਰਤ ਜਨ ਨਟੂਆ ਬਡਭਾਗਿ। ੧੩੯੬॥*

ਇਥੇ ਹੀ ਰਚਨਾਕਾਰ ਸੰਸਾਰ ਵਿਚ ਚਲ ਰਹੇ ਸੰਘਰਸ਼ ਨੂੰ ਸੁਖਦ ਰੂਪ ਵਿਚ ਪੇਸ਼ ਕਰਦਾ ਹੈ। ਅਹਿੰਸਾਵਾਦੀ ਲੋਕ ਜਿਥੇ ਸੰਘਰਸ਼ ਤੋਂ ਬੇਮੁਖ ਹੋ ਕੇ ਇਸ ਦੀ ਬੁਰੀ ਤਸਵੀਰ ਪੇਸ਼ ਕਰਦੇ ਹਨ, ਉਥੇ ਸੰਘਰਸ਼ ਨੂੰ ਵਿਕਾਸਵਾਦੀ ਰੁਚੀਆਂ ਦਾ ਮੂਲ ਮੰਨ ਕੇ ਇਸ ਨੂੰ ਸੁਭਾਵਿਕ ਸਮਝਣ ਵਾਲੇ ਲੋਕ ਇਸ ਦੇ ਮਾੜੇ ਨਤੀਜਿਆਂ ਦੀ ਇਤਨੀ ਬੁਰੀ ਤਸਵੀਰ ਲੋਕਾਂ ਸਾਹਮਣੇ ਪੇਸ਼ ਨਹੀਂ ਕਰਦੇ ਕਿ ਬੁਰਾਈ ਵਿਰੁਧ ਜੂਝਣ ਦਾ ਉਤਸਾਹ ਹੀ ਖ਼ਤਮ ਹੋ ਜਾਵੇ। ਜੇ ਯੁਧ ਮੌਤ ਦਾ ਤਾਂਡਵ ਹੈ, ਤਾਂ ਇਹ ਵੀ ਸਚ ਹੈ ਕਿ ਧਰਮ ਹਿਤ ਲੜਨ ਵਾਲੇ ਸੂਰਬੀਰਾਂ ਦਾ ਡੁਲ੍ਹਿਆ ਖੂਨ ਅਜਿਹਾ ਵਾਤਾਵਰਣ ਪੈਦਾ ਕਰਦਾ ਹੈ, ਜਿਥੇ ਸਭ ਬੰਧਨਾਂ ਤੋਂ ਆਜ਼ਾਦ ਹੋਈ ਖਲਕਤ ਹੋਲੀ ਦਾ ਗੁਲਾਲ ਨਿਰਭੈ ਹੋ ਕੇ ਬਖੇਰ ਸਕੇ। ਇਸ ਕਰ ਕੇ ਗਿਆਨਵਾਨਾਂ ਲਈ ਸ਼ਹੀਦਾਂ ਦਾ ਖੂਨ ਹੀ ਗੁਲਾਲ ਬਣ ਜਾਂਦਾ ਹੈ-

*ਬਾਨ ਚਲੇ ਤੇਈ ਕੁੰਕਮ ਮਾਨਹੁ ਮੂਠ ਗੁਲਾਲ ਕੀ ਸਾਂਗ ਪ੍ਰਹਾਰੀ।*
*ਢਾਲ ਮਨੋ ਡਫ ਮਾਲ ਬਨੀ ਹਥ ਨਾਲ ਬੰਦੂਕ ਛੁਟੇ ਪਿਚਕਾਰੀ।*
*ਸ੍ਰਉਨ ਭਰੇ ਪਟ ਬੀਰਨ ਕੇ ਉਪਮਾ ਜਨੁ ਘੋਰ ਕੈ ਕੇਸਰ ਡਾਰੀ।*
*ਖੇਲਤ ਫਾਗੁ ਕਿ ਬੀਰ ਲਰੈ ਨਵਲਾਸੀ ਲੀਏ ਕਰਵਾਰ ਕਟਾਰੀ। ੧੩੯੫॥*

ਖੜਗ ਸਿੰਘ ਨਾਲ ਜੂਝਦੇ ਸ੍ਰੀ ਕ੍ਰਿਸ਼ਣ ਦੇ ਸਾਰੇ ਸੂਰਬੀਰ ਹਾਰ ਰਹੇ ਹਨ, ਉਹ ਨਿਰਾਸ਼ਾ ਅਤੇ ਗੁਸੇ ਵਿਚ ਸਾਰੇ ਸਮਰਥਕਾਂ ਨੂੰ ਵੰਗਾਰ ਕੇ ਕਹਿੰਦਾ ਹੈ ਕਿ ਸਾਰੀ ਸੈਨਾ ਵਿਚ ਕੌਣ ਅਜਿਹਾ ਸੂਰਬੀਰ ਹੈ, ਜੋ ਖੜਗ ਸਿੰਘ ਦਾ ਮੁਕਾਬਲਾ ਕਰ ਸਕੇ? ਉਸ ਸਮੇਂ ਘਨ ਸਿੰਘ, ਘਾਤ ਸਿੰਘ, ਘਨੁਸਰ ਸਿੰਘ, ਘਮੰਡ ਸਿੰਘ ਨਿਕਲਦੇ ਹਨ, ਪਰ ਖੜਗ ਸਿੰਘ ਹਥੋਂ ਮਾਰੇ ਜਾਂਦੇ ਹਨ। ਇਥੇ ਨਾਵਾਂ ਵਿਚ ਬਦਸੂਰਤੀ ਆ ਗਈ ਹੈ, ਕਿਉਂਕਿ ਹਾਰ ਵੇਖ ਕੇ ਜੇ ਯੋਧਾ ਧੀਰਜ ਅਤੇ ਅਡੋਲਤਾ ਨੂੰ ਤਿਆਗ ਕੇ ਵਿਚਲਿਤ ਹੋ ਜਾਂਦਾ ਹੈ, ਤਾਂ ਯੁਧ ਵਿਚ ਭ੍ਰਿਸ਼ਟ-ਵਿਵਹਾਰ ਆਉਣ ਦਾ ਸੰਦੇਹ ਬਣ ਜਾਂਦਾ ਹੈ। ਸ੍ਰੀ ਕ੍ਰਿਸ਼ਣ ਦੇ ਵੀਹ ਹਜ਼ਾਰ ਸੈਨਿਕ ਖੜਗ ਸਿੰਘ ਨੇ ਮਾਰ ਦਿਤੇ। ਇਸ ਵਿਗੜੇ ਵਿਵਹਾਰ ਕਾਰਨ ਸ੍ਰੀ ਕ੍ਰਿਸ਼ਣ ਰਾਕਸ਼ਾਂ ਦੀ ਮਦਦ ਲੈਣ ਤੋਂ ਵੀ ਸੰਕੋਚ ਨਹੀਂ ਕਰਦੇ। ਰਾਕਸ਼ਾਂ ਦਾ ਮੁਖੀ ਬਿਜਲੀ ਜੈਸੀ ਚਮਕਦੀ ਤਲਵਾਰ ਹਥ ਵਿਚ ਲੈ ਕੇ ਖੜਗ ਸਿੰਘ ਉਤੇ ਟੁਟ ਪਿਆ। ਤੀਰਾਂ ਦੀ ਵਰਖਾ ਭਰਪੂਰ ਕੀਤੀ। ਪਰ ਖੜਗ ਸਿੰਘ ਨੇ ਉਸ ਨੂੰ ਵੀ ਮਾਰ ਦਿਤਾ। ਹੁਣ ਸਾਰੀ ਦੈਤ ਸੈਨਾ ਖੜਗ ਸਿੰਘ ਉਤੇ ਟੁਟ ਪਈ, ਪਰ ਖੜਗ ਸਿੰਘ ਡਰਦਾ ਨਹੀਂ, ਤੀਰਾਂ ਨਾਲ ਉਨ੍ਹਾਂ ਦੀਆਂ ਛਾਤੀਆਂ ਵਿੰਨ੍ਹ ਦੇਂਦਾ ਹੈ। ਖੜਗ ਸਿੰਘ ਜ਼ਖ਼ਮੀ ਤਾਂ ਹੋ ਜਾਂਦਾ ਹੈ, ਪਰ ਜ਼ਖ਼ਮਾਂ ਦੀ ਪ੍ਰਵਾਹ ਨਾ ਕਰਦਿਆਂ ਉਹ ਸਾਰੇ ਰਾਕਸ਼ਾਂ ਨੂੰ ਜਮਪੁਰੀ ਪਹੁੰਚਾ ਦੇਂਦਾ ਹੈ। ਇਸ ਤੋਂ ਮਗਰੋਂ ਝੂਝਨ ਸਿੰਘ ਲੜਨ ਲਈ ਖੜਗ ਸਿੰਘ ਦੇ ਸਾਹਮਣੇ ਆਇਆ, ਪਰ ਉਸ ਦੇ ਮਰਨ ਨਾਲ ਜਾਦਵ ਸੈਨਾ ਇੰਵ ਦੌੜੀ, ਜਿਵੇਂ ਬਕਰੀਆਂ ਸ਼ੇਰ ਅਗੇ। ਖੜਗ ਸਿੰਘ ਨੇ ਦੌੜਦੇ ਯਾਦਵਾਂ ਦਾ ਪਿਛਾ ਕਰਦਿਆਂ ਉਨ੍ਹਾਂ ਨੂੰ ਵੰਗਾਰਿਆ।

ਯਾਦਵਾਂ ਨੇ ਵਿਚਾਰ ਕੀਤੀ ਕਿ ਇਕ ਤਕੜਾ ਹਮਲਾ ਕਰ ਕੇ ਸਾਰੇ ਰਲ ਕੇ ਇਸ ਨੂੰ ਘੇਰ ਲਈਏ। ਪਰ ਸ੍ਰੀ ਕ੍ਰਿਸ਼ਣ ਦੇ ਜ਼ਖ਼ਮੀ ਹੋ ਜਾਣ ਕਰ ਕੇ ਉਹ ਟਿਕ ਨਾ ਸਕੇ। ਕ੍ਰਿਸ਼ਣ ਅਤੇ ਬਲਿਰਾਮ ਸਹਿਤ ਸਾਰੇ ਯਾਦਵ ਦੌੜ ਗਏ। ਸ੍ਰੀ ਕ੍ਰਿਸ਼ਣ ਮਨ ਵਿਚ ਆਪਣੇ ਆਪ ਨੂੰ ਕੋਸਦੇ ਵੀ ਹਨ ਕਿ ਆਖ਼ਿਰ ਮੈਂ ਗਵਾਲਿਆਂ ਵਾਲਾ ਕੰਮ ਹੀ ਕੀਤਾ ਹੈ, ਯੋਧਿਆਂ ਵਾਲਾ ਨਹੀਂ। ਸ੍ਰੀ ਕ੍ਰਿਸ਼ਣ ਸੈਨਾ ਨੂੰ ਸੰਗਠਿਤ ਕਰ ਕੇ ਫਿਰ ਵਾਪਿਸ ਪਰਤੇ। ਉਨ੍ਹਾਂ ਖੜਗ ਸਿੰਘ ਨੂੰ ਲਲਕਾਰ ਕੇ ਆਖਿਆ ਕਿ ਇਕ ਪਹਿਰ ਦਿਨ ਰਹਿੰਦਿਆਂ ਹੀ ਮੈਂ ਤੈਨੂੰ ਮਾਰ ਦੇਵਾਂਗਾ। ਤੂੰ ਚੰਮ ਦੇ ਸਿਕੇ ਚਲਾ ਲਏ ਹਨ। ਮਸਤਿਆ ਹਾਥੀ ਤਦੋਂ ਤਕ ਗਰਜਦਾ ਹੈ, ਜਦੋਂ ਤਕ ਸ਼ੇਰ ਕ੍ਰੋਧ ਕਰ ਕੇ ਉਸ ਨੂੰ ਗਰਦਨ ਤੋਂ ਨਾ ਫੜ ਲਵੇ। ਉਸ ਨੇ ਕਿਹਾ ਪ੍ਰਾਣਾਂ ਦੀ ਪੂੰਜੀ ਐਵੇਂ ਨਾ ਲੁਟਾ,

ਹਥਿਆਰ ਸੁਟ ਕੇ ਚੁਪ-ਚਾਪ ਤੁਰ ਜਾ। ਖੜਗ ਸਿੰਘ ਨੇ ਜਵਾਬ ਦਿਤਾ 'ਕਿਉਂ ਉਸ ਵਿਅਕਤੀ ਵਾਂਗ ਰੌਲਾ ਪਾ ਰਿਹਾ ਹੈਂ ਜਿਸ ਨੂੰ ਕਿਸੇ ਨੇ ਜੰਗਲ ਵਿਚ ਲੁਟ ਲਿਆ ਹੋਵੇ'। ਖੜਗ ਸਿੰਘ ਦੀ ਕ੍ਰਿਸ਼ਣ ਨੂੰ ਨਸੀਅਤ ਰਾਹੀਂ ਕਵੀ ਯੁਧ ਵਿਚ ਧੀਰਜ ਬਣਾਈ ਰਖਣ ਦੀ ਪ੍ਰੇਰਨਾ ਦੇਂਦਾ ਹੈ- 'ਕਾਹੇ ਕਉ ਕ੍ਰੋਧ ਸੋਂ ਜੁਧੁ ਕਰੋ ਹਰਿ'। ਪਰ ਕ੍ਰਿਸ਼ਣ ਫਿਰ ਗੁਸੇ ਵਿਚ ਹੀ ਤੀਰ ਚਲਾਉਂਦਾ ਹੈ। ਦੋਵੇਂ ਜ਼ਖ਼ਮੀ ਹੋ ਜਾਂਦੇ ਹਨ। ਕ੍ਰਿਸ਼ਣ ਨੇ ਆਪਣੀ ਮਦਦ ਵਾਸਤੇ ਇੰਦਰ ਸਹਿਤ ਸਵਰਗ ਦੇ ਸਾਰੇ ਯੋਧੇ ਬੁਲਾ ਲਏ, ਪਰ ਉਹ ਖੜਗ ਸਿੰਘ ਦੀ ਮਾਰ ਤੋਂ ਡਰ ਕੇ ਦੌੜ ਗਏ। ਲਾਚਾਰ ਕ੍ਰਿਸ਼ਣ ਨੇ ਫਿਰ ਰਾਕਸ਼ਾਂ ਦੀ ਮਦਦ ਲਈ। ਇਥੇ ਇਕ ਰਾਕਸ਼ ਦਾ ਨਾਮ ਕ੍ਰੂਰਕਰਮ ਦਸਿਆ ਹੈ, ਜਿਸ ਤੋਂ ਗੁਰੂ ਜੀ ਦਾ ਭਾਵ ਇਹ ਹੈ ਕਿ ਆਰੀਆ ਲੋਕਾਂ ਵਾਂਗ ਵਿਰੋਧੀਆਂ ਨੂੰ ਰਾਕਸ਼ ਨਹੀਂ ਕਹਿਣਾ ਚਾਹੀਦਾ, ਬਲਕਿ ਰਾਕਸ਼ ਉਹ ਹੈ ਜੋ ਬੁਰੇ ਕਰਮ ਕਰਦਾ ਹੈ-

ਕ੍ਰੂਰਕਰਮ ਇਕ ਰਾਛਸ ਨਾਮਾ॥ ਜਿਨ ਜੀਤੇ ਆਗੇ ਸੰਗ੍ਰਾਮਾ। 1471॥

ਇਹ ਰਾਕਸ਼ ਵੀ ਖੜਗ ਸਿੰਘ ਨੇ ਮਾਰ ਭਜਾਏ। ਸ੍ਰੀ ਕ੍ਰਿਸ਼ਣ ਨੇ ਜਲ-ਦੇਵ ਨੂੰ ਬੁਲਾਇਆ ਪਰ ਉਹ ਵੀ ਖੜਗ ਸਿੰਘ ਨੂੰ ਜਿਤ ਨਾ ਸਕਿਆ। ਫਿਰ ਕੁਬੇਰ ਨੂੰ ਸਦਿਆ ਗਿਆ। ਕੁਬੇਰ ਦੇ ਅਨੇਕ ਦਲ ਇਕੋ ਬਾਣ ਨਾਲ ਮਾਰੇ ਗਏ। ਕੁਬੇਰ ਅਤੇ ਜਲ-ਦੇਵ ਨੂੰ ਬੁਲਾਉਣ ਦਾ ਸੰਬੰਧ ਯੁਧ-ਨੀਤੀ ਨਾਲ ਹੈ। ਕਵੀ ਨਾਟਕੀ ਭਾਸ਼ਾ ਵਿਚ ਦਸ ਰਿਹਾ ਹੈ ਕਿ ਯੁਧ-ਨੀਤੀ ਵਿਚ ਪਾਣੀ ਦੀ ਵਰਤੋਂ ਦਾ ਧਿਆਨ ਰਖਣਾ ਵੀ ਜ਼ਰੂਰੀ ਹੈ। ਸ੍ਰੀ ਕ੍ਰਿਸ਼ਣ ਦੁਆਰਾ ਜਲ-ਦੇਵ ਨੂੰ ਸਦਣ ਦਾ ਭਾਵ ਇਹ ਹੈ ਕਿ ਜਾਂ ਤਾਂ ਉਨ੍ਹਾਂ ਜਲ ਦੇ ਕਿਸੇ ਵਿਸ਼ਾਲ ਸੋਮੇ ਦੀ ਵਰਤੋਂ ਕਰ ਕੇ ਉਸ ਦੇ ਪਾਣੀ ਦਾ ਬਹਾਅ ਖੜਗ ਸਿੰਘ ਦੀ ਸੈਨਾ ਵਲ ਮੋੜ ਦਿਤਾ, ਜਾਂ ਉਨ੍ਹਾਂ ਪਾਣੀ ਨਾਲ ਆਪਣੀ ਸੁਰਖਿਆ ਦਾ ਪ੍ਰਬੰਧ ਕੀਤਾ ਹੋਵੇਗਾ, ਜਿਸ ਤਰ੍ਹਾਂ ਕਿਲਿਆਂ ਦੇ ਬਾਹਰ ਖਾਈ ਵਿਚ ਪਾਣੀ ਭਰ ਦਿਤਾ ਜਾਂਦਾ ਸੀ। ਇਹ ਨੀਤੀਵਾਨਾਂ ਲਈ ਇਕ ਮਹਾ-ਉਪਦੇਸ਼ ਹੈ। ਕੁਬੇਰ ਤੋਂ ਭਾਵ ਹੈ, ਧਨ ਦੀ ਵਰਤੋਂ ਨਾਲ ਦੁਸ਼ਮਣ ਦੀ ਫ਼ੌਜ਼ ਨੂੰ ਖ਼ਰੀਦਣਾ, ਜਾਂ ਧਨ ਦੇ ਕੇ ਹਮਲਾਵਰ ਤੋਂ ਆਪਣੀ ਜਾਨ ਛੁਡਾਉਣੀ। ਅਜਿਹੀ ਪੇਸ਼ਕਸ਼ ਬੰਦਾ ਸਿੰਘ ਬਹਾਦੁਰ ਸਾਹਮਣੇ ਰਖੀ ਗਈ ਸੀ। ਉਸ ਨੇ ਇਹ ਪੇਸ਼ਕਸ਼ ਠੁਕਰਾ ਦਿਤੀ। ਪਰ ਜਦੋਂ ਵਿਰੋਧੀ ਧਿਰ ਨੇ ਲਾਲਚਵਸ ਇਸ ਪੇਸ਼ਕਸ਼ ਨੂੰ ਪ੍ਰਵਾਣ ਕਰ ਲਿਆ, ਤਾਂ ਉਸ ਸਮੇਂ ਸਿਖਾਂ ਦੀ ਜਿਤੀ ਹੋਈ ਬਾਜ਼ੀ ਹਾਰੀ ਗਈ। ਗੁਰੂ ਜੀ ਤਾਂ ਖ਼ਾਲਸੇ ਨੂੰ ਸਚੇਤ ਕਰ ਗਏ ਸਨ, ਕਿ ਦੁਸ਼ਮਣ ਯੁਧ ਜਿਤਣ ਵਾਸਤੇ ਧਨ ਦੀ ਵਰਤੋਂ ਵੀ ਕਰ ਸਕਦਾ ਹੈ। ਸੋ ਗੁਰੂ ਜੀ ਦਾ

ਖੜਗ ਸਿੰਘ ਉਹ ਹੋ ਸਕਦਾ ਹੈ, ਜੋ ਯੁਧ-ਕਲਾ ਅਤੇ ਯੁਧ-ਨੀਤੀ ਨੂੰ ਜਾਣਦਾ ਹੋਵੇ। ਕ੍ਰਿਸ਼ਨਾਵਤਾਰ ਦਾ ਖੜਗ ਸਿੰਘ, ਉਹ ਹੈ ਜਿਸ ਦੀ ਦ੍ਰਿੜ੍ਹਤਾ ਸਹਿਤ ਕੀਤੀ ਤੀਰਾਂ ਦੀ ਵਰਖਾ ਅਗੇ ਧਨ ਦੀਆਂ ਸਾਰੀਆਂ ਪੇਸ਼ਕਾਰੀਆਂ ਬਲ ਹਾਰ ਗਈਆਂ-

*ਨਿਜ ਕਰ ਮੈ ਧਨੁ ਬਾਨ ਸੰਭਾਰਿਓ।*
*ਅਗਨਤ ਦਲੁ ਇਕ ਪਲ ਮੈ ਮਾਰਿਓ। ੧੪੯੫॥*

ਮਜ਼ਬੂਰ ਕ੍ਰਿਸ਼ਣ ਨੇ ਰੁਦ੍ਰ-ਅਸਤ੍ਰ ਚਲਾ ਕੇ ਸ਼ਿਵ ਨੂੰ ਬੁਲਾਇਆ। ਉਹ ਗਣੇਸ਼, ਕਾਰਤਿਕ ਅਤੇ ਗਣਾਂ ਸਹਿਤ ਖੜਗ ਸਿੰਘ ਨਾਲ ਲੜਨ ਵਾਸਤੇ ਆ ਗਿਆ। ਪਰ ਖੜਗ ਸਿੰਘ ਉਹ ਹੈ, ਜੋ ਗ਼ੈਬੀ-ਸ਼ਕਤੀਆਂ ਦੀ ਮਦਦ ਦੀ ਆਸ ਉਤੇ ਨਹੀਂ ਜਿਊਂਦਾ, ਜਿਵੇਂ ਕਿ ਗੁਰੂ ਸਾਹਿਬ ਦੇ ਵੇਲੇ ਵੀ ਬ੍ਰਾਹਮਣਵਾਦੀ ਅਨਸਰ ਲੋਕਾਂ ਵਿਚ ਇਹ ਭਰਮ ਪੈਦਾ ਕਰ ਰਿਹਾ ਸੀ ਕਿ ਦੇਵੀ ਪ੍ਰਗਟ ਹੋਵੇਗੀ ਤਾਂ ਹੀ ਜ਼ੁਲਮ ਰੁਕ ਸਕਦਾ ਹੈ ਅਤੇ ਗੁਰੂ ਜੀ ਨੇ ਲੋਕਾਂ ਦੇ ਮਨ ਤੋਂ ਇਸ ਭਰਮ ਦੇ ਪਰਦੇ ਨੂੰ ਹਟਾਉਣ ਲਈ ਬ੍ਰਾਹਮਣਾਂ ਨੂੰ ਦੇਵੀ ਪ੍ਰਗਟ ਕਰਨ ਦੀ ਵੰਗਾਰ ਪਾਈ ਸੀ ਅਤੇ ਅੰਤ ਵਿਚ ਲੋਕਾਂ ਨੂੰ ਦਸ ਦਿਤਾ ਸੀ ਕਿ ਨਿਜ-ਬਲ ਹੀ ਦੁਖ-ਮੁਕਤੀ ਦਾ ਅੰਤਿਮ ਸਾਧਨ ਹੈ। ਖੜਗ ਸਿੰਘ ਅਜਿਹੇ ਵਹਿਮਾਂ-ਭਰਮਾਂ ਤੋਂ ਉਪਰ ਹੈ। ਉਹ ਆਤਮ-ਵਿਸ਼ਵਾਸੀ ਯੋਧਾ ਇਕ ਨਹੀਂ ਅਨੇਕਾਂ ਦੇਵਤਿਆਂ ਨੂੰ ਲਲਕਾਰ ਕੇ ਆਖਦਾ ਹੈ-

*'ਰੇ ਸ਼ਿਵ ਆਜ ਅਯੋਧਨ ਮੈ ਲਰਿ ਲੈ ਹਮ ਸੋਂ ਕਰ ਲੈ ਬਲ ਜੇਤੋ।*
*ਐ ਰੇ ਗਨੇਸ਼ ਲਰੈਂ ਹਮਰੇ ਸੰਗ ਤੁਮਰੇ ਤਨ ਮੈ ਬਲ ਏਤੋ।*
*ਕਿਉਂ ਰੇ ਖੜਾਨਨ ਤੂ ਗਰਬੈ ਮਰ ਹੈ ਅਬ ਹੀ ਇਕ ਬਾਨ ਲਗੈ ਤੋ।*
*ਕਾਹੇ ਕਉ ਜੂਝ ਮਰੇ ਰਨ ਮੈ ਅਬ ਲਉ ਨ ਗਯੋ ਕਛੁ ਜੀਅ ਮਹਿ ਚੇਤੋ। ..੧੫੦੪॥*

ਅਜਿਹੇ ਦ੍ਰਿੜ੍ਹ-ਸੰਕਲਪ ਵੀਰ-ਨਾਇਕ ਖੜਗ ਸਿੰਘ ਅਗੇ ਕਿਸ ਨੇ ਟਿਕਣਾ ਸੀ-

*ਜਬ ਸ਼ਿਵ ਜੁ ਕਛੁ ਸੰਗਿਆ ਪਾਈ। ਭਾਜਿ ਗਯੋ ਤਜ ਦਈ ਲਰਾਈ।*
*ਅਉਰ ਸਗਲ ਡਰ ਕੈ ਗਨ ਭਾਗੇ। ਐਸੋ ਕੌ ਭਟ ਆਵੈ ਆਗੇ। ੧੫੨੮॥*

ਖੜਗ ਸਿੰਘ ਅੰਦਰ ਯੁਧ ਦਾ ਚਾਅ ਹੈ ਅਤੇ ਹਾਰ ਜਿਤ ਦੀ ਕੋਈ ਚਿੰਤਾ ਨਹੀਂ। ਅਸਲ ਸੂਰਬੀਰ ਉਹੋ ਹੈ, ਜੋ ਹਾਰ-ਜਿਤ ਦੀ ਪ੍ਰਵਾਹ ਕੀਤੇ ਬਿਨਾ ਆਪਣਾ ਫ਼ਰਜ਼ ਜਾਣ ਕੇ ਪੂਰਾ ਜੀਵਨ ਚਾਅ ਸਹਿਤ ਸੰਘਰਸ਼ ਕਰੇ। ਯੁਧ ਦਾ ਚਾਅ ਖੜਗ ਸਿੰਘ ਅੰਦਰ ਅਜੇਹੀ ਉਦਾਰਤਾ ਪੈਦਾ ਕਰਦਾ ਹੈ ਕਿ ਉਹ ਜਦੋਂ ਕ੍ਰਿਸ਼ਣ ਨੂੰ ਵਾਲਾਂ

ਤੋਂ ਫੜ ਲੈਂਦਾ ਹੈ ਅਤੇ ਉਸ ਨੂੰ ਮਾਰਨਾ ਕੋਈ ਮੁਸ਼ਕਿਲ ਨਹੀਂ, ਤਾਂ ਵੀ ਉਹ ਇਹ ਸੋਚ ਕੇ ਉਸ ਨੂੰ ਮਾਰਦਾ ਨਹੀਂ ਕਿ ਜੇ ਇਹ ਮਰ ਗਿਆ ਤਾਂ ਹੋਰ ਕਿਸੇ ਨਾਲ ਲੜਾਈ ਦਾ ਸਵਾਦ ਨਹੀਂ ਆਉਣਾ। ਯੁਧ ਵਿਚ ਨਿਰਵੈਰ ਹੋ ਕੇ ਲੜਨ ਦੀ ਇਹ ਪ੍ਰੇਰਨਾ ਗੁਰੂ-ਹਿਰਦੇ ਤੋਂ ਹੀ ਆ ਸਕਦੀ ਹੈ। ਗੁਰੂ ਜੀ ਸਿਖਿਆ ਦੇਂਦੇ ਹਨ ਕਿ ਯੋਧਾ ਕੇਵਲ ਉਹ ਨਹੀਂ ਜੋ ਵਾਰ ਕਰਦਾ ਹੈ, ਸਗੋਂ ਅਸਲ ਸੂਰਬੀਰ ਉਹ ਹੈ, ਜੋ ਮਨੁਖਤਾ ਦੇ ਉਥਾਨ ਵਾਸਤੇ ਆਪਣੇ ਤਨ ਉਪਰ ਚੋਟਾਂ ਸਹਿ ਕੇ ਵੀ ਵਿਚਲਿਤ ਨਹੀਂ ਹੁੰਦਾ, ਹਰ ਸੰਕਟ ਵਿਚ ਪ੍ਰਸੰਨ ਰਹਿੰਦਾ ਹੈ। ਖੜਗ ਸਿੰਘ ਅਜਿਹਾ ਹੀ ਬੀਰ-ਬਹਾਦਰ ਹੈ, ਜੋ ਸਰੀਰ ਉਤੇ ਪੈਂਦੀਆਂ ਚੋਟਾਂ ਵਿਚੋਂ ਆਨੰਦ ਦੀ ਅਨੁਭੂਤੀ ਕਰਦਾ ਹੈ-

*ਚਿੰਤ ਕਰੀ ਚਿਤ ਮੈ ਤਿਹ ਭੂਪਤਿ ਜੋ ਇਹ ਕਉ ਅਬ ਹਉਂ ਬਧ ਕੈਹਉਂ।*
*ਸੈਨ ਸਭੈ ਭਜ ਹੈ ਜਬ ਹੀ ਤਬ ਕਾ ਸੰਗ ਜਾਇ ਕੈ ਜੁਧ ਮਚੈਹਉਂ*
*ਹਉਂ ਕਿਹ ਪੈ ਕਰਿਹੋਂ ਬਹੁ ਘਾਇਨ, ਕਾ ਕੈ ਹਉਂ ਘਾਇਨ ਸਨਮੁਖ ਖੈਹਉਂ।*
*ਛਾਡਿ ਦਯੋ ਕਹਿਓ ਜਾਹੁ ਚਲੇ ਹਰਿ, ਤੋ ਸਮ ਸੂਰ ਕਹੂੰ ਨਹੀ ਪੈਹਉ। ੧੫੩੩॥*

ਇਸ ਹਾਲਤ ਵਿਚ ਕ੍ਰਿਸ਼ਣ ਦੀ ਸਹਾਇਤਾ ਲਈ ਬ੍ਰਹਮਾ ਆਇਆ ਅਤੇ ਉਸ ਨੇ ਸ੍ਰੀ ਕ੍ਰਿਸ਼ਣ ਨੂੰ ਆਖਿਆ ਕਿ ਇਸ ਨਾਲ ਵਿਸ਼ਨੂ ਸੰਘਰਸ਼ ਕਰੇ ਅਤੇ ਸਾਰੇ ਸੂਰਬੀਰ ਦੇਵਤੇ ਯੁਧ ਕਰਨ ਵਾਸਤੇ ਬੁਲਾਏ ਜਾਣ, ਫਿਰ ਸੁਰਗ-ਪਰੀਆਂ ਵੀ ਕਾਮੁਕ ਹਾਵ-ਭਾਵ ਕਰ ਕੇ ਇਸ ਦੇ ਚਿਤ ਨੂੰ ਵਿਚਲਿਤ ਕਰ ਦੇਣ, ਇਹ ਤਾਂ ਮਰ ਸਕਦਾ ਹੈ। ਪਰ ਇਹ ਸਾਰੇ ਯਤਨ ਅਸਫਲ ਰਹੇ। ਬ੍ਰਹਮਾ ਨੇ ਕਿਹਾ ਕਿ ਇਸ ਦੇ ਹਥ ਵਿਚ ਜਿਹੜਾ ਤਾਵੀਜ਼ ਅਤੇ ਸ੍ਰੀ ਰਾਮ ਚੰਦ੍ਰ ਦਾ ਜੋ ਤਾਜ ਇਸ ਕੋਲ ਹੈ, ਉਹ ਭਿਖਾਰੀ ਬਣ ਕੇ ਛਲ ਨਾਲ ਇਸ ਤੋਂ ਦਾਨ ਵਿਚ ਮੰਗਿਆ ਜਾਵੇ, ਤਾਂ ਇਸ ਨੂੰ ਮਾਰਨਾ ਆਸਾਨ ਹੋ ਸਕਦਾ ਹੈ। ਕ੍ਰਿਸ਼ਣ ਨੇ ਬ੍ਰਾਹਮਣ ਦਾ ਰੂਪ ਬਣਾਇਆ, ਪਰ ਖੜਗ ਸਿੰਘ ਨੇ ਉਸ ਨੂੰ ਪਛਾਣ ਲਿਆ। ਪਛਾਣਨ ਦੇ ਬਾਵਜੂਦ ਉਹ ਬਹਾਦਰਾਂ ਵਾਂਗ ਉਦਾਰ-ਦਿਲੀ ਨਾਲ ਕਹਿੰਦਾ ਹੈ ਕਿ ਜੇ ਮੰਗਤੇ ਬਣੇ ਹੋ ਤਾਂ ਮੰਗੋ ਜੋ ਮੰਗਣਾ ਹੈ। ਇਥੇ ਇਹ ਸੰਕੇਤ ਦਿਤਾ ਗਿਆ ਹੈ ਕਿ ਯੋਧੇ ਜਿਤਨਾ ਉਦਾਰ-ਚਿਤ ਹੋਰ ਕੋਈ ਵਿਅਕਤੀ ਨਹੀਂ ਹੋ ਸਕਦਾ ਅਤੇ ਯੋਧਾ ਅਖਵਾਉਣ ਦਾ ਅਧਿਕਾਰ ਵੀ ਉਸੇ ਵਿਅਕਤੀ ਨੂੰ ਹੋ ਸਕਦਾ ਹੈ, ਜਿਸ ਦੀਆਂ ਸਮਸਤ ਤੰਗ-ਦਿਲੀਆਂ ਮਨ ਤੋਂ ਮਿਟ ਗਈਆਂ ਹੋਣ ਅਤੇ ਅੰਤਹਕਰਣ ਵਿਚ ਪੂਰਨ-ਉਦਾਰਤਾ ਦੀ ਹਰ ਉਚਾਈ ਛਾ ਗਈ ਹੋਵੇ। ਉਹ ਪਰ-ਸਵਾਰਥ ਲਈ ਆਪਣੇ ਪ੍ਰਾਣਾਂ ਦਾ ਮਹਾਦਾਨ ਦੇਣ ਤੋਂ ਕਦੇ ਪਿਛੇ ਨਹੀਂ ਹਟ ਸਕਦਾ।

ਕ੍ਰਿਸ਼ਣ ਨੇ ਬ੍ਰਹਮਾ ਦੇ ਕਹਿਣ ਅਨੁਸਾਰ ਦੋਵੇਂ ਚੀਜ਼ਾਂ ਮੰਗ ਲਈਆਂ। ਉਸ ਸੂਰਬੀਰ ਨੇ ਕਿਹਾ ਮਰਨਾ ਤਾਂ ਇਕ ਦਿਨ ਹੈ, ਇਸ ਕਰ ਕੇ ਨੇਕੀ ਤੋਂ ਪਿਛੇ ਨਾ ਹਟਾਂ। ਪਰਉਪਕਾਰ ਦੇ ਰਾਹ ਉਤੇ ਅਡੋਲ ਅਗੇ ਵਧਦਾ ਖੜਗ ਸਿੰਘ ਮਨ ਵਿਚ ਵਿਚਾਰਦਾ ਹੈ-

*ਕਿਉਂ ਤਨ ਕੀ ਮਨ ਸੰਕ ਕਰੈ ਥਿਰ ਤੌ ਜਗ ਮੈ ਅਬ ਤੂੰ ਨ ਰਹੈ ਹੈਂ।*
*ਯਾ ਤੇ ਭਲੋ ਨ ਕਛੂ ਇਹ ਤੇ ਜਸੁ ਲੈ ਰਨ ਅੰਤਹਿ ਮੋ ਤਜਿ ਜੈ ਹੈਂ।*
*ਰੇ ਮਨ ਢੀਲ ਰਹਯੋ ਗਹਿ ਕਾਹੇ ਤੇ ਅਉਸਰ ਬੀਤ ਗਏ ਪਛੁਤੈ ਹੈਂ।*
*ਸ਼ੋਕ ਨਿਵਾਰਿ ਨਿਸੰਕ ਹੁਇ ਦੈ ਭਗਵਾਨ ਸੋ ਭਿਛਕ ਹਾਥਿ ਨ ਐ ਹੈਂ। ੧੫੫੮॥*

ਕੈਸੀ ਪਰਉਪਕਾਰੀ ਮੂਰਤ ਸਿਰਜਣ ਦੇ ਆਹਰ ਵਿਚ ਹੈ ਸਚਾ ਗੁਰੂ। ਕਾਸ਼! ਗੁਰਦੇਵ ਦੇ ਕੁਝ ਸੋਹਣੇ ਬਚਨ ਉਹਨਾਂ ਬਹੁਤੇ ਅਕਲਮੰਦਾਂ ਦੇ ਪੱਲੇ ਵੀ ਪੈ ਜਾਣ, ਜਿਨ੍ਹਾਂ ਨੂੰ ਦਿਨ-ਰਾਤ ਦਸਮ ਗ੍ਰੰਥ ਬਿਨਾ ਕਾਰਨ ਹੀ ਭੈਅ-ਭੀਤ ਕਰ ਰਿਹਾ ਹੈ। ਖੜਗ ਸਿੰਘ ਦੇ ਮੁਕਟ ਦਿੰਦਿਆਂ ਹੀ ਵੈਰੀ ਟੁਟ ਪਿਆ। ਪਰ ਖੜਗ ਸਿੰਘ ਸਭ ਦੇਵਤਿਆਂ ਦੀ ਸੈਨਾ ਨੂੰ ਤੀਰਾਂ ਨਾਲ ਵਿੰਨ੍ਹ ਦੇਂਦਾ ਹੈ। ਅਤਿਪਵਿਤ੍ਰ ਸਿੰਘ, ਮਹਾਜਸ ਸਿੰਘ, ਮਹਾਬਲੀ ਸਿੰਘ, ਤੇਜਸ ਸਿੰਘ ਸਭ ਮਾਰੇ ਗਏ ਹਨ। ਅਰਥਾਤ ਪਵਿਤ੍ਰਤਾ ਦੀਆਂ ਸਭ ਉਚਾਈਆਂ, ਮਾਨ-ਪ੍ਰਤਿਸ਼ਠਾ, ਬਲ ਅਤੇ ਤੇਜਸ ਖੜਗ ਸਿੰਘ ਦੇ ਪੈਰਾਂ ਵਿਚ ਰੁਲਦੇ ਹਨ। ਖੜਗ ਸਿੰਘ ਨੇ ਸ਼ੇਰ ਖਾਨ, ਸੈਦ ਖਾਂ, ਨਾਹਰ ਖਾਂ, ਸ਼ੇਖ ਸਾਦਿਕ, ਸ਼ੇਖ਼ ਫ਼ਰੀਦ ਸਭ ਧਰਤੀ ਦੀ ਕੁਖ ਵਿਚ ਦਫ਼ਨ ਕਰ ਦਿਤੇ। ਉਹ ਸਾਰੇ ਸੂਰਮਿਆਂ ਨੂੰ ਲਲਕਾਰ ਕੇ ਕਹਿੰਦਾ ਹੈ-

*ਪਸਚਮਿ ਸੂਰ ਚੜੈ ਕਬਹੂੰ ਅਰੁ ਗੰਗ ਬਹੀ ਉਲਟੀ ਜੀਅ ਆਵੈ।*
*ਜੇਠ ਕੇ ਮਾਸ ਤੁਖਾਰ ਪਰੇ ਬਨ ਅਉਰ ਬਸੰਤ ਸਮੀਰ ਜਰਾਵੈ।*
*ਲੋਕ ਹਲੈ ਧਰੂਅ ਕੋ ਜਲ ਕੋ ਥਲੁ ਹਇ ਥਲ ਕੋ ਕਬਹੂੰ ਜਲ ਜਾਵੈ।*
*ਕੰਚਨੁ ਕੋ ਨਗੁ ਪੰਖਨ ਧਾਰਿ ਉਡੈ ਖੜਗੇਸ ਨ ਪੀਠ ਦਿਖਾਵੈ। ੧੬੧੩॥*

ਹੁਣ ਕ੍ਰਿਸ਼ਣ ਦੀ ਮਦਦ ਉਤੇ ਪਾਂਡਵ ਆਏ। ਭੀਮ ਅਤੇ ਅਰਜੁਨ ਦੋਵੇਂ ਖੜਗ ਸਿੰਘ ਨਾਲ ਬਲ-ਪੂਰਵਕ ਲੜੇ। ਅਰਜੁਨ ਨੇ ਖੜਗ ਸਿੰਘ ਨੂੰ ਤੀਰ ਮਾਰਿਆ, ਤਾਂ ਖੜਗ ਸਿੰਘ ਦੁਸ਼ਮਣ ਦੀ ਸਿਫ਼ਤ ਕਰਦਾ ਕਹਿੰਦਾ ਹੈ-

*ਪਉਰਖ ਪੇਖ ਕੈ ਜੀ ਹਰਿਖਿਓ ਬਲ ਟੇਰ ਨਰੇਸ ਸੁ ਐਸ ਸੁਨਾਯੋ।*
*ਧੰਨ ਪਿਤਾ ਧੰਨ ਵੇ ਜਨਨੀ ਜੁ ਧਨੰਜੈ ਨਾਮ ਜਿਨੋ ਸੁਤ ਜਾਯੋ। ੧੬੧੮॥*

ਖੜਗ ਸਿੰਘ ਨੇ ਪਾਂਡਵ ਵੀ ਮਾਰ ਭਜਾਏ। ਬਹੁਤ ਸਪਸ਼ਟ ਹੈ ਕਿ ਗੁਰੂ ਜੀ ਕੌਰਵਾਂ ਅਤੇ ਪਾਂਡਵਾਂ, ਦੇਵਤਿਆਂ ਅਤੇ ਦੈਤਾਂ, ਧਰਤੀ ਅਤੇ ਆਕਾਸ਼-ਪਾਤਾਲ ਦੇ ਸਮੂਹ ਪ੍ਰਾਣਧਾਰੀਆਂ ਤੋਂ ਵਧੀਕ ਸਾਹਸੀ ਪੁਰਖ਼ ਨਿਰਮਿਤ ਕਰਨਾ ਚਾਹੁੰਦੇ ਸਨ। ਪਾਂਡਵਾਂ ਤੋਂ ਇਲਾਵਾ ਦੁਰਯੋਧਨ ਦੀ ਸੈਨਾ ਆਈ। ਕੌਰਵਾਂ ਪਾਂਡਵਾਂ ਦੇ ਮਿਲੇ-ਜੁਲੇ ਮੁਕਾਬਲੇ ਮਗਰੋਂ ਹੁਣ ਸ੍ਰੀ ਕ੍ਰਿਸ਼ਣ ਅਤੇ ਖੜਗ ਸਿੰਘ ਆਹਮੋ-ਸਾਹਮਣੇ ਹੋਏ, ਪਰ ਸ੍ਰੀ ਕ੍ਰਿਸ਼ਣ ਅਸਫਲ ਰਹੇ। ਇਸ ਲਾਚਾਰੀ ਵਿਚ ਸ਼ਿਵ ਨੇ ਇਕ ਉਪਾਅ ਸੋਚ ਕੇ ਮਿਟੀ ਤੋਂ ਅਜੀਤ ਸਿੰਘ ਨਾਮ ਦਾ ਪੁਤਲਾ ਬਣਾਇਆ। ਕ੍ਰਿਸ਼ਣ ਜੀ ਨੇ ਉਸ ਪੁਤਲੇ ਵਿਚ ਸਾਹ ਪਾਏ ਅਤੇ ਸ਼ਿਵ ਨੇ ਵਰ ਦਿਤਾ ਕਿ ਉਸ ਨੂੰ ਕੋਈ ਵੀ ਮਾਰ ਨਹੀਂ ਸਕੇਗਾ। ਅਜੀਤ ਸਿੰਘ ਦੀ ਮਦਦ ਲਈ ਸਭ ਦੇਵਤੇ ਬੁਲਾਏ ਗਏ। ਹੁਣ ਕ੍ਰਿਸ਼ਣ, ਸ਼ਿਵ ਅਤੇ ਬ੍ਰਹਮਾ ਯੁਧ-ਨੀਤੀ ਸੰਬੰਧੀ ਵਿਚਾਰ ਕਰਨ ਲਗੇ, ਤਾਂ ਬ੍ਰਹਮਾ ਨੇ ਸਲਾਹ ਦਿਤੀ ਕਿ ਸੂਰਬੀਰ ਕਾਮ ਅਗੇ ਹੀ ਬਲ ਹਾਰ ਸਕਦਾ ਹੈ। ਇਹ ਵਿਚਾਰ ਕੇ ਸੁਰਗ-ਪਰੀਆਂ ਬੁਲਾਈਆਂ ਗਈਆਂ। ਖੜਗ ਸਿੰਘ ਦਾ ਦੇਵਾਂਗਣਾਂ ਵਲ ਧਿਆਨ ਜਾਂਦਿਆਂ ਹੀ ਕ੍ਰਿਸ਼ਣ ਨੇ ਤੀਰ ਮਾਰ ਕੇ ਉਸ ਨੂੰ ਮੂਰਛਿਤ ਕਰ ਦਿਤਾ। ਬ੍ਰਹਮਾ ਕੋਲ ਆਇਆ, ਆਖਿਆ ਹੁਣ ਸਵਰਗ ਜਾਓ, ਜੋ ਚਾਹੁੰਦੇ ਹੋ ਮਿਲੇਗਾ। ਗੁਰੂ ਗੋਬਿੰਦ ਸਿੰਘ ਦਾ ਇਹ ਖੜਗ ਸਿੰਘ ਕਹਿਣ ਲਗਾ-

*ਮੋ ਸੋ ਬੀਰ ਸਸਤ੍ਰ ਜਬ ਧਾਰੈ। ਕਹੌ ਬਿਸਨ ਬਿਨੁ ਕਾ ਸੋਂ ਲਰੈ। ੧੬੮੬ ।*
*ਤੁਮ ਸਬ ਜਾਨਤ ਬਿਸ੍ਰ-ਕਰ ਖੜਗ ਸਿੰਘ ਮੋਹਿ ਨਾਉਂ।*
*ਲਾਜ ਆਪਨੇ ਨਾਉਂ ਕੀ ਕਹੌ ਕਹਾਂ ਭੱਜਿ ਜਾਉਂ। ੧੬੮੭॥*

ਉਪਰੋਕਤ ਕਹਾਣੀ ਫ਼ਜ਼ੂਲ ਨਹੀਂ, ਇਸ ਦੇ ਗੂੜ੍ਹੇ ਅਧਿਆਤਮਕ ਅਰਥ ਹਨ। ਖੜਗ ਸਿੰਘ ਬਲਧਾਰੀ ਹੈ, ਜਿਸ ਦੀ ਸ਼ਸਤ੍ਰ ਵਿਦਿਆ ਦਾ ਮੁਕਾਬਲਾ ਧਰਤੀ ਅਤੇ ਆਕਾਸ਼ ਦਾ ਕੋਈ ਪ੍ਰਾਣਧਾਰੀ ਨਹੀਂ ਕਰ ਸਕਦਾ, ਪਰ ਅਜੀਤ ਸਿੰਘ ਉਹ ਹੋ ਸਕਦਾ ਹੈ, ਜੋ ਖੜਗ ਸਿੰਘ ਦੇ ਸਾਰੇ ਗੁਣਾਂ ਦਾ ਧਾਰਨੀ ਤਾਂ ਹੋਵੇ, ਨਾਲ ਹੀ ਕਾਮ ਦੇ ਬਾਣਾਂ ਤੋਂ ਸਰਬ-ਭਾਂਤ ਆਪਣੀ ਸੁਰਖਿਆ ਕਰਨ ਲਈ ਸਚੇਤ ਹੋਵੇ। ਉਹ ਸਰੀਰ ਨੂੰ ਮਿਟੀ ਦਾ ਪੁਤਲਾ ਜਾਣੇ ਅਤੇ ਪ੍ਰਾਣਾਂ ਨੂੰ ਪਰਮੇਸ਼ਰ ਦੀ ਪੂੰਜੀ। ਉਸ ਦੇ ਸਵਾਸ ਪਰਮੇਸ਼ਰ ਦੇ ਸਿਮਰਨ ਵਿਚ ਅਭੇਦ ਹੋਣ।

ਜਦੋਂ ਯੋਧਾ ਸੰਸਾਰ ਤੋਂ ਜਾਂਦਾ ਹੈ, ਤਾਂ ਉਹ ਆਪਣਾ ਮਨ ਦੁਨੀਆ ਦੀਆਂ ਸਮਸਤ ਪਕੜਾਂ ਤੋਂ ਆਜ਼ਾਦ ਰਖੇ, ਇਸ ਪ੍ਰੇਰਨਾ ਹਿਤ ਬ੍ਰਹਮਾ ਤੋਂ ਖੜਗ ਸਿੰਘ ਨੂੰ ਉਪਦੇਸ਼ ਦਿਵਾਇਆ ਹੈ-

*ਬਹੁਰਿ ਬਿਧਾਤਾ ਭੂਪਤਿ ਕੋ ਇਹ ਬਿਧਿ ਕਹਿਯੋ।*
*ਭਗਤਿ ਗਯਾਨ ਕੋ ਤਤੁ ਭਲੀ ਬਿਧਿ ਤੈਂ ਲਹਿਯੋ।*
*ਤਾ ਤੇ ਅਬ ਤਨ ਸਾਥਹਿ ਸੁਰਗਿ ਸਿਧਾਰੀਐ।*
*ਹੋ ਮੁਕਤ ਓਰ ਕਰਿ ਦ੍ਰਿਸਟਿ ਨ ਜੁਧ ਨਿਹਾਰੀਐ। ੧੬੯੧॥*

ਖੜਗ ਸਿੰਘ ਦਾ ਮਨ ਅੰਤਿਮ ਸਮੇਂ ਸਭ ਵਾਸ਼ਨਾਵਾਂ ਤੋਂ ਮੁਕਤ ਹੈ, ਜਿਵੇਂ ਮੁਕਤੀ-ਦਾਤੇ ਗੁਰੂ ਗੋਬਿੰਦ ਸਿੰਘ ਸਾਹਮਣੇ ਭਾਈ ਮਹਾ ਸਿੰਘ ਦਾ। ਖੜਗ ਸਿੰਘ ਬ੍ਰਹਮਾ ਨੂੰ ਉਪਦੇਸ਼ ਕਰਦਾ ਹੈ ਕਿ ਉਸ ਨਾਲ ਲੜ ਕੇ (ਭਾਵ ਉਸ ਲਈ ਲੜ ਕੇ) ਮਰਨਾ ਚਾਹੀਦਾ ਹੈ, ਜਿਸ ਪਰਮ-ਹਸਤੀ ਦਾ ਨਾਮ ਚਾਰ ਜੁਗਾਂ ਵਿਚ ਹਮੇਸ਼ਾ ਜਪਿਆ ਜਾਂਦਾ ਹੈ-

*ਜਿਹ ਕੋ ਜੁਗ ਚਾਰ ਮੈ ਨਾਉਂ ਜਪੈ, ਤਿਹ ਸੌਂ ਲਰਿ ਕੈ ਮਰੀਐ ਤਰੀਐ। ੧੬੯੮॥*

ਕ੍ਰਿਸ਼ਨਾਵਤਾਰ ਦੀ ਇਹ ਕਥਾ ਦਸਦੀ ਹੈ ਕਿ ਗੁਰੂ ਗੋਬਿੰਦ ਸਿੰਘ ਇਕ ਅਜਿਹਾ ਖੜਗਧਾਰੀ ਮਨੁੱਖ ਨਿਰਮਿਤ ਕਰਨਾ ਚਾਹੁੰਦੇ ਸਨ, ਜੋ ਸਰੀਰਿਕ ਬਲ, ਯੁਧ-ਨੀਤੀ, ਸ਼ਸਤ੍ਰ-ਵਿਦਿਆ ਆਦਿ ਵਿਚ ਪੂਰੀ ਤਰ੍ਹਾਂ ਨਿਪੁੰਨ ਸੂਰਬੀਰ ਹੋਵੇ। ਜਿਸ ਨੂੰ ਕਾਮ ਸਹਿਤ ਲੋਕ-ਪਰਲੋਕ ਦੀ ਕੋਈ ਸ਼ਕਤੀ ਨ ਮਾਰ ਸਕੇ। ਕਾਮ ਨੂੰ ਜਿਤਣ ਵਾਲਾ ਹੀ ਜੰਗਾਂ ਦਾ ਅੰਤਿਮ ਜੇਤੂ ਹੈ। ਕਾਮ ਕਿਹੜੇ ਤਰੀਕਿਆਂ ਨਾਲ ਮਾਰਦਾ ਹੈ, ਉਹ 'ਚਰਿਤਰੋਪਾਖਿਆਨ' ਵਿਚ ਵਰਣਿਤ ਹੈ। ਜੇ ਦਸਮ ਗ੍ਰੰਥ ਦੇ ਇਤਨੇ ਕੁ ਹਿਸੇ ਵਿਚ ਜੀਵਨ-ਵਿਵਹਾਰ ਸੰਬੰਧੀ ਇਸ ਤਰ੍ਹਾਂ ਦੇ ਕੀਮਤੀ ਬਚਨ ਪਏ ਹਨ, ਤਾਂ ਸਾਰੇ ਦਸਮ ਗ੍ਰੰਥ ਵਿਚ ਕਿਤਨੇ ਰਤਨ-ਪਦਾਰਥ ਹੋ ਸਕਦੇ ਹਨ, ਇਹ ਵਿਚਾਰ ਕਰਨ ਨਾਲ ਸਮਝ ਆ ਸਕਦਾ ਹੈ, ਨਿਰੀ ਬਹਿਸਬਾਜ਼ੀ ਨਾਲ ਨਹੀਂ। ਸ੍ਰੀ ਦਸਮ ਗ੍ਰੰਥ ਦੇ ਸੰਬੰਧ ਵਿਚ ਜਿਸ ਬ੍ਰਾਹਮਣਵਾਦ ਦਾ ਹਊਆ ਖੜਾ ਕੀਤਾ ਜਾ ਰਿਹਾ ਹੈ, ਉਸ ਦੇ ਸਾਰੇ ਦੇਵੀ-ਦੇਵਤੇ, ਬੀਰ-ਬਹਾਦਰ, ਅਵਤਾਰ, ਧਰਮ-ਕਰਮ, ਸੁਰਗ-ਨਰਕ ਆਦਿ ਖੜਗ ਸਿੰਘ ਦੇ ਪੈਰਾਂ ਹੇਠ ਰੁਲਦੇ ਦਿਸ ਰਹੇ ਹਨ, ਪਤਾ ਨਹੀਂ ਕਿਸ ਵਿਵੇਕ ਨਾਲ ਇਹੋ ਜਿਹੀਆਂ ਰਚਨਾਵਾਂ ਨੂੰ ਬ੍ਰਾਹਮਣਵਾਦ ਦੀ ਸਾਜ਼ਿਸ਼ ਦੱਸ ਕੇ ਭਰਮ ਪੈਦਾ ਕੀਤਾ ਜਾ ਰਿਹਾ ਹੈ ?



ਚੌਥਾ ਅਧਿਆਇ

# ਕ੍ਰਿਸ਼ਨਾਵਤਾਰ ਦਾ ਖੜਗ ਸਿੰਘ

## (ਕੁਝ ਸੰਦੇਹ ਅਤੇ ਸਮਾਧਾਨ)

ਮੱਧ ਪ੍ਰਦੇਸ਼ ਕੇਂਦਰੀ ਸ੍ਰੀ ਗੁਰੂ ਸਿੰਘ ਸਭਾ ਦੇ ਨਿਊਜ਼ ਲੈਟਰ ਫਰਵਰੀ 2004 ਅੰਕ ਵਿਚ ਮੇਰਾ ਲੇਖ 'ਕ੍ਰਿਸ਼ਨਾਵਤਾਰ ਦਾ ਖੜਗ ਸਿੰਘ' ਪ੍ਰਕਾਸ਼ਿਤ ਹੋਇਆ ਸੀ। ਜੂਨ 2004 ਦੇ ਅੰਕ ਵਿਚ ਮੋਹਾਲੀ ਨਿਵਾਸੀ ਕਿਸੇ ਭਾਈ ਇੰਦਰਜੀਤ ਸਿੰਘ ਦਾ ਪੱਤਰ ਐਡੀਟਰ ਸਾਹਿਬ ਨੇ ਉਚੇਚ ਨਾਲ ਛਾਪਿਆ ਸੀ। ਜਿਸ ਵਿਚ ਪੱਤਰ-ਲੇਖਕ ਨੇ ਮੇਰੇ ਉਤੇ ਕਈ ਸੰਗੀਨ ਕਿਸਮ ਦੇ ਦੋਸ਼ ਆਰੋਪਿਤ ਕੀਤੇ ਸਨ। ਲੇਖਕ ਨੇ ਨਾ ਕੇਵਲ ਮੇਰੀ ਸਿਖੀ-ਸੇਵਾ ਨੂੰ ਹੀ ਵੰਗਾਰ ਪਾਈ, ਬਲਕਿ ਮੇਰੇ ਵਿਚਾਰਾਂ ਵਿਚ ਅੰਤਰ-ਵਿਰੋਧਾਂ ਅਤੇ ਤਥਾਂ ਨੂੰ ਜਾਣ-ਬੁਝ ਕੇ ਤੋੜ-ਮਰੋੜ ਕੇ ਪ੍ਰਸਤੁਤ ਕਰਨ ਦੀ ਸ਼ਿਕਾਇਤ ਵੀ ਪੁਰਜ਼ੋਰ ਢੰਗ ਨਾਲ ਕੀਤੀ। ਮਾਨਯੋਗ ਐਡੀਟਰ ਸਾਹਿਬ ਨੇ ਮੈਨੂੰ ਸੂਚਿਤ ਕੀਤਾ ਕਿ ਭਾਈ ਇੰਦਰਜੀਤ ਸਿੰਘ ਨੇ ਕੁਝ ਮਹਤਵ-ਪੂਰਨ ਅਕਾਦਮਿਕ ਨੁਕਤੇ ਉਠਾਏ ਹਨ, ਜਿਨ੍ਹਾਂ ਦਾ ਉਤਰ ਪਾਠਕਾਂ ਦੇ ਲਾਭ ਨੂੰ ਧਿਆਨ ਵਿਚ ਰੱਖ ਕੇ ਜ਼ਰੂਰੀ ਹੋ ਜਾਂਦਾ ਹੈ। ਹੋਰ ਰੁਝੇਵਿਆਂ ਕਾਰਨ ਹੋਈ ਦੇਰੀ ਲਈ ਐਡੀਟਰ ਸਾਹਿਬ ਅਤੇ ਪਾਠਕਾਂ ਤੋਂ ਖਿਮਾ ਦੀ ਆਸ ਕਰਦਾ ਹਾਂ।

ਮੇਰਾ ਨਿਜੀ ਵਿਚਾਰ ਹੈ ਕਿ ਦਸਮ ਗ੍ਰੰਥ ਦਾ ਵਿਰੋਧ ਕਰਨ ਵਾਲੇ ਲੋਕਾਂ ਕੋਲ ਅਕਾਦਮਿਕ ਸੂਝ ਦਾ ਕੋਈ ਪੁਖ਼ਤਾ ਆਧਾਰ ਨਹੀਂ ਹੈ। ਇਕ ਪਾਸੇ ਸ. ਗੁਰਬਖ਼ਸ਼ ਸਿੰਘ ਕਾਲਾ ਅਫ਼ਗਾਨਾ ਵਰਗੇ ਲੋਕ ਇਸ ਗ੍ਰੰਥ ਨੂੰ 'ਬਿਪਰਨ ਕੀ ਰੀਤ' ਦਾ ਸਮਰਥਕ ਗ੍ਰੰਥ ਮੰਨਦਿਆਂ, ਇਹ ਝੂਠਾ ਹਊਆ ਖੜਾ ਕਰਦੇ ਹਨ ਕਿ ਇਹ ਰਚਨਾਵਾਂ ਕਿਸੇ ਬ੍ਰਾਹਮਣ ਨੇ ਸਿਖ ਧਰਮ ਵਿਚ ਮਿਲਾਵਟ ਕਰਨ ਲਈ ਰਚੀਆਂ ਹਨ, ਜਦੋਂ ਕਿ ਮੈਂ ਸਮਝਦਾ ਹਾਂ ਕਿ ਬ੍ਰਾਹਮਣ ਇਨ੍ਹਾਂ ਕੰਮਾਂ ਵਿਚ ਸਮਾਂ ਨਸ਼ਟ ਕਰਨ

ਵਾਲੀ ਜਮਾਤ ਨਹੀਂ ਹੈ। ਪੁਜਾਰੀ ਹਮੇਸ਼ਾ ਆਪਣੇ ਧਰਮ ਨੂੰ ਬਰਬਾਦ ਕਰਨ ਵਿਚ ਲਗਿਆ ਰਹਿੰਦਾ ਹੈ, ਦੂਜੇ ਧਰਮਾਂ ਲਈ ਵਕਤ ਕਢਣ ਦੀ ਉਸ ਕੋਲ ਗੁੰਜਾਇਸ਼ ਹੀ ਨਹੀਂ ਹੁੰਦੀ। ਵਿਸ਼ੇਸ਼ ਕਰਕੇ ਬ੍ਰਾਹਮਣ ਜਦੋਂ ਵੀ ਸ਼ਰਾਰਤ ਕਰਨ ਦਾ ਇੱਛੁਕ ਹੁੰਦਾ ਹੈ, ਤਾਂ ਉਹ ਆਪਣੇ ਧਰਮ ਦੀਆਂ ਸੁੰਦਰ ਚੀਜ਼ਾਂ ਨੂੰ ਭ੍ਰਸ਼ਟ ਕਰਦਾ ਹੈ। ਸਾਰਾ ਪੌਰਾਣਿਕ ਸਾਹਿਤ ਇਸ ਗੱਲ ਦਾ ਗਵਾਹ ਹੈ। ਬਾਹਰੋਂ ਆਏ ਹਮਲਾਵਰ ਧਰਮਾਂ ਵਿਰੁੱਧ ਉਸ ਕਿਤਨੇ ਕੁ ਗ੍ਰੰਥ ਲਿਖੇ ਹਨ ? ਕਿਤਨਾ ਕੁ ਉਸ ਨੇ ਬੁਧ ਧਰਮ ਅਤੇ ਜੈਨ ਧਰਮ ਬਾਰੇ ਲਿਖਿਆ ਹੈ ? ਕਾਲਾ ਅਫ਼ਗਾਨਾ ਦੀ ਸ਼੍ਰੇਣੀ ਦੇ ਦਸਮ ਗ੍ਰੰਥ ਦੀ ਵਿਰੋਧਤਾ ਕਰਨ ਵਾਲੇ ਵਿਰੋਧੀ ਲੇਖਕਾਂ ਦੇ ਉਲਟ ਇਕ ਹੋਰ ਵਰਗ ਸ. ਸ਼ਮਸ਼ੇਰ ਸਿੰਘ 'ਅਸ਼ੋਕ' ਵਰਗਿਆਂ ਦਾ ਹੈ, ਜਿਨ੍ਹਾਂ ਦੇ ਭਾਈ ਇੰਦਰਜੀਤ ਸਿੰਘ ਵਰਗੇ ਸ਼ਿਸ਼ ਦਸਮ ਗ੍ਰੰਥ ਦੇ ਬਹੁਤੇ ਭਾਗ ਨੂੰ 'ਸ਼ਾਕਤ' ਕਵੀਆਂ ਦੀ ਰਚਨਾ ਕਹਿੰਦੇ ਹਨ। ਮੈਂ ਇਨ੍ਹਾਂ ਦੋਹਾਂ ਸ਼੍ਰੇਣੀਆਂ ਦੇ ਵਿਅਕਤੀਆਂ ਨੂੰ ਇਸ ਕਰਕੇ ਅਕਾਦਮਿਕ ਚਰਚਾ ਦਾ ਅੰਗ ਨਹੀਂ ਮੰਨਦਾ, ਕਿਉਂਕਿ ਇਹ ਇਕ ਗੰਭੀਰ ਕਿਸਮ ਦੇ ਅੰਤਰ-ਵਿਰੋਧ ਦਾ ਆਪ ਹੀ ਸ਼ਿਕਾਰ ਹਨ। ਮੇਰੇ ਵਿਚਾਰਾਂ ਵਿਚ ਅੰਤਰ-ਵਿਰੋਧ ਹੈ, ਜਾਂ ਨਹੀਂ ਇਹ ਗੱਲ ਫਿਰ ਪਰਖ ਲਵਾਂਗੇ, ਪਹਿਲਾਂ ਤਾਂ ਇਹ ਵੇਖੀਏ ਕਿ ਇਹ ਵਿਚਾਰੇ ਦਸਮ ਗ੍ਰੰਥ ਦੇ ਸਾਰੇ ਨਿੰਦਕ ਆਪਸ ਵਿਚ ਇਕ ਮੱਤ ਹੋਣ ਦੇ ਵੀ ਸਮਰਥ ਨਹੀਂ ਹਨ। ਇਨ੍ਹਾਂ ਨੂੰ ਪਤਾ ਹੀ ਨਹੀਂ ਕਿ ਇਹ ਬ੍ਰਾਹਮਣ-ਬਾਣੀ ਹੈ ਜਾਂ ਸ਼ਾਕਤ-ਬਾਣੀ ਤਾਂ ਇਹ ਨਿਰਣਾ ਕਿਵੇਂ ਕਰ ਸਕਣਗੇ ਕਿ ਇਸ ਗ੍ਰੰਥ ਦਾ ਕਰਤਾ ਕੌਣ ਹੈ ? ਸ਼ਾਕਤ ਮੱਤ ਦਾ ਬ੍ਰਾਹਮਣੀ ਮੱਤ ਨਾਲ ਨਿਸ਼ਚਿਤ ਤੌਰ ਤੇ ਕੋਈ ਵਾਸਤਾ ਨਹੀਂ। ਦੋਵੇਂ ਇਕ ਦੂਜੇ ਦੇ ਵਿਰੋਧੀ ਹਨ। ਇਨ੍ਹਾਂ ਦਾ ਆਪਸੀ ਵੈਰ ਇਤਨਾ ਪ੍ਰਚੰਡ ਹੈ ਕਿ ਪ੍ਰਬੋਧ ਚੰਦ੍ਰੋਦਯ ਗ੍ਰੰਥ ਦਾ ਕਰਤਾ ਕ੍ਰਿਸ਼ਣ ਮਿਸ਼ਰਾ ਇਕ ਸ਼ਾਕਤ ਦੇ ਕਥਨ ਨੂੰ ਪ੍ਰਕਾਸ਼ਿਤ ਕਰਦਿਆਂ ਲਿਖਦਾ ਹੈ- "ਮੈਂ ਬ੍ਰਾਹਮਣ ਦੀ ਖੋਪੜੀ ਨੂੰ ਬਰਤਨ ਬਣਾ ਕੇ ਉਸ ਨਾਲ ਸ਼ਰਾਬ ਪੀ ਕੇ ਆਪਣਾ ਵਰਤ ਤੋੜਦਾ ਹਾਂ।" ਪਹਿਲਾਂ ਇਹ ਵਿਦਵਾਨ ਆਪਸ ਵਿਚ ਫੈਸਲਾ ਤਾਂ ਕਰ ਲੈਣ ਕਿ ਇਨ੍ਹਾਂ ਰਚਨਾਵਾਂ ਵਿਚ ਬ੍ਰਾਹਮਣੀ ਮੱਤ ਹੈ ਜਾਂ ਸ਼ਾਕਤ ਮੱਤ। ਪਰ ਝੂਠ ਦੀ ਕੋਈ ਬੁਨਿਆਦ ਤਾਂ ਹੁੰਦੀ ਹੀ ਨਹੀਂ। ਇਹ ਵਿਚਾਰੇ ਕਿਸ ਬੁਨਿਆਦ ਉਤੇ ਟਿਕਣ ? ਜੇ ਬ੍ਰਾਹਮਣੀ ਮੱਤ ਕਹਿੰਦੇ ਹਨ, ਤਾਂ ਦਸਮ ਗ੍ਰੰਥ ਦੀ ਵਿਆਪਕ ਅਵਤਾਰ-ਨਿੰਦਿਆ ਦੇ ਦਰਸ਼ਨ ਇਨ੍ਹਾਂ ਦੇ ਕੰਨਾਂ ਨੂੰ ਹੱਥ ਲਗਵਾ ਦੇਂਦੀ ਹੈ। ਜੇ ਸ਼ਾਕਤ ਮੱਤ ਨਾਲ ਸੰਬੰਧਿਤ ਕਰਨ ਤਾਂ ਪਹਿਲਾ ਕੇਂਦਰੀ ਨੁਕਤਾ ਇਹ ਸਾਹਮਣੇ ਆ

ਜਾਂਦਾ ਹੈ ਕਿ ਫਿਰ ਇਸ ਗ੍ਰੰਥ ਵਿਚ ਵਿਸ਼ਨੂ ਦੇ 24 ਅਵਤਾਰਾਂ ਦਾ ਵਰਣਨ ਕਿਉਂ ਆਇਆ ? ਕਿਉਂ ਸ਼ਿਵ ਦੇ 28 ਅਵਤਾਰਾਂ ਦੀਆਂ ਕਥਾਵਾਂ ਨਹੀਂ ਰਚੀਆਂ ਗਈਆਂ? ਕਿਉਂ ਸ਼ਿਵ ਨੂੰ ਵਿਸ਼ਨੂ ਤੋਂ ਛੋਟਾ ਦਰਸਾਇਆ ਗਿਆ ਹੈ, ਜਦੋਂ ਕਿ ਸ਼ਾਕਤ ਪੰਥ ਦੀ ਰੀੜ੍ਹ ਦੀ ਹੱਡੀ ਤਾਂ ਸ਼ਿਵ ਹੀ ਹੈ। ਪਾਠਕ ਹੈਰਾਨ ਹੋਣਗੇ ਕਿ ਕਿਤਨੀਆਂ ਕੱਚੀਆਂ ਅਤੇ ਹਾਸੋਹੀਣੀਆਂ ਗੱਲਾਂ ਦਸਮ ਗ੍ਰੰਥ ਦੇ ਵਿਰੋਧੀ ਲਿਖਦੇ ਹਨ। ਸ. ਸ਼ਮਸ਼ੇਰ ਸਿੰਘ 'ਅਸ਼ੋਕ' ਕਹਿੰਦੇ ਹਨ ਕਿ ਵਿਵਾਦ-ਗ੍ਰਸਤ ਬਾਣੀਆਂ ਸ਼ਾਕਤ ਕਵੀਆਂ (ਰਾਮ, ਸ਼ਿਆਮ, ਕਾਲੀ ਆਦਿ) ਦੀਆਂ ਹਨ। ਫਿਰ ਇਹ ਵੀ ਜ਼ੋਰ ਨਾਲ ਕਹਿੰਦੇ ਹਨ ਕਿ ਇਹ ਕਵੀ ਗੁਰੂ ਜੀ ਦੇ ਦਰਬਾਰੀ ਕਵੀ ਸਨ। ਅਜਿਹੇ ਵਿਦਿਆ-ਮਾਰਤੰਡਾਂ ਨੂੰ ਭਲਾ ਕੋਈ ਪੁੱਛੇ ਕਿ ਗੁਰੂ ਗੋਬਿੰਦ ਸਿੰਘ ਕੋਈ ਵਾਮ-ਮਾਰਗੀਆਂ ਦਾ ਗੁਰੂ ਸੀ, ਜਿਸ ਦਾ ਦਰਬਾਰ ਪੰਜ-ਕਕਾਰੀ ਸਿਖਾਂ ਦੀ ਥਾਂ ਪੰਜ-ਮਕਾਰੀ (ਮਾਸ, ਮਛੀ, ਮੈਥੁਨ, ਮਦਿਰਾ ਅਤੇ ਮੁਦ੍ਰਾ ਦੇ ਭੋਗੀ) ਸ਼ਾਕਤ ਕਵੀਆਂ ਨਾਲ ਭਰਿਆ ਪਿਆ ਸੀ। ਜਿਵੇਂ ਉਹ ਧਰਮ-ਯੁਧ ਲਈ ਨਹੀਂ, ਸਗੋਂ ਸੰਸਾਰ ਵਿਚ ਕਾਮ ਦੇ ਬੋਲ-ਬਾਲੇ ਨੂੰ ਪ੍ਰਚੰਡ ਕਰਨ ਆਇਆ ਹੋਵੇ। ਡਾ. ਰਤਨ ਸਿੰਘ ਜੱਗੀ ਸਮਰਥ ਅਤੇ ਆਦਰਯੋਗ ਵਿਦਵਾਨ ਹਨ। ਉਹ ਮੰਨਦੇ ਹਨ ਕਿ ਇਹ ਬਾਣੀਆਂ ਸ਼ਾਕਤ ਕਵੀਆਂ ਦੀਆਂ ਹਨ, ਪਰ ਦੂਜੀ ਪੁਸਤਕ 'ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਵਿਚ ਸੁਤੰਤਰਤਾ ਦੀ ਭਾਵਨਾ' ਅੰਦਰ ਲਿਖਦੇ ਹਨ, ਕਿ ਸਾਰੀਆਂ ਰਚਨਾਵਾਂ ਦੇ ਮੂਲ-ਪ੍ਰੇਰਕ ਗੁਰੂ ਗੋਬਿੰਦ ਸਿੰਘ ਜੀ ਹੀ ਹਨ। ਇਨ੍ਹਾਂ ਤਥਾਂ ਤੋਂ ਦਸਮ ਗ੍ਰੰਥ ਤਾਂ ਪਾਸੇ ਰਹਿ ਗਿਆ ਗੁਰੂ ਗੋਬਿੰਦ ਸਿੰਘ ਜੀ ਹੀ ਸ਼ਾਕਤ-ਪੰਥੀ ਗੁਰੂ ਸਿੱਧ ਹੋ ਜਾਂਦੇ ਹਨ। ਕੀ ਮੈਂ ਇਸ ਨੂੰ ਅਕਾਦਮਿਕਤਾ ਮੰਨਾਂ?

ਕੋਈ ਤਿੰਨ ਸਦੀਆਂ ਤੋਂ ਇਨ੍ਹਾਂ ਬਾਣੀਆਂ ਨੂੰ ਸਾਰਾ ਪੰਥ ਗੁਰੂ ਗੋਬਿੰਦ ਸਿੰਘ ਜੀ ਦੀਆਂ ਰਚਨਾਵਾਂ ਮੰਨਦਾ ਆ ਰਿਹਾ ਹੈ, ਪਰ ਭਾਈ ਇੰਦਰਜੀਤ ਸਿੰਘ ਵਰਗੇ ਲੋਕਾਂ ਨੂੰ ਹੁਣ ਇਹ ਲਗਣ ਲਗ ਪਿਆ ਹੈ ਕਿ ਇਨ੍ਹਾਂ ਦੀ ਅਕਲ ਦਾ ਸੂਰਜ ਪ੍ਰਕਾਸ਼ਮਾਨ ਹੋਣ ਤੋਂ ਪਹਿਲਾਂ ਤਾਂ ਸਾਰਾ ਖ਼ਾਲਸਾ ਪੰਥ ਮੂਰਖਾਂ ਦੀ ਕੌਮ ਸੀ, ਜਿਨ੍ਹਾਂ ਦੇ ਘਰਾਂ ਵਿਚ ਰਾਤੋ-ਰਾਤ ਕੋਈ ਵੈਰੀ 1428 ਪੰਨਿਆਂ ਦੇ ਵਡ-ਆਕਾਰੀ ਗ੍ਰੰਥ ਦੀਆਂ ਕਈ ਬੀੜਾਂ ਸਿੰਘਾਸਣ ਉਤੇ ਸਥਾਪਿਤ ਕਰ ਗਿਆ। ਇਹ ਸਵੇਰੇ ਉਠੇ ਤੇ ਲਗ ਗਏ ਇਸ ਗ੍ਰੰਥ ਦੀਆਂ ਆਰਤੀਆਂ ਉਤਾਰਨ। ਜਿਨ੍ਹਾਂ ਲੋਕਾਂ ਦੇ ਹਿਰਦਿਆਂ ਵਿਚ ਗੁਰੂ ਦਾ ਪ੍ਰੇਮ ਲੀਨ ਹੈ, ਉਹ ਗੁਰੂ ਦੇ ਬੋਲਾਂ ਨੂੰ ਇਸ ਤਰ੍ਹਾਂ ਪਛਾਣਦੇ ਸਨ ਅਤੇ

ਹੁਣ ਵੀ ਪਛਾਣਦੇ ਹਨ, ਜਿਵੇਂ ਅਸੀਂ ਆਪਣੇ ਘਰ ਦੇ ਜੀਆਂ ਅਤੇ ਘਰ ਦੀ ਇਕ-ਇਕ ਵਸਤੂ ਨੂੰ। "ਇਸ਼ਕ ਵਾਲੇ ਜਾਣਦੇ ਹਨ-ਸੁਣ ਕੈ ਸਦ ਮਾਹੀ ਦਾ ਮੇਹੀ ਪਾਣੀ ਘਾਹ ਮੁਤੋ ਨੇ" ਦਾ ਅੰਤ੍ਰੀਵ ਭਾਵ। ਇਨ੍ਹਾਂ ਅਵਿਦਿਤ ਬੁਧੀਵਾਦੀਆਂ ਨੂੰ ਪੁਛਿਆ ਜਾਵੇ ਕਿ ਜੇ ਇਹ ਬਾਣੀ ਗੁਰੂ ਗੋਬਿੰਦ ਸਿੰਘ ਜੀ ਦੀ ਨਹੀਂ (ਭਾਈ ਜਗਮੋਹਨ ਸਿੰਘ ਮਿਸ਼ਨਰੀ ਸਭਿਅਕ ਭਾਸ਼ਾ ਨੂੰ ਪੂਰੀ ਤਰ੍ਹਾਂ ਤਿਲਾਂਜਲੀ ਦੇ ਕੇ ਇਸ ਨੂੰ ਕੰਜਰ-ਬਾਣੀ ਦਾ ਦਰਜ਼ਾ ਦੇਂਦੇ ਹਨ) ਤਾਂ ਕਿਸ ਵਿਅਕਤੀ ਨੇ ਇਸ ਦੀ ਰਚਨਾ ਕੀਤੀ ਹੈ ? ਕੌਣ ਸ਼ਾਕਤ ਕਵੀ ਇਸ ਦਾ ਸੰਪਾਦਕ ਸੀ ? ਇਕ ਸਥਾਪਿਤ ਅਤੇ ਵਿਦਮਾਨ ਤਥ ਨੂੰ ਨਕਾਰਣ ਵਾਸਤੇ ਠੋਸ ਸਬੂਤਾਂ ਰਾਹੀਂ ਪ੍ਰਮਾਣਿਤ ਨਵੀਂ ਸਥਾਪਿਤੀ ਦੇ ਅਭਾਵ ਵਿਚ ਇਸ ਗ੍ਰੰਥ ਦੇ ਵਿਰੋਧੀਆਂ ਦੀ ਕਿਹੜੀ ਅਕਾਦਮਿਕ ਸਥਾਪਿਤੀ ਹੈ, ਜੋ ਪੜ੍ਹਿਆਂ ਲਿਖਿਆਂ ਨੂੰ ਕਾਇਲ ਕਰ ਸਕੇ ? ਤੁਸੀਂ ਕਹਿੰਦੇ ਹੋ ਕਿ ਇਸ ਗ੍ਰੰਥ ਦਾ ਕਰਤਾ ਗੁਰੂ ਗੋਬਿੰਦ ਸਿੰਘ ਨਹੀਂ, ਫਿਰ ਦੱਸੋ ਕੌਣ ਹੈ ? ਜੋ ਹੈ ਉਹ ਤੁਸਾਂ ਨਕਾਰ ਦਿੱਤਾ। ਨਵਾਂ ਨਾਮ ਤੁਹਾਨੂੰ ਕੋਈ ਲੱਭਿਆ ਨਹੀਂ, ਕੀ ਇਸ ਨੂੰ ਤੁਸੀਂ ਖੋਜ ਕਹਿੰਦੇ ਹੋ ? ਬਿਨਾਂ ਕੁਝ ਖੋਜੇ ਹੀ ਖੋਜ। ਬਹੁਤ ਵਿਚਿਤ੍ਰ ਹੈ ਤੁਹਾਡੀ ਇਹ ਖੋਜ। ਮੇਰੀ ਸਲਾਹ ਹੈ ਕਿ ਕਿਸੇ ਸਪੇਰੇ ਨੂੰ ਕੁਝ ਸੌ ਰੁਪਏ ਦੇ ਕੇ ਪੇਪਰਾਂ ਵਿਚ, ਟੀ. ਵੀ. ਰਾਹੀਂ ਐਲਾਨ ਕਰਵਾ ਦਿਓ ਕਿ ਇਸ ਦੇ ਤਾਂਤ੍ਰਿਕ ਬੁਜ਼ੁਰਗ ਨੇ ਇਸ ਗ੍ਰੰਥ ਦੀ ਸੰਪਾਦਨਾ ਕੀਤੀ ਸੀ। ਪਰ ਮੈਨੂੰ ਪੱਕਾ ਪਤਾ ਹੈ ਕਿ ਤੁਹਾਡੇ ਤੋਂ ਉਸ ਦਾ ਤਾਂਤ੍ਰਿਕ ਹਾਰ-ਸ਼ਿੰਗਾਰ ਪੂਰਾ ਨਹੀਂ ਹੋਣਾ, ਕਿਉਂਕਿ ਤਾਂਤ੍ਰਿਕ ਮਤਾਂ ਦੀ ਤੁਹਾਨੂੰ ਰਤਾ ਵੀ ਜਾਣਕਾਰੀ ਨਹੀਂ ਹੈ।

ਭਾਈ ਇੰਦਰਜੀਤ ਸਿੰਘ ਦੀ ਅਕਾਦਮਿਕਤਾ ਬਾਰੇ ਮੈਨੂੰ ਕੋਈ ਇਲਮ ਨਹੀਂ, ਪਰ ਉਨ੍ਹਾਂ ਦੀ ਪੱਤਰ-ਲੇਖਣੀ ਤੋਂ ਅੰਦਾਜ਼ਾ ਲਾ ਸਕਦਾ ਹਾਂ ਕਿ ਉਹ ਕਥਿਤ ਮਿਸ਼ਨਰੀ ਸੰਪ੍ਰਦਾਇ ਦੇ ਪ੍ਰਬਲ ਸਮਰਥਕ ਹਨ। ਇਸ ਮਿਸ਼ਨਰੀ ਸੰਪ੍ਰਦਾਇ ਦਾ ਇਹ ਦੁਖਾਂਤ ਹੈ ਕਿ ਡੇਰੇਦਾਰਾਂ ਵਾਂਗ ਸ਼ਰਧਾ ਸਹਿਤ ਇਨ੍ਹਾਂ ਗੁਰਬਾਣੀ ਦਾ ਪਾਠ ਨਹੀਂ ਕੀਤਾ ਅਤੇ ਉਚ-ਮਿਆਰੀ ਵਿਦਿਅਕ ਅਦਾਰਿਆਂ ਦਾ ਇਨ੍ਹਾਂ ਮੂੰਹ ਨਹੀਂ ਵੇਖਿਆ। ਉਪਰੋਂ ਅਨਰਥ ਇਹ ਕਿ, ਇਹ ਅਵਿਦਿਤ ਜਾਂ ਅਰਧ-ਸਿਖਿਅਤ ਮਿਸ਼ਨਰੀ, ਜੋ ਸਿਰਫ਼ ਲਿਖਿਆ ਪੜ੍ਹਨ ਦੇ ਹੀ ਸਮਰਥ ਹਨ, ਵਿਆਖਿਆਕਾਰੀ ਵਿਚ ਦਖ਼ਲ ਦੇਣ ਯੋਗ ਨਹੀਂ, ਸਿਖ ਦਰਸ਼ਨ, ਸਿਖ ਇਤਿਹਾਸ, ਸਿਖ ਸਿਧਾਂਤ ਅਤੇ ਗੁਰੁਬਾਣੀ ਵਿਆਖਿਆ ਆਦਿ ਸਭ ਕੁਝ ਦੇ ਆਪ ਹੀ ਸਥਾਪਿਤ ਵਿਦਵਾਨ ਬਣ ਬੈਠੇ ਹਨ। ਇਸ ਕਰ ਕੇ ਇਹ ਮਨਮਾਨੇ ਢੰਗ ਨਾਲ ਸਭ ਕੁਝ ਉਲਟ-ਪੁਲਟ ਕਰ

ਕੇ ਪੰਥ ਵਿਚ ਭਾਰੀ ਦੁਬਿਧਾ ਪੈਦਾ ਕਰ ਰਹੇ ਹਨ। ਇਤਿਹਾਸਿਕ ਤਥਾਂ ਨੂੰ ਬਦਲਣਾ, ਪਰੰਪਰਾਵਾਂ ਨਾਲ ਖਿਲਵਾੜ ਕਰਨਾ, ਗੁਰਬਾਣੀ ਦੇ ਮਨ-ਮਾਨੇ ਅਰਥ ਕਰਨਾ, ਪੁਰਾਤਨ ਵਿਅਕਤੀਆਂ ਦੇ ਨਾਵਾਂ ਨਾਲ ਅਬੌਧਿਕ ਛੇੜ-ਛਾੜ ਕਰਨੀ ਇਨ੍ਹਾਂ ਦੀ ਨਿਸ਼ਚਿਤ ਪਛਾਣ ਬਣ ਚੁਕੀ ਹੈ। ਅੰਦਰੋਂ ਸੁਹਿਰਦ ਸਿਖ ਹੁੰਦਿਆਂ ਵੀ ਇਹ ਸਿਖ ਧਰਮ ਦਾ ਨੁਕਸਾਨ ਵਿਰੋਧੀਆਂ ਨਾਲੋਂ ਜ਼ਿਆਦਾ ਕਰ ਰਹੇ ਹਨ। ਵਿਦਿਆ ਨਾਲ ਸਨੇਹ ਨਾ ਹੋਣ ਕਰ ਕੇ ਗ੍ਰੰਥਾਂ ਨੂੰ ਗਾਲ੍ਹਾਂ ਕਢਣਾ ਹੀ, ਜਿਵੇਂ ਇਨ੍ਹਾਂ ਦੇ ਜੀਵਨ ਦਾ ਨਿਸ਼ਾਨਾ ਹੈ। ਧਰਮ-ਪਰੰਪਰਾ ਤੋਂ ਅਨਜਾਣ ਅਵਿਦਿਤ ਕਾਰੋਬਾਰੀ ਲੋਕ ਜੇ ਬੁਧੀਵਾਦੀ ਬਣ ਬੈਠਣ ਤਾਂ ਪੰਥ ਵਿਚ ਬੇਚੈਨੀ ਹੋਣਾ ਲਾਜ਼ਮੀ ਹੈ। ਇਸੇ ਮਿਸ਼ਨਰੀ ਸੰਪ੍ਰਦਾਇ ਦੇ ਸੁਭਾਅ ਅਨੁਰੂਪ ਭਾਈ ਇੰਦਰਜੀਤ ਸਿੰਘ ਨੇ ਪਾਠਕਾਂ ਨੂੰ ਗੁੰਮਰਾਹ ਕਰਨ ਲਈ ਤਥਾਂ ਨੂੰ ਤੋੜ-ਮਰੋੜ ਕੇ ਪੇਸ਼ ਕੀਤਾ ਹੈ ਅਤੇ ਆਪਣੇ ਮੱਤ ਨੂੰ ਸਹੀ ਸਾਬਤ ਕਰਨ ਲਈ ਝੂਠ ਦਾ ਸਹਾਰਾ ਲੈਣ ਤੋਂ ਸੰਕੋਚ ਨਹੀਂ ਕੀਤਾ। ਮੈਂ ਆਪਣੀ ਕ੍ਰਿਤੀ ਵਿਚ ਕਿਤੇ ਵੀ ਖੜਗ ਸਿੰਘ ਨੂੰ ਗੁਰੂ ਗੋਬਿੰਦ ਸਿੰਘ ਜੀ ਦਾ ਸਿਖ ਨਹੀਂ ਲਿਖਿਆ, ਸਗੋਂ ਇਹ ਸਪਸ਼ਟ ਦੱਸਿਆ ਹੈ ਕਿ ਕ੍ਰਿਸ਼ਨਾਵਤਾਰ ਦੇ ਕਰਤਾ ਨੇ ਖੜਗ ਸਿੰਘ ਨੂੰ ਕ੍ਰਿਸ਼ਨ ਕਾਲ ਨਾਲ ਸੰਬੰਧਿਤ ਕੀਤਾ ਹੈ ਅਤੇ ਕ੍ਰਿਸ਼ਣ ਨਾਲ ਯੁਧ ਕਰ ਕੇ ਉਸ ਦੇ ਹੱਥੋਂ ਹੀ ਉਹ ਮਾਰਿਆ ਗਿਆ ਸੀ, ਪਰ ਉਸ ਦਾ ਅਥਾਹ ਬਲ, ਅਸੀਮ ਯੁਧ-ਸੂਝ, ਦਰਿਆ-ਦਿਲੀ, ਦ੍ਰਿੜ੍ਹ ਵਿਸ਼ਵਾਸ ਆਦਿ ਆਪਣੇ ਸਿਖ ਦੇ ਵਿਅਕਤਿਤਵ ਵਿਚ ਸੰਚਾਰਿਤ ਕਰਨ ਦਾ ਗੁਰੂ ਜੀ ਨੇ ਉਚੇਚਾ ਯਤਨ ਕੀਤਾ ਹੈ, ਬਲਕਿ ਇਸ ਨਿਸ਼ਾਨੇ ਦੀ ਪੂਰਤੀ ਲਈ ਹੀ ਇਹ ਨਵਾਂ ਪ੍ਰਸੰਗ ਸਿਰਜਿਆ ਹੈ।

ਖੜਗ ਸਿੰਘ ਦੇ ਤਾਵੀਜ਼ਧਾਰੀ ਹੋਣ ਨੂੰ ਨਾ ਮੈਂ ਆਪਣੀ ਲਿਖਿਤ ਵਿਚ ਛੁਪਾਇਆ ਹੈ, ਨਾ ਇਸ ਦੀ ਕੋਈ ਲੋੜ ਸੀ, ਪਰ ਭਾਈ ਇੰਦਰਜੀਤ ਸਿੰਘ ਰਾਮ ਚੰਦ ਦੇ ਮੁਕਟ ਵਾਲੀ ਗੱਲ ਲੁਕਾ ਗਿਆ ਹੈ, ਕਿਉਂਕਿ ਸ੍ਰੀ ਰਾਮ ਪ੍ਰਤੀ ਨਿਹਚਾ ਰੱਖਣ ਵਾਲੇ ਨੂੰ ਸ਼ਾਕਤ ਕਹਿਣਾ ਮੁਸ਼ਕਿਲ ਹੈ। ਖੜਗ ਸਿੰਘ ਦੀ ਬਹਾਦਰੀ ਦਾ ਰਾਜ਼ ਪਾਰਬਤੀ ਦੁਆਰਾ ਦਿੱਤਾ ਤਾਵੀਜ਼ ਹੈ, ਇਹ ਮਨੌਤ ਕ੍ਰਿਸ਼ਣ ਦੇ ਸਮਰਥਕ ਬ੍ਰਹਮਾ ਦੇਵ ਦੀ ਹੈ। ਖੜਗ ਸਿੰਘ ਬਾਰੇ ਇਹ ਮਨੌਤ ਉਸੇ ਤਰ੍ਹਾਂ ਦਾ ਹੀ ਬ੍ਰਹਮਾ ਦਾ ਵਹਿਮ ਸੀ, ਜਿਵੇਂ ਬੰਦਾ ਸਿੰਘ ਬਹਾਦਰ ਦੀ ਵੀਰਤਾ ਦਾ ਕਾਰਨ ਸਿਖਾਂ ਦੇ ਵਿਰੋਧੀ ਜਾਦੂਈ ਸ਼ਕਤੀਆਂ ਨੂੰ ਮੰਨਦੇ ਸਨ। ਇਹ ਵਿਚਾਰ ਬੰਦਾ ਸਿੰਘ ਦੇ ਚਰਿਤਰ ਨੂੰ ਦੂਸ਼ਿਤ ਨਹੀਂ ਕਰ ਸਕਦਾ, ਇਸੇ ਤਰ੍ਹਾਂ ਬ੍ਰਹਮਾ ਦੇ ਇਸ ਵਿਚਾਰ ਨਾਲ ਖੜਗ ਸਿੰਘ ਦਾ ਚਰਿਤਰ

ਮਲੀਨ ਨਹੀਂ ਹੋਇਆ। ਜਿਸ ਤਾਵੀਜ਼ ਨੂੰ ਭਾਈ ਇੰਦਰਜੀਤ ਸਿੰਘ ਖੜਗ ਸਿੰਘ ਦੇ ਬਲ ਦਾ ਰਹੱਸ ਮੰਨਦੇ ਹਨ, ਖੜਗ ਸਿੰਘ ਬਿਨਾ ਕਿਸੇ ਹਿੱਚਕ ਦੇ ਸ਼੍ਰੀ ਕ੍ਰਿਸ਼ਣ ਨੂੰ ਦੇ ਦੇਂਦਾ ਹੈ। ਸ਼੍ਰੀ ਕ੍ਰਿਸ਼ਣ ਦੇ ਇਹ ਤਾਵੀਜ਼ ਮੰਗ ਲੈਣ ਅਤੇ ਖੜਗ ਸਿੰਘ ਦੁਆਰਾ ਇਹ ਤਾਵੀਜ਼ ਤਿਆਗ ਦੇਣ ਮਗਰੋਂ ਹੀ ਖੜਗ ਸਿੰਘ ਦਾ ਵਾਸਤਵਿਕ ਪੁਰੁਖ਼-ਬਲ ਪ੍ਰਗਟ ਹੁੰਦਾ ਹੈ। ਇਸ ਘਟਨਾ ਨਾਲ ਉਸ ਦਾ ਬਲ ਖੀਣ ਨਹੀਂ ਹੋਇਆ, ਹੋਰ ਪ੍ਰਬਲ ਹੋਇਆ ਹੈ। ਇਹ ਘਟਨਾ ਇਕ ਪਾਸੇ ਖੜਗ ਸਿੰਘ ਨੂੰ ਭਰਮਾਂ ਤੋਂ ਉਪਰ ਚੁਕਦੀ ਹੈ, ਤਾਂ ਦੂਜੇ ਪਾਸੇ ਇਹ ਸਥਾਪਿਤ ਕਰਦੀ ਹੈ ਕਿ ਤਾਵੀਜ਼ਾਂ ਆਦਿ ਦੇ ਵਹਿਮਾਂ ਤੋਂ ਆਜ਼ਾਦ ਮਾਨਸਿਕਤਾ ਵਾਲਾ ਖੜਗ ਸਿੰਘ ਹੀ ਅਸਲ ਬਲਧਾਰੀ ਸੂਰਮਾ ਹੋ ਸਕਦਾ ਹੈ। ਇਹੋ ਸੰਦੇਸ਼ ਗੁਰੂ ਗੋਬਿੰਦ ਸਿੰਘ ਜੀ ਆਪਣੇ ਸਿਖਾਂ ਨੂੰ ਦੇਣਾ ਚਾਹੁੰਦੇ ਸਨ। ਇਸੇ ਨੂੰ ਪ੍ਰਤਿਪਾਦਿਤ ਕਰਦਿਆਂ ਇਤਿਹਾਸਕ ਘਟਨਾਵਾਂ ਵਿਚ ਇਹ ਦਰਸਾਇਆ ਗਿਆ ਹੈ ਕਿ ਕੋਈ ਅੱਦ੍ਰਿਸ਼ਟ ਦੇਵੀ ਅਧਰਮ ਦਾ ਨਾਸ਼ ਕਰਨ ਵਾਸਤੇ ਪ੍ਰਗਟ ਨਹੀਂ ਹੋਣੀ ਬਲਕਿ ਇਹ ਕ੍ਰਿਪਾਨ ਹੀ ਉਹ ਦੇਵੀ ਹੈ, ਜਿਸ ਨੇ ਅਧਾਰਮਿਕ ਸ਼ਕਤੀਆਂ ਦਾ ਸੰਹਾਰ ਕਰਨਾ ਹੈ। ਕੀ ਇਸ ਗੱਲ ਵਿਚ ਕੋਈ ਸੰਦੇਹ ਹੈ ਕਿ ਨਿਹੰਗ ਸਿੰਘ ਪਰੰਪਰਾ ਤੋਂ ਹੀ ਤਲਵਾਰ ਨੂੰ ਸਿਰੀ ਸਾਹਿਬ, ਭਗੌਤੀ ਆਦਿ ਦੇਵੀ ਵਾਚਕ ਨਾਵਾਂ ਨਾਲ ਸੰਬੋਧਨ ਕਰਦੇ ਆਏ ਹਨ। ਇਸ ਵਿੱਚ ਕੋਈ ਸ਼ੱਕ ਨਹੀਂ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਦਸਮ ਗ੍ਰੰਥ ਵਿਚ ਜਿਸ ਦੇਵੀ ਦੀ ਮਹਿਮਾ ਕੀਤੀ ਹੈ, ਖਾਲਸਾ ਪੰਥ ਵਿਚ ਉਹ ਸਿਰੀ ਸਾਹਿਬ ਜਾਂ ਆਦਰਸ਼ਕ ਨਾਰੀ ਦਾ ਰੂਪ ਧਾਰਨ ਕਰ ਜਾਂਦੀ ਹੈ।

ਭਾਈ ਇੰਦਰਜੀਤ ਸਿੰਘ ਨੇ ਆਪਣੇ ਕੋਰੇ ਅਗਿਆਨ ਨੂੰ ਗਿਆਨ ਦੇ ਰੂਪ ਵਿਚ ਪ੍ਰਸਤੁਤ ਕਰਨ ਲਈ ਇਹ ਭਰਮ ਪੈਦਾ ਕੀਤਾ ਹੈ ਕਿ ਖੜਗ ਸਿੰਘ ਦੀ ਸਾਰੀ ਸ਼ਕਤੀ ਦੇਵੀ ਦੁਆਰਾ ਦਿੱਤੇ ਤਾਵੀਜ਼ ਵਿੱਚ ਸੀ ਅਤੇ ਇਸ ਨੂੰ ਤਿਆਗ ਕੇ ਉਸ ਦਾ ਅੰਤ ਹੋ ਜਾਂਦਾ ਹੈ। ਇਸ ਝੂਠ ਨੂੰ ਪਾਠਕਾਂ ਸਾਹਮਣੇ ਨਿਰਵਸਤ੍ਰ ਕਰਨ ਹਿੱਤ ਮੈਂ ਘਟਨਾਵਾਂ ਦਾ ਸਾਰ-ਕ੍ਰਮ ਪਾਠਕਾਂ ਨਾਲ ਸਾਂਝਾ ਕਰਨਾ ਚਾਹਾਂਗਾ। ਕ੍ਰਿਸ਼ਨਾਵਤਾਰ ਦੇ ਪਦ 1370 ਤੋਂ ਖੜਗ ਸਿੰਘ ਦਾ ਪ੍ਰਸੰਗ ਆਰੰਭ ਹੁੰਦਾ ਹੈ। 1370 ਤੋਂ 1549 ਤਕ 179 ਪਦਾਂ ਵਿਚ ਯੁਧ ਦਾ ਜ਼ਿਕਰ ਕੀਤਾ ਗਿਆ ਹੈ। 1550 ਤੋਂ 1560 ਤਕ ਸ਼੍ਰੀ ਕ੍ਰਿਸ਼ਣ ਖੜਗ ਸਿੰਘ ਕੋਲੋਂ ਭੇਖ ਕਰ ਕੇ ਤਾਵੀਜ਼ ਦੀ ਮੰਗ ਕਰਦੇ ਹਨ ਅਤੇ ਵਿਸ਼ਾਲ ਹਿਰਦੇ ਵਾਲਾ ਖੜਗ ਸਿੰਘ ਇਹ ਤਾਵੀਜ਼ ਅਤੇ ਮੁਕਟ (ਜਿਸ ਦਾ ਜ਼ਿਕਰ ਪੱਤਰ-ਲੇਖਕ ਨੇ ਜਾਣ-ਬੁਝ ਕੇ ਨਹੀਂ ਕੀਤਾ) ਸ਼੍ਰੀ ਕ੍ਰਿਸ਼ਣ ਨੂੰ ਸੌਂਪ ਦੇਂਦਾ ਹੈ। 1561 ਪਦ

ਤੂੰ ਉਹ ਘਮਸਾਨ ਯੁਧ ਸ਼ੁਰੂ ਹੁੰਦਾ ਹੈ, ਜਿਸ ਵਿਚ ਸ੍ਰੀ ਕ੍ਰਿਸ਼ਣ ਸਾਰੇ ਦੇਵਤਿਆਂ, ਦੇਵ-ਪੁੱਤਰਾਂ, ਮੀਰਾਂ, ਸੱਯਦਾਂ, ਪਠਾਣਾਂ, ਰਾਕਸ਼ਾਂ, ਕੌਰਵਾਂ, ਪਾਂਡਵਾਂ ਆਦਿ ਦੀ ਸਹਾਇਤਾ ਨਾਲ ਖੜਗ ਸਿੰਘ ਵਿਰੁਧ ਸੰਘਰਸ਼ ਕਰਦਾ ਹੈ। 1663 ਪਦ ਵਿਚ ਅਜੀਤ ਸਿੰਘ ਪ੍ਰਗਟ ਹੋਇਆ ਹੈ।1561 ਪਦ ਤੋਂ 1708 ਪਦ ਤਕ 147 ਪਦਾਂ ਵਿਚ ਮਹਾ-ਭਿਆਨਕ ਯੁਧ ਦਾ ਜੋ ਵਰਨਣ ਹੋਇਆ ਹੈ, ਉਸ ਸਮੇਂ ਖੜਗ ਸਿੰਘ ਕੋਲ ਦੇਵੀ ਦੀ ਕੋਈ ਸ਼ਕਤੀ ਨਹੀਂ ਸੀ। ਇਹੋ ਉਹ ਸਮਾਂ ਹੈ, ਜਦੋਂ ਖੜਗ ਸਿੰਘ ਦਾ ਧੜ ਬਿਨਾ ਸਿਰ ਦੇ ਲੜਿਆ (ਮੇਰੀ ਰਾਏ ਹੈ ਕਿ ਬਾਬਾ ਦੀਪ ਸਿੰਘ ਵਾਲੇ ਪ੍ਰਸੰਗ ਦੀਆਂ ਜੜ੍ਹਾਂ ਵੀ ਇਸੇ ਪ੍ਰਸੰਗ ਵਿਚ ਹੋਣਗੀਆਂ)। ਇਸ ਯੁਧ ਸਮੇਂ ਤਾਂ ਦੇਵੀ ਦਾ ਤਾਵੀਜ਼ ਸ੍ਰੀ ਕ੍ਰਿਸ਼ਣ ਦੇ ਗਲ ਵਿਚ ਸ਼ੋਭਿਤ ਹੋ ਰਿਹਾ ਸੀ, ਹੁਣ ਖੜਗ ਸਿੰਘ ਕੋਲ ਬਲ ਕਿਥੋਂ ਆਇਆ ? ਭਾਈ ਇੰਦਰਜੀਤ ਸਿੰਘ ਹੀ ਦੱਸ ਸਕਦੇ ਹਨ ਕਿ ਮੈਂ ਕਿਹੜੇ ਤਥਾਂ ਨਾਲ ਛੇੜ-ਛਾੜ ਕੀਤੀ ਹੈ ? ਮੇਰਾ ਅੰਦਾਜ਼ਾ ਹੈ ਕਿ ਕਿਸੇ ਘੋਰ ਅਸ਼ਰਧਾ ਨੇ ਗੁਰੂ ਗੋਬਿੰਦ ਸਿੰਘ ਦੇ ਅਨਮੋਲ ਬਚਨਾਂ ਵਲੋਂ ਤੁਹਾਡੇ ਕੰਨ, ਨੇਤ੍ਰ, ਜ਼ੁਬਾਨ ਆਦਿ ਬੰਦ ਕਰ ਰਖੇ ਹਨ। ਪ੍ਰਸੰਗ ਅੱਗੇ ਵਧਦਾ ਹੈ। ਖੜਗ ਸਿੰਘ ਦੇ ਸਾਹਮਣੇ ਦੇਵਤੇ ਪੂਰੀ ਤਰ੍ਹਾਂ ਨਾਕਾਮ ਰਹਿੰਦੇ ਹਨ। ਬ੍ਰਹਮਾ ਇਸ ਅਵਸਥਾ ਵਿਚ ਇਹ ਸੁਝਾਅ ਦੇਂਦਾ ਹੈ ਕਿ ਹੁਣ ਕੇਵਲ ਇਸਤ੍ਰੀ-ਰੂਪ ਵਿਚ ਭਟਕਿਆ ਚਿੱਤ ਹੀ ਖੜਗ ਸਿੰਘ ਦੇ ਬਲ ਨੂੰ ਖੀਣ ਕਰ ਸਕਦਾ ਹੈ। ਲਿਖਿਆ ਹੈ –

*ਬ੍ਰਹਮੇ ਕਹਿਓ ਸੁ ਇਹ ਬਿਧਿ ਕੀਜੈ॥*
*ਮੋਹਿਤ ਹ੍ਵੈ ਮਨ ਤਬ ਬਲੁ ਛੀਜੈ ॥..੧੬੭੫*
*ਪੁਨਿ ਅਪਛ੍ਰਨ ਆਇਸ ਦੀਜੈ ॥*
*ਜਾ ਸੋ ਨ੍ਰਿਪ ਰੀਝੈ ਸੋਈ ਕੀਜੈ॥..੧੬੭੬*

ਰਾਜੇ ਦਾ ਚਿੱਤ ਡੋਲ ਜਾਂਦਾ ਹੈ। ਸੁਰਗ-ਪਰੀਆਂ ਦੇ ਕਾਮੁਕ ਹਾਵ-ਭਾਵ ਉਸ ਦੇ ਮਨ ਨੂੰ ਚੰਚਲ ਕਰ ਦੇਂਦੇ ਹਨ-

*ਦੇਵ ਬਧੂਨਾ ਕੈ ਨੈਨ ਕਟਾਛਨ*
*ਬਿਲੋਕਤ ਹੀ ਨ੍ਰਿਪ ਚਿਤ ਡੁਲਾਯੋ॥੧੭੦੦*

ਇਸ ਤਰ੍ਹਾਂ ਰਾਜਾ ਤਾਵੀਜ਼ ਦੇ ਅਭਾਵ ਕਾਰਨ ਨਹੀਂ, ਬਲਕਿ ਕਾਮ ਦਾ ਭਟਕਾਇਆ ਹੋਇਆ ਦੁਸ਼ਮਣ ਦੇ ਤੀਰਾਂ ਨਾਲ ਮਾਰਿਆ ਜਾਂਦਾ ਹੈ। ਹਕੀਕਤਨ ਤਾਵੀਜ਼ ਦਾ ਇਥੇ ਵਿਸ਼ੇਸ਼ ਭਾਵ ਹੈ।12 ਸਾਲ ਦੀ ਤਪੱਸਿਆ ਨੇ ਖੜਗ ਸਿੰਘ ਦੇ

ਹਿਰਦੇ ਵਿਚ "**ਪਰ ਬੇਟੀ ਕਉ ਬੇਟੀ ਜਾਨੈ॥ ਪਰ ਮਾਤਾ ਕਉ ਮਾਤ ਬਖਾਨੈ॥**" ਵਾਲਾ ਪਵਿਤ੍ਰ ਆਦਰਸ਼ ਟਿਕਾ ਦਿੱਤਾ ਸੀ। ਇਸਤ੍ਰੀ ਦੀ ਜਗਤ-ਮਾਤਾ ਰੂਪ ਵਾਲੀ ਤਸਵੀਰ ਨਾਲ ਉਸ ਦਾ ਹਿਰਦਾ ਕਾਮ-ਮੁਕਤ ਸੀ। ਜਦੋਂ ਤਕ ਉਸ ਦਾ ਹਿਰਦਾ ਕਾਮ ਪੱਖੋਂ ਨਿਰਮਲ ਰਿਹਾ, ਉਸ ਨੂੰ ਕੋਈ ਵੀ ਮਾਰ ਨਹੀਂ ਸਕਿਆ। ਇਹ ਸੰਸ਼ਾ ਦੂਰ ਕਰਨ ਲਈ ਇਸ ਪ੍ਰਸੰਗ ਦੇ 1541 ਪਦ ਵਲ ਧਿਆਨ ਦੇਣ ਦੀ ਜ਼ਰੂਰਤ ਹੈ। ਇਹ ਤਾਵੀਜ਼ ਤਿਆਗਣ ਤੋਂ ਪਹਿਲੀ ਸਥਿਤੀ ਹੈ। ਇਥੇ ਵੀ ਬ੍ਰਹਮਾ ਨੇ ਸੁਰਗ-ਪਰੀਆਂ ਦਾ ਰੂਪ-ਜਾਲ ਪਸਾਰ ਕੇ ਖੜਗ ਸਿੰਘ ਦਾ ਚਿੱਤ ਹਰਣ ਦੀ ਕੋਸ਼ਿਸ਼ ਕੀਤੀ ਸੀ। ਪਰ ਬ੍ਰਹਮਾ ਅਸਫਲ ਰਿਹਾ। 1541 ਪਦ ਵਿਚ ਬ੍ਰਹਮਾ ਕਹਿੰਦਾ ਹੈ -

*ਪੁਨਿ ਅਪਛਰਾ ਸਕਲ ਬੁਲਾਵਹੁ ॥*
*ਇਹ ਕੀ ਅਗ੍ਰਜ (ਅੱਗੇ) ਦ੍ਰਿਸਟਿ ਨਚਾਵਹੁ ॥*

ਫਿਰ ਉਨ੍ਹਾਂ ਦੇ ਨ੍ਰਿਤ-ਗਾਇਨ ਦਾ ਉਹ ਦ੍ਰਿਸ਼ ਜਿਸ ਤੋਂ ਜੋਗੀਆਂ ਦਾ ਚਿੱਤ ਵੀ ਡੋਲ ਜਾਵੇ-

*ਕੈ ਕੈ ਕਟਾਛ ਨਚੈ ਤੇਊ ਭਾਮਿਨ*
*ਮੀਤ ਸਬੈ ਮਿਲ ਕੈ ਸੁਰ ਗਾਵੈ ॥*
*ਬੀਨ ਪਖਾਵਜ ਤਾਲ ਬਜੈ*
*ਡਫ ਭਾਤਿ ਅਨੇਕਨ ਭਾਉ ਦਿਖਾਵੈ ॥*
*ਸ਼ਾਰੰਗ ਸੋਰਠਿ ਅਲਸਿਹੀ ਅਰੁ*
*ਰਾਮਕਲੀ ਨਟ ਸੰਗ ਮਿਲਾਵੈ ॥*
*ਭੋਗਨਿ ਮੋਹਿ ਕੀ ਬਾਤ ਕਿਤੀ*
*ਸੁਨਿ ਕੈ ਮਨ ਜੋਗਨ ਕੇ ਦ੍ਰਵ ਜਾਵੈ॥੧੫੪੪*

ਪਰ ਉਹ ਸੂਰਬੀਰ ਕਾਮੁਕ ਭਾਵਾਂ ਵਲ ਆਕ੍ਰਸ਼ਿਤ ਨਹੀਂ ਹੋਇਆ। ਉਸ ਦੀ ਮਾਨਤਾ ਸੀ ਕਿ ਯੁਧ ਵਿਚ ਸ਼ਹੀਦ ਹੋਇਆਂ ਨੂੰ ਵੀ ਤਾਂ ਸੁਰਗ-ਪਰੀਆਂ ਹੀ ਵਰਦੀਆਂ ਹਨ-

*ਉਤ ਸੁੰਦਰ ਨਿਰਤ ਕਰੈ ਨਭ ਮੈ*
*ਇਤ ਬੀਰ ਸਬੈ ਮਿਲਿ ਜੁਧ ਕਰੈ॥.....*
*ਲਰਿ ਕੈ ਮਰਿ ਕੈ ਜੁ ਕਬੰਧ ਉਠੈ*
*ਅਰਿ ਕੈ ਸੁ ਅਪਛਰ ਤਾਹਿ ਬਰੈ॥੧੫੪੫*

ਖੜਗ ਸਿੰਘ ਨਾ ਕੇਵਲ ਇਕ ਜੁਝਾਰੂ ਸੂਰਬੀਰ ਹੈ, ਬਲਕਿ ਇਕ ਪਰਮ-ਸਾਧਕ ਅਤੇ ਸ਼੍ਰੇਸ਼ਟ ਗਿਆਨੀ ਵੀ ਸੀ। ਬ੍ਰਹਮਾ ਉਸ ਨੂੰ ਸੰਬੋਧਨ ਕਰ ਕੇ ਕਹਿੰਦਾ ਹੈ –

*ਭਗਤ ਗ੍ਯਾਨ ਕੋ ਤਤੁ ਭਲੀ ਬਿਧਿ ਤੈ ਲਹਿਯੋ ॥...੧੬੯੧*

ਗੁਰੂ ਗੋਬਿੰਦ ਸਿੰਘ ਜੀ ਇਕ ਅਜਿਹਾ ਆਦਰਸ਼ਕ ਇਨਸਾਨ ਘੜਨਾ ਚਾਹੁੰਦੇ ਸਨ, ਜੋ ਗਿਆਨ ਵਿਚ ਬ੍ਰਹਮਾ ਵਰਗੇ ਗਿਆਨ-ਮੂਲ ਵਿਦਵਾਨਾਂ ਤੋਂ ਪ੍ਰਸ਼ੰਸਿਤ ਹੋਵੇ ਅਤੇ ਜਿਸ ਦਾ ਬਹਾਦਰੀ ਤੇ ਨੇਕੀ ਸਾਹਮਣੇ ਧਰਤੀ ਅਤੇ ਸੁਰਗ ਦੇ ਸਭ ਸੂਰਬੀਰ ਨਮਸਕਾਰ ਕਰਨ। ਦਸਮ ਗ੍ਰੰਥ ਵਿਚ 'ਜਗਮਾਤਾ' ਇਸ ਸੰਸਾਰ ਦੇ ਉਤਪਤੀ-ਮੂਲ ਪਰਮੇਸ਼ਵਰ ਨੂੰ ਕਿਹਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਵੀ ਉਹ 'ਤੂੰ ਮੇਰਾ ਪਿਤਾ ਤੂੰ ਹੈ ਮੇਰਾ ਮਾਤਾ' ਹੀ ਹੈ। ਭਾਈ ਇੰਦਰਜੀਤ ਸਿੰਘ 'ਤਪਸਾ ਕਰਿ ਕੈ ਜਗ ਮਾਤ ਰਿਝਾਯੋ' ਲਿਖੇ ਜਾਣ ਕਾਰਨ ਖੜਗ ਸਿੰਘ ਤੋਂ ਨਹੀਂ, ਸਗੋਂ ਗੁਰੂ ਗੋਬਿੰਦ ਸਿੰਘ ਜੀ ਤੋਂ ਇਤਨੇ ਖ਼ਫ਼ਾ ਹਨ, ਪਰ ਉਨ੍ਹਾ ਦਾ ਇਕ ਭਰਮ ਇਸ ਪ੍ਰਸੰਗ ਨੂੰ ਚੰਗੀ ਤਰ੍ਹਾਂ ਪੜ੍ਹ ਕੇ ਦੂਰ ਹੋ ਜਾਣਾ ਚਾਹੀਦਾ ਸੀ ਕਿ ਖੜਗ ਸਿੰਘ ਪਰਮੇਸ਼ਵਰ ਨੂੰ ਹੀ 'ਜਗ ਮਾਤਾ' ਮੰਨ ਰਿਹਾ ਹੈ, ਕਿਸੇ ਦੇਵੀ ਨੂੰ ਨਹੀਂ। ਇਹ ਬਚਨ ਪੜ੍ਹਨ ਵਿਚ ਕੀ ਨੁਕਸਾਨ ਹੈ-

*ਸਭ ਹੀ ਭਟ ਭਾਜਿ ਗਏ ਜਬ ਹੀ ਪ੍ਰਭ ਕੋ ਤਬ ਰੂਪ ਭਯੋ ਅਨੁਰਾਗੀ॥*
*ਜੁਝ ਤਬੈ ਤਿਨ ਛਾਡਿ ਦਯੋ ਹਰਿ ਧਿਆਨ ਕੀ ਤਾਹਿ ਸਮਾਧਿ ਸੀ ਲਾਗੀ॥...੧੭੦੯*

ਪੱਤਰ ਲੇਖਕ ਜੇ ਅਗਿਆਨ ਅਤੇ ਅਵਿਦਿਆ ਦੇ ਅੰਧਕਾਰੀ ਸ਼ਸਤ੍ਰ ਨਾਲ ਆਪਣੇ ਹੀ ਇਸ਼ਟ ਦੇਵ ਦੁਆਰਾ ਪ੍ਰਤਿਪਾਦਿਤ ਗਿਆਨ-ਸੱਤ ਨੂੰ ਨਸ਼ਟ ਕਰਨ ਦੀ ਚੇਸ਼ਟਾ ਦਾ ਸ਼ਿਕਾਰ ਨਾ ਹੁੰਦਾ, ਤਾਂ ਉਹ ਪਾਠਕਾਂ ਨੂੰ ਪੱਥ-ਭ੍ਰਸ਼ਟ ਕਰਨ ਵਾਲੇ ਭ੍ਰਮਿਕ ਵਿਚਾਰਾਂ ਦੁਆਰ ਕ੍ਰਿਸ਼ਨਾਵਤਾਰ ਦੇ ਲੇਖਕ ਨੂੰ ਸ਼ਾਕਤ ਕਹਿਣ ਦਾ ਬੱਜਰ ਅਪਰਾਧ ਕਦੇ ਨਾ ਕਰਦਾ। ਇਸ ਪ੍ਰਸੰਗ ਦੇ ਅੰਤਲੇ ਪਦਾਂ ਵਿਚ ਸਾਰੀ ਸਥਿਤੀ ਭਲੀਭਾਂਤ ਸਪਸ਼ਟ ਹੈ। ਖੜਗ ਸਿੰਘ ਬਾਰੇ ਸ੍ਰੀ ਕ੍ਰਿਸ਼ਣ ਨੂੰ ਬਲਰਾਮ ਪੁਛਦਾ ਹੈ ਕਿ ਇਹ ਇਤਨਾ ਸ਼ਕਤੀਸ਼ਾਲੀ ਪੁਰਖ ਕਿਸ ਦਾ ਪੁਤਰ ਸੀ। ਸ੍ਰੀ ਕ੍ਰਿਸ਼ਣ ਕਹਿੰਦੇ ਹਨ ਕਿ ਉਹ ਮੇਰੇ ਤੋਂ ਵਖ ਨਹੀਂ, ਬਲਕਿ ਮੈਂ ਆਪ ਹੀ ਉਸ ਵਿਚ ਨਿਵਾਸ ਕੀਤਾ ਸੀ-

*ਖੜਗ ਸਿੰਘ ਮੋ ਅੰਤਰ ਨਾਹੀ ॥*
*ਮੇਰੋ ਨਾਮ ਬਸੈ ਰਿਦ ਮਾਹੀ ॥੧੭੩੭॥*

ਇਨ੍ਹਾਂ ਪੰਕਤੀਆਂ ਤੋਂ ਸਿਧ ਹੈ ਕਿ ਖੜਗ ਸਿੰਘ ਸ਼ਿਵ-ਸ਼ਕਤੀ ਦਾ ਉਪਾਸਕ ਨਹੀਂ ਹੈ। ਸ਼ਾਕਤ ਪੰਥ ਵਿਚ ਸ਼ਿਵ ਦੇ ਵਿਭਿੰਨ ਰੂਪਾਂ ਦੀ ਪੂਜਾ ਕੀਤੀ ਜਾਂਦੀ ਹੈ। ਸ੍ਰੀ

ਕ੍ਰਿਸ਼ਣ ਵਿਸ਼ਨੂ ਦੇ ਅਵਤਾਰ ਹਨ, ਜੋ ਸ਼ਾਕਤ ਪੰਥ ਦਾ ਆਰਾਧਯ ਦੇਵ ਨਹੀਂ ਹੈ। ਸ੍ਰੀ ਕ੍ਰਿਸ਼ਣ ਦੱਸਦੇ ਹਨ ਕਿ ਮੰਦਬੁਧੀ ਯਾਦਵਾਂ ਨੂੰ ਆਪਣੇ ਬਾਹੂਬਲ ਦਾ ਬਹੁਤ ਅਭਿਮਾਨ ਹੋ ਗਿਆ ਸੀ, ਪਰ ਪਾਰਬ੍ਰਹਮ ਨੂੰ ਕਿਸੇ ਦਾ ਅਹੰਕਾਰ ਚੰਗਾ ਨਹੀਂ ਲਗਦਾ, ਇਸ ਕਰ ਕੇ ਸਰਬ ਵਿਆਪਕ ਪ੍ਰਭੂ ਆਪ ਹੀ ਖੜਗ ਸਿੰਘ ਦਾ ਰੂਪ ਧਾਰਨ ਕਰ ਕੇ ਪ੍ਰਗਟ ਹੋਇਆ ਸੀ –

*ਗਰਬ ਪ੍ਰਹਾਰੀ ਸ੍ਰੀ ਧਰਿ ਜਾਨੋ ॥*
*ਮੇਰੋ ਕਹਿਯੋ ਸਾਚੁ ਕਰਿ ਮਾਨੋ ॥*
*ਤਿਹ ਕੇ ਹੇਤ ਭੂਪ ਅਉਤਰਿਯੋ ॥*
*ਇਹ ਬਿਧਿ ਜਾਨਨ ਮਾਨੋ ਬਿਧਾਤਾ ਕਰਿਯੋ ॥੧੭੩੨॥*
*ਜਾਦਵ ਗਰਬ ਬਿਨਾਸ ਹਿਤ ਉਪਜਾਯੋ ਸ੍ਰੀ ਰਾਮ ॥ ੧੭੩੩॥*

ਕੋਈ ਸ਼ਾਕਤ-ਪੰਥੀ ਇਹ ਕੁਝ ਨਹੀਂ ਕਰ ਸਕਦਾ, ਪਰ ਭਾਈ ਇੰਦਰਜੀਤ ਸਿੰਘ ਨੂੰ ਇਹ ਲਿਖਣ ਤੋਂ ਕੋਈ ਰੋਕ ਨਹੀਂ ਸਕਦਾ ਕਿਉਂਕਿ ਧਰਮ ਵਿਚ ਦਖ਼ਲ-ਅੰਦਾਜ਼ੀ ਦਾ ਹਰ ਇਕ ਨੂੰ ਜਨਮ-ਸਿੱਧ ਅਧਿਕਾਰ ਹੈ। ਕ੍ਰਿਸ਼ਨਾਵਤਾਰ ਵਿੱਚ ਖੜਗ ਸਿੰਘ ਰਾਹੀਂ ਇਕ ਬੀਰ-ਗਾਥਾ ਦਾ ਹੀ ਪ੍ਰਕਾਸ਼ ਨਹੀਂ ਹੋਇਆ, ਸਗੋਂ ਖੜਗ ਸਿੰਘ ਨੂੰ ਪਰਿਭਾਸ਼ਿਤ ਵੀ ਕੀਤਾ ਹੈ। –

*ਖਟਮੁਖ ਰਮਾ ਗਨੇਸ ਪੁਨ ਸਿੰਗੀ ਰਿਖਿ ਘਨ ਸ੍ਯਾਮ ॥*
*ਆਦਿ ਬਰਨ ਬਿਧਿ ਪੰਚ ਲੈ ਧਰਿਓ ਖੜਗ ਸਿੰਘ ਨਾਮ ॥*

ਭਾਵ ਖਟਮੁਖ (ਕਾਰਤਿਕੇਯ), ਰਮਾ (ਲੱਛਮੀ), ਗਣੇਸ਼, ਸ੍ਰਿੰਗੀ ਰਿਸ਼ੀ ਅਤੇ ਘਨਸ਼ਿਆਮ (ਕਾਲੇ ਬੱਦਲ) – ਇਨ੍ਹਾਂ ਪੰਜਾਂ ਸ਼ਬਦਾਂ ਦੇ ਖ+ਰ+ਗ ਸਿੰ+ਘ ਤੋਂ ਖਰਗ (ਖੜਗ) ਸਿੰਘ ਬਣਿਆ। ਇਥੇ ਸ਼ਾਕਤਾਂ ਦੀ ਉਪਾਸ਼ਯ ਦੇਵੀ ਖੜਗ ਸਿੰਘ ਦਾ ਪੰਜਵਾਂ ਹਿੱਸਾ ਰਹਿ ਗਈ ਹੈ। ਕੋਈ ਸ਼ਾਕਤ ਭਲਾ ਆਪਣੇ ਇਸ਼ਟ ਨੂੰ ਇਤਨਾ ਛੁਟਿਆ ਸਕਦਾ ਹੈ। ਇਹ ਕੰਮ ਦਸਮ ਗ੍ਰੰਥ ਦੇ ਹੱਥ ਧੋ ਕੇ ਵੈਰ ਪਏ ਲੋਕ ਤਾਂ ਕਰ ਸਕਦੇ ਹਨ, ਕਿਉਂਕਿ ਉਹ ਆਪਣੇ ਪੂਜਯ ਗੁਰਦੇਵ ਦੇ ਬਚਨਾਂ ਨੂੰ ਕੰਜਰ-ਬਾਣੀ ਕਹਿਣ ਤੋਂ ਰਤਾ ਵੀ ਲੱਜਿਤ ਨਹੀਂ ਹੁੰਦੇ। ਇਸ ਤੋਂ ਅਗਲੇ ਪਦ ਵਿਚ ਖੜਗ ਸਿੰਘ ਦੇ ਪੰਜ ਗੁਣ ਦਰਸਾਏ ਹਨ। ਖ ਤੋਂ ਖੜਗ (ਤਲਵਾਰ), ਰ ਤੋਂ ਰਮਯਤਨ (ਸੁੰਦਰ ਸ਼ਰੀਰ ਵਾਲਾ), ਗ ਤੋਂ ਗਰਮਿਤਾ (ਭਾਵ ਗੌਰਵਸ਼ਾਲੀ ਸਿੱਧ ਪੁਰਖ਼) ਸਿੰ ਤੋਂ ਸਿੰਘ ਨਾਦ (ਸ਼ੇਰ ਦੀ ਗਰਜ), ਘ ਤੋਂ ਘਮਸਾਨ (ਘੋਰ ਯੁੱਧ) ਭਾਵ ਪਵਿਤ੍ਰ ਸੁਡੋਲ ਕਾਇਆ

ਵਾਲਾ ਸ਼ਸਤ੍ਰਧਾਰੀ ਗੌਰਵਸ਼ਾਲੀ ਸੰਤ (ਸਿੱਧ ਪੁਰਸ਼) ਜੋ ਸੰਸਾਰ ਰੂਪ ਯੁਧਭੂਮੀ ਵਿਚ (ਵਿਕਾਰਾਂ ਦੇ ਨਾਸ਼ ਲਈ) ਸ਼ੇਰ ਵਾਂਗ ਗਰਜਦਾ ਹੋਇਆ ਸੰਘਰਸ਼ ਕਰਦਾ ਹੈ, ਉਹ ਖੜਗ ਸਿੰਘ ਹੈ। ਮੈਂ ਨਹੀਂ ਸਮਝਦਾ ਕਿ ਸੰਤ-ਸਿਪਾਹੀ ਦੀ ਇਤਨੀ ਸੁੰਦਰ ਪਰਿਭਾਸ਼ਾ ਕਿਸੇ ਸਾਧਾਰਨ ਕਵੀ ਦੀ ਬੁਧੀ ਵਿਚੋਂ ਜਨਮ ਲੈ ਸਕਦੀ ਹੈ। ਅਜਿਹੀਆਂ ਉੱਤਮ ਦ੍ਰਿਸ਼ਟੀਆਂ ਕੇਵਲ ਪਰਮ ਪੁਰਖਾਂ ਦੇ ਬਚਨਾਂ ਵਿਚ ਹੀ ਹੋ ਸਕਦੀਆਂ ਹਨ।

ਵਾਸਤਵ ਵਿਚ ਦਸਮ ਗ੍ਰੰਥ ਅੰਦਰ ਪ੍ਰਤਿਪਾਦਿਤ ਕਾਲ ਪੁਰੁਖ਼ ਜਾਂ ਮਹਾਕਾਲ, ਜਿਸ ਦਾ 'ਜਾਪੁ ਸਾਹਿਬ' ਵਿਚ ਵੀ ਪ੍ਰਤੱਖ ਪ੍ਰਗਟਾਵਾ ਹੋਇਆ ਹੈ, ਉਸ ਵਿਚੋਂ ਵਿਰੋਧੀਆਂ ਨੂੰ ਸ਼ਾਕਤ ਮੱਤ ਦੀ ਦੁਰਗੰਧ ਆਉਂਦੀ ਹੈ। ਪਰ ਮੂਲ ਸਮਸਿਆ ਇਹ ਹੈ ਕਿ ਇਨ੍ਹਾਂ ਅਖੌਤੀ ਬੁਧੀਵਾਦੀਆਂ ਨੂੰ ਤਾਂਤ੍ਰਿਕ ਸਿਧਾਂਤਾਂ ਦਾ ਗਿਆਨ ਨਹੀਂ ਹੈ। ਜਿਨ੍ਹਾਂ ਨੂੰ ਆਪਣੇ ਹੀ ਧਰਮ ਗ੍ਰੰਥ ਸਮਝ ਨਾ ਆਉਣ, ਉਨ੍ਹਾਂ ਕੋਲੋਂ ਇਸ ਦੀ ਆਸ ਵੀ ਅਕਾਰਥ ਹੈ। ਤਾਂਤ੍ਰਿਕ ਮੱਤਾਂ ਵਿਚ 'ਕਾਲ ਪੁਰੁਖ਼' ਉਸ ਸਾਧਕ ਨੂੰ ਕਿਹਾ ਜਾਂਦਾ ਹੈ, ਜੋ ਕਾਲ ਜਾਂ ਸਮੇਂ ਨੂੰ ਨਿਸ਼ਚਿਤ ਦਾਇਰੇ ਅੰਦਰ ਜਾਣਦਾ ਹੋਵੇ। ਮਹਾਕਾਲ ਉਹ ਪਰਮ ਸਾਧਕ ਹੈ, ਜੋ ਤ੍ਰਿਕਾਲ ਦਰਸ਼ੀ ਹੈ। ਉਹ ਸਭ ਸਮਿਆਂ ਦਾ ਗਿਆਤਾ ਹੁੰਦਾ ਹੈ। ਪਰ ਦਸਮ ਗ੍ਰੰਥ ਦਾ ਕਾਲ ਪੁਰੁਖ਼ ਜਾਂ ਮਹਾਕਾਲ ਜਿਸ ਨੂੰ ਕਾਲ, ਕਾਲੇ ਜਾਂ ਸਰਬ-ਕਾਲੇ ਵੀ ਕਿਹਾ ਗਿਆ ਹੈ ਸਮਿਆਂ ਦਾ ਸਿਰਜਕ ਹੈ, ਉਹ ਸਾਰੇ ਸਮਿਆਂ ਤੇ ਸ਼ਾਸਨ ਕਰਨ ਵਾਲਾ, ਇਤਿਹਾਸ ਦਾ ਸਿਰਜਕ ਹੈ। ਇਤਿਹਾਸਿਕ ਘਟਨਾਵਾਂ ਵਿਚ ਉਹ ਆਪਣਾ ਅਸਤਿਤ੍ਵ ਦੈਵੀ-ਕਰਮਾਂ ਰਾਹੀਂ ਪ੍ਰਗਟ ਕਰਦਾ ਹੈ। ਸੰਸਾਰ ਵਿਚ ਅਵਤ੍ਰਿਤ ਪਰਮ-ਪੁਰਖ ਉਸੇ ਦੇ ਕਾਲਿਕ ਪ੍ਰਗਟਾਵੇ ਹਨ। ਇਹ ਜਪੁ ਬਾਣੀ ਵਿਚ 'ਜੁਗਾਦਿ ਸਚੁ' ਦੁਆਰਾ ਵਰਣਿਤ ਸਰੂਪ ਹੈ। ਮਿਸ਼ਨਰੀਆਂ ਦੀ ਅਵਿਦਿਤ ਸ਼੍ਰੇਣੀ ਨੂੰ ਤਾਂਤ੍ਰਿਕ ਮੱਤਾਂ ਦਾ ਗਿਆਨ ਨਾ ਹੋਣ ਕਰ ਕੇ ਉਹ ਅਜਿਹੀਆਂ ਗੱਲਾਂ ਕਰਦੇ ਹਨ। ਤਾਂਤ੍ਰਿਕਾਂ ਦੀਆਂ ਦੋ ਪ੍ਰਮੁੱਖ ਸ਼੍ਰੇਣੀਆਂ ਹਨ :-

ੳ. ਵਿਸ਼ਨੂ ਭਗਤੀ ਆਧਾਰਿਤ ਤਾਂਤ੍ਰਿਕ ਮੱਤ ਜਿਵੇਂ ਪਾਂਚਰਾਤ੍ਰ ।

ਅ. ਸ਼ਿਵ ਪੂਜਾ ਆਧਾਰਿਤ ਤਾਂਤ੍ਰਿਕ ਮੱਤ।

ਦਸਮ ਗ੍ਰੰਥ ਵਿਚ ਦੇਵੀ ਦਾ ਰੂਪ ਵੈਦਿਕ ਹੈ, ਇਸ ਕਰ ਕੇ ਇਸ ਨੂੰ ਸ਼ਾਕਤ ਪੰਥ ਨਾਲ ਜੋੜਨ ਦੀ ਚੇਸ਼ਟਾ ਅਗਿਆਨ- ਆਧਾਰਿਤ ਹੈ। ਸ਼ਾਕਤ ਇਕ ਅਵੈਦਿਕ ਬਲਕਿ ਵੇਦ ਨਿੰਦਕ ਪੰਥ ਹੈ ਅਤੇ ਉਨ੍ਹਾਂ ਦਾ ਆਰਾਧਯ ਦੇਵ ਸ਼ਿਵ ਹੈ। ਸ਼ਾਕਤ ਗ੍ਰੰਥਾਂ ਵਿਚ ਸ਼ਿਵ ਦਾ ਨਿਖੇਧ ਅਸੰਭਵ ਹੈ। ਸ਼ਕਤੀ ਜਾਂ ਦੇਵੀ ਦੀ ਆਰਾਧਨਾ ਸ਼ਿਵ-

ਪਾਰਵਤੀ ਦੀ ਪ੍ਰਾਪਤੀ ਦਾ ਮਾਧਿਅਮ ਹੈ। ਸ਼ਕਤੀ ਨੂੰ ਪ੍ਰਾਪਤ ਕਰਨਾ ਸਾਧਕ ਦਾ ਅੰਤਿਮ ਲਕਸ਼ ਨਹੀਂ, ਦੇਵੀ ਪੂਜਾ ਰਾਹੀਂ ਸ਼ਿਵ ਨੂੰ ਪ੍ਰਾਪਤ ਕਰਨਾ ਹੀ ਉਸ ਦੀ ਪਰਮ-ਮੰਜ਼ਿਲ ਹੈ। ਇੰਵ ਦਸਮ ਗ੍ਰੰਥ ਦੀ ਵਿਆਪਕ ਸ਼ਿਵ-ਨਿੰਦਾ ਸ਼ਾਕਤ ਕਵੀ ਨਹੀਂ ਕਰ ਸਕਦਾ।

ਤਾਂਤ੍ਰਿਕ ਮੱਤਾਂ ਦੀ ਸੀਮਿਤ ਜਿਹੀ ਸ਼ਬਦਾਵਾਲੀ ਦੀ ਵਰਤੋਂ ਕਿਸੇ ਗ੍ਰੰਥ ਨੂੰ ਤਾਂਤ੍ਰਿਕ ਗ੍ਰੰਥ ਨਹੀਂ ਬਣਾ ਦਿੰਦੀ। ਭਾਰਤ ਦੀ ਸਮੁਚੀ ਜੀਵਨ ਸ਼ੈਲੀ ਉਤੇ ਤਾਂਤ੍ਰਿਕ ਮੱਤਾਂ ਦਾ ਵਿਆਪਕ ਪ੍ਰਭਾਵ ਹੈ। ਇਸ ਕਰ ਕੇ ਸਮੁਚੇ ਭਾਰਤੀ ਚਿੰਤਨ ਅਤੇ ਸਾਹਿਤਿਕ ਰਚਨਾਵਾਂ ਉਤੇ ਇਸ ਦਾ ਪ੍ਰਭਾਵ ਹੋਣਾ ਕੁਦਰਤੀ ਹੈ। ਸ਼ਾਕਤ ਪੰਥ ਕੋਲ ਇਕ ਮੁਕੰਮਲ ਧਾਰਮਿਕ ਸਿਸਟਮ ਹੈ, ਉਸ ਸਿਸਟਮ ਦਾ ਪੂਰਾ ਪ੍ਰਗਟਾਵਾ ਦਸਮ ਗ੍ਰੰਥ ਵਿਚ ਕਿਤੇ ਵੀ ਨਹੀਂ ਹੋਇਆ। ਕਿਥੇ ਹੈ ਪੰਜ ਮਕਾਰਾਂ ਨੂੰ ਧਾਰਨ ਕਰਨ ਦੀ ਭਰਪੂਰ ਪ੍ਰੇਰਨਾ ? ਕਿਥੇ ਹੈ ਸ਼ਾਕਤ ਪੂਜਾ ਦਾ ਸਮੁਚਿਤ ਉਲੇਖ ? ਦਸਮ ਗ੍ਰੰਥ ਵਿਚ ਵਿਸ਼ਨੂ ਦੇ 24 ਅਵਤਾਰਾਂ ਦੀ ਕਥਾ ਹੈ, ਸ਼ਿਵ ਦੇ 28 ਅਵਤਾਰਾਂ ਦਾ ਉਲੇਖ ਕਿਉਂ ਨਹੀਂ ਹੋਇਆ ? ਜੋ ਰੁਦ੍ਰ ਅਵਤਾਰ ਆਇਆ ਹੈ, ਉਹ ਵੀ ਵੈਦਿਕ ਸਰੂਪ ਵਾਲਾ ਹੈ ਅਵੈਦਿਕ ਸ਼ਿਵ ਨਹੀਂ।

ਭਾਈ ਇੰਦਰਜੀਤ ਸਿੰਘ ਪਾਠਕਾਂ ਨੂੰ ਇਹ ਵੀ ਸਪਸ਼ਟ ਕਰਨ ਕਿ ਖੜਗ ਸਿੰਘ ਦੀ ਕਹਾਣੀ ਕਿਸ ਸ਼ਾਕਤ ਗ੍ਰੰਥ ਵਿਚੋਂ ਆਈ ਹੈ ? ਸ਼ਾਕਤ ਪੰਥ ਦਾ ਸਿੰਘ ਪਦ ਨਾਲ ਕੀ ਸੰਬੰਧ ਸੀ? ਦਸਮ ਗ੍ਰੰਥ ਵਿਚ ਕੁੰਡਲਨੀ ਸਾਧਨਾ ਕਿਥੇ ਆਈ ਹੈ ? ਕਿਥੇ ਹੈ ਤਾਂਤ੍ਰਿਕ ਮੱਤ ਦੀਆਂ 10 ਵਿਦਿਆਵਾਂ ਦਾ ਉਲੇਖ ? ਕਿਥੇ ਹਨ ਸ੍ਰੀ ਚੱਕਰ ਵਿਚ ਸਥਿਤ 16 ਨਿਤਿਆਵਾਂ ? ਕਿਥੇ ਹਨ ਕੁਲ, ਨਾਮ, ਕਾਲ, ਗਿਆਨ, ਚਿਤ, ਨਾਦ, ਬਿੰਦੁ, ਕਲਾ, ਜੀਵ ਆਦਿ 9 ਵਯੂਹ ਦਾ ਵਰਣਨ? ਕਿਥੇ ਹੈ ਆਰੰਭ ਉਲਾਸ, ਤਰੁਣ ਉਲਾਸ, ਯੋਵਨ ਉਲਾਸ, ਪ੍ਰੌੜ ਉਲਾਸ, ਉਕਸਨ ਉਲਾਸ ਅਤੇ ਅਨਵਯ ਉਲਾਸ ਦੀਆਂ ਅਵਸਥਾਵਾਂ ਦਾ ਉਲੇਖ ? ਕਿਹੜੇ ਤਾਂਤ੍ਰਿਕ ਗ੍ਰੰਥਾਂ ਵਿਚ ਸ਼ਾਕਤਾਂ ਦੇ ਯੁਧਾਂ ਤੇ ਉਨ੍ਹਾਂ ਦੀ ਬੀਰਤਾ ਦੀਆਂ ਕਹਾਣੀਆਂ ਸੰਗ੍ਰਹਿਤ ਹਨ ? ਸਿਖ ਧਰਮ ਵਿੱਚ ਸ਼ਾਕਤਾਂ ਦੀ ਮਿਲਾਵਟ-ਚੇਸ਼ਟਾ ਦਾ ਕੀ ਕਾਰਨ ਸੀ ? ਉਸ ਕਾਲ ਵਿਚ ਜੇ ਕੋਈ ਸਿਖ ਧਰਮ ਵਿਚ ਮਿਲਾਵਟ ਕਰਨ ਦੀ ਸਭ ਤੋਂ ਵਧ ਇੱਛਾ ਕਰ ਸਕਦਾ ਸੀ, ਤਾਂ ਉਹ ਸੀ ਇਸਲਾਮਿਕ ਸ਼ਾਸਕ। ਆਮ ਹਿੰਦੂ ਆਪਣੇ ਰਖਵਾਲੇ ਸਿੰਘਾਂ ਦੇ ਧਰਮ ਨੂੰ ਆਦਰ ਦੀ ਨਜ਼ਰ ਨਾਲ ਵੇਖਦਾ ਸੀ। ਦਸਮ ਗ੍ਰੰਥ ਦੇ ਵਿਰੋਧੀਆਂ ਦੀ ਵਿਦਵਤਾ ਤਾਂ ਇਸ

ਪ੍ਰਕਾਰ ਦੀ ਹੈ ਕਿ ਸ਼ਮਸ਼ੇਰ ਸਿੰਘ ਅਸ਼ੋਕ ਚੰਡੀ ਦੀ ਵਾਰ ਨੂੰ ਸ਼ਾਕਤ ਬਾਣੀ ਕਹਿੰਦੇ ਹਨ, ਪਰ ਦੂਜੇ ਲੇਖ ਵਿਚ ਇਹ ਕਹਿੰਦੇ ਹਨ ਕਿ ਗੁਰੂ ਗੋਬਿੰਦ ਸਿੰਘ ਦੇ ਕਾਲ ਵਿਚ ਹੀ ਇਸ ਬਹੁ-ਪ੍ਰਚਲਿਤ ਬਾਣੀ ਨੂੰ ਸਿਖ ਬਹੁਤ ਪਿਆਰ ਨਾਲ ਪੜ੍ਹਦੇ ਸਨ। ਗੁਰੂ ਗੋਬਿੰਦ ਸਿੰਘ ਜੀ ਨੇ ਇਸ ਸ਼ਾਕਤ-ਬਾਣੀ ਦਾ ਪ੍ਰਚਲਨ ਕਿਉਂ ਨਾ ਰੋਕਿਆ ? ਜੇ ਕਾਲ, ਮਹਾਕਾਲ ਆਦਿ ਕੁਝ ਸ਼ਬਦਾਂ ਨੂੰ ਲੈ ਕੇ ਦਸਮ ਗ੍ਰੰਥ ਨੂੰ ਸ਼ਾਕਤ-ਬਾਣੀ ਕਿਹਾ ਜਾ ਰਿਹਾ ਹੈ, ਤਾਂ ਮੈਂ ਤੁਹਾਡੀ ਜਾਣਕਾਰੀ ਲਈ ਇਹ ਵੀ ਦੱਸ ਦਿਆਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਏ ਗੁਰੂ, ਗੁਰਮੁਖ, ਸਿਖ, ਜਪ, ਜਾਪ, ਕੀਰਤਨ, ਅਨਹਦ ਨਾਦ, ਪੰਚ ਸ਼ਬਦ, ਚਕ੍ਰ, ਨਾਦ, ਬਿੰਦੂ, ਹਿਰਦਾ-ਕਲ, ਕਿੰਗੁਰੀ, ਤ੍ਰਿਕੁਟੀ, ਦਸਮ-ਦੁਆਰ ਆਦਿ ਅਨੇਕ ਸ਼ਬਦ ਤਾਂਤ੍ਰਿਕ ਪਰੰਪਰਾ ਦੇ ਹਨ। ਸਹਿਜ ਪਦ ਜੋ ਗੁਰਮਤਿ-ਸਾਧਨਾ ਦੀ ਸਰਵੋਤਮ ਮੰਜ਼ਿਲ ਹੈ, ਤਾਂਤ੍ਰਿਕ ਮੱਤਾਂ ਦੀ ਵਿਚਾਰਧਾਰਾ ਵਿਚੋਂ ਹੀ ਆਈ ਹੈ ਅਤੇ ਇਸ ਵਿਚਾਰਧਾਰਾ ਦਾ ਪ੍ਰਸਾਰ ਕਰਨ ਵਾਲੀ ਸਹਿਜਯਾਨੀ ਸੰਪ੍ਰਦਾਇ ਦਾ ਸੰਬੰਧ ਸਿਧਾਂ ਨਾਲ ਰਿਹਾ ਹੈ। ਪਵਨੁ ਆਰੰਭੁ ਸਤਿਗੁਰ ਮਤਿ ਵੇਲਾ, ਸੋ ਪਾਖੰਡੀ ਜੇ ਕਾਇਆ ਪਖਾਲੇ ਵਰਗੀਆਂ ਕਈ ਤੁਕਾਂ ਨਹੀਂ, ਬਲਕਿ ਪੂਰੇ-ਪੂਰੇ ਸਲੋਕ ਹੂ-ਬ-ਹੂ ਗੋਰਖਵਾਣੀ ਵਿਚ ਦਰਜ਼ ਹਨ। 'ਜੋ ਬ੍ਰਹਿਮੰਡੇ ਸੋਈ ਪਿੰਡੇ' ਨਿਰੋਲ ਤਾਂਤ੍ਰਿਕ ਵਿਚਾਰ ਹੈ, ਕਿਉਂਕਿ ਤਾਂਤ੍ਰਿਕ ਸ਼ਬਦ ਨਿਕਲਿਆ ਹੀ ਤਨ ਤੋਂ ਹੈ। ਸਰੀਰਕ ਕ੍ਰਿਆਵਾਂ ਦੇ ਭਲੀ-ਭਾਂਤ ਸਮਝਣ ਨੂੰ ਤੰਤ੍ਰ ਕਿਹਾ ਗਿਆ ਹੈ। ਹੋਰ ਤਾਂ ਹੋਰ ਗੋਰਖ-ਵਾਣੀ ਵਿਚ ਰਹਿਰਾਸ ਨਾਮ ਦੀ ਬਾਣੀ ਵੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਇਆ ਸਾਧਕ ਦਾ ਇਸਤ੍ਰੀ ਰੂਪ ਤਾਂ ਪੂਰੀ ਤਰ੍ਹਾਂ ਤਾਂਤ੍ਰਿਕ ਵਿਚਾਰ ਹੈ। ਕੀ ਹੁਣ ਤੁਸੀਂ ਗੁਰੂ ਗ੍ਰੰਥ ਸਾਹਿਬ ਤੋਂ ਵੀ ਮੁਨਕਰ ਹੋ ਜਾਓਗੇ ? ਹਾਂ ਅਸ਼ਰਧਕਾਂ ਤੋਂ ਐਸੀ ਆਸ ਵੀ ਕੀਤੀ ਜਾ ਸਕਦੀ ਹੈ। ਜੋ ਆਪਣੇ ਗੁਰੂ ਨੂੰ ਗਾਲ੍ਹਾਂ ਦੇ ਸਕਦਾ ਹੈ, ਸ਼ਾਕਤ ਕਹਿ ਸਕਦਾ ਹੈ, ਉਹ ਪਹਿਲਾਂ ਹੀ ਮੁਨਕਰਾਂ ਵਿਚੋਂ ਹੈ, ਵਿਸ਼ਵਾਸੀਆਂ ਵਿਚੋਂ ਨਹੀਂ।

ਇਤਨੀ ਸੇਵਾ ਪ੍ਰਵਾਣ ਕਰਨੀ। ਸਮਾਂ ਮਿਲਿਆ ਤਾਂ ਹੋਰ ਵੀ ਸਾਮਗਰੀ ਦੀ ਘਾਟ ਨਹੀਂ। ਅਗਿਆਨ ਨੂੰ ਨੰਗਿਆਂ ਕਰਨ ਲਈ ਦਸਵੇਂ ਸਾਹਿਬ ਜ਼ਰੂਰ ਹੀ ਵਿਵੇਕ-ਬੁਧੀ ਦਾ ਦਾਨ ਬਖ਼ਸ਼ਿਸ਼ ਕਰਨਗੇ।



ਪੰਜਵਾਂ ਅਧਿਆਇ

# ਸ੍ਰੀ ਦਸਮ ਗ੍ਰੰਥ : ਵਿਰੋਧੀਆਂ ਨੂੰ ਉਤਰ[135]

(ਭਾਗ 1)

ਕੁਝ ਦਿਨ ਪਹਿਲਾਂ ਕਿਸੇ ਸਨੇਹੀ ਦੀ ਮਾਰਫ਼ਤ ਮੈਨੂੰ ਕਾਲਾ ਅਫ਼ਗਾਨਾ ਦੇ ਅਮ੍ਰਿਤ-ਬਚਨਾਂ ਦੀ ਪਾਹੁਲ-ਪ੍ਰਾਪਤੀ ਤੋਂ ਵਿਦਵਤ ਹੋਏ ਕੁਝ ਦਸਮ ਗ੍ਰੰਥ ਦੇ ਵਿਰੋਧੀਆਂ ਵਲੋਂ ਮੇਰੇ ਵਿਰੁਧ ਲਿਖੇ ਮਿਠ-ਬੋਲਾਂ ਦੀ ਇਕ ਪ੍ਰਤੀ ਪ੍ਰਾਪਤ ਹੋਈ। ਪਤਾ ਨਹੀਂ ਲੇਖਕ ਨੇ ਆਪਣੀ ਕਿਸ ਕਮਜ਼ੋਰ ਮਾਨਸਿਕਤਾ ਕਰ ਕੇ ਇਹ ਆਪਣੀ ਵਡਮੁਲੀ ਅਤੇ ਦੁਰਲਭ ਕ੍ਰਿਤੀ ਮੈਨੂੰ ਸਿਧੇ ਭੇਜਣ ਦੀ ਮਿਹਰਬਾਨੀ ਨਹੀਂ ਕੀਤੀ ? ਇਸ ਲਿਖਿਤ ਦੇ ਹੇਠਾਂ ਈ-ਮੇਲ ਪਤੇ ਵਿਚ ਕਿਸੇ ਗੁਰਚਰਨ ਸਿੰਘ ਦਾ ਨਾਮ ਆਇਆ ਹੈ। ਮੈਨੂੰ ਇਹ ਪਤਾ ਨਹੀਂ ਕਿ ਇਹ ਵਿਅਕਤੀ ਇਸ ਲਿਖਿਤ ਦਾ ਲੇਖਕ ਹੈ, ਜਾਂ ਫਿਰ 'ਖ਼ਬਰਨਾਮਾ' ਪੱਤਰ ਦਾ ਸੰਪਾਦਕ। ਇਸ ਲੇਖ ਦੇ ਅੰਤ ਵਿਚ ਗੁਰੂ ਪੰਥ ਦੀ ਵਿਨਾਸ਼ਕਾਰੀ ਅਥੱਕ ਸੇਵਾ ਵਿਚ ਲਗੇ ਪੰਥ ਸੇਵਕਾਂ ਦੇ ਨਾਮ ਇਸ ਪ੍ਰਕਾਰ ਦਿੱਤੇ ਹੋਏ ਹਨ- ਸ੍ਰ. ਕਾਰਜ ਸਿੰਘ ਸੰਧੂ ਫਿਲਾਡੈਲਫੀਆ, ਸ੍ਰ. ਸਰਬਜੀਤ ਸਿੰਘ ਸੈਕਰਾਮੈਂਟੋ, ਸ੍ਰ. ਤਰਲੋਚਨ ਸਿੰਘ ਦੁਪਾਲਪੁਰ (ਸਾਬਕਾ ਮੈਂਬਰ ਸ੍ਰੋਮਣੀ ਕਮੇਟੀ), ਸ੍ਰ. ਗੁਰਚਰਨ ਸਿੰਘ (ਜਿਉਣਵਾਲਾ ਕਨੇਡਾ), ਗਿਅੱਨੀ, ਹਰਜਿੰਦਰ ਸਿੰਘ ਲੁਧਿਆਣਾ (ਕੈਨੇਡਾ), ਗਿ. ਅੰਮ੍ਰਿਤਪਾਲ ਸਿੰਘ ਸੈਲਮਾਂ (USA), ਪ੍ਰੋ. ਮੱਖਣ ਸਿੰਘ ਸੈਕਰਾਮੈਂਟੋ, ਡਾ. ਗੁਰਮੀਤ ਸਿੰਘ ਬਰਸਾਲ ਸੈਨਹੋਜੇ, ਪ੍ਰਿੰਸੀਪਲ ਸ੍ਰ. ਜਸਬੀਰ ਸਿੰਘ ਰੋਪੜ, ਭਾਈ ਅਵਤਾਰ ਸਿੰਘ ਮਿਸ਼ਨਰੀ ਅਤੇ ਬੀਬੀ ਹਰਸਿਮਰਤ ਕੌਰ ਖ਼ਾਲਸਾ (USA)। ਇਹ ਨਾਮ ਮੈਂ ਮੂਲ-ਰੂਪ ਵਿਚ ਦਿੱਤੇ ਹਨ, ਇਸ ਲਈ ਸ਼ਬਦ-ਰੂਪਾਂ ਦੀ ਜ਼ਿਮੇਵਾਰੀ

---

135. ਪਾਠਕਾਂ ਦੀ ਜਾਣਕਾਰੀ ਵਾਸਤੇ ਵਿਰੋਧੀ ਪ'ਖ ਦਾ ਪ'ਤਰ ਅੰਤਿਕਾ 2 ਵਿਚ ਦਿੱਤਾ ਗਿਆ ਹੈ।

ਮੇਰੀ ਨਹੀਂ ਹੈ। ਇਨ੍ਹਾਂ ਵਿਚੋਂ ਪਹਿਲਾ ਨਾਮ ਹੀ ਕਿਸੇ ਅਸਿਖ ਦਾ ਹੈ, ਕਿਉਂਕਿ ਜਾਤਿਵਾਦ ਵਿਚ ਵਿਸ਼ਵਾਸ ਰਖਣ ਵਾਲਾ ਕੋਈ ਵਿਅਕਤੀ ਕਦੇ ਵੀ ਗੁਰੂ ਦਾ ਸਿਖ ਨਹੀਂ ਹੋ ਸਕਦਾ। ਨਾ ਹੀ ਇਸ ਜਥੇ ਦਾ ਆਦਿ ਨਾਥ 'ਕਾਲਾ ਅਫ਼ਗਾਨਾ' ਗੁਰੂ ਦਾ ਸਿਖ ਹੋ ਸਕਦਾ ਹੈ, ਕਿਉਂਕਿ ਗੁਰੂ ਦੇ ਸਿਖ ਉਜਲ-ਮੁਖ ਹੁੰਦੇ ਹਨ, ਉਹ ਕਾਲਿਖ ਨੂੰ ਕਦੇ ਗ੍ਰਹਿਣ ਨਹੀਂ ਕਰਦੇ। 'ਕਾਲਾ' ਸ਼ਬਦ ਦਾ ਅਰਥ ਤਾਂ ਸਭ ਨੂੰ ਪਤਾ ਹੈ, ਜ਼ਰਾ ਅਫਗਾਨਾ ਦਾ ਵਿਸ਼ਲੇਸ਼ਣ ਵੀ ਕਰ ਲਈਏ। ਅਫ਼ਗਾਨ ਸ਼ਬਦ ਦੇ ਮੁਢਲੇ ਅਰਥ- ਰੌਲਾ, ਸ਼ੋਰ-ਸ਼ਰਾਬਾ ; ਵਿਰਲਾਪ, ਸ਼ੋਕ ਆਦਿ ਹਨ। ਇੰਵ ਆਪਣੇ ਪ੍ਰਚਲਿਤ ਨਾਮ ਮੁਜਬ ਇਸ ਵਿਅਕਤੀ ਨੇ ਕਾਲਿਖ ਭਰੇ ਸ਼ੋਰ ਦੀ ਅਗਿਆਨ-ਮਾਰੀ ਲਹਿਰ ਚਲਾਉਣ ਦਾ ਵੈਸਾ ਹੀ ਪ੍ਰਯਤਨ ਕੀਤਾ ਹੈ, ਜੈਸਾ ਕਿ ਹਰ ਸਮੇਂ ਵਿਚ ਪ੍ਰਕਾਸ਼ ਦੇ ਵਿਰੋਧੀ ਅਸੁਰ ਕਰਦੇ ਆਏ ਹਨ ਅਤੇ ਜਿਨ੍ਹਾਂ ਦਾ 'ਸ਼੍ਰੀ ਦਸਮ ਗ੍ਰੰਥ' ਵਿਚ ਭਰਪੂਰ ਉਲੇਖ ਮਿਲ ਜਾਂਦਾ ਹੈ। ਇਸ ਅੰਧਕਾਰ ਤੋਂ ਪ੍ਰਭਾਵਿਤ ਹੋ ਕੇ ਕੁਝ ਅਖੌਤੀ ਬੁਧੀਮਾਨ ਅਗਿਆਨ ਅਤੇ ਅਵਿਦਿਆ ਦੀ ਹਨੇਰੀ ਲਿਆ ਕੇ ਸਚ ਦੇ ਚੰਦ੍ਰਮੇ ਨੂੰ ਸਦਾ ਵਾਸਤੇ ਅਖੋਂ ਓਝਲ ਕਰਨ ਦਾ ਅਸਫਲ ਪ੍ਰਯਤਨ ਕਰ ਰਹੇ ਹਨ।

ਮੈਂ ਬਹੁਤ ਹੈਰਾਨ ਹਾਂ, ਇਕ ਨਿਕੰਮੀ ਜਿਹੀ ਲਿਖਿਤ ਲਿਖਣ ਵਿਚ ਇਤਨੇ ਵਿਅਕਤੀਆਂ ਦੀ ਬੁਧੀ ਲਗੀ ਹੋਈ ਹੈ। ਇਹ ਵੀ ਸੰਭਵ ਹੈ ਕਿ ਸ਼ਾਇਦ ਇਹ ਸਾਰੇ ਮਿਲ ਕੇ ਵੀ ਮੇਰੇ ਨਾਲ ਬੌਧਿਕ ਚਰਚਾ ਕਰਨ ਵਿਚ ਆਪਣੇ ਆਪ ਨੂੰ ਅਸਮਰਥ ਸਮਝਦੇ ਹੋਣਗੇ। ਇਹ ਹੈ ਵੀ ਠੀਕ। ਮੇਰਾ ਇਨ੍ਹਾਂ ਸਾਰਿਆਂ ਨੂੰ ਸੁਹਿਰਦ ਸੱਦਾ ਹੈ ਕਿ ਇਹ ਖੁਲ੍ਹਾ ਐਲਾਨ ਕਰ ਕੇ ਕਿਸੇ ਵਡੀ ਇਕੱਤਰਤਾ ਅੰਦਰ ਜਦੋਂ ਚਾਹੁਣ ਲੋਕਾਂ ਦੀ ਹਾਜ਼ਰੀ ਵਿਚ ਦਸਮ ਗ੍ਰੰਥ ਦੇ ਹਿਮਾਇਤੀਆਂ ਨਾਲ ਇਸ ਵਿਸ਼ੇ ਉਤੇ ਚਰਚਾ ਕਰ ਲੈਣ। ਪਰ ਇਹ ਜਾਣ ਕੇ ਅਫ਼ਸੋਸ ਹੁੰਦਾ ਹੈ ਕਿ ਇਹ ਲੋਕ ਸਭਿਅਕ ਚਰਚਾ ਕਰਨ ਵਾਲੇ ਪੜ੍ਹੇ ਲਿਖੇ ਲੋਕ ਨਹੀਂ ਹਨ, ਬਲਕਿ ਝੂਠੇ ਦੋਸ਼ ਲਾਉਣ ਅਤੇ ਗਾਲੀ-ਗਲੋਚ ਕਰਨ ਵਾਲੇ ਅਸੱਭਿਅ ਅਤੇ ਅਵਿਦਿਤ ਲੋਕ ਹਨ। ਇਨ੍ਹਾਂ ਦਾ ਇਹ ਲੇਖ ਪੜ੍ਹ ਕੇ ਤਾਂ ਇਹੋ ਲਗਦਾ ਹੈ ਕਿ ਇਹ ਸਭ ਅਵਿਦਿਤ ਵਿਅਕਤੀ ਹਨ, ਜੋ ਸਿਰਫ਼ ਅਭੱਦਰ ਦੂਸ਼ਣਬਾਜ਼ੀ ਤੋਂ ਅਗੇ ਕੁਝ ਨਹੀਂ ਸੋਚ ਸਕਦੇ। ਇਨ੍ਹਾਂ ਦੇ ਤਰਸ ਯੋਗ ਬੌਧਿਕ-ਸਤਰ ਦਾ ਪਤਾ ਇਸ ਗੱਲ ਤੋਂ ਲੱਗ ਜਾਂਦਾ ਹੈ ਕਿ ਇਹ ਪਰਬਤ ਨੂੰ ਪ੍ਰਬਤ, ਬੁਲਾ ਕੇ ਨੂੰ ਬਲਾ ਕੇ, ਜ਼ਿਕਰ ਨੂੰ ਜਿਕਰ, ਪਰੰਪਰਾ ਨੂੰ ਪ੍ਰੰਪਰਾ, ਦਰਜ਼ ਨੂੰ ਦਰਜ, ਜ਼ਰੂਰਤ ਨੂੰ ਜਰੂਰਤ, ਐਹ (ਇਹ ਵਾਸਤੇ) ਨੂੰ ਅਹਿ (ਜਿਸ ਦਾ ਅਰਥ ਸੱਪ ਹੈ), ਰਾਹੀਂ ਨੂੰ

ਰਾਂਹੀ, ਮੁਤਾਬਿਕ ਨੂੰ ਮੁਤਾਬਕ, ਜ਼ਿੰਦਗੀ ਨੂੰ ਜਿੰਦਗੀ, ਬੰਨ੍ਹ ਕੇ ਨੂੰ ਬੰਨ ਕੇ, ਨਾਵਾਕਿਫ਼ ਨੂੰ ਨਾ ਵਾਕਫ, ਹਾਸਿਲ ਨੂੰ ਹਾਸਲ, ਨਾਟਕ ਨੂੰ ਨਾਟਿਕ, ਪ੍ਰਾਪਤ ਨੂੰ ਪ੍ਰਾਪਤ, ਪ੍ਰਵਾਣ ਨੂੰ ਪ੍ਰੀਵਾਨ, ਬਾਜ਼ਾਰ ਨੂੰ ਬਜ਼ਾਰ, ਵਾਹਿਦ ਨੂੰ ਵਾਹਦ, ਅਖ਼ਲਾਕੀ ਨੂੰ ਇਖਲਾਕੀ ਲਿਖਣ ਵਾਲੇ ਜਬਰੀ ਬਣੇ ਬੁਧੀਮਾਨਾਂ ਦਾ ਜਥਾ ਹੈ। ਪਾਠਕ ਜ਼ਰਾ ਇਨ੍ਹਾਂ ਦੀ ਵਾਕ-ਬਣਤਰ ਦੇ ਵੀ ਦਰਸ਼ਨ ਕਰ ਲੈਣ। ਇਹ ਸਾਰੇ ਮਿਲ ਕੇ ਲਿਖਦੇ ਹਨ- ਦੁਨੀਆ ਦਾ ਵਾਹਦ ਇਕੋ ਇਕ ਗ੍ਰੰਥ, ਗੁਰੂ ਗ੍ਰੰਥ ਸਾਹਿਬ, ਹੈ ਜੋ ਸਮੁਚੀ ਮਨੁੱਖਤਾ ਨੂੰ ਮਨੁੱਖਤਾ ਅਪਨਾਉਣ ਦੀ ਗੱਲ ਕਰਦਾ ਹੈ।

ਅਫ਼ਸੋਸ ਕਿ ਮੈਨੂੰ ਅਜਿਹੇ ਅਵਿਦਿਤ ਲੋਕਾਂ, ਜੋ ਕੇਵਲ ਗੰਦੀਆਂ ਗਾਲ੍ਹਾਂ ਕਢਣ ਵਿਚ ਹੀ ਪ੍ਰਵੀਨ ਹਨ, ਨਾਲ ਉਲਝਣਾ ਪੈ ਰਿਹਾ ਹੈ, ਇਸ ਕਰ ਕੇ ਕਿ ਕਿਤੇ ਇਨ੍ਹਾਂ ਦਾ ਅਹੰਕਾਰ ਸਤਵੇਂ ਆਕਾਸ਼ 'ਤੇ ਨਾ ਪਹੁੰਚ ਜਾਵੇ। ਕਿਤੇ ਬੁਧੀਮਾਨਤਾ ਦੇ ਗ਼ਰੂਰ ਵਿਚ ਇਹ ਹਰ ਸਿਖ ਦੀ ਪੱਗ ਨੂੰ ਹੱਥ ਨਾ ਪਾਉਣ ਲਗ ਪੈਣ। ਉਂਵ ਇਹ ਵੀ ਸ਼ੱਕ ਨਹੀਂ ਕਿ ਜਦੋਂ ਇਨ੍ਹਾਂ ਨੇ ਸਾਡੇ ਕਲਗ਼ੀਆਂ ਵਾਲੇ ਦੀ ਸੁੰਦਰ ਦਸਤਾਰ ਨੂੰ ਹੀ ਪੈਰਾਂ ਵਿਚ ਰੋਲਣ ਦਾ ਨਾ-ਪਾਕ ਸੰਕਲਪ ਕੀਤਾ ਹੋਇਆ ਹੈ, ਤਾਂ ਸਿਖ ਦੀ ਦਸਤਾਰ ਲਾਹੁਣੀ ਇਨ੍ਹਾਂ ਵਾਸਤੇ ਕੀ ਮੁਸ਼ਕਿਲ ਹੈ। ਮੇਰੀ ਮਾਨਤਾ ਹੈ ਕਿ ਅਸੁਰੀ ਬਿਰਤੀਆਂ ਦੇ ਗ੍ਰਸੇ ਅਜਿਹੇ ਲੋਕਾਂ ਅੱਗੇ ਚੁਪ ਕਰ ਜਾਈਏ, ਤਾਂ ਉਹ ਸ਼ਾਲੀਨ ਨਹੀਂ ਹੋ ਜਾਂਦੇ, ਸਗੋਂ ਅਹੰਕਾਰ ਨਾਲ ਪੁਸ਼ਟ ਹੋਏ ਅਜਿਹੇ ਲੋਕ ਮਹਿਸੂਸ ਕਰਨ ਲਗ ਪੈਂਦੇ ਹਨ ਕਿ ਉਨ੍ਹਾਂ ਦਾ ਅਗਿਆਨ ਹੀ ਜਗਤ ਲਈ ਸਰਵੋਤਮ ਚਾਨਣ-ਮੁਨਾਰਾ ਹੈ। ਮੇਰੇ ਵਿਰੁਧ ਲਿਖੇ ਲੇਖ ਵਿਚ ਇਸ ਜਥੇ ਨੇ ਕਿਹਾ ਹੈ ਕਿ 'ਹੁਣ ਆਪਾਂ ਪ੍ਰੋ. ਹਰਭਜਨ ਸਿੰਘ ਪਟਿਆਲਾ ਯੁਨੀਵਰਸਿਟੀ (ਪਾਠਕ ਮੁਆਫ਼ ਕਰਨ ਇਨ੍ਹਾਂ ਵਿਚਾਰਿਆਂ ਨੂੰ ਯੂਨੀਵਰਸਿਟੀ ਇਸੇ ਤਰ੍ਹਾਂ ਲਿਖਣ ਦੀ ਸੂਝ ਹੈ, ਕਿਉਂਕਿ ਯੂਨੀਵਰਸਿਟੀ ਦੀ ਕਦੇ ਸੈਰ ਕਰਨ ਦਾ ਮੌਕਾ ਵੀ ਸ਼ਾਇਦ ਇਨ੍ਹਾਂ ਨੂੰ ਪ੍ਰਾਪਤ ਨਹੀਂ ਹੋਇਆ) ਦੇ ਝੂਠਾਂ ਨੂੰ ਨੰਗਾ ਕਰੀਏ। "ਅਗੋਂ ਇਹ ਮੈਨੂੰ ਜਾਣਕਾਰੀ ਦੇ ਰਹੇ ਹਨ- ਹੇਮਕੁੰਟ ਪ੍ਰਬਤ ਤਾਂ ਇਸੇ ਮਾਤ ਲੋਕ ਵਿਚ ਹੈ। ਯੂ. ਪੀ. ਦੀਆਂ ਪਹਾੜੀਆਂ ਵੀ ਇਸੇ ਲੋਕ ਵਿਚ ਹਨ।" ਹੇ ਪਰਮ-ਬੁਧੀਮਾਨ ਭਰਾਓ ! ਤੁਸੀਂ ਝੂਠ ਬੋਲ ਰਹੇ ਹੋ। ਤੁਹਾਨੂੰ ਦੁਨੀਆ ਦੀ ਕੋਈ ਖ਼ਬਰ ਨਹੀਂ। ਸੱਚ ਇਹ ਹੈ ਕਿ ਹੇਮਕੁੰਟ ਉਤਰਾਖੰਡ ਵਿਚ ਹੈ, ਯੂ. ਪੀ. ਵਿਚ ਨਹੀਂ। ਮੈਂ ਤੁਹਾਨੂੰ ਨੇਕ ਸਲਾਹ ਦੇਂਦਾ ਹਾਂ ਕਿ ਜੇ ਆਪਣੇ ਕੋਲ ਅਲਪ ਬੁਧੀ ਹੋਵੇ, ਤਾਂ ਅਕਲਮੰਦਾਂ ਦਾ ਸੰਗ ਹੀ ਪਰਮ-ਸਹਾਇਕ ਹੁੰਦਾ ਹੈ। ਤੁਹਾਡੀ ਜਿਸ ਅਕਲ ਦਾ

ਆਰੰਭ ਇਥੋਂ ਹੁੰਦਾ ਹੈ, ਉਸ ਦਾ ਅੰਤ ਕਿਤਨਾ ਤਰਸ ਯੋਗ ਹੋਵੇਗਾ ? ਜ਼ਰਾ ਅੰਤਰ-ਆਤਮੀ ਮੰਥਨ ਕਰ ਲੈਣਾ। ਤੁਸੀਂ ਇਹ ਵੀ ਝੂਠ ਲਿਖਿਆ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਾਦਾ (ਗੁਰੂ ਹਰਿਗੋਬਿੰਦ ਸਾਹਿਬ ਜੀ) ਸ਼ਹੀਦ ਹੋਏ ਸਨ। ਜ਼ਰਾ ਦੱਸੋਗੇ ਕਿ ਇਹ ਸੱਚ ਤੁਹਾਨੂੰ ਕਿਥੋਂ ਇਲਹਾਮ ਹੋਇਆ ਹੈ ? ਤੁਸਾਂ ਇਹ ਵੀ ਝੂਠ ਬੋਲਿਆ ਹੈ ਕਿ ਮੈਂ ਬਾਬਾ ਵਿਰਸਾ ਸਿੰਘ ਦੀ ਭੱਠੀ ਦੇ ਦਾਣੇ ਝੋਲੀ ਪਾਏ ਹੋਏ ਹਨ। ਮੈਂ ਪੂਰਾ ਜੀਵਨ ਝੂਠੇ ਸਾਧਾਂ ਦਾ ਵਿਰੋਧ ਜਿਸ ਸ਼ਿੱਦਤ ਨਾਲ ਕੀਤਾ ਹੈ, ਉਹ ਤੁਹਾਡੇ ਵਿਚੋਂ ਸ਼ਾਇਦ ਬਹੁਤਿਆਂ ਦੇ ਵਸ ਵਿਚ ਨਾ ਹੋਵੇ। ਮੈਂ ਗੁਰੂ ਦਾ ਸਿਖ ਜਨਮਿਆ ਹਾਂ ਅਤੇ ਗੁਰੂ ਦਾ ਸਿਖ ਹੀ ਮਰਨ ਦਾ ਅਭਿਲਾਸ਼ੀ ਹਾਂ। ਗੁਰੂ ਕਲ੍ਹ ਨੂੰ ਕੀ ਕਰੇਗਾ ? ਮੈਂ ਨਹੀਂ ਜਾਣ ਸਕਦਾ। ਤੁਹਾਡੇ ਵਰਗੇ ਜ਼ਹਿਰ ਵਿਚ ਰਸਲੀਨ ਹੋਏ ਕਿਸੇ ਅਮ੍ਰਿਤ-ਵਿਰੋਧੀ ਵਿਅਕਤੀ ਤੋਂ ਮੈਨੂੰ ਸਿਖ ਸਦਵਾਉਣ ਵਾਸਤੇ ਪ੍ਰਮਾਣ-ਪੱਤਰ ਦੀ ਵੀ ਕੋਈ ਜ਼ਰੂਰਤ ਨਹੀਂ। ਖੰਡੇ ਬਾਟੇ ਦਾ ਅਮ੍ਰਿਤ ਸਾਡੀ ਪਛਾਣ ਹੈ ਅਤੇ 'ਕਾਲੇ ਰੌਲੇ' ਦੇ ਅਮ੍ਰਿਤ-ਵਿਰੋਧੀ ਜ਼ਹਿਰ-ਬਚਨ ਤੁਹਾਡੇ ਮਾਰਗ-ਦਰਸ਼ਕ ਹਨ।

ਤੁਸਾਂ ਇਹ ਵੀ ਦੋਸ਼ ਲਾਇਆ ਹੈ ਕਿ ਮੈਂ ਸਰਕਾਰੀ ਬੋਲੀ-ਬੋਲ ਰਿਹਾ ਹਾਂ। ਇਹ ਵੀ ਦੱਸ ਦੇਣਾ ਸੀ ਕਿ ਮੈਂ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਦੀ ਬੋਲੀ ਬੋਲ ਰਿਹਾ ਹਾਂ, ਜਾਂ ਕਾਂਗਰਸ ਸਰਕਾਰ ਦੀ। ਦੋਹਾਂ ਦੀਆਂ ਪਾਲਿਸੀਆਂ ਤਾਂ ਵਿਦੇਸ਼ ਨੀਤੀ ਬਾਰੇ ਇਕ ਨਹੀਂ ਹਨ, ਅੰਦਰੂਨੀ ਮਾਮਲਿਆਂ ਬਾਰੇ ਦੋਵੇਂ ਪਾਰਟੀਆਂ ਇਕੋ ਮੱਤ ਕਿਵੇਂ ਹੋ ਸਕਦੀਆਂ ਹਨ ? ਹੁਣ ਦੀ ਸਰਕਾਰ ਦਾ ਪ੍ਰਧਾਨ ਮੰਤਰੀ ਸਿਖ ਹੈ, ਮੈਂ ਤਾਂ ਉਨ੍ਹਾਂ ਦੇ ਮੂੰਹੋਂ ਅਜ ਤਕ ਦਸਮ ਗ੍ਰੰਥ ਦਾ ਨਾਮ ਵੀ ਨਹੀਂ ਸੁਣਿਆ, ਸਰਕਾਰ ਦੇ ਹੋਰ ਕਿਸੇ ਮੰਤਰੀ ਨੂੰ ਸ਼ਾਇਦ ਸਿਖ ਗੁਰੂਆਂ ਦੇ ਨਾਮ ਵੀ ਨਾ ਆਉਂਦੇ ਹੋਣ। ਮੈਂ ਨਹੀਂ ਸੁਣਿਆ ਕਿ ਸਰਕਾਰ ਨੇ ਕਦੇ ਸ੍ਰੀ ਦਸਮ ਗ੍ਰੰਥ ਦੇ ਹੱਕ ਵਿਚ ਜਾਂ ਵਿਰੋਧ ਵਿਚ ਪ੍ਰਚਾਰ ਕੀਤਾ ਹੋਵੇ। ਜੇ ਇਕ ਅਰਧ-ਸਰਕਾਰੀ ਸੰਸਥਾ ਅਰਥਾਤ ਯੂਨੀਵਰਸਿਟੀ ਦੀ ਨੌਕਰੀ ਕਰਨਾ ਸਰਕਾਰੀ ਸਿਖ ਹੋਣਾ ਹੈ, ਤਾਂ ਉਹ ਮੈਂ ਪੂਰੇ ਆਤਮ-ਸਨਮਾਨ ਨਾਲ ਸਵੀਕਾਰ ਕਰਦਾ ਹਾਂ, ਪਰ ਯੂਨੀਵਰਸਿਟੀ ਦੀ ਸਰਕਾਰ ਮੇਰੇ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਕੰਮ ਕਰਵਾ ਰਹੀ ਹੈ, ਦਸਮ ਗ੍ਰੰਥ ਦਾ ਨਹੀਂ। ਉਂਵ ਵੀ ਮੈਂ ਇਹੋ-ਜਿਹਾ ਸਰਕਾਰੀ ਸਿਖ ਇਕੱਲਾ ਨਹੀਂ, ਇਸ ਤਰ੍ਹਾਂ ਮੇਰੇ ਨਾਲ ਹੀ ਸਾਰੇ ਸਰਕਾਰੀ ਨੌਕਰ ਸਿਖ ਨਹੀਂ ਰਹਿ ਸਕਦੇ, ਤੁਹਾਡੇ ਹਿਮਾਇਤੀ ਵੀ। ਪਰ ਜੇ ਹਿੰਮਤ ਹੈ, ਤਾਂ ਇਕ ਵੀ ਸਬੂਤ ਲੈ ਕੇ ਆਓ ਕਿ ਕਦੇ ਮੈਨੂੰ ਸਰਕਾਰ ਨੇ ਕਿਸੇ ਪੰਥ-ਵਿਰੋਧੀ

ਗਤੀਵਿਧੀ ਲਈ ਕੋਈ ਵਿਸ਼ੇਸ਼ ਰਿਆਇਤ ਦਿੱਤੀ ਹੋਵੇ। ਸਰਕਾਰਾਂ ਦੀ ਨੀਤੀ ਜਦੋਂ ਕਿਸੇ ਧਰਮ ਦੇ ਵਿਰੁਧ ਹੁੰਦੀ ਹੈ, ਤਾਂ ਉਹ ਫੁਟ-ਪਾਊ ਨੀਤੀ ਤੇ ਅਮਲ ਕਰਦੀਆਂ ਹਨ। ਸਿਖਾਂ ਵਿਚ ਦਰਾੜ ਪਾਉਣ ਵਾਸਤੇ ਸ਼੍ਰੀ ਦਸਮ ਗ੍ਰੰਥ ਦੇ ਵਿਰੋਧੀ ਜ਼ਿਮੇਵਾਰ ਹਨ, ਸਾਰਾ ਸਿਖ ਪੰਥ ਤਾਂ ਹਮੇਸ਼ਾ ਇਕਜੁਟ ਇਸ ਗ੍ਰੰਥ ਦਾ ਹਿਮਾਇਤੀ ਰਿਹਾ ਹੈ ਅਤੇ ਤੁਹਾਡੀਆਂ ਅਪਵਿਤ੍ਰ ਕੋਸ਼ਿਸ਼ਾਂ ਦੇ ਬਾਵਜੂਦ ਰਹੇਗਾ। ਖ਼ੈਰ ਤੁਹਾਡੇ ਇਸ ਕਥਨ ਨਾਲ ਇਕ ਗੱਲ ਤਾਂ ਪ੍ਰਮਾਣਿਤ ਹੋ ਗਈ ਕਿ ਜਿਵੇਂ ਤੁਸੀਂ ਝੂਠੋ-ਝੂਠ ਮੈਨੂੰ ਸਰਕਾਰੀ ਸਿਖ ਬਣਾਇਆ ਹੈ, ਤਿਵੇਂ ਤੁਸੀਂ ਸ਼੍ਰੀ ਦਸਮ ਗ੍ਰੰਥ ਵਿਰੁਧ ਵੀ ਝੂਠ ਹੀ ਬੋਲਦੇ ਹੋ ਅਤੇ ਆਪਣੇ ਝੂਠ ਨੂੰ ਸੱਤ ਦੱਸਣ ਵਾਸਤੇ ਕੋਈ ਵੀ ਅਸਭਿਅਕ ਰਸਤਾ ਧਾਰਨ ਕਰ ਸਕਦੇ ਹੋ। ਚਲੋ ਇਹੋ ਚੈਲੇਂਜ ਕਬੂਲ ਕਰ ਲਓ ਕਿ ਜੇ ਤੁਸੀਂ ਸਾਰੇ ਮੈਨੂੰ ਸਰਕਾਰੀ ਏਜੈਂਟ ਸਾਬਤ ਕਰ ਦਿਓ, ਤਾਂ ਮੈਂ ਤੁਹਾਡਾ ਪੱਖ ਮੰਨ ਲਵਾਂਗਾ, ਨਹੀਂ ਤਾਂ ਤੁਸੀਂ ਝੂਠੀ ਨਿੰਦਿਆ ਤਿਆਗ ਕੇ ਦਸਮ ਗ੍ਰੰਥ ਵਿਰੁਧ ਊਲ-ਜਲੂਲ ਬੋਲਣਾ ਬੰਦ ਕਰ ਦਿਓ। ਮੈਂ ਤੁਹਾਡੀ ਪ੍ਰਤੀਕ੍ਰਿਆ ਦਾ ਇੰਤਜ਼ਾਰ ਜ਼ਰੂਰ ਕਰਾਂਗਾ। ਜੇ ਚੁਪ ਰਹੋਗੇ ਤਾਂ ਤੁਹਾਡੀ ਕਾਇਰਤਾ ਜੱਗ-ਜ਼ਾਹਿਰ ਕਰਨ ਤੋਂ ਪਿਛੇ ਵੀ ਨਹੀਂ ਹਟਾਂਗਾ।

ਤੁਹਾਡਾ ਇਹ ਕਥਨ ਵੀ ਅਸੱਤ ਹੈ ਕਿ ਜਦੋਂ ਪੰਜ ਤੱਤ ਮਰਨ ਵੇਲੇ ਮਨੁੱਖ ਖ਼ਤਮ ਹੁੰਦਾ ਹੈ, ਤਾਂ ਮਨ ਵੀ ਖ਼ਤਮ ਹੋ ਜਾਂਦਾ ਹੈ। ਵਾਸਤਵ ਵਿਚ ਇਹ ਕਥਨ ਹੀ ਗਿਆਨ-ਹੀਣਿਆਂ ਦਾ ਹੈ, ਕਿਉਂਕਿ ਪੰਜ ਤੱਤ ਮਰਦੇ ਨਹੀਂ ਆਪਣੇ ਮੂਲ ਵਿਚ ਜਾ ਮਿਲਦੇ ਹਨ। ਦੂਜਿਆਂ ਨੂੰ ਨਸੀਹਤ ਦੇਣ ਦੀ ਥਾਂ ਥੋੜ੍ਹੀ ਬਹੁਤ ਆਪ ਵੀ ਬਾਣੀ ਪੜ੍ਹ ਲਿਆ ਕਰੋ। ਇਹ ਪੰਕਤੀਆਂ ਪੜ੍ਹ ਲੈਂਦੇ ਤਾਂ ਤੁਹਾਡਾ ਅਗਿਆਨ ਜ਼ਰੂਰ ਕੁਝ ਕੁ ਘਟਣਾ ਸੀ-

*ਪਵਨੈ ਮਹਿ ਪਵਨੁ ਸਮਾਇਆ ॥ ਜੋਤੀ ਮਹਿ ਜੋਤਿ ਰਲਿ ਜਾਇਆ ॥*
*ਮਾਟੀ ਮਾਟੀ ਹੋਈ ਏਕ ॥ ਰੋਵਨਹਾਰੇ ਕੀ ਕਵਨ ਟੇਕ ॥*[136]

ਤੁਸਾਂ ਆਪਣੇ ਮੱਤ ਦੀ ਪੁਸ਼ਟੀ ਵਾਸਤੇ ਗੁਰਬਾਣੀ ਦੀਆਂ ਇਹ ਪੰਕਤੀਆਂ ਪ੍ਰਸਤੁਤ ਕੀਤੀਆਂ ਹਨ-

*ਇਹੁ ਮਨੁ ਕਰਮਾ ਇਹੁ ਮਨੁ ਧਰਮਾ ॥*
*ਇਹੁ ਮਨੁ ਪੰਚ ਤਤੁ ਤੇ ਜਨਮਾ ॥*[137]

136. ਸ਼੍ਰੀ ਗੁਰੂ ਗ੍ਰੰਥ ਸਾਹਿਬ, ਸਫ਼ਾ 885
137. ਸ਼੍ਰੀ ਗੁਰੂ ਗ੍ਰੰਥ ਸਾਹਿਬ, ਸਫ਼ਾ 415

ਹੇ ਮਿੱਤਰੋ ! ਤੁਹਾਨੂੰ ਪੰਜ ਤੱਤਾਂ ਦਾ ਇਲਮ ਨਹੀਂ ਹੈ। ਕੀ ਬੰਦੇ ਦੇ ਮਰਨ ਨਾਲ 'ਆਕਾਸ਼' ਤੱਤ ਮਰ ਜਾਂਦਾ ਹੈ। ਧਰਮ-ਸ਼ਾਸਤ੍ਰ ਅਨੁਸਾਰ ਪੰਜ ਤੱਤ ਵੀ ਜੰਮਦੇ ਅਤੇ ਮਰਦੇ ਨਹੀਂ ਹਨ। ਆਤਮ-ਤੱਤਵ ਵਿਚੋਂ ਸਾਕਾਰ ਹੁੰਦੇ ਹਨ ਅਤੇ ਫਿਰ ਆਤਮ-ਤੱਤਵ ਵਿਚ ਹੀ ਅਰੂਪ ਹੋ ਕੇ ਮਿਲ ਜਾਂਦੇ ਹਨ। ਮੈਂ ਸਮਝਦਾ ਹਾਂ ਕਿ ਗ੍ਰੰਥ-ਨਿੰਦਕਾਂ ਨੂੰ ਗ੍ਰੰਥਾਂ ਦੇ ਬਚਨ ਕਦੇ ਸਮਝ ਨਹੀਂ ਆ ਸਕਦੇ। ਇਸ ਲਈ ਤੁਹਾਨੂੰ ਗੁਰਬਾਣੀ ਦੇ ਅਰਥ ਕਿਵੇਂ ਆ ਸਕਦੇ ਹਨ ?

ਤੁਹਾਡੇ ਮਿਸ਼ਨਰੀਆਂ ਦੇ ਆਦਰਸ਼ ਪ੍ਰੋ. ਸਾਹਿਬ ਸਿੰਘ 'ਇਹੁ ਮਨੁ ਪੰਚ ਤਤੁ ਤੇ ਜਨਮਾ' ਦੇ ਅਰਥ ਕਰਦਿਆਂ ਤੁਹਾਡੇ ਮੱਤ ਦੇ ਵਿਰੁਧ ਲਿਖਦਿਆਂ ਕਹਿੰਦੇ ਹਨ "ਇਹ ਮਨ ਹੋਰ ਹੋਰ ਧਾਰਮਿਕ ਰਸਮਾਂ ਕਰਦਾ ਫਿਰਦਾ ਹੈ, ਤੇ ਜਨਮ ਮਰਨ ਦੇ ਗੇੜ ਵਿਚ ਲਈ ਫਿਰਦਾ ਹੈ।" ਹੁਣ ਦੱਸੋ ਕਿ ਇਹ ਮਨ ਇਕ ਜਨਮ ਦੀ ਸਮਾਪਤੀ ਨਾਲ ਕਦੋਂ ਨਸ਼ਟ ਹੋਇਆ ਹੈ ?

ਮਨ ਨੂੰ ਬਾਣੀ ਵਿਚ ਹੋਰ ਥਾਂ ਤੇ ਵੀ ਪੰਚ-ਤਾਤਵਿਕ ਸੰਰਚਨਾ ਦੱਸਿਆ ਹੈ, ਪਰ ਮੈਂ ਜਾਣਦਾ ਹਾਂ ਕਿ ਤੁਸੀਂ ਚਾਲਾਕੀ ਕਰ ਕੇ ਇਨ੍ਹਾਂ ਬਹੁ-ਪ੍ਰਚਲਿਤ ਪੰਕਤੀਆਂ ਦਾ ਪਾਠ ਨਹੀਂ ਦਿੱਤਾ, ਕਿਉਂਕਿ ਇਨ੍ਹਾਂ ਸੱਤਰਾਂ ਵਿਚ ਪ੍ਰਭੂ ਵਾਸਤੇ 'ਸ਼ਿਵ' ਸ਼ਬਦ ਆਇਆ ਸੀ। ਸ੍ਰੀ ਦਸਮ ਗ੍ਰੰਥ ਵਿਚੋਂ ਜਿਸ 'ਸ਼ਿਵ' ਤੋਂ ਡਰ ਕੇ ਤੁਸੀਂ ਜਾਨ ਬਚਾਉਣ ਲਈ ਦੌੜੇ ਸੀ, ਉਸ ਦੇ ਦਰਸ਼ਨ ਗੁਰੂ ਗ੍ਰੰਥ ਸਾਹਿਬ ਵਿਚੋਂ ਵੀ ਹੋ ਗਏ। ਮੈਂ ਤਾਂ ਇਸ ਸ਼ਿਵ ਨੂੰ ਵੀ ਉਸੇ ਤਰ੍ਹਾਂ ਨਿਰਾਕਾਰ ਅਤੇ ਅਜੂਨੀ ਅਕਾਲ-ਪੁਰਖ ਵਿਚ ਅਭੇਦ ਕਰ ਲਵਾਂਗਾ, ਜਿਵੇਂ ਮੈਂ ਦਸਮ ਗ੍ਰੰਥ ਦੇ ਸ਼ਿਵ (ਮਹਾਕਾਲ) ਨੂੰ ਪ੍ਰਭੂ ਸਮਝਦਾ ਹਾਂ। ਪਰ ਤੁਸੀਂ ਕੀ ਕਰੋਗੇ ? ਕੀ ਹੁਣ ਗੁਰੂ ਗ੍ਰੰਥ ਸਾਹਿਬ ਨੂੰ ਵੀ ਗਾਲ੍ਹਾਂ ਦਿਓਗੇ ? ਹੇ ਸਜਣੋ! ਸ੍ਰੀ ਦਸਮ ਗ੍ਰੰਥ ਦਾ ਉਹੋ ਮਹਾਕਾਲ ਪਰਮੇਸ਼ਰ, ਜਿਸ ਦੀ ਦਿਨ-ਰਾਤ ਘੋਰ ਨਿੰਦਿਆ ਕਰਦੇ ਤੁਸੀਂ ਥੱਕਦੇ ਨਹੀਂ, ਜਦੋਂ ਗੁਰੂ ਗ੍ਰੰਥ ਸਾਹਿਬ ਵਿਚ ਵੀ ਮਿਲ ਗਿਆ, ਤਾਂ ਚਤੁਰਾਈ ਨਾਲ ਉਸ ਦੇ ਮੱਥੇ ਲਗਣ ਤੋਂ ਕਿਉਂ ਬਚਦੇ ਹੋ ? ਜ਼ਰਾ ਸਨਮੁਖ ਹੋ ਕੇ ਦਰਸ਼ਨ ਕਰੋ। ਆਓ ! ਗੁਰੂ ਗ੍ਰੰਥ ਸਾਹਿਬ ਵਿਚ ਬਿਰਾਜਮਾਨ ਉਸੇ ਸ਼ਿਵ (ਮਹਾਂਕਾਲ) ਰੂਪ ਰੱਬ ਦੇ ਚਰਨਾਂ ਵਿਚ ਨਮਸਕਾਰ ਕਰਦਿਆਂ ਦੀ ਤੁਹਾਡੀ ਸੱਚੀ ਤਸਵੀਰ ਲੋਕਾਂ ਸਾਹਮਣੇ ਨਸ਼ਰ ਕਰਾਂ। ਇਨ੍ਹਾਂ ਪ੍ਰਸਿੱਧ ਪੰਕਤੀਆਂ ਦਾ ਪਾਠ ਇਸ ਪ੍ਰਕਾਰ ਹੈ-

*ਇਹੁ ਮਨੁ ਸਕਤੀ ਇਹੁ ਮਨੁ ਸੀਉ ॥ ਇਹੁ ਮਨੁ ਪੰਚ ਤਤ ਕੋ ਜੀਉ ॥*[138]

---

138. ਸ੍ਰੀ ਗੁਰੂ ਗ੍ਰੰਥ ਸਾਹਿਬ, ਸਫ਼ਾ 415

{ਪ੍ਰੋ. ਸਾਹਿਬ ਸਿੰਘ ਇਨ੍ਹਾਂ ਪੰਕਤੀਆਂ ਦੇ ਅਰਥ ਇਸ ਪ੍ਰਕਾਰ ਕਰਦੇ ਹਨ- (ਮਾਇਆ ਨਾਲ ਮਿਲ ਕੇ) ਇਹ ਮਨ ਮਾਇਆ (ਦਾ ਰੂਪ) ਹੋ ਜਾਂਦਾ ਹੈ। (ਅਨੰਦ-ਸਰੂਪ ਹਰੀ ਨਾਲ ਮਿਲ ਕੇ) ਇਹ ਮਨ ਅਨੰਦ-ਸਰੂਪ ਹਰੀ )ਭਾਵ ਸ਼ਿਵ) ਬਣ ਜਾਂਦਾ ਹੈ। (ਸਰੀਰ ਨਾਲ ਜੁੜ ਕੇ) ਇਹ ਮਨ ਸਰੀਰ-ਰੂਪ ਹੀ ਹੋ ਜਾਂਦਾ ਹੈ।} ਇਸ ਦਾ ਅਸਲ ਭਾਵ ਤੁਹਾਡੀ ਸਮਝ ਵਿਚ ਨਹੀਂ ਆਵੇਗਾ, ਮੈਂ ਦੱਸ ਦੇਂਦਾ ਹਾਂ "ਇਹ ਮਨ ਵਿਸ਼ਵ ਵਿਚ ਵਿਆਪਕ ਸ਼ਕਤੀ ਹੈ, ਇਹੋ ਕਲਿਆਣਕਾਰੀ ਪ੍ਰਭੂ (ਸ਼ਿਵ) ਹੈ। ਇਹ ਮਨ ਪੰਜਾਂ ਤੱਤਾਂ ਵਿਚ ਵਿਆਪਕ ਚੇਤਨਾ ਹੈ।" ਸੋ ਤੁਹਾਡੇ ਦਾਅਵੇ ਆਧਾਰਹੀਣ ਹਨ। ਤੁਹਾਨੂੰ ਮਨ ਵਰਗੇ ਸੂਖਮ ਤੱਤਾਂ ਦੇ ਸਿਧਾਂਤ ਦਾ ਗਿਆਨ ਕਦੋਂ ਤੋਂ ਹੋਣਾ ਸ਼ੁਰੂ ਹੋ ਗਿਆ ਹੈ ? ਤੁਹਾਡੀਆਂ ਆਧਾਰਹੀਣ ਬਿਆਨਬਾਜ਼ੀਆਂ ਤੁਹਾਨੂੰ ਪੜ੍ਹਿਆਂ-ਲਿਖਿਆਂ ਵਿਚ ਨਹੀਂ, ਅਯੋਗ ਅਨਪੜ੍ਹਾਂ ਵਿਚ ਧਕੇਲ ਦੇਣ ਲਈ ਕਾਫ਼ੀ ਹਨ।

ਹੇਮ ਕੁੰਟ ਦੇ ਪ੍ਰਸੰਗ ਨੂੰ ਮੇਰੇ ਨਾਲ ਸੰਬੰਧਿਤ ਕਰ ਕੇ ਤੁਸੀਂ ਗੁਰਬਾਣੀ ਦੇ ਪ੍ਰਮਾਣ ਦੇ ਕੇ ਕਹਿ ਰਹੇ ਹੋ ਕਿ ਕੋਈ ਵਿਅਕਤੀ ਪਹਿਲਾ ਜਨਮ ਨਹੀਂ ਦੱਸ ਸਕਦਾ। ਪਹਿਲੀ ਗੱਲ ਤਾਂ ਇਹ ਕਿ ਮੈਂ ਹੇਮ ਕੁੰਟ ਦੀ ਘਟਨਾ ਨੂੰ ਇਕ ਨਾਟਕ ਰੂਪ ਵਿਚ ਲੈਂਦਾ ਹਾਂ ਅਤੇ ਸਥਾਪਿਤ ਹੇਮ ਕੁੰਟ ਵਿਚ ਮੇਰਾ ਕੋਈ ਵਿਸ਼ਵਾਸ ਕਦੇ ਵੀ ਨਹੀਂ ਰਿਹਾ। ਨਾ ਹੀ ਮੈਂ ਕਦੇ ਇਸ ਨੂੰ ਸਿਖ ਤੀਰਥ ਦਾ ਦਰਜ਼ਾ ਦਿੱਤਾ ਹੈ, ਨਾ ਕਦੇ ਤੀਰਥ-ਯਾਤਰਾਵਾਂ ਦੀ ਪ੍ਰੋੜ੍ਹਤਾ ਕੀਤੀ ਹੈ। ਮੇਰਾ ਨਿਜੀ ਵਿਚਾਰ ਇਹ ਹੈ ਕਿ ਬਚਿੱਤਰ ਨਾਟਕ ਆਦਿ ਰਚਨਾਵਾਂ ਦਾ ਪ੍ਰਯੋਜਨ ਧਰਮ-ਯੁਧ ਵਾਸਤੇ ਲੋਕਾਂ ਨੂੰ ਪ੍ਰੇਰਿਤ ਕਰਨਾ ਹੈ। ਸਿਰਲੇਖ ਤੋਂ ਹੀ ਕਰਤਾ ਨੇ ਸਪਸ਼ਟ ਕਰ ਦਿੱਤਾ ਹੈ ਕਿ ਇਹ ਇਕ ਨਾਟਕੀਯ ਰਚਨਾ ਹੈ। ਪਰ ਜੇ ਤੁਸੀਂ ਕਹੋ ਕਿ ਸਾਧਾਰਨ ਵਿਅਕਤੀ ਵਾਂਗ ਗੁਰੂ ਪਾਤਸ਼ਾਹਾਂ ਨੂੰ ਵੀ ਅਗਲੇ ਪਿਛਲੇ ਜਨਮਾਂ ਦੀ ਕੋਈ ਜਾਣਕਾਰੀ ਨਹੀਂ ਹੋ ਸਕਦੀ, ਤਾਂ ਮੈਂ ਤੁਹਾਡੇ ਨਾਲ ਅਸਹਿਮਤ ਹਾਂ, ਕਿਉਂਕਿ ਤੁਹਾਡੇ ਗੁਰੂ ਮਰਨਸ਼ੀਲ ਮਨੁੱਖ ਹਨ ਅਤੇ ਮੇਰੇ ਗੁਰੂ ਪਾਤਸ਼ਾਹ ਸਾਰੇ ਜੀਵਨ ਦਾ ਮੂਲ, ਜਿਨ੍ਹਾਂ ਵਿਚ ਸਾਰੇ ਜੀਵਨ ਦਾ ਆਦਿ-ਅੰਤ ਸਮਾਇਆ ਹੋਇਆ ਹੈ। ਸਾਰੇ ਜੀਵਨ ਦੇ ਮੂਲ ਨੂੰ ਕਿਸੇ ਵਿਸ਼ੇਸ਼ ਜਨਮ ਦੀ ਖ਼ਬਰ ਨਾ ਹੋਵੇ, ਇਹ ਮੰਨਣ ਦਾ ਪਾਪ ਮੈਂ ਨਹੀਂ ਕਰ ਸਕਦਾ, ਕਿਉਂਕਿ ਮੇਰੇ ਵਾਸਤੇ ਗੁਰੂ ਆਦਿ-ਜੁਗਾਦੀ ਜੋਤਿ ਹੈ, ਤੁਹਾਡੇ ਵਾਸਤੇ ਸੀਮਿਤ ਗਿਆਨ ਵਾਲਾ ਹਡ-ਮਾਸ ਦਾ ਮਰਨਸ਼ੀਲ ਪੁਤਲਾ। ਗੁਰੂ ਨਾਨਕ ਦੇ ਦਸ ਜਨਮ ਤਾਂ ਮੈਂ ਵੀ ਜਾਣਦਾ

ਹਾਂ, ਤੁਸੀਂ ਦੱਸੋ ਕਿਉਂ ਗੁਰੂ ਸਾਹਿਬ ਨੂੰ ਬਿਲਕੁਲ ਅਗਿਆਨੀ ਮਨੁੱਖਾਂ ਦੀ ਕਤਾਰ ਵਿਚ ਖੜੇ ਕਰਨ ਤੇ ਤੁੱਲੇ ਹੋਏ ਹੋ ?

ਤੁਸਾਂ ਮੇਰੇ ਵਿਚਾਰਾਂ ਨੂੰ ਆਧਾਰ ਬਣਾ ਕੇ ਇਹ ਕਿਹਾ ਹੈ ਕਿ ਜੇ ਦਸਮ ਗ੍ਰੰਥ ਦੀ ਬਾਣੀ ਸੰਤ ਦੀ ਅਧਿਆਤਮਕ ਸ਼ਕਤੀ ਨੂੰ ਸੰਤ-ਸਿਪਾਹੀ ਵਾਲੀ ਸੂਰਬੀਰਤਾ ਵਿਚ ਪਰਿਵਰਤਿਤ ਕਰਦੀ ਹੈ, ਤਾਂ ਗੁਰੂ ਅਰਜਨ ਦੇਵ ਜੀ ਨੇ ਕਿਹੜਾ ਦਸਮ ਗ੍ਰੰਥ ਪੜ੍ਹਿਆ ਸੀ ? ਮੇਰਾ ਉਤਰ ਹੈ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਹਿਰਦੇ ਵਿਚ ਪਹਿਲੀਆਂ ਚਾਰ ਪਾਤਸ਼ਾਹੀਆਂ ਅਤੇ ਮਗਰਲੀਆਂ ਪੰਜ ਪਾਤਸ਼ਾਹੀਆਂ ਲੀਨ ਹਨ। ਉਹੋ ਨਾਨਕ ਹਨ, ਉਹੋ ਗੁਰੂ ਗੋਬਿੰਦ ਸਿੰਘ ਹਨ। ਉਨ੍ਹਾਂ ਨੇ ਆਪਣੇ ਪੰਜਵੇਂ ਰੂਪ ਵਿਚ ਸੁਖਮਨੀ ਜਿਹੀਆਂ ਬਾਣੀਆਂ ਦੇ ਅਮ੍ਰਿਤ ਨਾਲ ਧਰਤੀ 'ਤੇ ਵਸਦੇ ਹਰ ਜੀਵ ਦੇ ਮਨ ਨੂੰ ਵਾਸਤਵਿਕ ਸੁਖ ਦੇ ਦਰਸ਼ਨ ਕਰਾਏ ਸਨ, ਉਨ੍ਹਾਂ ਨੇ ਹੀ ਦਸਵੇਂ ਰੂਪ ਵਿਚ ਦਸਮ ਗ੍ਰੰਥ ਦੇ ਵੀਰ-ਕਾਵਿ ਦੇ ਚਸ਼ਮੇ ਪ੍ਰਵਾਹਿਤ ਕਰ ਕੇ ਮੁਰਦਾ ਲੋਕਾਂ ਨੂੰ ਆਤਮ-ਸਨਮਾਨ ਨਾਲ ਜੀਣ ਦਾ ਗੌਰਵ ਪ੍ਰਦਾਨ ਕੀਤਾ ਸੀ। ਉਨ੍ਹਾਂ ਨੇ ਹੀ ਕਾਮ ਦੇ ਸੂਖਮ-ਚਿਤ੍ਰਣ ਦੁਆਰਾ ਕਾਮੁਕ ਪ੍ਰਵਿਰਤੀਆਂ ਦੇ ਵਿਨਾਸ਼ ਹਿੱਤ ਗੁਰਬਾਣੀ ਦੀ ਸਿਰਜਨਾ ਕੀਤੀ ਸੀ ਅਤੇ ਉਨ੍ਹਾਂ ਨੇ ਹੀ ਸਾਡੇ ਦਸਵੇਂ ਸਾਹਿਬ ਹੋ ਕੇ ਸਮਾਜ ਵਿਚ ਵਿਆਪਤ ਸਥੂਲ ਕਾਮ ਦੀ ਭਿਆਨਕ ਵਿਨਾਸ਼-ਲੀਲਾ ਦੇ ਦਰਸ਼ਨ ਕਰਵਾਏ ਸਨ। ਸ੍ਰੀ ਦਸਮ ਗ੍ਰੰਥ ਸਿਖ ਨੂੰ ਬੀਰਤਾ ਪ੍ਰਦਾਨ ਕਰਨ ਵਾਸਤੇ ਹੈ। ਇਨਸਾਨ ਦੀ ਕਾਇਆ-ਕਲਪ ਕਰਨ ਵਾਸਤੇ ਹੈ। ਗੁਰੂ ਤਾਂ ਸਭ ਸ਼ਕਤੀਆਂ ਦਾ ਮੂਲ-ਸ੍ਰੋਤ ਹੈ। ਉਸ ਦੇ ਵਿਅਕਤਿਤਵ ਦਾ ਨਿਰਮਾਣ ਕਿਸੇ ਗ੍ਰੰਥ ਦੇ ਆਸਰੇ ਨਹੀਂ ਹੋ ਸਕਦਾ, ਚਾਹੇ ਕੋਈ ਗ੍ਰੰਥ ਇਲਹਾਮੀ ਜਾਂ ਧੁਰੋਂ ਆਇਆ ਹੀ ਕਿਉਂ ਨਾ ਹੋਵੇ। ਗੁਰੂ ਕਿਸੇ ਗ੍ਰੰਥ-ਬਾਣੀ ਕਰ ਕੇ ਉਚਾ ਨਹੀਂ ਹੋਇਆ, ਪਰ ਉਸ ਦੀ ਉਚਾਈ ਤੋਂ ਆਈ ਗ੍ਰੰਥ-ਬਾਣੀ ਸੇਵਕ-ਸਿਖਾਂ ਦਾ ਨਿਸਤਾਰਾ ਜ਼ਰੂਰ ਕਰਦੀ ਹੈ। ਤੁਸੀਂ ਇਹ ਦਸੋ ਕਿ ਗੁਰੂ ਗ੍ਰੰਥ ਸਾਹਿਬ ਵਿਚ ਗੁਰਬਾਣੀ ਦੇ ਪਾਠ, ਗਾਇਨ ਅਤੇ ਮੰਥਨ ਨੂੰ ਹੀ ਮੁਕਤੀ-ਮਾਰਗ ਦੱਸਿਆ ਹੈ। ਵੇਈਂ ਪ੍ਰਵੇਸ਼ ਤੋਂ ਪਹਿਲਾਂ ਗੁਰੂ ਨਾਨਕ ਦੇਵ ਜੀ ਕਿਹੜੇ ਗ੍ਰੰਥ ਵਿਚੋਂ ਗੁਰਬਾਣੀ ਪੜ੍ਹਦੇ ਸਨ ? ਸਿਖ ਵਾਸਤੇ ਲਾਜ਼ਮੀ ਹੈ ਕਿ ਉਹ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਸਰੂਪ ਪ੍ਰਵਾਣ ਕਰੇ, ਪਹਿਲੀਆਂ ਪਾਤਸ਼ਾਹੀਆਂ ਕਿਸ ਗ੍ਰੰਥ ਨੂੰ ਗੁਰੂ ਮੰਨਦੀਆਂ ਸਨ ? ਸਪਸ਼ਟ ਹੈ ਕਿ ਸਿਖ ਵਾਸਤੇ ਜਿਸ ਕਲਿਆਣਕਾਰੀ ਮਾਰਗ ਨੂੰ ਧਾਰਨ ਕਰਨਾ ਲਾਜ਼ਮੀ ਹੈ, ਗੁਰੂ ਅਜਿਹੇ ਮਾਰਗ ਦਾ ਪੰਥੀ ਨਹੀਂ, ਸਿਰਜਕ ਹੈ, ਨਿਰਮਾਤਾ ਹੈ। ਉਸ ਲਈ ਕਿਸੇ ਨਿਸ਼ਚਿਤ ਮਾਰਗ

ਉਤੇ ਚਲਣ ਦੀ ਕੋਈ ਪਾਬੰਦੀ ਨਹੀਂ। ਉਸ ਵਿਚੋਂ ਤਾਂ ਅਨੇਕਾਂ ਮੁਕਤੀ-ਮਾਰਗ ਰੋਜ਼ ਜਨਮ ਲੈਂਦੇ ਅਤੇ ਮਰਦੇ ਰਹੇ ਹਨ, ਜਿਨ੍ਹਾਂ ਵਿਚੋਂ ਕਲਿਜੁਗ ਅੰਦਰ ਪ੍ਰਗਟ ਹੋਇਆ ਗੁਰਮਤਿ ਮਾਰਗ ਸਰਵ-ਸ਼੍ਰੇਸ਼ਠ ਹੈ।

ਤੁਸਾਂ ਮੈਨੂੰ ਇਹ ਪੁਛਿਆ ਹੈ ਕਿ ਮੈਂ ਇਹ ਕਿਸ ਆਧਾਰ ਤੇ ਕਹਿ ਰਿਹਾ ਹਾਂ ਕਿ ਭਾਈ ਮਨੀ ਸਿੰਘ ਨੇ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੇ ਕ੍ਰਮ ਵਿਚ ਪਰਿਵਰਤਨ ਕੀਤਾ ਸੀ ਅਤੇ ਦੋਹਾਂ ਗ੍ਰੰਥਾਂ ਦੀ ਬਾਣੀ ਇਕੱਠੀ ਕੀਤੀ ਸੀ ? ਪਹਿਲੀ ਗੱਲ ਤਾਂ ਇਹ ਗ੍ਰੰਥ ਮੌਜੂਦ ਰਿਹਾ ਹੈ। ਦੂਜੀ ਗੱਲ ਇਹ ਤੱਥ ਪਰੰਪਰਾਗਤ ਸਿਖ ਇਤਿਹਾਸ ਵਿਚ ਚਲਦਾ ਆਇਆ ਹੈ। ਤੀਜਾ ਤੱਥ ਇਹ ਕਿ ਇਸ ਦੀ ਪੁਸ਼ਟੀ ਭਾਈ ਕੇਸਰ ਸਿੰਘ ਕ੍ਰਿਤ ਬੰਸਾਵਲੀਨਾਮੇ ਵਿਚੋਂ ਹੋ ਜਾਂਦੀ ਹੈ। ਕ੍ਰਿਪਾ ਪੂਰਵਕ ਉਹ ਪੁਰਾਤਨ ਗ੍ਰੰਥ ਤੁਸੀਂ ਵੀ ਪ੍ਰਸਤੁਤ ਕਰੋ, ਜਿਸ ਵਿਚ ਇਹ ਲਿਖਿਆ ਹੋਵੇ ਕਿ ਦਸਮ ਗ੍ਰੰਥ ਅੰਗਰੇਜ਼ਾਂ ਨੇ ਲਿਖਵਾਇਆ ਹੈ। ਤੁਸੀਂ ਕੋਈ ਸਾਡੇ ਸਿਰ ਦੇ ਸਿਰਤਾਜ ਨਹੀਂ ਹੋ ਕਿ ਸਾਡੇ ਤੋਂ ਹਰ ਗੱਲ ਦੇ ਪ੍ਰਮਾਣ ਮੰਗੋ, ਤੇ ਤੁਹਾਡੇ ਝੂਠ ਨੂੰ ਹੀ ਅਸੀਂ ਰੱਬੀ-ਬਚਨ ਮੰਨ ਕੇ ਸਵੀਕਾਰ ਕਰਦੇ ਰਹੀਏ। ਢੀਠਤਾਈ ਅਤੇ ਝੂਠ ਦੀ ਵੀ ਕੋਈ ਸੀਮਾ ਹੁੰਦੀ ਹੈ। ਤੁਸੀਂ ਸਾਰੀਆਂ ਸੀਮਾਵਾਂ ਦਾ ਉਲੰਘਣ ਕਰਨ ਤੋਂ ਰਤਾ ਵੀ ਸ਼ਰਮ ਮਹਿਸੂਸ ਨਹੀਂ ਕਰਦੇ। ਰੌਲੇ ਦੀ ਕਾਲੀ ਹਨੇਰੀ ਦਾ ਕਾਲਾ ਦੂਤ (ਕਾਲਾ ਅਫਗਾਨਾ) ਕਹਿੰਦਾ ਹੈ, ਦਸਮ ਗ੍ਰੰਥ ਬ੍ਰਾਹਮਣਾਂ ਨੇ ਰਚਿਆ ਹੈ। ਤੁਹਾਡੇ ਹੀ ਕੁਝ ਹੋਰ ਸਾਥੀ ਇਸ ਨੂੰ ਸ਼ਾਕਤਾਂ ਦੀ ਕ੍ਰਿਤੀ ਕਹਿੰਦੇ ਹਨ। ਹੁਣ ਤੁਹਾਡਾ ਝੂਠ ਅੰਗ਼ਰੇਜ਼ਾਂ ਤੇ ਜਾ ਟਿਕਿਆ ਹੈ। ਥੋੜ੍ਹੇ ਦਿਨਾਂ ਬਾਅਦ ਮੁਗ਼ਲਾਂ ਦੀ ਵਾਰੀ ਆ ਜਾਣੀ ਹੈ। ਉਨ੍ਹਾਂ ਨੂੰ ਕਿਉਂ ਭੁਲ ਗਏ ਹੋ? ਉਹ ਤਾਂ ਸਿਖਾਂ ਦੇ ਸਭ ਤੋਂ ਵਡੇ ਦੁਸ਼ਮਣ ਸਨ। ਤੁਸੀਂ ਆਪਣੇ ਜਾਗ ਪੈਣ ਦਾ ਝੂਠਾ ਐਲਾਨ ਕੀਤਾ ਹੈ। ਸ਼ਾਇਦ ਤੁਹਾਡੇ ਅਹੰਕਾਰ ਨੂੰ ਇਹ ਸੰਤੁਸ਼ਟ ਕਰਦਾ ਹੋਵੇ। ਉਂਞ ਅਗਿਆਨ ਦੇ ਘੁਪ-ਹਨੇਰੇ ਵਿਚ ਗੂੜ੍ਹੀ ਨੀਂਦਰੇ ਸੁਤੇ ਵਿਅਕਤੀ ਜੇ ਆਪਣੇ ਜਾਗਣ ਦੀ ਦੁਹਾਈ ਦੇਣ, ਤਾਂ ਮੈਨੂੰ ਕੋਈ ਹੈਰਾਨੀ ਨਹੀਂ ਹੋ ਸਕਦੀ, ਕਿਉਂਕਿ ਮੈਂ ਜਾਣਦਾ ਹਾਂ ਕਿ ਜੁਗਾਂ-ਜੁਗਾਂ ਤੋਂ ਇਹੋ ਖੇਡ ਵਰਤ ਰਹੀ ਹੈ। ਅਗਿਆਨ ਅਤੇ ਅਹੰਕਾਰ ਦਾ ਪਰਦਾ ਅਜਿਹਾ ਹੀ ਹੁੰਦਾ ਹੈ, ਜਿਸ ਉਤੇ ਛਾ ਜਾਵੇ, ਉਹ ਪਰਮ-ਗਿਆਨੀ ਹੋਣ ਦੇ ਦਾਅਵੇ ਕਰਨ ਲਗ ਪੈਂਦਾ ਹੈ। ਆਪਣੇ ਕੋਰੇ ਅਗਿਆਨ ਨੂੰ ਭਾਂਪਣ ਦਾ ਯਤਨ ਤਾਂ ਕਰੋ। ਜ਼ਰਾ ਵੇਖੋ ਤਾਂ ਸਹੀ ਤੁਹਾਡੀ ਲਿਖਿਤ ਅਨੁਸਾਰ ਪੰਜਾਬ ਦਾ ਪਿੰਡ ਜਿਉਣਵਾਲਾ ਕਨੇਡਾ ਵਿਚ ਦਸਿਆ ਗਿਆ ਹੈ। ਤੁਹਾਨੂੰ ਜਾਪਦਾ ਹੈ ਕਿ ਲੁਧਿਆਣਾ ਸ਼ਹਿਰ ਵੀ

ਤੁਹਾਡੇ ਨਾਲ ਹੀ ਕੈਨੇਡਾ ਵਿਚ ਜਾ ਟਿਕਿਆ ਹੈ। ਤੁਹਾਡਾ ਗਿਆਨ ਤਾਂ ਪ੍ਰਭਾਵਸ਼ਾਲੀ ਨਹੀਂ, ਹੁਣ ਨਾਵਾਂ ਨਾਲ ਲਗੀਆਂ ਪੂਛਾਂ ਦਾ ਰੋਅਬ ਵਿਖਾਉਣ ਤੇ ਤੁਲ ਪਏ ਹੋ। ਨਿਕੰਮੇ ਆਸਰੇ ਤਿਆਗ ਕੇ ਗੁਰੂ-ਬਚਨਾਂ ਨਾਲ ਸਨੇਹ ਕਰੋ, ਤਾਂ ਗੁਰੂ ਦੇ ਹਰ ਬਚਨ ਵਿਚੋਂ ਰਸ ਦੀ ਅਨੁਭੂਤੀ ਹੋਵੇਗੀ।

ਤੁਸਾਂ ਮੇਰੀ ਯੋਗਤਾ ਨੂੰ ਚੈਲੇਂਜ ਕਰਦਿਆਂ ਪੁਛਿਆ ਹੈ ਕਿ ਮੈਂ ਕਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਪੜ੍ਹਿਆ ਵੀ ਹੈ। ਵੈਸੇ ਤਾਂ ਮੈਂ ਤੁਹਾਡੇ ਟੋਲੇ ਕੋਲੋਂ ਕਦੇ ਨੌਕਰੀ ਮੰਗਣ ਨਹੀਂ ਗਿਆ, ਕਿ ਤੁਹਾਨੂੰ ਆਪਣੇ ਸਰਟੀਫ਼ਿਕੇਟ ਵਿਖਾਉਣ ਦੀ ਕੋਈ ਮੇਰੀ ਮਜਬੂਰੀ ਹੋਵੇ, ਪਰ ਤੁਹਾਡੇ ਝੂਠ ਤੋਂ ਪਰਦਾ ਹਟਾਉਣ ਵਾਸਤੇ ਇਹ ਦੱਸ ਦੇਵਾਂ ਕਿ ਮੇਰੇ ਵਿਦਿਤ ਹੋਣ ਕਰ ਕੇ ਹੀ ਮੈਨੂੰ ਯੂਨੀਵਰਸਿਟੀ ਨੇ ਸ਼੍ਰੀ ਗੁਰੂ ਗ੍ਰੰਥ ਸਾਹਿਬ ਦੇ ਹਰ ਸ਼ਬਦ ਦੇ ਪ੍ਰਮਾਣਿਕ ਅਰਥ ਨਿਰਧਾਰਿਤ ਕਰਨ, ਸ਼ਬਦਾਂ ਦੇ ਸੰਸਕ੍ਰਿਤ ਅਤੇ ਅਰਬੀ-ਫ਼ਾਰਸੀ ਮੂਲ ਨਿਸ਼ਚਿਤ ਕਰਨ, ਗੁਰੁਬਾਣੀ ਦੀਆਂ ਪੰਕਤੀਆਂ ਦੇ ਅਰਥ ਪੁਨਰ-ਨਿਰਧਾਰਿਤ ਕਰਨ ਅਤੇ ਮਹਤਵ-ਪੂਰਨ ਸ਼ਬਦਾਂ ਉਤੇ ਵਿਸਤ੍ਰਿਤ ਨੋਟ ਲਿਖਣ ਨਾਲ ਸੰਬੰਧਿਤ ਇਕ ਅਤਿ ਅਹਿਮ ਪ੍ਰਾਜੈਕਟ 'ਨਿਰੁਕਤ ਸ੍ਰੀ ਗੁਰੂ ਗ੍ਰੰਥ' ਸਾਹਿਬ ਦਾ ਸੁਤੰਤਰ ਕਾਰਜ-ਭਾਰ ਸੌਂਪਿਆ ਹੈ। ਮੈਂ ਇਸ ਦੇ ਤਿੰਨ ਭਾਗ ਤਿਆਰ ਵੀ ਕਰ ਚੁਕਾ ਹਾਂ। ਜੇ ਤੁਹਾਡੇ ਕੋਲ ਰਤਾ ਵੀ ਈਮਾਨਦਾਰੀ ਹੈ, ਤਾਂ ਸਾਰੇ ਆਪਣੀ ਯੋਗਤਾ ਤੋਂ ਮੈਨੂੰ ਜਾਣੂੰ ਜ਼ਰੂਰ ਕਰਵਾਓ। ਕਦੇ ਪਿੜ ਵਿਚ ਆ ਕੇ ਵੇਖੋ। ਵਿਦੇਸ਼ਾਂ ਵਿਚ ਛਿਪ ਕੇ ਹੀ ਵਿਦਿਆ-ਮਾਰਤੰਡ ਹੋਣ ਦੀਆਂ ਡੀਂਗਾਂ ਮਾਰ ਰਹੇ ਹੋ।

ਤੁਹਾਡਾ ਇਹ ਰੌਲਾ ਸੁਣ-ਸੁਣ ਕੇ ਲੋਕ ਅੱਕ ਗਏ ਹਨ ਕਿ ਦਸਮ ਗ੍ਰੰਥ ਵਿਚ ਅਸ਼ਲੀਲਤਾ ਹੈ। ਜੇ ਇਸ ਵਿਚ ਅਸ਼ਲੀਲਤਾ ਹੈ, ਤਾਂ ਫਿਰ ਤੁਸੀਂ ਇਸ ਅਸ਼ਲੀਲਤਾ ਦੇ ਪ੍ਰਚਾਰਕ ਹੋ, ਕਿਉਂਕਿ ਚੁਣ-ਚੁਣ ਕੇ ਉਹੋ ਪੰਕਤੀਆਂ ਲਿਖਦੇ, ਬੋਲਦੇ ਅਤੇ ਪ੍ਰਕਾਸ਼ਿਤ ਕਰਦੇ ਹੋ, ਜਿਨ੍ਹਾਂ ਨੂੰ ਅਸ਼ਲੀਲ ਕਹਿੰਦੇ ਹੋ। ਜੇ ਇਹ ਪੰਕਤੀਆਂ ਵਾਸਤਵ ਵਿਚ ਅਸ਼ਲੀਲ ਹਨ, ਤਾਂ ਅਸ਼ਲੀਲ ਬਚਨ ਲਿਖਣ ਤੋਂ ਗ਼ੁਰੇਜ਼ ਕਰੋ। ਅਸਲ ਵਿਚ ਤੁਸੀਂ ਆਪ ਕਦੋਂ ਸ਼ਾਲੀਨ-ਪੁਰਸ਼ ਹੋ। ਤੁਹਾਡੇ ਹਿਰਦੇ ਵਿਚ ਕੰਜਰ-ਕੰਜਰੀਆਂ ਵਸੀਆਂ ਹੋਈਆਂ ਹਨ, ਜਿਸ ਕਰ ਕੇ ਕੰਜਰ-ਕੰਜਰ ਦਾ ਨਿਤਨੇਮ ਕਰਦਿਆਂ ਤੁਹਾਨੂੰ ਲੱਜਾ ਨਹੀਂ ਆਉਂਦੀ। ਸਿਖਾਂ ਨੂੰ ਕੋਝੀਆਂ ਗਾਲ੍ਹਾਂ ਕਢਣਾ, ਉਨ੍ਹਾਂ ਨੂੰ ਝੂਠੋ-ਝੂਠ ਸਰਕਾਰੀ ਸਿਖ ਕਹਿਣਾ ਇਹ ਕਿਹੜੀ ਸ਼ਾਲੀਨਤਾ ਹੈ ? ਜੇ ਸ਼੍ਰੀ ਦਸਮ ਗ੍ਰੰਥ ਵਿਚ ਅਸ਼ਲੀਲਤਾ ਹੁੰਦੀ, ਤਾਂ ਉਸ ਅਸ਼ਲੀਲਤਾ ਨੂੰ ਜਿਵੇਂ ਤੁਸੀਂ ਉਬਾਰ-ਉਬਾਰ ਕੇ

ਲਿਖਦੇ ਹੋ, ਹੁਣ ਤਕ ਸਰਕਾਰ ਤੁਹਾਨੂੰ ਅਸ਼ਲੀਲ ਸਾਹਿਤ ਰਚਣ ਦੇ ਦੋਸ਼ ਵਿਚ ਜੇਲ੍ਹ ਦਾ ਰਾਹ ਜ਼ਰੂਰ ਵਿਖਾ ਦੇਂਦੀ। ਤੁਸਾਂ ਮੈਨੂੰ ਸਵਾਲ ਕੀਤਾ ਹੈ ਕਿ ਸ਼੍ਰੀ ਦਸਮ ਗ੍ਰੰਥ ਦੇ ਇਹ ਪਦ ਕਦੇ ਆਪਣੀ ਕੁੜੀ ਨੂੰ ਸੁਣਾਏ ਹਨ। ਮੈਂ ਤੁਹਾਡੇ ਜਿਹਾ ਅਗਿਆਨੀ ਨਹੀਂ। ਮੈਂ ਦਸਮ ਸਾਹਿਬ ਦੇ ਬਚਨਾਂ ਤੋਂ ਇਹ ਜਾਣ ਲਿਆ ਹੈ ਕਿ ਚਰਿਤਰ-ਉਪਖਿਆਨਾਂ ਦੇ ਪਹਿਲੇ ਅਤੇ ਅੰਤਲੇ ਭਾਗਾਂ ਨੂੰ ਛਡ ਕੇ ਬਾਕੀ ਕਥਾਵਾਂ ਇਕ ਸੂਝਵਾਨ ਅਤੇ ਵਫ਼ਾਦਾਰ ਮੰਤ੍ਰੀ ਦੀ ਆਪਣੇ ਕਾਮ-ਵੱਸ ਹੋਏ ਰਾਜੇ ਨੂੰ ਦਿੱਤੀ ਮੰਤ੍ਰਣਾ ਹੈ, ਜਿਸ ਨੂੰ ਇਸਤ੍ਰੀਆਂ ਵਿਚ ਬਹਿ ਕੇ ਪੜ੍ਹਨਾ ਜ਼ਰੂਰੀ ਨਹੀਂ। ਪਰ ਇਹ ਉਪਕਾਰ ਤੁਸੀਂ ਆਪਣੀਆਂ ਬਹੂ-ਬੇਟੀਆਂ ਤੇ ਤਾਂ ਕਰ ਹੀ ਰਹੇ ਹੋ, ਜਦੋਂ ਤੁਸੀਂ ਆਪਣੀ ਭੱਦੀ ਸ਼ਬਦਾਵਲੀ ਦੁਆਰਾ ਚਰਿਤ੍ਰਾਂ ਦੇ ਅੰਸ਼ਾਂ ਨੂੰ ਵਿਗਾੜ-ਵਿਗਾੜ ਕੇ ਆਪਣੇ ਲੇਖਾਂ ਵਿਚ ਲਿਖਦੇ ਹੋ, ਤਾਂ ਤੁਹਾਡੇ ਸੰਬੰਧੀਆਂ ਦਾ ਇਨ੍ਹਾਂ ਨੂੰ ਧਿਆਨ ਨਾਲ ਪੜ੍ਹਨਾ ਲਾਜ਼ਮੀ ਹੋ ਜਾਂਦਾ ਹੈ, ਕਿਉਂਕਿ ਵਿਦਵਤਾ ਦੀਆਂ ਡੀਂਗਾਂ ਮਾਰਨ ਵਾਸਤੇ ਤੁਸੀਂ ਆਪਣੇ ਅਭੱਦਰ ਲੇਖ ਘਰ ਵਿਚ ਜ਼ਰੂਰ ਵਿਖਾਂਦੇ ਹੋਵੋਗੇ। ਜਿਸ ਬੀਬੀ ਹਰਸਿਮਰਤ ਕੌਰ ਨੇ ਤੁਹਾਡੇ ਇਸ ਨਿਕੰਮੇ ਜਿਹੇ ਲੇਖ ਨੂੰ ਵਾਚ ਕੇ ਇਸ ਦੇ ਹਰ ਅੱਖਰ ਨੂੰ ਸਮਝਦਿਆਂ ਇਸ ਉਤੇ ਆਪਣੇ ਹਸਤਾਖ਼ਰ ਕੀਤੇ ਹਨ, ਜੇ ਚਰਿਤ੍ਰ ਕਥਾਵਾਂ ਪੜ੍ਹ ਕੇ ਉਹ ਬੀਬੀ ਸ਼ਰਮਸਾਰ ਹੁੰਦੀ, ਤਾਂ ਉਹ ਲੱਜਾ ਦੀ ਮਾਰੀ ਆਪਣਾ ਨਾਮ ਕਿਵੇਂ ਦੇ ਸਕਦੀ ਸੀ? ਜੇ ਉਸ ਨੂੰ ਲੱਜਾ ਨਹੀਂ ਆਈ, ਤਾਂ ਇਸ ਤੋਂ ਸਾਫ਼ ਹੋ ਜਾਂਦਾ ਹੈ ਕਿ ਤੁਹਾਡੇ ਵਲੋਂ ਗ਼ਲਤ ਰੂਪ ਵਿਚ ਪ੍ਰਸਤੁਤ ਕਰਨ ਦੇ ਬਾਵਜੂਦ ਚਰਿਤਰਾਂ ਦੀਆਂ ਇਨ੍ਹਾਂ ਤੁਕਾਂ ਵਿਚ ਕੋਈ ਲੱਜਿਤ ਕਰਨ ਵਾਲੀ ਗੱਲ ਨਹੀਂ ਹੈ।

ਇਤਨੀ ਸੇਵਾ ਪ੍ਰਵਾਣ ਕਰਨੀ। ਜਿਤਨੇ ਮੁਦੇ ਸਾਹਮਣੇ ਲਿਆਓਗੇ, ਉਤਨਾ ਹੀ ਤੁਹਾਡੇ ਅਗਿਆਨ ਦਾ ਪਰਦਾ ਲੀਰੋ-ਲੀਰ ਹੁੰਦਾ ਜਾਵੇਗਾ, ਕਿਉਂਕਿ ਨਾ ਕੇਵਲ ਸਾਨੂੰ ਗੁਰਦੇਵ ਨੇ ਤੁਹਾਡੇ ਨਾਲੋਂ ਕਿਤੇ ਵਧੀਕ ਬੌਧਿਕ ਅਮੀਰੀ ਰੂਪ ਸੰਪਤੀ ਬਖ਼ਸ਼ਿਸ਼ ਕੀਤੀ ਹੈ, ਬਲਕਿ ਆਪਣੇ ਕਲਗੀਆਂ ਵਾਲੇ ਉਤੇ ਅਤੇ ਉਸ ਦੇ ਕੀਤੇ ਉਤੇ ਸਾਡਾ ਦ੍ਰਿੜ੍ਹ ਵਿਸ਼ਵਾਸ ਤੁਹਾਡੇ ਝੂਠ ਦੇ ਕਿਲਿਆਂ ਦੀ ਇਟ ਨਾਲ ਇਟ ਵਜਾਉਣ ਦੇ ਸਰਬ-ਭਾਂਤ ਸਮਰਥ ਹੈ।



ਛੇਵਾਂ ਅਧਿਆਇ

# ਸ਼੍ਰੀ ਦਸਮ ਗ੍ਰੰਥ : ਵਿਰੋਧੀਆਂ ਨੂੰ ਉਤਰ[139]

(ਭਾਗ 2)

ਜਾਗਰੂਕ ਸਿਖ ਪਾਠਕ ਵਿਦਿਤ ਹਨ ਕਿ ਸ਼੍ਰੀ ਦਸਮ ਗ੍ਰੰਥ ਦੇ ਵਿਰੋਧੀਆਂ ਨੇ ਆਪਣੀ ਸਾਰੀ ਸਮਰਥਾ ਸੰਚਿਤ ਕਰ ਕੇ ਮੇਰੇ ਵਿਰੁਧ ਕੋਰੇ ਝੂਠ ਉਤੇ ਆਧਾਰਿਤ ਅਪਮਾਨ-ਜਨਕ ਟਿਪਣੀਆਂ ਭਰਿਆ ਇਕ ਲੇਖ ਪ੍ਰਕਾਸ਼ਿਤ ਕਰਵਾਇਆ ਸੀ, ਜਿਸ ਦਾ ਦ੍ਰਿੜ੍ਹਤਾ ਸਹਿਤ ਦਿੱਤਾ ਉਤਰ ਪਹਿਲਾਂ ਪ੍ਰਕਾਸ਼ਿਤ ਹੋ ਚੁਕਾ ਹੈ। ਪਾਠਕ ਜਾਣਦੇ ਹਨ ਕਿ ਵਿਰੋਧੀਆਂ ਦੇ ਇਸ ਲੇਖ ਉਤੇ ਕਈ ਵਿਅਕਤੀਆਂ ਦੇ ਹਸਤਾਖਰ ਸਨ, ਜਿਸ ਸੰਬੰਧੀ ਮੇਰੀ ਇਹ ਟਿਪਣੀ ਪਾਠਕਾਂ ਨੇ ਵੇਖੀ ਹੋਵੇਗੀ "ਮੈਂ ਬਹੁਤ ਹੈਰਾਨ ਹਾਂ, ਇਕ ਨਿਕੰਮੀ ਜਿਹੀ ਲਿਖਿਤ ਲਿਖਣ ਵਿਚ ਇਤਨੇ ਵਿਅਕਤੀਆਂ ਦੀ ਬੁਧੀ ਲਗੀ ਹੈ। ਇਹ ਵੀ ਸੰਭਵ ਹੈ ਕਿ ਸ਼ਾਇਦ ਇਹ ਸਾਰੇ ਮਿਲ ਕੇ ਵੀ ਮੇਰੇ ਨਾਲ ਬੌਧਿਕ ਚਰਚਾ ਕਰਨ ਵਿਚ ਆਪਣੇ ਆਪ ਨੂੰ ਅਸਮਰਥ ਸਮਝਦੇ ਹੋਣਗੇ।" ਪਿਆਰੇ ਸੁਹਿਰਦ ਪਾਠਕੋ ! ਵਿਰੋਧੀ ਧਿਰ ਉਤੇ ਇਸ ਦਾ ਵਾਂਛਿਤ ਪ੍ਰਭਾਵ ਹੋਇਆ ਅਤੇ ਮੇਰੇ ਉਤੇ ਅਗਲਾ ਹਮਲਾ ਕਰਨ ਹਿਤ ਉਨ੍ਹਾਂ ਨੇ ਹੁਣ ਡਾ. ਗੁਰਚਰਨ ਸਿੰਘ ਜਿਊਣਵਾਲਾ ਨੂੰ ਇਕੱਲਿਆਂ ਦੋ-ਦੋ ਹੱਥ ਕਰਨ ਵਾਸਤੇ ਮੈਦਾਨ ਵਿਚ ਉਤਾਰਨ ਦਾ ਖ਼ਤਰਾ ਮੁਲ ਲਿਆ ਹੈ। ਮੈਂ ਖ਼ਤਰਾ ਸ਼ਬਦ ਸਚੇਤ ਮਨ ਨਾਲ ਵਰਤਿਆ ਹੈ, ਕਿਉਂਕਿ ਜੇ ਮੈਂ ਬੜੇ ਪ੍ਰਭਾਵਸ਼ਾਲੀ ਨਾਵਾਂ ਨਾਲ ਮਹਿਮਾਵਾਨ ਹੋਏ ਗਿਆਰਾਂ ਵਿਅਕਤੀਆਂ ਨਾਲ ਬੌਧਿਕ ਲੋਹਾ ਲੈ ਸਕਦਾ ਹਾਂ, ਤਾਂ ਉਨ੍ਹਾਂ ਵਿਚੋਂ ਇਕ ਵਿਅਕਤੀ ਦੀ ਬੁਧੀਮਤਾ

139. ਪਾਠਕਾਂ ਦੀ ਜਾਣਕਾਰੀ ਵਾਸਤੇ ਵਿਰੋਧੀ ਪੱਖ ਦਾ ਸੰਬੰਧਿਤ ਪੱਤਰ ਅੰਤਿਕਾ ਨੰਬਰ 3 ਵਿਚ ਦਿੱਤਾ ਗਿਆ ਹੈ।

ਤੋਂ ਮੈਂ ਕਿਵੇਂ ਅਸਥਿਰ-ਚਿੱਤ ਹੋ ਸਕਦਾ ਹਾਂ ? ਪਾਠਕਾਂ ਨੂੰ ਇਹ ਜਾਣਕਾਰੀ ਦੇਣੀ ਜ਼ਰੂਰੀ ਹੈ, ਕਿ ਮੇਰੇ ਪਹਿਲੇ ਲੇਖ ਦਾ ਪ੍ਰਭਾਵ ਕਬੂਲਦਿਆਂ, ਵਿਰੋਧੀ ਪੱਖ ਨੇ ਸ਼ਾਲੀਨਤਾ ਦਾ ਰਾਹ ਪਕੜਨ ਦਾ ਲੋਕ-ਵਿਖਾਵਾ ਕਰਨ ਵਾਸਤੇ ਲੇਖ ਦੀ ਸ਼ੁਰੂਆਤ 'ਸਤਿਕਾਰ ਯੋਗ ਪ੍ਰੋ. ਹਰਭਜਨ ਸਿੰਘ' ਦੇ ਸੰਬੋਧਨ ਨਾਲ ਕੀਤੀ ਹੈ। ਪਰ ਇਹ ਸ਼ਾਲੀਨਤਾ ਦਾ ਵਿਖਾਵਾ ਕੇਵਲ ਲੋਕਾਂ ਨੂੰ ਗੁੰਮਰਾਹ ਕਰਨ ਵਾਸਤੇ ਕੀਤਾ ਢੌਂਗ ਹੈ, ਕਿਉਂਕਿ ਇਨ੍ਹਾਂ ਤੋਂ ਠੀਕ ਉਪਰ ਅੰਕਿਤ ਹੈ "ਝੂਠੇ ਪ੍ਰੋ. ਹਰਭਜਨ ਸਿੰਘ, ਯੂਨੀਵਰਸਿਟੀ ਪਟਿਆਲਾ, ਨੂੰ ਸੱਚੇ ਸਵਾਲ।" ਪਿਆਰੇ ਡਾ. ਗੁਰਚਰਨ ਸਿੰਘ ਝੂਠ ਅਤੇ ਸੱਚ ਦਾ ਫੈਸਲਾ ਕਰਤਾਰ ਨੇ ਤੁਹਾਡੇ ਜਾਂ ਮੇਰੇ ਹੱਥ ਵਿਚ ਨਹੀਂ ਦਿੱਤਾ, ਇਸ ਦਾ ਫ਼ੈਸਲਾ ਸੱਚੀ ਦਰਗਾਹ ਦੇ ਸੱਚੇ ਨਿਆਇਕ ਮਾਨ-ਦੰਡਾਂ ਅਨੁਸਾਰ ਕਰਤਾਰ ਨੇ ਆਪ ਕਰਨਾ ਹੈ। ਸੋ ਤੁਹਾਡੀਆਂ ਅਜਿਹੀਆਂ ਟਿਪਣੀਆਂ ਤੋਂ ਮੈਂ ਕਦੇ ਵਿਚਲਿਤ ਨਹੀਂ ਹੋ ਸਕਦਾ। ਜੋ ਲੋਕ ਆਪਣੇ ਗੁਰੂ-ਪਿਤਾ ਦੇ ਬਚਨਾਂ ਨੂੰ ਗੰਦ ਦਾ ਟੋਕਰਾ ਕਹਿਣ ਤੋਂ ਰਤਾ

ਭੀ ਸ਼ਰਮ ਮਹਿਸੂਸ ਨਹੀਂ ਕਰਦੇ ਅਤੇ 'ਜਪੁ' ਬਾਣੀ ਸਮੇਤ ਸਮੁਚੇ ਸ੍ਰੀ ਦਸਮ ਗ੍ਰੰਥ ਸਾਹਿਬ ਨੂੰ ਗੰਦ ਦਾ ਟੋਕਰਾ ਕਹਿ ਰਹੇ ਹਨ, ਉਨ੍ਹਾਂ ਦਾ ਅਤਿ ਬੁਰਾ ਹਸ਼ਰ ਦੁਨੀਆ ਦੇ ਹਰ ਕੋਨੇ ਵਿਚ ਵਸਦੇ ਸਿਖ ਜ਼ਰੂਰ ਵੇਖਣਗੇ, ਐਸਾ ਮੇਰਾ ਵਿਸ਼ਵਾਸ ਹੈ।

ਡਾ. ਸਾਹਿਬ ਤੁਸਾਂ ਮੇਰੀ ਨਕਲ ਕਰਦਿਆਂ ਮੈਨੂੰ ਸ਼ਬਦਾਂ ਦਾ ਸ਼ੁਧ ਰੂਪ ਸਮਝਾਉਣ ਵਾਸਤੇ ਲਿਖਿਆ ਹੈ "(ਤੁਹਾਡੀ ਇਸ ਸਤਰ ਵਿਚ) ਲਫਜ ਕ੍ਰਿਤ ਹੋਣਾ ਚਾਹੀਦਾ ਸੀ ਨਾ ਕੇ ਕ੍ਰਿਤੀ।" ਸ਼ਬਦ ਕ੍ਰਿਤ ਹੋਣਾ ਚਾਹੀਦਾ ਹੈ, ਜਾਂ ਕ੍ਰਿਤੀ ਇਹ ਤਾਂ ਤੁਹਾਨੂੰ ਜ਼ਰੂਰ ਸਮਝਾਵਾਂਗਾ। ਪਹਿਲਾਂ ਇਹ ਜਾਣ ਲਓ ਕਿ ਮੈਂ ਤੁਹਾਡੇ ਉਕਤ ਸ਼ਬਦਾਂ ਨੂੰ ਲਿਖਣਾ ਹੋਵੇ, ਤਾਂ ਇੰਵ ਲਿਖਾਂਗਾ "ਲਫ਼ਜ਼ ਕ੍ਰਿਤ ਹੋਣਾ ਚਾਹੀਦਾ ਸੀ, ਨਾ ਕਿ ਕ੍ਰਿਤੀ।" ਧੜੇਬੰਦੀ ਤੋਂ ਮੁਕਤ ਸਿਆਣਾ ਪਾਠਕ ਸਮਝ ਸਕਦਾ ਹੈ ਕਿ ਕਿਵੇਂ ਤੁਹਾਨੂੰ ਬੱਚਿਆਂ ਵਾਂਗ ਲਿਖਣ ਦੇ ਮੋਟੇ-ਮੋਟੇ ਅਸੂਲ ਸਮਝਾਉਣ ਲਈ ਮੈਨੂੰ ਮੁਸ਼ੱਕਤ ਕਰਨੀ ਪੈ ਰਹੀ ਹੈ, ਗੁਰੂ ਦੇ ਅਤਿ ਸੂਖਮ, ਅਤਿਅੰਤ ਗੰਭੀਰ ਬਚਨ ਪੜ੍ਹਨ ਅਤੇ ਸਮਝਣ ਵਾਲੀ ਵਿਵੇਕਸ਼ੀਲਤਾ ਦੀ ਤੁਹਾਥੋਂ ਆਸ ਹੀ ਕਿਵੇਂ ਕੀਤੀ ਜਾ ਸਕਦੀ ਹੈ? ਹੁਣ ਆਓ ਵੇਖ ਲਈਏ ਕਿ ਚਰਚਿਤ ਸ਼ਬਦ ਕ੍ਰਿਤ ਹੋਣਾ ਚਾਹੀਦਾ ਸੀ, ਜਾਂ ਕ੍ਰਿਤੀ। ਮੈਂ ਇਸ ਦੀ ਵਰਤੋਂ ਇਸ ਤਰ੍ਹਾਂ ਕੀਤੀ ਸੀ "ਪਤਾ ਨਹੀਂ ਲੇਖਕ ਨੇ ਆਪਣੀ ਕਿਸ ਕਮਜ਼ੋਰ ਮਾਨਸਿਕਤਾ ਕਰ ਕੇ ਇਹ ਆਪਣੀ ਵਡਮੁਲੀ ਅਤੇ ਦੁਰਲਭ ਕ੍ਰਿਤੀ ਮੈਨੂੰ ਸਿਧੇ ਭੇਜਣ ਦੀ ਮਿਹਰਬਾਨੀ ਨਹੀਂ ਕੀਤੀ।" ਨਿਸ਼ਚਿਤ ਤੌਰ ਤੇ ਇਸ ਪੰਕਤੀ ਵਿਚ

'ਕ੍ਰਿਤੀ' ਦਾ ਅਰਥ ਰਚਨਾ ਬਣਦਾ ਹੈ। ਕ੍ਰਿਤੀ ਪਦ ਦੇ ਅਰਥ ਦਸਦਿਆਂ ਨਾਮਦੇਵ ਦੀ ਪੰਕਤੀ 'ਆਜੁ ਨਾਮੇ ਬੀਠਲੁ ਦੇਖਿਆ.... ਸਮਝਾਊ ਰੇ' ਵਾਰ-ਵਾਰ ਜ਼ਿਹਨ ਵਿਚ ਆਉਂਦੀ ਹੈ, ਪਰ ਤੁਹਾਡਾ ਅਪਮਾਨ ਕਰਨਾ ਮੇਰਾ ਨਿਸ਼ਾਨਾ ਨਹੀਂ ਹੈ, ਇਸ ਲਈ ਪੂਰਾ ਪਾਠ ਨਹੀਂ ਦੇ ਰਿਹਾ। ਉਂਵ ਗਿਆਨ ਬਿਨਾ ਜੇ ਗਿਆਨੀ ਬਣੀਏ ਤਾਂ ਅਪਮਾਨ ਆਪਣੀ ਝੋਲੀ ਵਿਚ ਸਮੇਟਣਾ ਹੀ ਪੈਂਦਾ ਹੈ। ਵਾਮਨ ਸ਼ਿਵਰਾਮ ਆਪਟੇ ਦੁਆਰਾ ਰਚਿਤ ਸਭ ਤੋਂ ਪ੍ਰਮਾਣਿਕ ਸੰਸਕ੍ਰਿਤ-ਹਿੰਦੀ ਕੋਸ਼ ਵਿਚ ਕ੍ਰਿਤੀ ਦੇ ਇਹ ਅਰਥ ਲਿਖੇ ਹਨ- ਕਰਨੀ, ਉਤਪਾਦਨ, ਨਿਰਮਾਣ ; ਕਾਰਜ, ਕਰਮ ; ਰਚਨਾ, ਕਾਮ, ਸੰਰਚਨਾ ਆਦਿ। ਸ਼ਬਦ ਕ੍ਰਿਤ ਦੇ ਅਰਥ ਕਰਤਾ, ਨਿਰਮਾਤਾ, ਉਤਪਾਦਕ, ਰਚਇਤਾ ਆਦਿ ਦਸੇ ਗਏ ਹਨ। ਹੁਣ ਸੋਚ ਲਓ ਕਿ ਮੈਂ ਝੂਠ ਬੋਲਦਾ ਹਾਂ, ਜਾਂ ਤੁਸੀਂ। ਚੰਗਾ ਹੋਇਆ ਕਿ ਤੁਸੀਂ ਇਕੋ ਸ਼ਬਦ ਦੇ ਰੂਪ ਦੀ ਚਰਚਾ ਕਰ ਕੇ ਹੀ ਮੇਰੀ ਰੀਸ ਕਰਨ ਵਿਚ ਸੰਤੁਸ਼ਟ ਹੋ ਗਏ, ਨਹੀਂ ਤਾਂ ਮੈਂ ਤੁਹਾਨੂੰ ਪਹਿਲਾਂ ਹੀ ਚੇਤਾਵਨੀ ਦੇ ਦਿੱਤੀ ਸੀ "ਜਿਤਨੇ ਮੁਦੇ ਸਾਹਮਣੇ ਲਿਆਓਗੇ, ਉਤਨਾ ਹੀ ਤੁਹਾਡੇ ਅਗਿਆਨ ਦਾ ਪਰਦਾ ਲੀਰੋ-ਲੀਰ ਹੁੰਦਾ ਜਾਵੇਗਾ।" ਪਿਆਰੇ ਵੀਰ ਆਪਣੀ ਤਰਸ-ਯੋਗ ਸਥਿਤੀ ਨੂੰ ਮਹਿਸੂਸ ਕਰਨ ਦਾ ਯਤਨ ਤਾਂ ਕਰ ਕੇ ਵੇਖੋ। ਤੁਸੀਂ ਦੁਲੈਂਕੜਾਂ ਨੂੰ ਦੂਲੈਂਕੜਿਆਂ ਲਿਖਦੇ ਹੋ, ਨਾ (ਨਹੀਂ) ਨੂੰ ਨਾਂ (ਨਾਮ) ਲਿਖਦੇ ਹੋ। ਤੁਹਾਨੂੰ ਕਿ ਅਤੇ ਕੇ ਦਾ ਅੰਤਰ ਪਤਾ ਨਹੀਂ। ਕਥਿਤ ਨੂੰ ਕਥਿੱਤ ਲਿਖਦੇ ਹੋ, ਪੀ. ਏ., ਨੂੰ ਪੀ, ਏ ਲਿਖਦੇ ਹੋ। ਕਿਸੇ ਸਿਆਣੇ ਨੂੰ ਪੁਛ ਲੈਣਾ ਕਿ ਤੁਹਾਡੀ ਇਸ ਪੰਕਤੀ "ਪਰ ਫਿਰ ਵੀ ਇਸ ਦੇ ਪ੍ਰਬੰਧਕ ਆਪਣੇ ਆਪ ਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਪੀ, ਏ ਸਮਝ ਰਹੇ ਹਨ। ਅਤੇ ਆਮ ਸਿੱਖ ਨੂੰ ਇਹ ਸਿੱਖ ਹੀ ਨਹੀਂ ਸਮਝਦੇ" ਵਿਚ ਅਤੇ ਤੋਂ ਪਹਿਲਾਂ ਪੂਰਨ ਵਿਸ਼ਰਾਮ ਚਿੰਨ੍ਹ ਲਗਾਉਣਾ ਉਚਿਤ ਹੈ, ਜਾਂ ਨਹੀਂ। ਤੁਹਾਨੂੰ ਕਾਮੇ, ਵਿਸ਼ਰਾਮ ਚਿੰਨ੍ਹ, ਅੱਧਕ ਆਦਿ ਲਾਉਣ ਦੀ ਹੀ ਜੇ ਸਮਝ ਨਹੀਂ, ਤਾਂ ਉਹ ਗ੍ਰੰਥ ਜਿਸ ਦੇ ਛੰਦ-ਪ੍ਰਬੰਧ ਸਮੇਤ ਸੰਰਚਨਾ ਦਾ ਹਰ ਪੱਖ ਲਾ-ਜਵਾਬ ਹੈ, ਉਸ ਨੂੰ ਕੀ ਸਮਝੋਗੇ ? ਜਦੋਂ ਤੁਸੀਂ ਬਾਵਜੂਦ ਨੂੰ ਬਾਵਜ਼ੂਦ, ਖ਼ਿਲਾਫ਼ ਨੂੰ ਖਿਲਾਫ, ਕਥਿਤ ਨੂੰ ਕਥਿੱਤ, ਦਿਵਾਉਣਾ ਨੂੰ ਦਵਾਉਣਾ, ਚਹੁੰਦੇ ਨੂੰ ਚਹੁੰਦੇ, ਇਨ੍ਹਾਂ ਨੂੰ ਇਨਾਂ, ਜ਼ਾਹਿਰ ਨੂੰ ਜ਼ਾਹਰ ਲਿਖਦੇ ਹੋ, ਤਾਂ ਮੈਨੂੰ ਤੁਸੀਂ ਜਰਮਨੀ ਦੀ ਯੂਨੀਵਰਸਿਟੀ ਦੇ ਵਿਦਿਤ ਪੁਰੁਸ਼ ਬਿਲਕੁਲ ਨਹੀਂ ਜਾਪਦੇ, ਪੇਂਡੂ ਸਕੂਲ ਦੇ ਪੰਜਵੀਂ ਪਾਸ ਜਾਪਦੇ ਹੋ। ਕਿਵੇਂ ਮੰਨਾਂ ਕਿ ਤੁਸੀਂ ਵਿਦਵਾਨਾਂ ਦੀਆਂ ਮਹਾਨ ਕ੍ਰਿਤੀਆਂ ਦੇ ਪਾਰਖੂ ਹੋ ਸਕਦੇ ਹੋ, ਜਦੋਂ ਤੁਹਾਡਾ ਆਪਣਾ ਲਿਖਣ-ਸਤਰ ਅਤੀ-

ਨਿਮਨ ਹੈ ? ਤੁਸੀਂ ਸ੍ਰੀ ਦਸਮ ਗ੍ਰੰਥ ਦੀਆਂ ਲਿਖਤਾਂ ਦੀ ਪੜਚੋਲ ਕਰੋਗੇ, ਜਿਨ੍ਹਾਂ ਦੀ ਲਿਖਣ-ਸ਼ੈਲੀ ਅਤੇ ਲੇਖਣੀ (ਕਲਮ) ਨੇ ਬੁਧੀ ਅਤੇ ਵਿਵੇਕ ਦੇ ਸਦੀਆਂ ਤੋਂ ਦੀਦਾਰ ਨਹੀਂ ਕੀਤੇ। ਹਕੀਕਤਨ ਲਿਖਣ-ਪੜ੍ਹਨ ਦੇ ਇਤਨੇ ਨਿਮਨ ਸਤਰ ਕਾਰਨ ਗ੍ਰੰਥਾਂ ਸੰਬੰਧੀ ਵਿਦਵਾਨਾਂ ਨਾਲ ਚਰਚਾ ਕਰਨ ਦਾ ਤੁਹਾਨੂੰ ਕੋਈ ਅਧਿਕਾਰ ਨਹੀਂ ਹੋ ਸਕਦਾ ? ਤੁਸੀਂ ਮੈਨੂੰ ਕਹਿ ਰਹੇ ਹੋ ਕਿ ਮੇਰੇ ਇਸ ਸਵਾਲ ਦਾ ਜਵਾਬ ਨਹੀਂ ਮਿਲਿਆ, ਮੇਰੇ ਉਸ ਸਵਾਲ ਨੂੰ ਛਡ ਦਿੱਤਾ ਗਿਆ ਹੈ, ਮੈਂ ਕੋਈ ਤੁਹਾਡਾ ਤਨਖ਼ਾਹਦਾਰ ਹਾਂ ਕਿ ਤੁਹਾਡੀ ਇਛਾ ਮੁਤਾਬਿਕ ਲਿਖਾਂ। ਤੁਸਾਂ ਮੇਰੇ ਕਿਤਨੇ ਸਵਾਲਾਂ ਦਾ ਉਤਰ ਦਿੱਤਾ ਹੈ ? ਮੈਂ ਤੁਹਾਨੂੰ ਪੁਛਿਆ ਸੀ ਕਿ ਕਿਸ ਆਧਾਰ ਤੇ ਤੁਸਾਂ ਛੇਵੇਂ ਪਾਤਸ਼ਾਹ ਨੂੰ ਸ਼ਹੀਦ ਲਿਖਿਆ ਹੈ ? ਤੁਹਾਡਾ ਕੋਈ ਉਤਰ ਨਹੀਂ ? ਮੈਂ ਤੁਹਾਨੂੰ ਪੁਛਿਆ ਸੀ ਕਿ ਅਠਾਰ੍ਹਵੀਂ ਸਦੀ ਦੇ ਕਿਸ ਗ੍ਰੰਥ ਵਿਚੋਂ ਤੁਸਾਂ ਇਹ ਪੜ੍ਹਿਆ ਸੀ ਕਿ ਦਸਮ ਗ੍ਰੰਥ ਅੰਗ਼ਰੇਜ਼ਾਂ ਨੇ ਲਿਖਵਾਇਆ ਹੈ ? ਤੁਹਾਡਾ ਕੋਈ ਉਤਰ ਨਹੀਂ। ਪਾਠਕਾਂ ਦੇ ਹਸਣ-ਹਸਾਉਣ ਵਾਸਤੇ ਮੈਂ ਤੁਹਾਡਾ ਵਿਦਵਤਾ-ਭਰਪੂਰ ਜਵਾਬ ਹੂ-ਬ-ਹੂ ਪ੍ਰਸਤੁਤ ਕਰ ਰਿਹਾ ਹਾਂ "ਅਹਿ (ਸੱਪ ਤੁਹਾਡੇ ਮੁਤਾਬਿਕ) ਦਸਮ ਗ੍ਰੰਥ 1760 ਤੋਂ 1780 ਤਕ ਅੰਗ਼ਰੇਜ਼ਾਂ ਨੇ ਲਿਖਵਾਇਆ। ਸਬੂਤ ਵਜੋਂ ਦਸਮ ਗ੍ਰੰਥ ਪੰਨਾ 194 ਉਪਰੋਂ ਤੀਸਰੀ ਲਾਈਨ: ਏਕ ਮਾਰਗ ਦੂਰ ਹੈ ਇਕ ਨੀਅਰ (ਨਏਰ) ਹੈ ਰਾਮ॥ ਰਾਹ ਮਾਰਤ ਰਾਛਸੀ ਜਿਹ ਤਾਰਕਾ ਗਨਿ ਨਾਮ॥64॥" ਮੁਆਫ਼ ਕਰਨਾ ਤੁਹਾਨੂੰ ਪੰਕਤੀਆਂ ਦੇ ਹਵਾਲੇ ਲਾਉਣ ਦੀ ਸਮਝ ਨਹੀਂ। ਮੈਂ ਲਿਖਣਾ ਹੋਵੇ ਤਾਂ ਪੰਕਤੀ ਲਿਖ ਕੇ ਲਿਖਾਂਗਾ- ਰਾਮਾਵਤਾਰ, ਪਦ 64। ਪਾਠਕ ਜਨੋ ਪਿਆਰੇ ਡਾ. ਗੁਰਚਰਨ ਸਿੰਘ ਨੂੰ ਹੁਣ ਤਾਂ ਮਹਾਨ ਪੰਥਕ ਵਿਦਵਾਨ ਮੰਨ ਹੀ ਲੈਣਾ ਚਾਹੀਦਾ ਹੈ, ਕਿਉਂਕਿ ਉਨ੍ਹਾਂ ਨੇ ਸ੍ਰੀ ਦਸਮ ਗ੍ਰੰਥ ਵਿਚੋਂ ਅੰਗ਼ਰੇਜ਼ੀ ਦਾ ਇਕ ਸ਼ਬਦ ਲਭ ਹੀ ਲਿਆ ਹੈ, ਪਰ ਉਸੇ ਤਰ੍ਹਾਂ, ਜਿਵੇਂ ਕੁਝ ਅੰਧਕਾਰੀ ਭਾਈਆਂ ਨੇ ਗੁਰੂ ਗ੍ਰੰਥ ਸਾਹਿਬ ਦੇ ਪਦ **'ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ"** ਵਿਚੋਂ ਹਾਈ ਨੂੰ ਅੰਗ਼ਰੇਜ਼ੀ ਦਾ ਹਾਈ (ਹਗਿਹ) ਮਿਥ ਕੇ ਅਰਥ ਉਚਾ ਕਰ ਲਏ ਸਨ। ਪਿਆਰੇ ਵਿਰੋਧੀ ਭਾਈਓ ! ਤੁਸੀਂ ਕਲ੍ਹ ਨੂੰ ਜ਼ਰੂਰ ਕਹਿਣਾ ਹੈ ਕਿ ਗੁਰੂ ਗ੍ਰੰਥ ਸਾਹਿਬ ਵੀ ਕਿਸੇ ਅੰਗ਼ਰੇਜ਼ ਨੇ ਹੀ ਲਿਖਵਾਇਆ ਹੋਵੇਗਾ ? ਪ੍ਰਣਾਮ ਹੈ ਤੁਹਾਡੀ ਉਕਤ ਖੋਜ ਨੂੰ ਅਤੇ ਲਖ-ਲਖ ਨਮਨ ਹੈ ਤੁਹਾਡੀ ਬੌਧਿਕਤਾ ਨੂੰ ? ਅਜਿਹੀ ਨਿਮਰ-ਡੰਡੌਤ ਤੋਂ ਬਾਅਦ ਹੁਣ ਮੈਨੂੰ ਸ਼ਾਇਦ ਤੁਸੀਂ ਇਸ ਸ਼ਬਦ ਦਾ ਵਿਸ਼ਲੇਸ਼ਣ ਕਰਨ ਦੀ ਆਗਿਆ ਦੇ ਦਿਓਗੇ। 'ਨੀਅਰ'

ਸ਼ਬਦ ਭਾਰਤੀ ਸਾਹਿਤ ਵਿਚ ਸ਼੍ਰੀ ਦਸਮ ਗ੍ਰੰਥ ਦੀ ਸਿਰਜਣਾ ਤੋਂ ਬਹੁਤ ਪਹਿਲਾਂ ਇਸੇ ਰੂਪ ਅਤੇ ਇਨ੍ਹਾਂ ਹੀ ਅਰਥਾਂ ਵਿਚ ਵਰਤਿਆ ਜਾਂਦਾ ਰਿਹਾ ਹੈ। ਹਿੰਦੀ ਮਾਨਕ ਕੋਸ਼ ਵਿਚ ਰਾਮ ਚੰਦ੍ਰ ਵਰਮਾ ਲਿਖਦਾ ਹੈ- ਨਿਯਰ : (ਸੰਸਕ੍ਰਿਤ ਨਿਕਟ, ਪ੍ਰਾਕ੍ਰਿਤ ਨਿਅੜ) ਸਮੀਪ, ਪਾਸ, ਨਜ਼ਦੀਕ। ਨਿਯਰਾਈ (ਹਿੰਦੀ) ਨਿਯਰ+ਆਈ-ਨਜ਼ਦੀਕ ਆਈ ਅਰਥਾਤ ਨਿਕਟਤਾ। ਨਿਯਰੇ : ਨਿਯਰ (ਨਜ਼ਦੀਕ)। ਨਿਯਰਾਨਾ : ਨੇੜੇ ਆਉਣਾ। ਸ਼੍ਰੀ ਉਦਯ ਚੰਦ ਜੈਨ ਪ੍ਰਾਕ੍ਰਿਤ ਹਿੰਦੀ ਸ਼ਬਦ ਕੋਸ਼ ਵਿਚ ਲਿਖਦੇ ਹਨ- ਣਿਅਡ: ਪਾਸ, ਸਮੀਪ। ਪ੍ਰਾਕ੍ਰਿਤ ਵਿਚ 'ਨੰਨੇ' ਵਾਸਤੇ 'ਣਾਣਾ' ਵਰਣ ਹੀ ਵਰਤੀਂਦਾ ਹੈ। 'ੜ' ਜਿਸ ਵਾਸਤੇ ਇਥੇ 'ਡ' ਆਇਆ ਹੈ, ਬਹੁਤ ਥਾਂਵਾਂ ਤੇ 'ਰਾਰੇ' ਵਿਚ ਬਦਲ ਜਾਂਦਾ ਹੈ, ਜਿਵੇਂ- ਕੌੜਾ ਅਤੇ ਕੌਰਾ, ਲੜਕਾ ਅਤੇ ਲਰਕਾ, ਗਉੜੀ ਅਤੇ ਗਵਰੀ ਆਦਿ। ਇਸ ਤਰ੍ਹਾਂ ਪ੍ਰਾਕ੍ਰਿਤ 'ਣਿਅਡ' ਅਸਲ ਵਿਚ ਨਿਯਰ ਤੋਂ ਬਿਲਕੁਲ ਹੀ ਭਿੰਨ ਨਹੀਂ ਹੈ। ਅਪਭ੍ਰੰਸ਼ ਹਿੰਦੀ ਸ਼ਬਦ ਕੋਸ਼ ਵਿਚ ਡਾ. ਨਰੇਸ਼ ਕੁਮਾਰ 'ਨਿਅਰ' ਸ਼ਬਦ ਦੀ ਵਰਤੋਂ ਕਰ ਕੇ ਇਸ ਦੇ ਅਰਥ ਸਮੀਪ, ਨਿਕਟ, ਨੇੜੇ ਆਦਿ ਦੱਸਦੇ ਹਨ। ਆਪ ਜੀ ਦੇ ਵਿਦਿਤ ਹੋਣ ਵਾਸਤੇ ਉਹ 'ਕੀਰਤਿਲਤਾ' ਗ੍ਰੰਥ ਦਾ ਪ੍ਰਮਾਣ ਵੀ ਪ੍ਰਸਤੁਤ ਕਰਦੇ ਹਨ- ਦੁਟ੍ਠ ਦੈਵ ਮਹੁ ਨਿਅਰ ਆਇਅ।[140] ਆਲਮ-ਕ੍ਰਿਤ 'ਮਾਧਵਨਲ ਕਾਮਕੰਦਲਾ' ਪੁਸਤਕ ਵਿਚ ਵੀ 'ਨਿਯਰ' ਸ਼ਬਦ ਦੀ ਵਰਤੋਂ ਕਰਦਿਆਂ ਲਿਖਿਆ ਹੈ- ਕਾਮਾਵਤੀ ਨਗਰ ਨਿਯਰਾਨਾ। ਬਹੁਤੇ ਹੈਰਾਨ-ਪ੍ਰੇਸ਼ਾਨ ਹੋਣ ਦੀ ਜ਼ਰੂਰਤ ਨਹੀਂ। ਵਿਦਵਾਨਾਂ ਦੀ ਮਾਨਤਾ ਹੈ ਕਿ ਸੰਸਕ੍ਰਿਤ ਅਤੇ ਅੰਗਰੇਜ਼ੀ ਦੀ ਸ਼ਬਦਾਵਲੀ ਵਿਚ 60 ਪ੍ਰਤੀਸ਼ਤ ਸ਼ਬਦਾਂ ਦੀ ਸਾਂਝ ਹੈ। ਇਸੇ ਕਾਰਨ ਸੰਸਕ੍ਰਿਤ ਨੂੰ ਭਾਰਤੀ-ਯੋਰਪੀਅਨ ਭਾਸ਼ਾ ਦਾ ਹੀ ਨਾਮ ਦਿੱਤਾ ਜਾਂਦਾ ਹੈ।

ਤੁਹਾਡੀ ਅੰਗਰੇਜ਼ਾਂ ਵਾਲੀ ਥਿਊਰੀ ਬਹੁਤ ਕਮਜ਼ੋਰ ਹੈ। ਜਿਸ ਕੌਮ ਨੇ ਇਕ ਬਹਾਦਰ ਕੌਮ ਨੂੰ ਕਰੜੇ ਸਸ਼ਤ੍ਰ ਸੰਘਰਸ਼ ਵਿਚ ਬਹੁਤ ਵਲ-ਛਲ ਨਾਲ ਹਰਾਇਆ ਹੋਵੇ, ਉਹ ਹਾਰੀ ਹੋਈ ਬਹਾਦਰ ਕੌਮ ਨੂੰ ਕਮਜ਼ੋਰ ਕਰਨ ਵਾਸਤੇ ਉਸ ਅਗੇ **'ਅਸ ਕਿਰਪਾਨ ਖੰਡੋ ਖੜਗ ਤੁਪਕ ਤਬਰ ਅਰ ਤੀਰ'** ਅਤੇ **'ਖਗ ਖੰਡ ਬਿਹੰਡੰ ਖਲ ਦਲ ਖੰਡੰ'** ਦਾ ਜਾਪ-ਮੰਤ੍ਰ ਅਧਿਆਤਮਕ ਥਾਲ ਵਿਚ ਪਰੋਸ ਕੇ ਰਖੇਗੀ ? ਜਿਹੜੀ ਜੇਤੂ ਕੌਮ ਹਾਰੀ ਹੋਈ ਕੌਮ ਨੂੰ ਹੋਰ ਬਲ-ਹੀਣ ਕਰਨ ਵਾਸਤੇ 'ਸ਼ਸਤ੍ਰ ਨਾਮਮਾਲਾ'

---

140. ਕੀਰਤਿਲਤਾ 4.222

ਵਰਗੀਆਂ ਬਾਣੀਆਂ ਦੀ ਸਿਰਜਨਾ ਕਰਵਾ ਕੇ ਉਸ ਨੂੰ ਸ਼ਸਤ੍ਰਾਂ ਨੂੰ ਆਪਣੇ ਗੁਰੂ-ਪੀਰ ਵਾਂਗ ਸਤਿਕਾਰ ਦੇਣ ਲਈ ਪ੍ਰੇਰਿਤ ਕਰੇ, ਉਹ ਤਾਂ ਕੋਈ ਮਹਾ-ਬੇਵਕੂਫ਼ ਕੌਮ ਹੋ ਸਕਦੀ ਹੈ ਅਤੇ ਜਿਨ੍ਹਾਂ ਅੰਗ੍ਰੇਜ਼ਾਂ ਨੇ ਆਪਣੀ ਬੁਧੀ ਦੇ ਪ੍ਰਚੰਡ ਪ੍ਰਤਾਪ ਨਾਲ ਦੁਨੀਆ ਤੇ ਰਾਜ ਕੀਤਾ ਹੋਵੇ, ਉਹ ਚੌਬੀਸ ਅਵਤਾਰਾਂ ਨੂੰ ਯੁਧ ਵਿਚ ਸੰਘਰਸ਼ ਕਰਦੇ ਵਿਖਾ ਕੇ ਆਪਣੇ ਕੱਟਰ ਵੈਰੀਆਂ ਨੂੰ ਕਹਿਣ ਕਿ ਅਸੀਂ ਤੁਹਾਡੇ ਵਿਚ ਧਰਮ ਯੁਧ ਦਾ ਚਾਅ ਪੈਦਾ ਕਰਨ ਲਈ ਇਹ ਬਾਣੀਆਂ ਰਚੀਆਂ ਹਨ, ਇਹ ਗੱਲ ਕਿਸੇ ਤਰ੍ਹਾਂ ਵੀ ਸੰਭਵ ਨਹੀਂ ਹੋ ਸਕਦੀ। ਤੁਹਾਡਾ ਇਹ ਸਿਧਾਂਤ ਆਧਾਰਹੀਣ ਅਤੇ ਬਚਕਾਨਾ ਹੈ। ਵਾਸਤਵ ਵਿਚ ਜੇ ਸਿਖ ਆਪਣੇ ਰਾਜਸੀ ਨਿਸ਼ਾਨਿਆਂ ਨੂੰ ਪ੍ਰਗਟ ਨਾ ਕਰਦੇ, ਸ਼ਸਤਰਾਂ ਨੂੰ ਜੀਵਨ-ਜੁਗਤਿ ਦਾ ਅਭਿੰਨ ਅੰਗ ਨਾ ਬਣਾਉਂਦੇ ਅਤੇ ਰਣਜੀਤ ਨਗਾਰਿਆਂ ਉਤੇ ਚੋਟਾਂ ਲਾ ਕੇ ਆਪਣੀ ਸੁਤੰਤਰ ਰਾਜਸੀ ਹੋਂਦ ਦਾ ਐਲਾਨ ਨਾ ਕਰਦੇ ਅਤੇ ਕੇਵਲ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਪੜ੍ਹ ਕੇ ਸੰਤਾਂ ਦੀ ਜਮਾਤ ਬਣੇ ਰਹਿੰਦੇ, ਤਾਂ ਸਮੇਂ ਦੀ ਹੁਕੂਮਤ ਨਾਲ ਇਸ ਤਰ੍ਹਾਂ ਦੇ ਖ਼ੂੰਖਾਰ ਟਕਰਾਅ ਦੀ ਸੰਭਾਵਨਾ ਘਟ ਜਾਂਦੀ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਪੜ੍ਹਨ ਉਤੇ ਪਹਾੜੀ ਰਾਜਿਆਂ ਨੂੰ ਕੀ ਇਤਰਾਜ਼ ਸੀ ? ਉਨ੍ਹਾਂ ਨੂੰ ਇਤਰਾਜ਼ ਸੀ ਤਾਂ ਸਿਖਾਂ ਦੇ ਹਥ ਵਿਚ ਪਕੜੀ ਉਸ ਚੰਡੀ ਉਤੇ, ਜਿਸ ਦੀ ਦ੍ਰਿੜ੍ਹ ਪਕੜ ਨੂੰ ਸਥਾਈ ਕਰਨ ਵਾਸਤੇ ਉਹ ਰੋਜ਼ ਦਸਮ ਗੁਰੂ ਦੀਆਂ ਬਾਣੀਆਂ ਦਾ ਪਾਠ ਕਰਦੇ ਸਨ। ਸੋ ਅਜਿਹੀਆਂ ਬਾਣੀਆਂ ਦੀ ਸਿਰਜਨਾ ਉਨ੍ਹਾਂ ਦਾ ਵੈਰੀ ਕਰੇ, ਇਹ ਸੰਭਵ ਨਹੀਂ ਹੋ ਸਕਦਾ।

ਰਹੀ ਗੱਲ ਗੁਰੂ ਗ੍ਰੰਥ ਸਾਹਿਬ ਵਿਚ ਸਮਾਧੀਆਂ ਦੀ ਵਿਆਪਕ ਆਲੋਚਨਾ ਦੀ। ਇਸ ਸੰਬੰਧੀ ਦੋ ਮੱਤ ਨਹੀਂ ਹੋ ਸਕਦੇ ਕਿ ਜੋਗੀਆਂ, ਨਾਥਾਂ, ਝੂਠੇ ਅਤੇ ਪਾਖੰਡੀ ਸਾਧੂਆਂ ਦੀਆਂ ਝੂਠੀਆਂ ਸਮਾਧੀਆਂ ਦਾ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਬਲ ਨਿਖੇਧ ਕੀਤਾ ਗਿਆ ਹੈ। ਤੁਸਾਂ ਜੋ ਸਮਾਧੀਆਂ ਸੰਬੰਧੀ ਤੁਕਾਂ ਪ੍ਰਸਤੁਤ ਕੀਤੀਆਂ ਹਨ, ਉਹ ਵਿਸ਼ੇ ਸੰਬੰਧੀ ਤੁਹਾਡੇ ਅਭਿਜ ਅਤੇ ਅਗਿਆਨੀ ਹੋਣ ਦਾ ਪਰਿਚੈ ਦਿੰਦੀਆਂ ਹਨ। ਤੁਹਾਡੇ ਵਲੋਂ ਪ੍ਰਸਤੁਤ ਤੁਕਾਂ ਇਹ ਹਨ-

*ਚੁਪੈ ਚੁਪ ਨ ਹੋਵਈ ਜੇ ਲਾਇ ਰਹਾ ਲਿਵ ਤਾਰ ॥*[141]

141. ਸ਼੍ਰੀ ਗੁਰੂ ਗ੍ਰੰਥ ਸਾਹਿਬ, ਸਫ਼ਾ 1

*ਸਭਿ ਗੁਣ ਤੇਰੇ ਮੈ ਨਾਹੀ ਕੋਇ ॥*
*ਵਿਣੁ ਗੁਣ ਕੀਤੇ ਭਗਤਿ ਨ ਹੋਇ ॥*[142]
*ਮਨਮੁਖ ਭਗਤਿ ਕਰਹਿ ਬਿਨੁ ਸਤਿਗੁਰ*
*ਵਿਣੁ ਸਤਿਗੁਰ ਭਗਤਿ ਨ ਹੋਈ ਰਾਮ ॥*[143]

ਜੇ ਇਸ ਵਿਸ਼ੇ ਸੰਬੰਧੀ ਮੈਂ ਕੁਝ ਕਹਿਣਾ ਹੁੰਦਾ, ਤਾਂ ਮੈਂ ਨਿਸ਼ਚਿਤ ਤੌਰ ਤੇ ਵਿਸ਼ੇ ਨਾਲ ਸੰਬੰਧਿਤ ਅਨੇਕਾਂ ਪੰਕਤੀਆਂ ਤੁਹਾਡੇ ਸਨਮੁਖ ਰਖ ਦੇਂਦਾ। ਤੁਹਾਡੀ ਚੋਣ ਕੋਈ ਬਹੁਤ ਪੁਸ਼ਟ ਨਹੀਂ। ਉਂਵ ਜੇ ਸਮਾਧੀਆਂ ਦਾ ਨਿਖੇਧ ਵੇਖਣਾ ਹੋਵੇ, ਤਾਂ ਮੇਰੀ ਸਲਾਹ ਹੈ ਕਿ ਇਸ ਵਿਸ਼ੇ ਸੰਬੰਧੀ ਜ਼ਰਾ ਸ੍ਰੀ ਦਸਮ ਗ੍ਰੰਥ ਦੀ ਸ਼ਰਨ ਵਿਚ ਆ ਜਾਓ। ਵੇਖੋ ਗੁਰੂ ਜੀ ਨੇ ਕਿਤਨੀ ਦ੍ਰਿੜ੍ਹਤਾ ਨਾਲ ਦੰਭੀਆਂ ਦੀਆਂ ਪਾਖੰਡ-ਸਮਾਧੀਆਂ ਦੀ ਨਿਖੇਧੀ ਕੀਤੀ ਹੈ-

*ਖੂਕ ਮਲਹਾਰੀ ਗਜ ਗਦਹਾ ਬਿਭੂਤਧਾਰੀ*
*ਗਿਦੂਆ ਮਸਾਨ ਬਾਸ ਕਰਿਓ ਈ ਕਰਤ ਹੈਂ।*
*ਘੁਘੂ ਮਟ ਬਾਸੀ ਲਗੇ ਡੋਲਤ ਉਦਾਸੀ*
*ਮ੍ਰਿਗ ਤਰਵਰ ਸਦੀਵ ਮੋਨ ਸਾਧੇ ਈ ਮਰਤ ਹੈਂ।*
*ਬਿੰਦ ਕੇ ਸਧੱਯਾ ਤਾਹਿ ਹੀਜ ਕੀ ਬਡੱਯਾ ਦੇਤ*
*ਬੰਦਰਾ ਸਦੀਵ ਪਾਇ ਨਾਗੇ ਹੀ ਫਿਰਤ ਹੈਂ।*
*ਅੰਗਨਾ ਅਧੀਨ ਕਾਮ ਕ੍ਰੋਧ ਮੈ ਪ੍ਰਬੀਨ ਏਕ*
*ਗਿਆਨ ਕੇ ਬਿਹੀਨ ਛੀਨ ਕੈਸੇ ਕੈ ਤਰਤ ਹੈਂ।*[144]

ਹੋਰ ਅਨੇਕਾਂ ਪਰਮ-ਕਲਿਆਣਕਾਰੀ ਗੁਰ-ਬਚਨਾਂ ਤੋਂ ਕੇਵਲ ਮਨ ਦੇ ਹਠ ਕਾਰਨ ਬੇਮੁਖ ਹੋਣਾ ਅਲਾਭਕਾਰੀ ਹੈ। ਜਿਨ੍ਹਾਂ ਸਮਾਧੀਆਂ ਦਾ ਨਿਖੇਧ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਅਤੇ ਦਸਮ ਗ੍ਰੰਥ ਦੀ ਬਾਣੀ ਵਿਚ ਕੀਤਾ ਗਿਆ ਹੈ, ਉਹ ਉਪਰ ਵਰਣਿਤ ਪ੍ਰਕਾਰ ਦੀਆਂ ਸਮਾਧੀਆਂ ਹਨ। ਗੁਰੂ ਗ੍ਰੰਥ ਸਾਹਿਬ ਵਿਚ ਇਕ ਸੁਭਾਵਿਕ

---

142. ਸ਼੍ਰੀ ਗੁਰੂ ਗ੍ਰੰਥ ਸਾਹਿਬ, ਸਫ਼ਾ 4
143. ਸ਼੍ਰੀ ਗੁਰੂ ਗ੍ਰੰਥ ਸਾਹਿਬ, ਸਫ਼ਾ 768
144. ਅਕਾਲ ਉਸਤਤਿ 1/71

ਸਮਾਧੀ ਦੀ ਚਰਚਾ ਵੀ ਹੈ, ਜਿਸ ਨੂੰ 'ਸਹਿਜ ਸਮਾਧੀ' ਦਾ ਨਾਮ ਦਿੱਤਾ ਗਿਆ ਹੈ। ਇਸ ਦੀ ਨਿੰਦਾ ਨਹੀਂ ਕੀਤੀ, ਇਸ ਦੀ ਪ੍ਰਾਪਤੀ ਉਤੇ ਬਲ ਦਿੱਤਾ ਗਿਆ ਹੈ, ਯਥਾ-

*ਸਹਜਿ ਸਾਲਾਹੀ ਸਦਾ ਸਦਾ ਸਹਜਿ ਸਮਾਧਿ ਲਗਾਇ ॥*
*ਸਹਜੇ ਹੀ ਗੁਣ ਊਚਰੈ ਭਗਤਿ ਕਰੇ ਲਿਵ ਲਾਇ ॥*
*ਸਬਦੇ ਹੀ ਹਰਿ ਮਨਿ ਵਸੈ ਰਸਨਾ ਹਰਿ ਰਸੁ ਖਾਇ ॥ 3 ॥*[145]
*ਹਉ ਵਾਰੀ ਜੀਉ ਵਾਰੀ ਸੁਖ ਸਹਜਿ ਸਮਾਧਿ ਲਗਾਵਣਿਆ ॥*[146]
*ਸੋ ਅਉਧੂਤੁ ਐਸੀ ਮਤਿ ਪਾਵੈ ॥*
*ਅਹਿਨਿਸਿ ਸੁੰਨਿ ਸਮਾਧਿ ਸਮਾਵੈ ॥ 1 ॥ ਰਹਾਉ ॥*[147]

ਅਜਿਹੀ ਸਮਾਧੀ-ਪ੍ਰਾਪਤ ਵਿਅਕਤੀ ਨੂੰ ਜੀਵਨ ਵਿਚ ਕ੍ਰਿਆਸ਼ੀਲ ਰਖਣ ਲਈ ਸ੍ਰੀ ਦਸਮ ਗ੍ਰੰਥ ਦੀ ਬਾਣੀ ਪਰਮ-ਸਹਾਇਕ ਹੈ। ਰਹੇ ਤੁਹਾਡੇ ਇਸ ਸੰਬੰਧੀ ਹੋਰ ਤਰਕ ਮੇਰਾ ਪਹਿਲਾ ਲੇਖ ਧਿਆਨ ਪੂਰਵਕ ਪੜ੍ਹ ਲੈਣਾ, ਜਵਾਬ ਜ਼ਰੂਰ ਮਿਲ ਜਾਵੇਗਾ।

ਪਿਆਰੇ ਡਾ. ਗੁਰਚਰਨ ਸਿੰਘ ਜੀ ! ਤੁਸਾਂ ਲਿਖਿਆ ਹੈ- ਇਸ ਅਖੌਤੀ 'ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ?' ਨੂੰ ਮੰਨਣਵਾਲਾ ਵੀ ਕਦੇ ਸਿੱਖ ਨਹੀਂ ਹੋ ਸਕਦਾ। ਵੇਖੋ ਮੈਂ ਕਦੇ 'ਸ੍ਰੀ ਦਸਮ ਗ੍ਰੰਥ' ਨਾਲ ਗੁਰੂ ਸ਼ਬਦ ਨਹੀਂ ਸੰਬੰਧਿਤ ਕੀਤਾ, ਜੇ ਮੈਂ ਅਜਿਹਾ ਕਦੇ ਕੀਤਾ ਹੋਵੇ, ਤਾਂ ਮੇਰੀ ਕ੍ਰਿਤੀ ਪ੍ਰਸਤੁਤ ਕਰੋ। ਜੇ ਮੈਂ ਕਦੇ ਵੀ ਦਸ ਗੁਰੂ ਸਾਹਿਬਾਨ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਸਿਵਾ ਕਿਸੇ ਹਸਤੀ ਜਾਂ ਗ੍ਰੰਥ ਨੂੰ ਗੁਰੂ ਲਿਖਿਆ ਅਤੇ ਮੰਨਿਆ ਹੋਵੇ, ਤਾਂ ਮੈਂ 'ਸ੍ਰੀ ਦਸਮ ਗ੍ਰੰਥ' ਦੇ ਵਿਰੋਧੀਆਂ ਤੋਂ ਹਥ ਜੋੜ ਕੇ ਮੁਆਫ਼ੀ ਮੰਗਾਂਗਾ। ਇਹ ਮੇਰਾ ਤੁਹਾਡੇ ਨਾਲ ਵਾਅਦਾ ਹੈ। ਭਾਵੇਂ ਮੈਂ ਗੁਰੂ ਜੀ ਦੇ ਇਸ ਗ੍ਰੰਥ ਨੂੰ ਗੁਰੂ ਨਹੀਂ ਮੰਨਦਾ, ਫਿਰ ਵੀ ਇਸ ਦਾ ਸਤਿਕਾਰ ਕਰਦਾ ਹਾਂ। ਕਿਉਂਕਿ ਮੈਂ ਆਪਣੇ ਗੁਰੂ ਦਾ ਸਤਿਕਾਰ ਕਰਦਾ ਹਾਂ, ਤਾਂ ਗੁਰੂ ਦੇ ਬਚਨਾਂ ਦੀ ਨਿੰਦਾ ਕਿਵੇਂ ਕਰ ਸਕਦਾ ਹਾਂ ? ਪਰ ਤੁਸਾਂ ਆਪਣੇ ਵਲੋਂ ਇਸ ਗ੍ਰੰਥ ਨੂੰ ਗੁਰੂ ਲਿਖਿਆ

---

145. ਸ੍ਰੀ ਗੁਰੂ ਗ੍ਰੰਥ ਸਾਹਿਬ, ਸਫ਼ਾ 68
146. ਸ੍ਰੀ ਗੁਰੂ ਗ੍ਰੰਥ ਸਾਹਿਬ, ਸਫ਼ਾ 122
147. ਸ੍ਰੀ ਗੁਰੂ ਗ੍ਰੰਥ ਸਾਹਿਬ, ਸਫ਼ਾ 877

ਹੈ, ਫਿਰ ਇਸ ਨੂੰ ਗੰਦ ਦਾ ਟੋਕਰਾ ਵੀ ਲਿਖਿਆ ਹੈ। ਕੀ ਤੁਸੀਂ ਆਪਣੇ ਗੁਰੂ ਨੂੰ ਇਤਨੀਆਂ ਭੱਦੀਆਂ ਗਾਲ੍ਹਾਂ ਦੇ ਕੇ ਚੰਗੇ ਅਤੇ ਸੱਚੇ ਸਿਖ ਹੋਣ ਦਾ ਦਾਅਵਾ ਕਰ ਸਕਦੇ ਹੋ ?

ਮੈਂ ਆਪਣੇ ਲੇਖ ਵਿਚ ਲਿਖਿਆ ਸੀ ਕਿ "ਮੈਂ ਗੁਰੂ ਦਾ ਸਿਖ ਜਨਮਿਆ ਹਾਂ ਅਤੇ ਗੁਰੂ ਦਾ ਸਿਖ ਹੀ ਮਰਨ ਦਾ ਅਭਿਲਾਸ਼ੀ ਹਾਂ। ਗੁਰੂ ਕਲ੍ਹ ਨੂੰ ਕੀ ਕਰੇਗਾ ? ਮੈਂ ਨਹੀਂ ਜਾਣ ਸਕਦਾ"। ਤੁਸਾਂ ਮੈਨੂੰ ਸਮਝਾਉਂਦਿਆਂ ਲਿਖਿਆ ਹੈ "ਤੁਹਾਡੀ ਇਹ ਮਨੌਤ ਦੱਸਦੀ ਹੈ ਕਿ ਤੁਸੀਂ ਸਿੱਖੀ ਸਿਧਾਂਤ ਤੋਂ ਨਾਵਾਕਿਫ ਹੋ। ਕੋਈ ਬੱਚਾ ਗੁਰੂ ਦਾ ਸਿੱਖ ਨਹੀਂ ਜੰਮਦਾ। ਜੰਮਣ ਕਰਕੇ ਜਾਂ ਸਿੱਖਾਂ ਦੇ ਘਰ ਪੈਦਾ ਹੋਣ ਨਾਲ ਕੋਈ ਵੀ ਸਿੱਖ ਨਹੀਂ ਬਣ ਜਾਂਦਾ। ਗੁਰੂ ਨਾਨਕ ਸਾਹਿਬ ਦੇ ਘਰ ਸ੍ਰੀ. ਚੰਦ ਪੈਦਾ ਹੋਇਆ ਪਰ ਸਿੱਖ ਉਹ ਫੇਰ ਵੀ ਨਹੀਂ ਬਣਿਆ। ਅੱਜ ਸਿੱਖਾਂ ਦੇ ਘਰ ਨਵੇਂ ਜੰਮੇ ਬੱਚੇ ਨੂੰ ਜੇ ਕਰ ਕਿਸੇ ਮੁਸਲਮਾਨ ਤੇ ਉਨ੍ਹਾਂ ਦੇ ਬੱਚੇ ਨੂੰ ਕਿਸੇ ਹਿੰਦੂ ਦੇ ਬੱਚੇ ਨਾਲ ਜਾਣੇ-ਅਣਜਾਣੇ 'ਚ ਜੇ ਵਟਾ ਦਿੱਤਾ ਜਾਵੇ ਤਾਂ ਇਹ ਬੱਚੇ ਓਹੀ ਕੁੱਝ ਬਣਨਗੇ ਜੋ ਉਨ੍ਹਾਂ ਦੇ ਮਾਂ ਬਾਪ ਸਿਖਾਉਣਗੇ। ਸੋ ਨਤੀਜਾ ਇਹ ਨਿਕਲਿਆ ਕਿ ਬੱਚਾ ਓਹੀ ਬਣਦਾ ਹੈ ਜਿਸ ਤਰ੍ਹਾਂ ਦੀ ਸਿਖਿਆ ਉਸ ਨੂੰ ਦਿੱਤੀ ਜਾਂਦੀ ਹੈ। ਸਿਖਿਆ ਕਰ ਕੇ ਹੀ ਬੱਚਾ ਵੱਡਾ ਹੋ ਕਿ ਸਿੱਖ, ਹਿੰਦੂ ਜਾਂ ਮੁਸਲਮਾਨ ਬਣਦਾ ਹੈ। ਤੁਹਾਡੀ ਉਪਰਲੀ ਮਨੌਤ ਨੇ ਸਿੱਖੀ ਖਤਮ ਕਰ ਦਿੱਤੀ ਤੇ ਇਹੀ ਸਰਕਾਰੀ ਪਾਲਿਸੀ ਹੈ ਸਿੱਖੀ ਨੂੰ ਖਤਮ ਕਰਨ ਦੀ। ਹੁਣ ਤੁਸੀਂ ਸੋਚੋ, ਕੀ ਤੁਸੀਂ ਸਰਕਾਰੀਏ ਹੋ ਜਾਂ ਗੁਰੂ ਨਾਨਕ ਸਾਹਿਬ ਦੇ ਸਿੱਖ ?" ਮੇਰੀ ਮਨੌਤ ਹੈ ਕਿ ਤੁਹਾਡਾ ਅਲਪ ਵਿਵੇਕ ਤੁਹਾਨੂੰ ਹਰ ਜਗਹ ਤੇ ਧੋਖਾ ਦੇ ਜਾਂਦਾ ਹੈ। ਬੱਚਾ ਮਾਂ ਦੇ ਰਕਤ-ਬਿੰਦ ਤੋਂ ਨਿਰਮਿਤ ਹੁੰਦਾ ਹੈ। ਜੇ ਮਾਤਾ-ਪਿਤਾ ਗੁਰਸਿਖ ਹੋਣ ਤਾਂ ਉਸ ਦੀ ਕਾਇਆ ਦਾ ਨਿਰਮਾਣ ਸਿਖ ਜੋੜੇ ਦੇ ਰਕਤ-ਬਿੰਦ ਤੋਂ ਹੁੰਦਾ ਹੈ। ਇਸੇ ਕਾਰਨ ਅਸੀਂ ਕਹਿ ਲੈਂਦੇ ਹਾਂ ਕਿ ਅਮਕਾ ਵਿਅਕਤੀ ਜਨਮ ਤੋਂ ਤਾਂ ਇਸ ਧਰਮ ਨਾਲ ਸੰਬੰਧਿਤ ਸੀ, ਪਰ ਮਗਰੋਂ ਹੋਰ ਪਾਸੇ ਚਲਾ ਗਿਆ। ਗੁਰਸਿਖ ਪਰਿਵਾਰ ਵਿਚ ਜਨਮੇ ਬੱਚੇ ਨੂੰ ਜੇ ਮਾਤਾ-ਪਿਤਾ ਤੋਂ ਸਿਖੀ ਵਾਤਾਵਰਣ ਮਿਲੇ ਅਤੇ ਉਹ ਪੂਰਾ ਜੀਵਨ ਸਿਖ ਧਰਮ ਦੇ ਅਸੂਲਾਂ ਨੂੰ ਮੰਨਦਾ ਰਹੇ, ਤਾਂ ਉਸ ਬਾਰੇ ਕਿਹਾ ਜਾਵੇਗਾ ਕਿ ਉਹ ਜਨਮਿਆ ਵੀ ਸਿਖ ਅਤੇ ਮਰਿਆ ਵੀ ਸਿਖ। 'ਅਜੈ ਸੁ ਨਾਉ ਸਮੁਦ੍ਰ ਮਹਿ' ਹੋਣ ਕਰ ਕੇ ਮੈਂ ਇਹ ਨਹੀਂ ਡੀਂਗ ਮਾਰੀ ਕਿ ਮੈਂ ਮਰਾਂਗਾ ਵੀ ਸਿਖ, ਸਿਰਫ਼ ਅਭਿਲਾਸ਼ਾ

ਦੱਸੀ ਹੈ, ਪਰ ਮੈਂ ਨਿਰਸੰਦੇਹ ਜਨਮਿਆ ਸਿਖ ਹਾਂ, ਤੁਹਾਨੂੰ ਆਪਣੇ ਜਨਮ ਬਾਰੇ ਕੋਈ ਸੰਦੇਹ ਹੈ, ਤਾਂ ਇਹ ਵਿਅਕਤੀਗਤ ਮਸਲਾ ਹੈ, ਮੈਨੂੰ ਕੋਈ ਇਤਰਾਜ਼ ਨਹੀਂ ਹੋ ਸਕਦਾ। ਤੁਸੀਂ ਬਾਬਾ ਸ੍ਰੀ ਚੰਦ[148] ਦੀ ਮਿਸਾਲ ਦੇ ਕੇ ਆਪਣੇ ਮੱਤ ਨੂੰ ਮੇਰੀ ਬੁਧੀ ਉਤੇ ਠੋਸਣ ਦਾ ਯਤਨ ਕੀਤਾ ਹੈ। ਬਾਬਾ ਸ੍ਰੀ ਚੰਦ ਜੇ ਪੂਰਾ ਜੀਵਨ ਸਿਖੀ ਮਾਰਗ ਉਤੇ ਚੱਲਦੇ, ਤਾਂ ਉਹ ਜ਼ਰੂਰ ਜਨਮ ਤੋਂ ਮ੍ਰਿਤੂ ਤਕ ਸਿਖ ਕਹੇ ਜਾਂਦੇ। ਤੁਸਾਂ ਇਹ ਬਹੁਤ ਕੀਮਤੀ ਅਤੇ ਗੁਪਤ ਸੂਚਨਾ ਦਿੱਤੀ ਹੈ ਕਿ ਸਾਡੇ ਦੇਸ਼ ਦੀ ਸਰਕਾਰ ਦੀ ਇਹ ਪਾਲਿਸੀ ਹੈ ਕਿ ਲੋਕ ਜਨਮ ਤੋਂ ਹੀ ਸਿਖ ਹੋਣ ਅਤੇ ਪੂਰਾ ਜੀਵਨ ਸਿਖ ਰਹਿਣ। ਸਾਨੂੰ ਤਾਂ ਅਜੇ ਤਕ ਇਹ ਪਤਾ ਨਹੀਂ ਸੀ। ਅਸੀਂ ਤਾਂ ਇਥੇ ਉਲਟ ਹੀ ਸੋਚਦੇ ਸੀ। ਸ਼ਾਇਦ ਸਰਦਾਰ ਮਨਮੋਹਨ ਸਿੰਘ ਦੇ ਪ੍ਰਧਾਨ ਮੰਤ੍ਰੀ ਬਣਨ ਨਾਲ ਸਰਕਾਰ ਦੀਆਂ ਨੀਤੀਆਂ ਵਿਚ ਕੋਈ ਅਜਿਹਾ ਕ੍ਰਾਂਤੀਕਾਰੀ ਪਰਿਵਰਤਨ ਆ ਗਿਆ ਹੋਵੇ। ਜੇ ਸਰਕਾਰ ਦੀ ਇਹ ਨੀਤੀ ਹੈ, ਤਾਂ ਮੈਂ ਅਜਿਹੀ ਸਰਕਾਰ ਤੋਂ ਸਦਕੇ ਜਾਂਦਾ ਹਾਂ। ਅਜਿਹੀ ਸਰਕਾਰ ਦਾ ਏਜੈਂਟ ਬਣਨ ਵਿਚ ਵੀ ਮੈਂ ਮਾਣ ਮਹਿਸੂਸ ਕਰਾਂਗਾ। ਪਰ ਮੇਰੇ ਪਿਛਲੇ ਲੇਖ ਦੇ ਚੈਲੇਂਜ ਦਾ ਜਵਾਬ ਤੁਸਾਂ ਨਹੀਂ ਦਿੱਤਾ। ਤੁਸੀਂ ਤਾਂ ਜਵਾਬ ਦੇਣ ਵਿਚ ਬਹੁਤ ਪ੍ਰਵੀਨ ਹੋ ਅਤੇ ਸਾਡੇ ਜਵਾਬ ਦੇਣ ਦੇ ਬਾਵਜੂਦ ਕਹਿੰਦੇ ਹੋ ਕਿ ਸਾਡੀ ਗੱਲ ਦਾ ਜਵਾਬ ਨਹੀਂ ਦਿੱਤਾ ਗਿਆ। ਤੁਹਾਡੀ ਹਠਧਰਮੀ ਦੀ ਉਦਾਹਰਣ ਦੇ ਦੇਂਦਾ ਹਾਂ। ਮੇਰੇ ਲੇਖ ਵਿਚ ਲਿਖਿਆ ਹੈ "ਤੁਸਾਂ ਮੈਨੂੰ ਇਹ ਪੁਛਿਆ ਹੈ ਕਿ ਮੈਂ ਇਹ ਕਿਸ ਆਧਾਰ ਤੇ ਕਹਿ ਰਿਹਾ ਹਾਂ ਕਿ ਭਾਈ ਮਨੀ ਸਿੰਘ ਨੇ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੇ ਕ੍ਰਮ ਵਿਚ ਪਰਿਵਰਤਨ ਕੀਤਾ ਸੀ ਅਤੇ ਦੋਹਾਂ ਗ੍ਰੰਥਾਂ ਦੀ ਬਾਣੀ ਇਕੱਠੀ ਕੀਤੀ ਸੀ ? ਪਹਿਲੀ ਗੱਲ ਤਾਂ ਇਹ ਗ੍ਰੰਥ ਮੌਜਦ ਰਿਹਾ ਹੈ। ਦੂਜੀ ਗੱਲ ਇਹ ਤੱਥ ਪਰੰਪਰਾਗਤ ਸਿਖ ਇਤਿਹਾਸ ਵਿਚ ਚਲਦਾ ਆਇਆ ਹੈ। ਤੀਜਾ ਤੱਥ ਇਹ ਕਿ ਇਸ ਦੀ ਪੁਸ਼ਟੀ ਭਾਈ ਕੇਸਰ ਸਿੰਘ ਕ੍ਰਿਤ ਬੰਸਾਵਲੀਨਾਮੇ ਵਿਚੋਂ ਹੋ ਜਾਂਦੀ ਹੈ।" ਤੁਸੀਂ ਫਿਰ ਕਹਿ ਰਹੇ ਹੋ ਕਿ ਤੁਸਾਂ ਸਾਡੀ ਇਸ ਗੱਲ ਦਾ ਜਵਾਬ ਨਹੀਂ ਦਿੱਤਾ। ਹੁਣ ਪਾਠਕਾਂ ਨੂੰ ਦੱਸੋ ਕਿ ਝੂਠ ਤੁਸੀਂ ਬੋਲਦੇ ਹੋ ਜਾਂ ਮੈਂ। ਮੈਂ ਲਿਖਿਆ ਸੀ ਕਿ "ਚਲੋ ਇਹੋ

---

148. ਜਿਨ੍ਹਾਂ ਦਾ ਨਾਮ ਤੁਹਾਨੂੰ ਠੀਕ ਨਹੀਂ ਲਿਖਣਾ ਆਇਆ, ਕਿਉਂਕਿ ਤੁਸਾਂ ਅਧੂਰੇ ਸ਼ਬਦ (ਜਿਵੇਂ ਡਾਕਟਰ ਲਈ ਡਾ.) ਵਾਂਗ ਇਸ ਅੱਗੇ dot ਲਗਾ ਦਿੱਤਾ ਹੈ, ਉਂਵ ਭਲੇਮਾਣਸੋ ਇਹ ਪੂਰਾ ਸ਼ਬਦ ਹੈ, ਅਧੂਰਾ ਨਹੀਂ।

ਚੈਲੈਂਜ ਕਬੂਲ ਕਰ ਲਓ ਕਿ ਜੇ ਤੁਸੀਂ ਸਾਰੇ ਮੈਨੂੰ ਸਰਕਾਰੀ ਏਜੈਂਟ ਸਾਬਤ ਕਰ ਦਿਓ, ਤਾਂ ਮੈਂ ਤੁਹਾਡਾ ਪੱਖ ਮੰਨ ਲਵਾਂਗਾ, ਨਹੀਂ ਤਾਂ ਤੁਸੀਂ ਝੂਠੀ ਨਿੰਦਿਆ ਤਿਆਗ ਕੇ ਸ੍ਰੀ ਦਸਮ ਗ੍ਰੰਥ ਵਿਰੁਧ ਊਲ-ਜਲੂਲ ਬੋਲਣਾ ਬੰਦ ਕਰ ਦਿਓ। ਮੈਂ ਤੁਹਾਡੀ ਪ੍ਰਤੀਕ੍ਰਿਆ ਦਾ ਇੰਤਜ਼ਾਰ ਕਰਾਂਗਾ। ਜੇ ਚੁਪ ਰਹੋਗੇ ਤਾਂ ਤੁਹਾਡੀ ਕਾਇਰਤਾ ਜੱਗ-ਜ਼ਾਹਿਰ ਕਰਨ ਤੋਂ ਪਿਛੇ ਨਹੀਂ ਹਟਾਂਗਾ।" ਹੁਣ ਪਾਠਕਾਂ ਨੂੰ ਉਤਰ ਦਿਓ ਕਿ ਹੁਣ ਵਾਲੇ ਲੇਖ ਵਿਚ ਤੁਸਾਂ ਮੇਰੇ ਚੈਲੇਂਜ ਦਾ ਜਵਾਬ ਕਿਉਂ ਨਹੀਂ ਦਿੱਤਾ ? ਮੈਂ ਤੁਹਾਨੂੰ ਦਸਮ ਗ੍ਰੰਥ ਦੇ ਸਮਰਥਕਾਂ ਨਾਲ ਆਮ ਸੰਗਤ ਦੇ ਸਾਹਮਣੇ ਚਰਚਾ ਕਰਨ ਦੀ ਪੇਸ਼ਕਸ਼ ਕੀਤੀ ਸੀ, ਤੁਸੀਂ ਇਸ ਪੇਸ਼ਕਸ਼ ਨੂੰ ਪ੍ਰਵਾਨ ਕਿਉਂ ਨਹੀਂ ਕੀਤਾ ?

ਸਿਖੀ ਵਿਚ ਤੁਹਾਡੇ ਵਿਸ਼ਵਾਸ ਦਾ ਇਥੋਂ ਹੀ ਪਤਾ ਲਗ ਜਾਂਦਾ ਹੈ ਕਿ "ਰਾਮਦਾਸ ਸੋਢੀ ਤਿਲਕੁ ਦੀਆ ਗੁਰ ਸਬਦੁ ਸਚੁ ਨੀਸਾਣੁ ਜੀਉ[149] ॥ 5 ॥" ਦਾ ਪ੍ਰਮਾਣ ਦੇ ਕੇ ਤੁਸਾਂ ਲਿਖਿਆ ਹੈ "ਗੁਰੂ ਸਾਹਿਬਾਨ ਨੇ ਗੋਤਰ ਨਾਮ ਦੇ ਪਿਛੇ ਆਪ ਵਰਤਿਆ ਹੈ। ਕੀ ਤੁਸੀਂ ਗੁਰੂ ਸਾਹਿਬ ਨੂੰ ਸਿੱਖ ਮੰਨਦੇ ਹੋ ? ਗੋਤਰ ਨਾਮ ਪਿਛੇ ਲਾਉਣ ਨਾਲ ਆਦਮੀ ਦੇ ਵੱਡੇ ਜਾਂ ਛੋਟੇ ਹੋਣ ਦੀ ਪਹਿਚਾਣ ਨਹੀਂ ਬਣਦੀ। ਨਾਮ ਨਾਲ ਨਾਈ, ਛੀਂਬਾ, ਝਿਉਰ, ਜੱਟ, ਚੂਹੜੇ, ਚਮਿਆਰ ਆਦਿ ਵਰਤਣਾ ਸਿੱਖੀ ਮੁਤਾਬਿਕ ਮਨ੍ਹਾ ਹੈ।" ਤੁਸਾਂ ਮੈਨੂੰ ਸਵਾਲ ਕੀਤਾ ਹੈ ਕਿ ਕੀ "ਤੁਸੀਂ ਗੁਰੂ ਸਾਹਿਬ ਨੂੰ ਸਿੱਖ ਮੰਨਦੇ ਹੋ ?" ਮੇਰਾ ਜਵਾਬ ਹੈ ਬਿਲਕੁਲ ਨਹੀਂ। ਮੈਂ ਤਾਂ ਗੁਰੂ ਨੂੰ ਗੁਰੂ ਮੰਨਦਾ ਹਾਂ ਅਤੇ ਕਦੇ ਉਨ੍ਹਾਂ ਦੀ ਰੀਸ ਨਹੀਂ ਕਰਦਾ। ਮੇਰਾ ਉਸ ਸਿਖੀ ਵਿਚ ਨਿਸ਼ਚਾ ਹੈ, ਜੋ 1699 ਈ. ਦੀ ਵੈਸਾਖੀ ਵਾਲੇ ਦਿਨ ਸੰਪਾਦਿਤ ਹੋਈ ਸੀ। ਉਸ ਸਮੇਂ ਦਸਵੇਂ ਗੁਰੂ ਜੀ ਨੇ ਸਿਖਾਂ ਦੀ ਕੁਲ ਨਾਸ਼ ਕੀਤੀ ਸੀ, ਫਿਰ ਮੈਂ ਕਿਹੜਾ ਗੋਤਰ ਆਪਣੇ ਨਾਮ ਨਾਲ ਲਿਖਾਂ ? ਆਪਣੇ ਗੋਤਰ ਲਿਖਣ ਨੂੰ ਉਚਿਤ ਠਹਿਰਾਉਣ ਵਾਸਤੇ ਗੁਰਬਾਣੀ ਦੇ ਪ੍ਰਮਾਣ ਤੁਹਾਨੂੰ ਸੁਝ ਗਏ ਹਨ, ਜਦੋਂ ਕਿ 'ਬਚਿਤ੍ਰ ਨਾਟਕ' ਵਿਚੋਂ ਤੁਹਾਨੂੰ ਬੇਦੀਆਂ-ਸੋਢੀਆਂ ਦਾ ਉਲੇਖ ਬਹੁਤ ਚੁਭਦਾ ਹੈ। ਉਸ ਵੇਲੇ ਇਸ ਬਾਣੀ ਨੂੰ ਬ੍ਰਾਹਮਣ ਦੀ ਵਰਣ-ਵੰਡ ਤੋਂ ਪ੍ਰਭਾਵਿਤ ਦਸਦੇ ਹੋ। ਹੇ ਸਜਣੋ ! ਤੁਸੀਂ ਸਰਬ-ਭਾਂਤ ਆਪਣੇ ਗੁਰੂ ਤੋਂ ਸਿਆਣੇ ਹੋ। ਗੁਰੂ ਗੋਬਿੰਦ ਸਿੰਘ ਜੀ ਤੋਂ ਇਹੋ ਭੁਲ ਹੋਈ ਕਿ ਬਾਣੀ ਰਚਨਾ ਕਰਨ ਸਮੇਂ ਉਨ੍ਹਾਂ ਤੁਹਾਡੀ ਵਿਸ਼ੇਸ਼ੱਗ ਸਲਾਹ ਕਿਉਂ ਨਹੀਂ ਲਈ ? ਤੁਸਾਂ ਕੁਝ ਵਿਅਕਤੀਆਂ

149. ਸ੍ਰੀ ਗੁਰੂ ਗ੍ਰੰਥ ਸਾਹਿਬ, ਸਫ਼ਾ 923

ਦੀ ਉਦਾਹਰਣ ਦੇ ਕੇ ਮੈਨੂੰ ਪੁਛਿਆ ਹੈ ਕਿ ਇਹ ਵਿਅਕਤੀ ਆਪਣੇ ਨਾਵਾਂ ਨਾਲ ਪੂਛਾਂ ਕਿਉਂ ਲਾਈ ਫਿਰਦੇ ਹਨ ? ਪਿਆਰੇ ਵੀਰ ! ਪੂਛਾਂ ਉਹ ਲਾਉਣ ਤੇ ਪੁਛ ਮੈਨੂੰ ਰਹੇ ਹੋ। ਇਹ ਸਵਾਲ ਉਨ੍ਹਾਂ ਨੂੰ ਕਰੋ, ਇਸ ਲਈ ਮੈਂ ਕਿਵੇਂ ਜ਼ਿਮੇਵਾਰ ਹੋ ਗਿਆ? ਮੇਰੇ ਨਾਮ ਨਾਲ ਤਾਂ ਕੇਵਲ ਗੁਰੂ ਜੀ ਦੀ ਲਗਾਈ ਹੋਈ 'ਸਿੰਘ' ਰੂਪ ਪੂਛ ਹੈ, ਹੋਰ ਕੋਈ ਸੰਧੂ, ਬਰਾੜ, ਗਿੱਲ, ਕੋਹਲੀ ਆਦਿ ਕੁਝ ਨਹੀਂ ਲਗਿਆ।

ਤੁਸੀਂ ਇਹ ਕਹਿੰਦੇ ਹੋ ਕਿ ਪੰਥ ਕਦੇ ਵੀ ਇਕਜੁਟ ਨਹੀਂ ਰਿਹਾ। ਤੁਸੀਂ ਕਿਉਂਕਿ ਪੰਥ ਨੂੰ ਇਕਜੁਟ ਨਹੀਂ ਰਹਿਣ ਦੇਣਾ, ਇਸ ਲਈ ਤੁਸੀਂ ਆਪਣੀ ਮਨਸ਼ਾ ਛਿਪਾਉਣ ਵਿਚ ਅਸਫਲ ਰਹੇ ਹੋ। ਮੇਰਾ ਪੰਥ ਤਾਂ ਹਮੇਸ਼ਾ ਇਕਜੁਟ, ਇਕਰੂਪ ਨਾਨਕ-ਗੁਰੂ ਗੋਬਿੰਦ ਸਿੰਘ ਦੇ ਚਰਨਾਂ ਨੂੰ ਨਿਤ-ਨਿਤ ਨਮਸਕਾਰ ਕਰਦਾ ਹੈ। ਮਾੜੇ-ਮੋਟੇ ਵਕਤੀ ਵਿਵਾਦਾਂ ਦੇ ਬਾਵਜੂਦ ਪੰਥ ਇਕੋ ਹੈ। ਜੋ ਪੰਥ ਵਿਚ ਆਪਣੀ ਹਉਮੈ ਨੂੰ ਜ਼ਜ਼ਬ ਨਹੀਂ ਕਰ ਸਕਦਾ, ਉਹ 'ਕਾਲੇ ਰੌਲੇ' (ਕਾਲੇ ਅਫਗਾਨੇ) ਵਾਂਗ ਪੰਥ ਤੋਂ ਵਖ ਕਰ ਦਿੱਤਾ ਜਾਂਦਾ ਹੈ, ਪਰ ਇਸ ਨਾਲ ਪੰਥ ਦੋ ਨਹੀਂ ਹੋ ਜਾਂਦੇ। ਤੁਹਾਡੀ ਇਸ ਮਨੌਤ ਦਾ ਭਾਵ ਹੈ, ਕਿ "ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ" ਦੇ ਕਲਿਆਣਕਾਰੀ ਮਾਰਗ ਵਿਚ ਤੁਹਾਡਾ ਨਿਹਚਾ ਨਹੀਂ। ਪੰਥ ਟੁਕੜਿਆਂ ਵਿਚ ਵਿਭਾਜਿਤ ਹੋਵੇ ਅਤੇ ਕਿਸੇ ਟੁਕੜੇ ਦੀ ਸਰਦਾਰੀ ਤੁਹਾਨੂੰ ਪ੍ਰਾਪਤ ਹੋ ਜਾਵੇ। ਤੁਸੀਂ ਆਗੂ ਬਣ ਜਾਓ, ਤੁਹਾਡਾ ਇਹੋ ਮਨਸੂਬਾ ਹੈ। ਇਸੇ ਮਨਸੂਬੇ ਤੋਂ ਪ੍ਰੇਰਿਤ ਹੋ ਕੇ ਤੁਸਾਂ ਆਪਣੇ ਆਪ ਨੂੰ 'ਪੰਥਕ ਆਗੂ' ਘੋਸ਼ਿਤ ਕੀਤਾ ਹੈ, ਜਦੋਂ ਕਿ ਤੁਹਾਡੇ ਪਹਿਲੇ ਲੇਖ ਵਿਚਲੇ ਨਾਵਾਂ ਤੋਂ ਮੈਂ ਤੇ ਨਹੀਂ ਸਮਝ ਸਕਿਆ ਕਿ ਇਨ੍ਹਾਂ ਵਿਚੋਂ ਕਿਹੜਾ ਪੰਥ ਦਾ ਧਾਰਮਿਕ ਜਾਂ ਰਾਜਨੀਤਿਕ ਆਗੂ ਹੈ। ਹਾਂ ! ਇਹ ਆਪੂੰ ਬਣੇ ਆਗੂ ਜ਼ਰੂਰ ਹਨ, ਜਿਨ੍ਹਾਂ ਦੀ ਦਾਲ-ਰੋਟੀ ਪੰਥ ਦੇ ਵਿਭਾਜਨ ਤੇ ਚਲ ਸਕਦੀ ਹੈ। ਜੋ 'ਸ਼੍ਰੀ ਦਸਮ ਗ੍ਰੰਥ' ਦੀ ਵਿਰੋਧਤਾ ਨੂੰ ਆਪਣੀ ਉਪਜੀਵਿਕਾ ਦਾ ਸਾਧਨ ਬਣਾਉਣ ਵਿਚ ਲਗੇ ਹੋਏ ਹਨ।

ਤੁਸੀਂ ਇਹ ਕਹਿੰਦੇ ਹੋ ਕਿ ਉਹ ਧਾਰਮਿਕ ਗ੍ਰੰਥ ਹੀ ਕੀ ਹੋਇਆ ? ਜੋ ਬਹੂ-ਬੇਟੀਆਂ ਵਿਚ ਪੜ੍ਹਿਆ ਨਾ ਜਾ ਸਕੇ। ਮੈਂ ਕਹਿੰਦਾ ਹਾਂ ਕਿ ਉਹ ਕਿਹੜਾ ਗ੍ਰਿਹਸਤੀ ਘਰ ਹੈ, ਕਿਹੜੀ ਅਜਿਹੀ ਬਹੂ-ਬੇਟੀ ਹੈ, ਕਿਹੜੇ ਅਜਿਹੇ ਮਾਤਾ-ਪਿਤਾ ਹਨ, ਜੋ ਕਾਮ ਦਾ ਆਨੰਦ ਰਚ-ਰਚ ਕੇ ਨਹੀਂ ਮਾਣਦੇ। ਫਿਰ ਵੀ ਇਹ ਕਾਮ-ਲੀਲਾ ਗੰਦੀ ਨਹੀਂ ਕਹੀ ਜਾਂਦੀ। ਜੇ ਇਹ ਗੰਦੀ ਹੋਵੇ ਤਾਂ ਸਾਡੇ ਘਰ ਕੰਜਰਖਾਨੇ ਕਹੇ ਜਾਣ। ਜੇ ਇਹ ਗੰਦਗੀ-ਭਰੀ ਹੋਵੇ, ਤਾਂ ਸਾਡੇ ਵਿਆਹਾਂ ਵਿਚ ਧਾਰਮਿਕ ਪਵਿਤ੍ਰਤਾ ਕਦੇ ਵੀ

ਸ਼ਾਮਿਲ ਨਾ ਕੀਤੀ ਜਾਵੇ। ਪਰ ਇਸ ਕਾਮ ਦਾ ਪ੍ਰਦਰਸ਼ਨ ਬੱਚਿਆਂ ਵਿਚ ਨਹੀਂ ਕੀਤਾ ਜਾਂਦਾ। ਇਸੇ ਤਰ੍ਹਾਂ ਚਰਿਤਰ-ਉਪਾਖਿਆਨ ਅਸ਼ਲੀਲ ਨਹੀਂ, ਪਰ ਇਨ੍ਹਾਂ ਦਾ ਹਰ ਵਿਅਕਤੀ ਨੂੰ ਸੁਣਾਏ ਜਾਣਾ ਵੀ ਜ਼ਰੂਰੀ ਨਹੀਂ। ਪੁਰਾਤਨ ਸਮੇਂ ਤੋਂ ਇਹ ਵਿਚਾਰ ਚਲਦਾ ਰਿਹਾ ਹੈ ਕਿ ਅਜਿਹੀਆਂ ਬਾਣੀਆਂ ਦਾ ਪਠਨ-ਪਾਠਨ ਅਧਿਕਾਰੀ ਗੁਣੀ-ਗਿਆਨੀਆਂ ਵਾਸਤੇ ਹੈ। ਉਂਵ ਤੁਸੀਂ ਤਾਂ ਇਹ ਸੇਵਾ ਅਰਥਾਂ ਸਹਿਤ ਨਿਭਾ ਰਹੇ ਹੋ। ਜਿਸ ਰਚਨਾ ਦਾ ਪਾਠ ਕਰਨ ਉਤੇ ਤੁਹਾਨੂੰ ਇਹ ਇਤਰਾਜ਼ ਹੈ ਕਿ ਇਸ ਵਿਚ ਬਹੁਤ ਅਸ਼ਲੀਲਤਾ ਹੈ, ਉਸ ਦੇ ਅਸ਼ਲੀਲ ਕਹਿ ਕੇ ਪ੍ਰਚਾਰੇ ਜਾਂਦੇ ਚੋਣਵੇਂ ਪਦਾਂ ਦੇ ਜਦੋਂ ਤੁਸੀਂ ਅਰਥ ਕਰ-ਕਰ ਕੇ ਲੋਕਾਂ ਵਿਚ ਅੰਨ੍ਹੇ-ਵਾਹ ਉਨ੍ਹਾਂ ਦਾ ਪ੍ਰਸਾਰ ਕਰਦੇ ਹੋ, ਤਾਂ ਚਰਿਤਰ-ਕਥਾਵਾਂ ਦੀ ਕਿਹੜੀ ਨਗਨਤਾ ਲੁਪਤ ਰਹਿ ਜਾਂਦੀ ਹੈ ? ਜੇ ਸਾਰੇ ਲੋਕ ਇਨ੍ਹਾਂ ਨੂੰ ਪੜ੍ਹ, ਸੁਣ ਅਤੇ ਵਿਚਾਰ ਕੇ ਹਜ਼ਮ ਕਰ ਸਕਦੇ ਹਨ, ਤਾਂ ਫਿਰ ਇਹ ਭੰਡੀ-ਪ੍ਰਚਾਰ ਕਰਨ ਦਾ ਕੀ ਪ੍ਰਯੋਜਨ ਕਿ ਇਹ ਸੰਗਤ ਵਿਚ ਪੜ੍ਹੇ ਨਹੀਂ ਜਾ ਸਕਦੇ? ਕੀ ਤੁਸੀਂ ਸੋਚਦੇ ਹੋ ਕਿ ਸ਼੍ਰੀ ਦਸਮ ਗ੍ਰੰਥ ਦੇ ਤੁਹਾਡੇ ਵਰਗੇ ਵਿਰੋਧੀਆਂ ਦੀਆਂ ਲਿਖਤਾਂ ਕੇਵਲ ਕੁਸੰਗੀ ਪੜ੍ਹਦੇ ਹਨ ? ਕੀ ਤੁਸੀਂ ਗਾਰੰਟੀ ਦੇ ਸਕਦੇ ਹੋ ਕਿ ਤੁਹਾਡੇ ਲੇਖਾਂ ਨੂੰ ਕਦੇ ਕਿਸੇ ਇਸਤ੍ਰੀ ਨੇ ਨਹੀਂ ਪੜ੍ਹਿਆ।

ਤੁਸਾਂ ਲਿਖਿਆ ਹੈ ਕਿ "ਦਸਮ ਗ੍ਰੰਥ ਦੇ ਰੱਬ ਜੀ ਫਿਰ ਭੁੱਲ ਗਏ ਕਿ ਉਸਨੇ ਰਾਮਾਨੰਦ ਨੂੰ ਪਹਿਲਾਂ ਭੇਜਿਆ ਸੀ ਜਾਂ ਮਹਾਦੀਨ ਨੂੰ।" ਪਰ ਕੀ ਤੁਸਾਂ ਕਦੇ ਸ਼੍ਰੀ ਗੁਰੂ ਗ੍ਰੰਥ ਸਾਹਿਬ ਪੜ੍ਹਿਆ ਹੈ। ਜੇ ਨਹੀਂ ਪੜ੍ਹਿਆ ਤਾਂ ਹੇਠਾਂ ਦਿੱਤੇ ਸਵੱਈਏ ਜ਼ਰੂਰ ਪੜ੍ਹੋ, ਅਕਲ ਦੀ ਕੁਝ ਕਲਿਆਣ ਹੋਵੇਗੀ-

*ਗੁਣ ਗਾਵੈ ਰਵਿਦਾਸੁ ਭਗਤੁ ਜੈਦੇਵ ਤ੍ਰਿਲੋਚਨ ॥*
*ਨਾਮਾ ਭਗਤੁ ਕਬੀਰੁ ਸਦਾ ਗਾਵਹਿ ਸਮ ਲੋਚਨ ॥*
*ਭਗਤੁ ਬੇਣਿ ਗੁਣ ਰਵੈ ਸਹਜਿ ਆਤਮ ਰੰਗੁ ਮਾਣੈ ॥*
*ਜੋਗ ਧਿਆਨਿ ਗੁਰ ਗਿਆਨਿ ਬਿਨਾ ਪ੍ਰਭ ਅਵਰੁ ਨ ਜਾਣੈ ॥*
*ਸੁਖਦੇਉ ਪਰੀਖ੍ਯ੍ਤੁ ਗੁਣ ਰਵੈ ਗੋਤਮ ਰਿਖਿ ਜਸੁ ਗਾਇਓ ॥*
*ਕਬਿ ਕਲ ਸੁਜਸੁ ਨਾਨਕ ਗੁਰ ਨਿਤ ਨਵਤਨੁ ਜਗਿ ਛਾਇਓ ॥ ੮ ॥*
*ਗੁਣ ਗਾਵਹਿ ਪਾਯਾਲਿ ਭਗਤ ਨਾਗਾਦਿ ਭੁਯੰਗਮ ॥*
*ਮਹਾਦੇਉ ਗੁਣ ਰਵੈ ਸਦਾ ਜੋਗੀ ਜਤਿ ਜੰਗਮ ॥*
*ਗੁਣ ਗਾਵੈ ਮੁਨਿ ਬ੍ਯ੍ਾਸੁ ਜਿਨਿ ਬੇਦ ਬ੍ਯ੍ਾਕਰਣ ਬੀਚਾਰਿਅ ॥*

*ਬ੍ਰਹਮਾ ਗੁਣ ਉਚਰੈ ਜਿਨਿ ਹੁਕਮਿ ਸਭ ਸ੍ਰਿਸਟਿ ਸਵਾਰੀਅ ॥*
*ਬ੍ਰਹਮੰਡ ਖੰਡ ਪੂਰਨ ਬ੍ਰਹਮੁ ਗੁਣ ਨਿਰਗੁਣ ਸਮ ਜਾਣਿਓ ॥*
*ਜਪੁ ਕਲ ਸੁਜਸੁ ਨਾਨਕ ਗੁਰੁ ਸਹਜੁ ਜੋਗੁ ਜਿਨਿ ਮਾਣਿਓ*[150] *॥ ੯ ॥*

ਕੀ ਹੁਣ ਗੁਰੂ ਗ੍ਰੰਥ ਸਾਹਿਬ ਨੂੰ ਗਲਤ ਕਹੋਗੇ ? ਇਸ ਪਦ ਵਿਚ ਆਏ ਸਾਰੇ ਮਹਾਪੁਰਖ ਜੋ ਗੁਰੂ ਨਾਨਕ ਦੇਵ ਜੀ ਤੋਂ ਪਹਿਲਾਂ ਹੋ ਚੁਕੇ ਹਨ, ਗੁਰੂ ਜੀ ਦਾ ਗੁਣ-ਗਾਇਨ ਕਰਦੇ ਵਿਖਾਏ ਗਏ ਹਨ। ਫਿਰ ਤੁਹਾਡੇ ਮੱਤ ਅਨੁਸਾਰ ਤਾਂ ਇਥੇ ਬਹੁਤ ਵਡੀ ਚੂਕ ਹੋ ਗਈ ਹੈ। ਹੁਣ ਗੁਰੂ ਗ੍ਰੰਥ ਸਾਹਿਬ ਵਿਚ ਕਿਵੇਂ ਯਕੀਨ ਕਰੋਗੇ ? ਮੇਰੀ ਤਾਂ ਮਾਨਤਾ ਹੈ ਕਿ ਧਰਮ ਗ੍ਰੰਥਾਂ ਵਿਚ ਅਜਿਹੀਆਂ ਅਤਿ-ਸ਼ਯੋਕਤੀਆਂ ਦਾ ਗੂੜ੍ਹ ਅਧਿਆਤਮਕ ਪ੍ਰਯੋਜਨ ਹੁੰਦਾ ਹੈ ਅਤੇ ਧਰਮ ਗ੍ਰੰਥਾਂ ਨੂੰ ਇਤਿਹਾਸ ਦੀਆਂ ਪੁਸਤਕਾਂ ਸਮਝਣਾ ਬਹੁਤ ਵਡੀ ਗਲਤੀ ਹੈ। ਜਿਵੇਂ ਗੁਰੂ ਗ੍ਰੰਥ ਸਾਹਿਬ ਦਾ ਉਪਰੋਕਤ ਪਦ ਸਹੀ ਹੈ, ਤਿਵੇਂ ਬਚਿਤਰ ਨਾਟਕ ਵਿਚ ਰਾਮਾਨੰਦ ਅਤੇ ਮਹਾਦੀਨ ਦਾ ਜ਼ਿਕਰ ਵੀ ਉਚਿਤ ਹੈ। ਪਰ ਤੁਹਾਡੇ ਲਈ ਤਾਂ ਦੋਵੇਂ ਗ਼ਲਤ ਹੋ ਜਾਣਗੇ। ਫਿਰ ਕੋਈ ਵਖਰਾ ਗ੍ਰੰਥ ਸਾਜ ਕੇ, ਵਖਰਾ ਪੰਥ ਚਲਾਉਣ ਦੇ ਮਨਸੂਬੇ ਸਾਕਾਰ ਕਰ ਲੈਣੇ ਜੀ।

ਇਤਨੀ ਸੇਵਾ ਪ੍ਰਵਾਣ ਕਰਨੀ। ਜਿਤਨੇ ਮੁਦੇ ਸਾਹਮਣੇ ਲਿਆਓਗੇ, ਉਤਨਾ ਹੀ ਤੁਹਾਡੇ ਅਗਿਆਨ ਦਾ ਪਰਦਾ ਲੀਰੋ-ਲੀਰ ਹੁੰਦਾ ਜਾਵੇਗਾ, ਕਿਉਂਕਿ ਨਾ ਕੇਵਲ ਸਾਨੂੰ ਗੁਰਦੇਵ ਨੇ ਤੁਹਾਡੇ ਨਾਲੋਂ ਕਿਤੇ ਵਧੀਕ ਬੌਧਿਕ ਆ ੀਰੀ ਰੂਪ ਸੰਪਤੀ ਬਖ਼ਸ਼ਿਸ਼ ਕੀਤੀ ਹੈ, ਬਲਕਿ ਆਪਣੇ ਕਲਗੀਆਂ ਵਾਲੇ ਉਤੇ ਅਤੇ ਉਸ ਦੇ ਕੀਤੇ ਉਤੇ ਸਾਡਾ ਦ੍ਰਿੜ੍ਹ ਵਿਸ਼ਵਾਸ ਤੁਹਾਡੇ ਝੂਠ ਦੇ ਕਿਲਿਆਂ ਦੀ ਇਟ ਨਾਲ ਇਟ ਵਜਾਉਣ ਦੇ ਸਰਬ-ਭਾਂਤ ਸਮਰਥ ਹੈ।



150. ਸ੍ਰੀ ਗੁਰੂ ਗ੍ਰੰਥ ਸਾਹਿਬ, ਸਫ਼ਾ 1390

ਸਤਵਾਂ ਅਧਿਆਇ

# ਚਰਿਤਰੋਪਾਖਿਆਨ ਦੀ ਅਨੂਪ ਕੌਰ

(ਅਸਲ ਕਹਾਣੀ, ਅਸਲ ਸੰਦੇਸ਼)

ਸ੍ਰੀ ਦਸਮ ਗ੍ਰੰਥ ਵਿਚ ਅੰਕਿਤ ਨਾਰੀ-ਪੁਰਖ ਚਰਿਤ੍ਰ ਕਥਾਵਾਂ ਦੇ ਸੰਗ੍ਰਹਿ 'ਚਰਿਤਰੋਪਾਖਿਆਨ' ਦਾ 21ਵਾਂ ਚਰਿਤ੍ਰ ਨਾ ਕੇਵਲ ਦਸਮ ਗ੍ਰੰਥ ਦੇ ਵਿਰੋਧੀਆਂ ਲਈ ਵਿਵਾਦਿਤ ਹੈ, ਬਲਕਿ ਹਿਮਾਇਤੀਆਂ ਵਿਚ ਵੀ ਵਿਵਾਦ ਦਾ ਮੁਦਾ ਬਣਿਆ ਹੋਇਆ ਹੈ, ਹਾਲਾਕਿ ਵਿਵਾਦ ਦੇ ਮੁਦੇ ਭਿੰਨ-ਭਿੰਨ ਹਨ। ਸ੍ਰੀ ਦਸਮ ਗ੍ਰੰਥ ਦੇ ਵਿਰੋਧੀਆਂ ਦਾ ਕਹਿਣਾ ਹੈ ਕਿ ਇਸ ਕਥਾ ਵਿਚ ਦਸਮ ਗ੍ਰੰਥ ਦੇ ਕਰਤਾ ਨੇ ਕਾਮੁਕ ਅਸ਼ਲੀਲਤਾ ਅਤੇ ਅਪਮਾਨ ਨੂੰ ਗੁਰੂ ਗੋਬਿੰਦ ਸਿੰਘ ਜੀ ਨਾਲ ਸੰਬੰਧਿਤ ਕਰ ਕੇ ਉਨ੍ਹਾਂ ਦੇ ਵਿਅਕਤਿਤ੍ਵ ਨੂੰ ਜਾਣ-ਬੁਝ ਕੇ ਛੁਟਿਆਇਆ ਹੈ, ਇਸ ਕਾਰਨ ਸ੍ਰੀ ਗੁਰੂ ਜੀ ਨੂੰ ਇਨ੍ਹਾਂ ਕਥਾਵਾਂ ਦਾ ਕਰਤਾ ਨਹੀਂ ਕਿਹਾ ਜਾ ਸਕਦਾ। ਹਿਮਾਇਤੀਆਂ ਦਾ ਇਕ ਵਰਗ ਇਸ ਕਥਾ ਦੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਸੰਬੰਧਿਤ ਹੋਣ ਤੋਂ ਇਨਕਾਰੀ ਹੈ। ਉਸ ਦਾ ਮੁਖ ਤਰਕ ਇਹ ਹੈ ਕਿ ਇਸ ਕਥਾ ਵਿਚ ਕਿਤੇ ਵੀ ਸ੍ਰੀ ਗੁਰੂ ਜੀ ਦਾ ਨਾਮ ਨਹੀਂ ਆਇਆ, ਇਸ ਲਈ ਇਸ ਚਰਿਤ੍ਰ ਦੀ ਕਹਾਣੀ ਨਾਲ ਸ੍ਰੀ ਗੁਰੂ ਜੀ ਦਾ ਆਪਣਾ ਕੋਈ ਨਿਜੀ ਸੰਬੰਧ ਨਹੀਂ। ਹਾਂ ! ਇਸ ਕਥਾ-ਸੰਗ੍ਰਹਿ ਦੇ ਰਚਣਹਾਰ ਜ਼ਰੂਰ ਸ੍ਰੀ ਗੁਰੂ ਜੀ ਹਨ। ਹਿਮਾਇਤੀਆਂ ਦਾ ਦੂਜਾ ਵਰਗ ਮੰਨਦਾ ਹੈ ਕਿ ਨਾ ਕੇਵਲ ਸਾਰੀਆਂ ਚਰਿਤ੍ਰ ਕਥਾਵਾਂ ਸ੍ਰੀ ਗੁਰੂ ਜੀ ਦੁਆਰਾ ਰਚਿਤ ਹਨ, ਬਲਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਚਰਚਿਤ ਕਥਾ ਦੇ ਇਕ ਪ੍ਰਮੁਖ ਪਾਤਰ ਵੀ ਹਨ ਅਤੇ ਇਸ ਕਥਾ ਵਿਚ ਕੁਝ ਵੀ ਅਜਿਹਾ ਨਹੀਂ, ਜੋ ਗੁਰੂ ਗੋਬਿੰਦ ਸਿੰਘ ਜੀ ਵਾਸਤੇ ਅਪਮਾਨਜਨਕ ਹੋਵੇ। ਵਿਰੋਧੀ ਪਖ ਅਤੇ ਹਿਮਾਇਤੀਆਂ ਦੇ ਦੂਜੇ ਵਰਗ ਵਿਚ ਇਹ ਸਹਿਮਤੀ ਹੈ ਕਿ ਇਸ ਕਥਾ ਨੂੰ ਸ੍ਰੀ ਗੁਰੂ ਜੀ ਨਾਲ ਸੰਬੰਧਿਤ ਕੀਤਾ ਗਿਆ ਹੈ, ਪਰ ਵਿਰੋਧੀ ਪਖ

ਜਿਵੇਂ ਤਥਾਂ ਨੂੰ ਤਰੋੜ-ਮੋੜ ਕੇ ਸ੍ਰੀ ਗੁਰੂ ਜੀ ਵਾਸਤੇ ਅਪਮਾਨਜਨਕ ਸਥਿਤੀ ਨਿਰਮਿਤ ਕਰਦਾ ਹੈ, ਉਸ ਨਾਲ ਹਿਮਾਇਤੀਆਂ ਦਾ ਦੂਜਾ ਵਰਗ ਬਿਲਕੁਲ ਸਹਿਮਤ ਨਹੀਂ, ਉਸ ਨੂੰ ਇਹ ਕਥਾ ਗੁਰੂ ਵਾਸਤੇ ਬਹੁਤ ਗੌਰਵਸ਼ਾਲੀ ਲਗਦੀ ਹੈ। ਹਿਮਾਇਤੀਆਂ ਦਾ ਉਹ ਵਰਗ ਜਿਹੜਾ ਗੁਰੂ ਜੀ ਨੂੰ ਕਥਾ ਨਾਲੋਂ ਅਸੰਬੰਧਿਤ ਕਰਦਾ ਹੈ, ਉਸ ਦਾ ਬਲਹੀਣ ਵਿਚਾਰ ਵੀ ਕਿਤੇ ਨਾ ਕਿਤੇ ਇਹੋ ਸਵੀਕਾਰ ਕਰੀ ਬੈਠਾ ਹੈ ਕਿ ਜੇ ਇਸ ਨੂੰ ਸ੍ਰੀ ਗੁਰੂ ਜੀ ਨਾਲ ਸੰਬੰਧਿਤ ਕੀਤਾ, ਤਾਂ ਗੁਰੂ ਜੀ ਅਪਮਾਨਜਨਕ ਸਥਿਤੀ ਵਿਚ ਫਸ ਸਕਦੇ ਹਨ। ਅਸੀਂ ਇਸ ਲੇਖ ਵਿਚ ਕਥਾ ਦੇ ਆਧਾਰ ਤੇ ਸਮੁਚੀ ਸਥਿਤੀ ਦੀ ਪੁਨਰ-ਸਮੀਖਿਆ ਕਰਨੀ ਹੈ। ਸਾਡਾ ਵਿਚਾਰ-ਮੰਥਨ ਦੋ ਹੀ ਬਿੰਦੂਆਂ ਉਤੇ ਕੇਂਦ੍ਰਿਤ ਰਹੇਗਾ। ਇਕ ਇਹ ਕਿ ਇਸ ਕਥਾ ਦੇ ਪਾਤਰ ਸ੍ਰੀ ਗੁਰੂ ਜੀ ਹਨ ਜਾਂ ਨਹੀਂ। ਦੂਜਾ ਇਹ ਕਿ ਕੀ ਇਹ ਕਥਾ ਸ੍ਰੀ ਗੁਰੂ ਜੀ ਵਾਸਤੇ ਗੌਰਵਸ਼ਾਲੀ ਹੈ ਜਾਂ ਅਪਮਾਨ ਜਨਕ ?

ਪਹਿਲੇ ਪ੍ਰਸ਼ਨ ਦੇ ਹਲ ਵਾਸਤੇ ਕਥਾ ਵਿਚ ਦਰਸਾਏ ਨਾਂਵਾਂ, ਥਾਂਵਾਂ ਅਤੇ ਪ੍ਰਸਥਿਤੀਆਂ ਦਾ ਵਿਸ਼ਲੇਸ਼ਣ ਜਾਂ ਕੋਈ ਇਤਿਹਾਸਿਕ ਮਨੌਤ ਸਾਨੂੰ ਕਿਸੇ ਨਤੀਜੇ ਤੇ ਪਹੁੰਚਾ ਸਕਦੇ ਹਨ-

1. ਇਸ ਕਥਾ ਵਿਚ ਸਥਾਨ ਦੇ ਨਾਮ ਅਤੇ ਉਸ ਦੀ ਸਥਿਤੀ ਦਾ ਵਰਣਨ ਕਰਦਿਆਂ ਲਿਖਿਆ ਹੈ-

*ਤੀਰ ਸਤੁਦ੍ਰਵ ਕੇ ਹੁਤੋ ਪੁਰ ਅਨੰਦ ਇਕ ਗਾਉ।*
*ਨੇਤ੍ਰ ਤੁੰਗ ਕੇ ਢਿਗ ਬਸਤ ਕਹਲੂਰ ਕੇ ਠਾਉ।*

(ਅਰਥਾਤ ਸਤਲੁਜ ਨਦੀ ਦੇ ਕਿਨਾਰੇ ਆਨੰਦ ਪੁਰ ਨਾਮ ਦਾ ਇਕ ਪਿੰਡ ਸੀ, ਜੋ ਕਹਿਲੂਰ ਰਿਆਸਤ ਦੇ ਖੇਤਰ ਵਿਚ ਨੈਣਾਂ ਦੇਵੀ ਦੇ ਨੇੜੇ ਸੀ)। ਇਹ ਉਲੇਖ ਇਤਨਾ ਸਪਸ਼ਟ ਹੈ, ਜੋ ਸੰਦੇਹ ਨਹੀਂ ਰਹਿਣ ਦੇਂਦਾ ਕਿ ਕਥਾ ਵਿਚ ਵਰਣਿਤ 'ਆਨੰਦਪੁਰ'ਖ਼ਾਲਸੇ ਦੀ ਜਨਮ-ਭੂਮੀ ਤੋਂ ਭਿੰਨ ਕੋਈ ਹੋਰ ਦੂਜਾ 'ਆਨੰਦਪੁਰ' ਬਿਲਕੁਲ ਨਹੀਂ। ਗੁਰੂ ਤੇਗ਼ ਬਹਾਦੁਰ ਜੀ ਦੇ ਵਸਾਉਣ ਤੋਂ ਪਹਿਲਾਂ ਇਸ ਦਾ ਪੁਰਾਤਨ ਨਾਮ 'ਮਾਖੋਵਾਲ' ਸੀ। ਸੋ ਇਹ ਵੀ ਸਪਸ਼ਟ ਹੋ ਗਿਆ ਕਿ ਘਟਨਾ ਗੁਰੂ ਤੇਗ਼ ਬਹਾਦਰ ਜੀ ਦੇ ਆਨੰਦਪੁਰ ਵਸਾਉਣ ਤੋਂ ਪਿਛੇ ਨਹੀਂ ਜਾ ਸਕਦੀ, ਕਿਉਂਕਿ ਨੌਵੇਂ ਗੁਰੂ ਜੀ ਤੋਂ ਪਹਿਲਾਂ ਆਨੰਦਪੁਰ ਨਾਮ ਦੀ ਅਣਹੋਂਦ ਸੀ। ਇਸ ਕਥਾ ਦੇ ਕਾਲ ਨੂੰ 1696 ਈ. ਵਿਚ ਚਰਿਤ੍ਰ ਕਥਾਵਾਂ ਦੀ ਸੰਪੂਰਨਤਾ ਤੋਂ ਬਾਅਦ ਵੀ ਨਹੀਂ ਮੰਨਿਆ

ਜਾ ਸਕਦਾ। ਸੋ ਇਹ ਸਥਿਤੀ ਇਸ ਕਥਾ ਦਾ ਕਾਲ ਨੌਵੇਂ ਅਤੇ ਦਸਵੇਂ ਪਾਤਸ਼ਾਹ ਤਕ ਸੀਮਿਤ ਕਰ ਦੇਂਦੀ ਹੈ।

2. ਕਥਾ ਵਿਚ ਅਗਲਾ ਮਹਤਵਪੂਰਨ ਉਲੇਖ ਇਹ ਮਿਲਦਾ ਹੈ ਕਿ ਘਟਨਾ ਸਮੇਂ ਇਹ ਆਨੰਦਪੁਰ ਸਿਖ ਪੰਥ ਦੀਆਂ ਗਤੀਵਿਧੀਆਂ ਦਾ ਕੇਂਦਰ ਸੀ, ਯਥਾ-

*ਤਹਾ ਸਿਖ ਸਾਖਾ ਬਹੁਤ ਆਵਤ ਮੋਦ ਬਢਾਇ।*
*ਮਨ ਬਾਛਤ ਮੁਖਿ ਮਾਂਗ ਬਰ ਜਾਤ ਗ੍ਰਿਹਨ ਸੁਖ ਪਾਇ।*

ਇਸ ਤੋਂ ਸਪਸ਼ਟ ਹੈ ਕਿ ਘਟਨਾ ਉਸ ਵੇਲੇ ਦੀ ਹੈ, ਜਦੋਂ ਆਨੰਦਪੁਰ ਸਿਖ ਪੰਥ ਦਾ ਕੇਂਦਰ ਸੀ। ਇਸ ਉਲੇਖ ਤੋਂ ਸਿਧ ਹੈ ਕਿ ਇਹ ਸਮਾਂ ਨੌਵੇਂ ਅਤੇ ਦਸਵੇਂ ਪਾਤਸ਼ਾਹ ਦੇ ਆਨੰਦਪੁਰ ਨਿਵਾਸ ਤੋਂ ਇਧਰ-ਉਧਰ ਨਹੀਂ ਕੀਤਾ ਜਾ ਸਕਦਾ।

3. ੳ. ਅਗਲਾ ਤਥ ਇਹ ਹੈ ਕਿ ਕਥਾ ਦਾ ਨਾਇਕ ਉਸ ਸਮੇਂ ਇਸ ਸ਼ਹਿਰ ਦਾ ਰਾਏ ਸੀ-

*ਏਕ ਤ੍ਰਿਯਾ ਧਨਵੰਤ ਕੀ ਤੌਨ ਨਗਰ ਮੇਂ ਆਨਿ।*
*ਹੇਰਿ ਰਾਇ ਪੀੜਤ ਭਈ ਬਿਧੀ ਬਿਰਹ ਕੇ ਬਾਨਿ।*

ਅ. ਉਹ ਰਾਏ ਸ੍ਰੀ ਭਗੌਤੀ (ਅਕਾਲ ਪੁਰਖ) ਦਾ ਉਪਾਸਕ ਸੀ-

*ਚਲਿਯੋ ਧਾਰਿ ਆਤੀਤ ਕੋ ਭੇਸ ਰਾਈ।*
*ਮਨਾਪਨ ਬਿਖੈ ਸ੍ਰੀ ਭਗੌਤੀ ਮਨਾਈ।*

ਦਸਮ ਗ੍ਰੰਥ ਦੇ ਪਾਠ ਤੋਂ ਸਿਧ ਹੁੰਦਾ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅਕਾਲ-ਪੁਰੁਖ਼ ਨੂੰ ਵਾਰ-ਵਾਰ ਭਗਉਤੀ ਕਿਹਾ ਹੈ। ਗੁਰੂ-ਕਾਲ ਵਿਚ ਆਨੰਦਪੁਰ ਰਹਿਣ ਵਾਲਾ ਅਕਾਲ-ਪੁਰੁਖ਼ ਦੇ ਇਸ ਨਾਮ ਦਾ ਉਪਾਸਕ ਰਾਜਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹੀ ਹੋ ਸਕਦੇ ਹਨ ਅਤੇ ਕਥਾ ਉਨ੍ਹਾਂ ਨਾਲ ਹੀ ਸੰਬੰਧਿਤ ਹੋ ਸਕਦੀ ਹੈ।

ੲ. ਰਾਏ ਇਕ ਪੂਜਨੀਕ ਵਿਅਕਤੀ ਸੀ, ਕਿਉਂਕਿ ਅਨੂਪ ਕੌਰ ਕਹਿੰਦੀ ਹੈ-

*ਭਏ ਪੂਜ ਤੋ ਕਹਾ ਗੁਮਾਨ ਨ ਕੀਜਿਯੈ।*
*ਧਨੀ ਭਏ ਤੋ ਦਖ੍ਯਨ ਨਿਧਨ ਨ ਦੀਜਿਯੈ।..*

ਰਾਏ ਨੇ ਅਨੂਪ ਕੌਰ ਨੂੰ ਕਿਹਾ-

*ਪਾਇ ਪਰਤ ਮੋਰੋ ਸਦਾ ਪੂਜ ਕਰਤ ਹੈਂ ਮੋਹਿ।*

ਗੁਰੂ-ਕਾਲ ਵਿਚ ਆਨੰਦਪੁਰ ਸਾਹਿਬ ਵਿਖੇ ਪੂਜਯ ਵਿਅਕਤੀ ਕੇਵਲ ਗੁਰੂ ਮਹਾਰਾਜ ਸਨ, ਕੋਈ ਹੋਰ ਰਾਜਾ ਨਹੀਂ।

ਸ. ਉਸ ਆਨੰਦਪੁਰ ਦੇ ਰਾਏ ਲਈ ਧਰਮ ਸਰਬ-ਉਪਰ ਹੈ-

*ਧਰਮ ਕਰੇ ਸੁਭ ਜਨਮ ਧਰਮ ਤੇ ਰੂਪਹਿ ਪੈਯੈ।*
*ਧਰਮ ਕਰੇ ਧਨ ਧਾਮ ਧਰਮ ਤੇ ਰਾਜ ਸੁਹੈਯੈ।*

ਧਰਮ ਪ੍ਰਤੀ ਇਸ ਵਚਨਬਧਤਾ ਵਾਲਾ ਆਦਰਸ਼ਕ ਅਧਿਆਤਮਵਾਦੀ ਉਸ ਸਮੇਂ ਗੁਰੂ ਜੀ ਹੀ ਹੋ ਸਕਦੇ ਹਨ।

ਹ. ਰਾਏ ਆਪਣੀ ਪਛਾਣ ਸਪਸ਼ਟ ਕਰਦਿਆਂ ਕਹਿੰਦਾ ਹੈ-

*ਪ੍ਰਥਮ ਛਤ੍ਰਿ ਕੇ ਧਾਮ ਦਿਯੋ ਬਿਧਿ ਜਨਮ ਹਮਾਰੋ।*
*ਬਹੁਰਿ ਜਗਤ ਕੇ ਬੀਚ ਕਿਯੋ ਕੁਲ ਅਧਿਕ ਉਜਿਯਾਰੋ।*
*ਬਹੁਰਿ ਸਭਨ ਮੈ ਬੈਠਿ ਆਪੁ ਕੋ ਪੂਜ ਕਹਾਊ।*
*ਹੋ ਰਮੋ ਤੁਹਾਰੇ ਸਾਥ ਨੀਚ ਕੁਲ ਜਨਮਹਿ ਪਾਊ।*

ਉਕਤ ਪੰਕਤੀਆਂ ਦਸਦੀਆਂ ਹਨ ਕਿ ਰਾਏ ਦਾ ਸੰਬੰਧ ਛਤ੍ਰੀ-ਵੰਸ਼ ਨਾਲ ਹੈ। ਉਹ ਸ਼੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਸਥਾਪਿਤ ਉਸ ਗੁਰੂ-ਵੰਸ਼ ਨਾਲ ਵੀ ਸੰਬੰਧਿਤ ਹੈ, ਜਿਸ ਦਾ ਪ੍ਰਚੰਡ ਪ੍ਰਤਾਪ ਸਾਰੇ ਜਗਤ ਵਿਚ ਪਸਰਿਆ ਹੈ।

ਕ. ਰਾਏ ਦਾ ਪਿਤਾ ਪੂਜਯ ਗੁਰੂ ਹੈ, ਜਿਸ ਦੇ ਪਾਸ ਦੂਰੋਂ-ਨੇੜਿਓਂ ਚਲ ਕੇ ਸੰਗਤ ਇਕਤਰ ਹੁੰਦੀ ਹੈ।

ਰਾਏ ਆਪਣੇ ਪਿਤਾ ਦੀ ਸਿਖਿਆ ਬਾਰੇ ਕਹਿੰਦਾ ਹੈ-

*ਸੁਧਿ ਜਬ ਤੇ ਹਮ ਧਰੀ ਬਚਨ ਗੁਰ ਦਏ ਹਮਾਰੇ।*
*ਪੂਤ ਇਹੈ ਪ੍ਰਨ ਤੋਹਿ ਪ੍ਰਾਨ ਜਬ ਲਗ ਘਟ ਥਾਰੇ।.....*
*ਬਾਲ ਹਮਾਰੇ ਪਾਸ ਦੇਸ ਦੇਸਨ ਤ੍ਰਿਯ ਆਵਹਿ।*
*ਮਨ ਬਾਛਤ ਬਰ ਮਾਂਗਿ ਜਾਨਿ ਗੁਰ ਸੀਸ ਝੁਕਾਵਹਿ।*
*ਸਿਖ੍ਯ ਪੁਤ੍ਰ ਤ੍ਰਿਯ ਸੁਤਾ ਜਾਨਿ ਅਪਨੇ ਚਿਤ ਧਰਿਯੈ।*
*ਹੋ ਕਹੋ ਸੁੰਦਰਿ ਤਿਹ ਸਾਥ ਗਵਨ ਕੈਸੇ ਕਰਿ ਕਰਿਯੈ।*

ਇਹ ਪੜ੍ਹ ਕੇ ਬਿਲਕੁਲ ਸਪਸ਼ਟ ਹੋ ਜਾਂਦਾ ਹੈ ਕਿ ਇਸ ਕਥਾ ਦਾ ਨਾਇਕ 'ਰਾਏ' ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਭਿੰਨ ਵਿਅਕਤੀ ਕਿਸੇ ਤਰ੍ਹਾਂ ਵੀ ਨਹੀਂ ਹੋ ਸਕਦਾ। ਸ਼੍ਰੀ ਦਸਮ ਗ੍ਰੰਥ ਦੇ ਹਿਮਾਇਤੀ ਵਰਗ ਦੇ ਮਨ ਵਿਚ ਇਹ ਰਤਾ ਵੀ ਸਹਿਮ

ਨਹੀਂ ਹੋਣਾ ਚਾਹੀਦਾ ਕਿ ਇਸ ਚਰਿਤ੍ਰ ਨਾਲ ਜੁੜਿਆਂ ਸ੍ਰੀ ਗੁਰੂ ਜੀ ਦੀ ਮਹਾ-ਮਹਿਮਾ ਦੀ ਰੰਚਕ-ਮਾਤ੍ਰ ਵੀ ਹਾਨੀ ਹੋ ਸਕਦੀ ਹੈ। ਸਗੋਂ ਇਹ ਚਰਿਤ੍ਰ ਸ੍ਰੀ ਗੁਰੂ ਜੀ ਦੇ ਮਹਾਨ ਵਿਰਾਟ ਉਚ-ਆਚਰਣ ਦੀ ਇਤਿਹਾਸਿਕ ਮਿਸਾਲ ਹੈ। ਕਥਾ ਵਿਚ ਸ੍ਰੀ ਕ੍ਰਿਸ਼ਨ ਅਤੇ ਗੋਪੀਆਂ ਦੀ ਲੀਲਾ ਦਾ ਉਲੇਖ ਇਹ ਵੀ ਸਿਧ ਕਰ ਦੇਂਦਾ ਹੈ ਕਿ ਦੇਵੀ-ਦੇਵਤਿਆਂ ਦੇ ਕਾਮੁਕ-ਕੇਲ ਗੁਰੂ ਜੀ ਦੇ ਦ੍ਰਿਸ਼ਟੀਕੋਣ ਅਨੁਸਾਰ ਕੋਈ ਦੈਵੀ-ਕੌਤੁਕ ਨਹੀਂ, ਨਿਰੀ ਵਾਸ਼ਨਾਵਾਂ ਦੀ ਮੈਲ ਹੈ। ਇਹ ਕਥਾ ਦਸਦੀ ਹੈ ਕਿ ਸ੍ਰੀ ਦਸਮ ਗ੍ਰੰਥ ਦਾ ਰਾਮ-ਸ਼ਿਆਮ (ਗੁਰੂ ਗੋਬਿੰਦ ਸਿੰਘ) ਦੁਆਪਰ ਦੇ ਸ਼ਿਆਮ ਤੋਂ ਆਚਰਣ ਵਿਚ ਕਿਤੇ ਉਤਮ ਹੈ। ਸ੍ਰੀ ਕ੍ਰਿਸ਼ਣ ਰਾਧਾ ਦੀ ਪ੍ਰੀਤ ਵਿਚ ਕਾਮ-ਕੇਲੀਆਂ ਲਈ ਆਤੁਰ ਹਨ, ਜਦੋਂ ਕਿ ਸਾਡਾ ਕਲਗ਼ੀਆਂ ਵਾਲਾ ਬਾਦਸ਼ਾਹ ਦਰਵੇਸ਼ ਅਨੂਪ ਕੌਰ ਦੀ ਉਪਮਾ-ਰਹਿਤ ਸੁੰਦਰਤਾ ਅਤੇ ਅਸੀਮ ਕਾਮੁਕ ਖਿਚ ਦੇ ਮਦਨ-ਜਾਲ ਨੂੰ ਆਪਣੇ ਅਨੰਤ ਆਚਾਰ-ਬਲ ਨਾਲ ਤਾਰ-ਤਾਰ ਕਰ ਦੇਣ ਦੇ ਹਰ ਤਰ੍ਹਾਂ ਸਮਰਥ ਹੈ। ਸ੍ਰੀ ਕ੍ਰਿਸ਼ਣ ਵਿਆਹੁਤਾ ਰਾਧਾ ਦੇ ਕਾਮ ਨੂੰ ਉਤਸਾਹਿਤ ਕਰਦੇ ਹਨ, ਜਦੋਂ ਕਿ ਕਲਿਜੁਗ ਦੇ ਸ਼ਿਆਮ ਗੁਰੂ ਗੋਬਿੰਦ ਸਿੰਘ ਅਨੂਪ ਕੌਰ ਦੀ ਪ੍ਰਚੰਡ ਕਾਮ-ਉਤੇਜਨਾ ਨੂੰ ਆਪਣੇ ਅੰਮ੍ਰਿਤ ਬਚਨਾਂ ਨਾਲ ਸ਼ਾਂਤ ਕਰਨ ਵਾਲੇ ਬਲਸ਼ਾਲੀ ਕਾਮ-ਸੰਹਾਰਕ ਹਨ। ਪਰਤ੍ਰਿਯ ਨਾਲ ਕਾਮੁਕ ਸੰਬੰਧ ਉਨ੍ਹਾਂ ਲਈ ਅਵਤਾਰਾਂ ਵਾਂਗ ਮਨ-ਪਰਚਾਵਾ ਨਹੀਂ, ਬਲਕਿ ਹਰ-ਹਾਲ ਵਰਜਿਤ ਕਰਮ ਹੈ। ਉਹ ਮਿਸਾਲ ਕਾਇਮ ਕਰਦੇ ਹਨ ਕਿ ਜੇ ਹਰ ਪ੍ਰਕਾਰ ਦੀ ਬੇਵਸੀ ਹੋਵੇ, ਇਜ਼ਤ-ਮਾਨ, ਸਾਮਾਜਿਕ ਰੁਤਬਾ ਵੀ ਦਾਓ ਤੇ ਲਗ ਜਾਵੇ, ਤਾਂ ਵੀ ਵਿਅਕਤੀ ਨੇ ਇਕੋ ਸਿਮਰਨ ਕਰਨਾ ਹੈ- ਪਰਨਾਰੀ ਕੀ ਸੇਜ ਭੂਲਿ ਸੁਪਨੇ ਹੂੰ ਨ ਜੈਯਹੁ। ਇਹ ਚਰਿਤ੍ਰ-ਕਥਾ ਮਨੁੱਖ ਨੂੰ ਸਾਵਧਾਨ ਕਰਦੀ ਹੈ ਕਿ ਇਕ ਅਧਿਆਤਮਕ ਵਿਅਕਤੀ ਕੋਲ ਇਤਨਾ ਪ੍ਰਚੰਡ ਵਿਵੇਕ ਹੋਣਾ ਚਾਹੀਦਾ ਹੈ ਕਿ ਉਹ ਕਾਮ ਦੇ ਹਰ ਛਲਾਵੇ ਨੂੰ ਛਲਣ ਦੇ ਸਮਰਥ ਹੋਵੇ। ਪੁਰਾਤਨ ਸ਼ਿਆਮ ਵਾਂਗ ਕਾਮ ਹਥੋਂ ਠਗਿਆ ਵਿਅਕਤੀ ਅਸਲ ਛਲੀਆ ਨਹੀਂ, ਅਸਲ ਛਲੀਆ ਉਹ ਹੈ, ਜੋ ਕਾਮਦੇਵ ਦੇ ਹਰ ਫ਼ਰੇਬ ਉਤੇ ਵਿਜੈ ਪਾ ਸਕੇ। ਜਿਸ ਮਨੁੱਖ ਕੋਲ ਅਜਿਹਾ ਵਿਵੇਕ-ਬਲ ਨਹੀਂ ਜਾਂ ਜੋ ਵਿਅਕਤੀ ਕਾਮਦੇਵ ਅਗੇ ਬਲ-ਬੁਧੀ ਹਾਰ ਜਾਂਦਾ ਹੈ, ਉਸ ਦੀ ਹਾਲਤ ਉਸ ਚਿਤ੍ਰ ਸਿੰਘ ਵਰਗੀ ਹੋ ਸਕਦੀ ਹੈ, ਜੋ ਕਾਮ ਵਿਚ ਅੰਨ੍ਹਾ ਹੋਇਆ ਕੁਟਿਲਾ ਕਾਮਿਣੀ ਦੀ ਮਕਾਰੀ ਦੇ ਜਾਲ ਵਿਚ ਫਸ ਕੇ ਆਪਣੇ ਆਚਾਰਵੰਤ ਪੁਤਰ ਨੂੰ ਮਾਰਨ ਵਾਸਤੇ ਤੁਲਿਆ ਹੋਇਆ ਸੀ।

ਸ੍ਰੀ ਦਸਮ ਗ੍ਰੰਥ ਦੇ ਆਲੋਚਕਾਂ ਨੇ ਆਪਣੀਆਂ ਗ਼ਲਤ-ਬਿਆਨੀਆਂ ਦੁਆਰਾ ਅਨੂਪ ਕੌਰ ਵਾਲੇ ਚਰਿਤ੍ਰ ਸੰਬੰਧੀ ਬਹੁਤ ਸੰਦੇਹ ਪੈਦਾ ਕੀਤੇ ਹਨ। ਇਨ੍ਹਾਂ ਦੇ ਨਿਵਾਰਨ ਵਾਸਤੇ ਪਾਠਕਾਂ ਸਾਹਮਣੇ ਪੂਰੀ ਕਹਾਣੀ ਪ੍ਰਸਤੁਤ ਕਰਨੀ ਆਵਸ਼ਕ ਹੋ ਗਈ ਹੈ। ਮੈਂ ਇਸ ਨੂੰ ਸਾਰ ਰੂਪ ਵਿਚ ਇਸ ਤਰ੍ਹਾਂ ਬਿਆਨ ਕਰਨ ਦਾ ਯਤਨ ਕਰਾਂਗਾ ਕਿ ਇਹ ਕਹਾਣੀ ਸੰਖਿਪਿਤ ਤਾਂ ਹੋਵੇ, ਪਰ ਕਿਸੇ ਮਹਤਵਪੂਰਨ ਅੰਗ ਦੀ ਹਾਨੀ ਤੋਂ ਵੀ ਮੁਕਤ ਹੋਵੇ। ਇਹ ਕਥਾ ਜੋ 'ਚਰਿਤਰੋਪਾਖਿਆਨ' ਦੇ ਤਿੰਨ ਚਰਿਤ੍ਰਾਂ (21 ਤੋਂ 23) ਵਿਚ ਪਸਰੀ ਹੋਈ ਹੈ, ਦਾ ਸੰਖੇਪ ਵਿਵਰਣ ਇਸ ਪ੍ਰਕਾਰ ਹੈ-

ਕਹਿਲੂਰ ਰਿਆਸਤ ਵਿਚ ਨੈਣਾਂ ਦੇਵੀ ਦੇ ਨੇੜੇ ਸਤਲੁਜ ਨਦੀ ਕੰਢੇ ਆਨੰਦਪੁਰ ਨਾਮ ਦਾ ਇਕ ਪਿੰਡ ਸੀ। ਇਥੇ ਸਿਖ ਪੰਥ ਦੇ ਲੋਕ ਬਹੁਤ ਉਤਸਾਹ ਸਹਿਤ ਆਉਂਦੇ ਸਨ ਅਤੇ ਆਪਣੇ ਗੁਰੂ ਤੋਂ ਵਡੀਆਂ ਬਰਕਤਾਂ ਪ੍ਰਾਪਤ ਕਰ ਕੇ ਖ਼ੁਸ਼ੀ ਨਾਲ ਘਰ ਜਾਂਦੇ ਸਨ। ਇਕ ਧਨਵਾਨ ਵਿਅਕਤੀ ਦੀ ਨੂਪ (ਅਨੂਪ) ਕੌਰ ਨਾਮੀ ਇਸਤ੍ਰੀ ਆਨੰਦਪੁਰ ਦੇ ਰਾਜੇ ਉਤੇ ਮੋਹਿਤ ਹੋ ਗਈ। ਉਸ ਨੇ ਰਾਜੇ ਦੇ ਮਗਨ ਨਾਮੀ ਇਕ ਸੇਵਕ ਨੂੰ ਕੁਝ ਪੈਸਿਆਂ ਦਾ ਲਾਲਚ ਦੇ ਕੇ ਆਖਿਆ ਕਿ ਉਹ ਆਪਣੇ ਮਾਲਿਕ ਨੂੰ ਇਹ ਕਹਿ ਕੇ ਮੇਰੇ ਕੋਲ ਭੇਜੇ ਕਿ ਜੋ ਮੰਤ੍ਰ ਉਹ ਸਿਖਣਾ ਚਾਹੁੰਦੇ ਹਨ, ਉਹ ਮੇਰੇ ਕੋਲ ਹੈ।

ਰਾਜਾ ਸਾਧੂ ਦਾ ਰੂਪ ਧਾਰਨ ਕਰ ਕੇ ਅਕਾਲ-ਪੁਰਖ ਦਾ ਸਿਮਰਨ ਕਰਦਾ ਹੋਇਆ ਅਨੂਪ ਕੌਰ ਦੇ ਘਰ ਪਹੁੰਚ ਗਿਆ। ਉਸ ਨੇ ਸੰਨਿਆਸੀਆਂ ਵਾਲੇ ਵਸਤ੍ਰ ਉਤਾਰ ਕੇ ਆਪਣੀ ਸਾਧਾਰਨ ਵੇਸ਼-ਭੂਸਾ ਧਾਰਨ ਕੀਤੀ। ਰਾਜੇ ਨੂੰ ਆਉਂਦਾ ਵੇਖ ਕੇ ਅਨੂਪ ਕੌਰ ਨੇ ਆਪਣੇ ਆਪ ਨੂੰ ਸ਼ਿੰਗਾਰਿਆ ਅਤੇ ਰਾਜੇ ਦੀ ਸੇਵਾ ਵਾਸਤੇ ਫੁਲ, ਪਾਨ, ਸ਼ਰਾਬ ਆਦਿ ਭੇਟ ਕੀਤੀ। ਰਾਜੇ ਵਲੋਂ ਇਨ੍ਹਾਂ ਵਸਤਾਂ ਦੇ ਸੇਵਨ ਦਾ ਕੋਈ ਉਲੇਖ ਨਹੀਂ, ਕੇਵਲ ਅਨੂਪ ਕੌਰ ਵਲੋਂ ਭੇਟ ਕੀਤੇ ਜਾਣ ਦਾ ਉਲੇਖ ਹੈ। ਅਜਿਹੇ ਕਈ ਮਿਤਰ ਸਾਡੇ ਘਰਾਂ ਵਿਚ ਅਕਸਰ ਆਉਂਦੇ-ਜਾਂਦੇ ਰਹਿੰਦੇ ਹਨ, ਜਿਨ੍ਹਾਂ ਨੂੰ ਅਸੀਂ ਚਾਹ ਦਾ ਕੱਪ ਭੇਟ ਕਰੀਏ, ਤਾਂ ਉਹ ਕਹਿੰਦੇ ਹਨ ਕਿ ਮੈਂ ਚਾਹ ਬਿਲਕੁਲ ਨਹੀਂ ਪੀਂਦਾ। ਇਸਤ੍ਰੀ ਨੇ ਰਾਜੇ ਨੂੰ ਬੇਨਤੀ ਕੀਤੀ ਕਿ ਮੈਂ ਕਾਮਦੇਵ ਤੋਂ ਹਾਰ ਚੁਕੀ ਹਾਂ। ਤੁਹਾਡੇ ਰੂਪ ਅਤੇ ਵਿਅਕਤਿਤ੍ਵ ਸਾਹਮਣੇ ਵਿਕ ਚੁਕੀ ਹਾਂ। ਤੁਸੀਂ ਮੇਰੇ ਨਾਲ ਕਾਮੁਕ ਸੰਬੰਧ ਬਣਾਓ, ਮੈਂ ਤਾਂ ਹੀ ਬਚ ਸਕਦੀ ਹਾਂ। ਰਾਜਾ ਸਮਝਾਉਂਦਾ ਹੈ ਕਿ ਅਜਿਹਾ ਸੋਚਣਾ ਵੀ ਪਾਪ ਹੈ। ਤੂੰ ਮੇਰੀ ਸਿਖ ਹੈਂ ਅਤੇ ਸਿਖ ਨਾਲ ਗੁਰੂ ਦੇ ਅਜਿਹੇ ਸੰਬੰਧ ਅਯੋਗ ਹਨ, ਨਰਕ ਵਿਚ ਲਿਜਾਣ ਵਾਲੇ ਹਨ। ਪਰ ਉਹ ਇਸਤ੍ਰੀ ਆਪਣੇ

ਹਠ ਉਤੇ ਅੜੀ, ਹਰ ਪ੍ਰਕਾਰ ਦੀਆਂ ਯੁਕਤੀਆਂ ਨਾਲ ਆਪਣੀ ਵਾਸ਼ਨਾ-ਤ੍ਰਿਪਤੀ ਨੂੰ ਯੋਗ ਠਹਿਰਾਉਂਦੀ, ਬੇਨਤੀਆਂ ਕਰਦੀ ਹੈ। ਜਿਤਨੇ ਬਲਸਾਲੀ ਸ਼ਬਦਾਂ ਵਿਚ ਉਹ ਆਪਣੀ ਕਾਮ-ਆਤੁਰਤਾ ਦੀ ਉਚਿਤਤਾ ਦਸ ਕੇ ਇਸ ਦੀ ਪੂਰਤੀ ਲਈ ਬੇਨਤੀਆਂ ਕਰਦੀ ਹੈ, ਰਾਜਾ ਉਸ ਤੋਂ ਕਿਤੇ ਵਧੀਕ ਬਲਸ਼ਾਲੀ ਸ਼ਬਦਾਂ ਵਿਚ ਅਜਿਹੇ ਅਯੋਗ ਸੰਬੰਧਾਂ ਦੀ ਨਿੰਦਾ ਕਰਦਾ ਹੈ। ਇਕ ਪਾਸੇ ਉਹ ਆਪਣੇ ਮਨ ਹੀ ਮਨ ਇਸ ਸੰਕਲਪ ਨੂੰ ਦ੍ਰਿੜ੍ਹ ਕਰਦਾ ਹੈ ਕਿ ਅਜਿਹੇ ਅਯੋਗ ਸੰਬੰਧ ਉਹ ਕਦੇ ਨਹੀਂ ਬਣਾਏਗਾ, ਦੂਜੇ ਪਾਸੇ ਉਸ ਇਸਤ੍ਰੀ ਦੀ ਹਰ ਯੁਕਤੀ ਨੂੰ ਅਨੁਚਿਤ ਦਰਸਾਉਂਦਿਆਂ ਪੂਰੀ ਮਾਨਵਤਾ ਨੂੰ ਅਜਿਹੇ ਸੰਬੰਧ ਬਣਾਉਣ ਤੋਂ ਵਰਜਿਤ ਕਰਦਾ ਹੈ। ਰਾਜੇ ਨੇ ਕਾਮੁਕ ਸੰਬੰਧਾਂ ਤੋਂ ਬਚਣ ਦੀ ਜੋ ਉਤਕ੍ਰਿਸ਼ਟ ਪ੍ਰੇਰਨਾ ਇਸ ਕਥਾ ਵਿਚ ਦਿਤੀ ਹੈ, ਉਹ ਸ਼ਾਇਦ ਹੀ ਕਿਸੇ ਹੋਰ ਸਾਹਿਤਿਕ ਜਾਂ ਅਧਿਆਤਮਕ ਗ੍ਰੰਥ ਵਿਚ ਮਿਲ ਸਕੇ। ਰਾਜੇ ਅਤੇ ਅਨੂਪ ਕੌਰ ਦੇ ਵਾਰਤਾਲਾਪ ਦੇ ਕੀਮਤੀ ਅੰਸ਼ ਮੈਂ ਮਗਰੋਂ ਪ੍ਰਸਤੁਤ ਕਰਾਂਗਾ।

ਰਾਜੇ ਦਾ ਹਠ ਵੇਖ ਕੇ ਉਸ ਇਸਤ੍ਰੀ ਨੇ ਡਰਾਉਣ ਵਾਸਤੇ ਚੋਰ-ਚੋਰ ਕਹਿ ਕੇ ਸ਼ੋਰ ਮਚਾਇਆ। ਉਸ ਇਸਤ੍ਰੀ ਦੇ ਸੇਵਕ ਅਤੇ ਆਸ-ਪਾਸ ਦੇ ਲੋਕ ਜਾਗ ਪਏ ਅਤੇ ਉਨ੍ਹਾਂ ਨੇ ਰਾਜੇ ਨੂੰ ਚਾਰੇ ਪਾਸਿਓਂ ਘੇਰ ਲਿਆ। ਉਨ੍ਹਾਂ ਵਿਚੋਂ ਕੁਝ ਨੇ ਤਲਵਾਰਾਂ ਸੂਤ ਲਈਆਂ ਅਤੇ ਲਲਕਾਰ ਕੇ ਕਿਹਾ "ਤੈਨੂੰ ਭਜਣ ਨਹੀਂ ਦੇਵਾਂਗੇ।" ਜਦੋਂ ਘਿਰੇ ਹੋਏ ਰਾਜੇ ਨੂੰ ਬਚਾਓ ਦਾ ਕੋਈ ਤਰੀਕਾ ਨਾ ਦਿਸਿਆ, ਤਾਂ ਉਸ ਨੇ ਅਨੂਪ ਕੌਰ ਦੇ ਭਾਈ ਦੀ ਪਗੜੀ ਲਾਹ ਦਿਤੀ ਅਤੇ ਉਸ ਨੂੰ ਪਕੜ ਕੇ ਸ਼ੋਰ ਮਚਾਇਆ ਕਿ ਚੋਰ ਇਹ ਹੈ। ਲੋਕਾਂ ਨੇ ਉਸ ਨੂੰ ਚੋਰ ਜਾਣ ਕੇ ਪਕੜ ਲਿਆ ਅਤੇ ਮਾਰ-ਕੁਟਾਈ ਕਰ ਕੇ ਅਧਿਕਾਰੀਆਂ ਦੇ ਹਵਾਲੇ ਕਰ ਦਿਤਾ, ਜਿਨ੍ਹਾਂ ਉਸ ਨੂੰ ਜੇਲ੍ਹ ਭੇਜ ਦਿਤਾ। ਸਵੇਰੇ ਅਨੂਪ ਕੌਰ ਨੇ ਇਕ ਹੋਰ ਚਾਲ ਚਲੀ। ਉਸ ਨੇ ਰਾਜੇ ਦੀ ਜੁਤੀ ਅਤੇ ਵਿਸ਼ੇਸ਼ ਚੋਲਾ ਵਿਖਾ ਕੇ ਲੋਕਾਂ ਨੂੰ ਕਹਿ ਦਿਤਾ ਕਿ ਅਸਲ ਵਿਚ ਰਾਜਾ ਹੀ ਮੇਰੇ ਘਰ ਚੋਰੀ ਕਰਨ ਆਇਆ ਸੀ, ਮੇਰਾ ਭਰਾ ਨਿਰਦੋਸ਼ ਹੈ। ਪਰ ਰਾਜੇ ਨੇ ਉਸ ਦੀ ਇਸ ਮਕਾਰੀ ਦਾ ਜਵਾਬ ਦੇਣ ਵਾਸਤੇ ਆਪਣੇ ਸਿਖ-ਸੇਵਕਾਂ ਨੂੰ ਕਿਹਾ ਕਿ ਸਾਡੀ ਜੁਤੀ ਅਤੇ ਵਿਸ਼ੇਸ਼ ਚੋਲਾ ਕਿਸੇ ਨੇ ਚੁਰਾ ਲਿਆ ਹੈ। ਸਿਖਾਂ ਨੇ ਅਨੂਪ ਕੌਰ ਨੂੰ ਪਕੜ ਕੇ ਰਾਜੇ ਦੇ ਦਰਬਾਰ ਵਿਚ ਪੇਸ਼ ਕੀਤਾ। ਰਾਏ ਨੇ ਆਪਣੇ ਸਿਖਾਂ ਨੂੰ ਨਸੀਹਤ ਦਿਤੀ ਕਿ ਉਸ ਇਸਤ੍ਰੀ ਨਾਲ ਦੁਰ-ਵਿਵਹਾਰ ਬਿਲਕੁਲ ਨਹੀਂ ਕਰਨਾ।

ਇਸਤ੍ਰੀ ਨੂੰ ਰਾਜੇ ਦੇ ਦਰਬਾਰ ਵਿਚ ਪੇਸ਼ ਕੀਤਾ, ਤਾਂ ਉਸ ਦੀਆਂ ਅਖਾਂ ਨੀਵੀਆਂ ਹੋ ਗਈਆਂ। ਉਹ ਬਹੁਤ ਸ਼ਰਮਸਾਰ ਹੋਈ। ਰਾਏ ਨੇ ਸਿਖਾਂ ਨੂੰ ਕਿਹਾ 'ਇਸ ਨੂੰ ਕੁਝ ਨਹੀਂ ਕਹਿਣਾ। ਕੇਵਲ ਇਸ ਦੇ ਘਰ ਵਿਚ ਹੀ ਇਸ ਨੂੰ ਨਜ਼ਰਬੰਦ ਕਰ ਦਿਓ। ਅਸੀਂ ਇਸ ਨੂੰ ਫਿਰ ਕਿਸੇ ਵਿਹਲੇ ਸਮੇਂ ਬੁਲਾ ਕੇ ਗਲ ਕਰਾਂਗੇ।' ਅਗਲੀ ਸਵੇਰ ਇਸਤ੍ਰੀ ਨੂੰ ਬੁਲਾ ਕੇ ਰਾਏ ਨੇ ਕਿਹਾ ਤੂੰ ਕਾਮ-ਵਸ ਹੋ ਕੇ ਸਾਡੇ ਉਤੇ ਚਰਿਤ੍ਰ ਕੀਤਾ ਸੀ, ਇਸ ਲਈ ਸਾਨੂੰ ਵੀ ਚਰਿਤ੍ਰ ਕਰਨਾ ਪਿਆ। ਉਸ ਇਸਤ੍ਰੀ ਨੇ ਮੁਆਫ਼ੀ ਮੰਗਦਿਆਂ ਕਿਹਾ ਕਿ ਅਗੇ ਤੋਂ ਕਦੇ ਵੀ ਉਹ ਅਜਿਹੀ ਗੱਲ ਆਪਣੇ ਮਨ ਵਿਚ ਨਹੀਂ ਲਿਆਵੇਗੀ। ਉਸ ਦਾ ਦੋਸ਼ ਮੁਆਫ਼ ਕਰ ਦਿਤਾ ਜਾਵੇ। ਰਾਏ ਨੇ ਉਸ ਦੇ ਭਰਾ ਨੂੰ ਰਿਹਾ ਕਰਵਾ ਦਿਤਾ ਅਤੇ ਅਨੂਪ ਕੌਰ ਦੇ ਵਲ-ਛਲ ਤੋਂ ਬਚਾਓ ਹਿਤ ਜੋ ਕੌਤੁਕ ਕੀਤਾ, ਉਸ ਲਈ ਖਿਮਾ ਵੀ ਮੰਗੀ। ਅਨੂਪ ਕੌਰ ਰਾਜੇ ਦੀ ਸਿਖ ਹੋ ਗਈ ਅਤੇ ਰਾਜੇ ਵਲੋਂ ਉਸ ਦੇ ਗੁਜ਼ਰਾਨ ਵਾਸਤੇ ਹਰ ਛੇ ਮਹੀਨਿਆਂ ਬਾਅਦ ਵੀਹ ਹਜ਼ਾਰ ਟਕੇ ਦੇਣ ਦਾ ਪ੍ਰਬੰਧ ਕਰਵਾ ਦਿਤਾ। ਇਸ ਤੋਂ ਇਹ ਤਥ ਸਾਹਮਣੇ ਆਉਂਦਾ ਹੈ ਕਿ ਜੀਵਨ ਦਾ ਬਾਕੀ ਭਾਗ ਉਸ ਨੇ ਗੁਰੂ-ਚਰਨਾਂ ਵਿਚ ਰਹਿ ਕੇ ਸੇਵਾ-ਸਿਮਰਨ ਕਰਨ ਨੂੰ ਸਮਰਪਿਤ ਕਰ ਦਿਤਾ, ਨਹੀਂ ਤਾਂ ਧਨਵਾਨ ਦੀ ਪਤਨੀ ਹੋਣ ਕਰ ਕੇ ਉਸ ਨੂੰ ਕਿਸੇ ਗੁਜ਼ਾਰਾ-ਭੱਤੇ ਦੀ ਜ਼ਰੂਰਤ ਨਹੀਂ ਸੀ।

ਸਿਖ ਇਤਿਹਾਸਕਾਰ ਇਸ ਕਥਾ ਨੂੰ ਸਿਖਿਆਦਾਇਕ ਕਾਲਪਨਿਕ ਕਥਾ ਨਹੀਂ ਮੰਨਦੇ, ਬਲਕਿ ਅਨੂਪ ਕੌਰ ਨੂੰ ਇਕ ਇਤਿਹਾਸਿਕ ਇਸਤ੍ਰੀ ਮੰਨਦੇ ਹਨ, ਜੋ ਉਕਤ ਘਟਨਾ ਤੋਂ ਬਾਅਦ ਗੁਰੂ ਜੀ ਦੀ ਸਚੀ-ਸੁਚੀ ਸੇਵਿਕਾ ਬਣ ਗਈ। ਸ਼ੇਰ ਮੁਹੰਮਦ ਖਾਂ ਮਲੇਰਕੋਟਲੀਏ ਨੇ ਜਦੋਂ ਉਸ ਦੀ ਪੱਤ ਲੁਟਣ ਦਾ ਯਤਨ ਕੀਤਾ, ਤਾਂ ਉਸ ਨੇ ਪ੍ਰਾਣ ਤਿਆਗ ਦਿਤੇ। ਸ਼ੇਰ ਮੁਹੰਮਦ ਨੇ ਆਪਣੇ ਪਾਪ ਨੂੰ ਛਿਪਾਉਣ ਵਾਸਤੇ ਉਸ ਦੀ ਲਾਸ਼ ਨੂੰ ਕਬਰ ਵਿਚ ਦਫ਼ਨ ਕਰ ਦਿਤਾ। ਬਾਬਾ ਬੰਦਾ ਸਿੰਘ ਦੇ ਮਲੇਰਕੋਟਲੇ ਉਤੇ ਹਮਲੇ ਸਮੇਂ, ਉਸ ਦਾ ਸਰੀਰ ਕਬਰ ਵਿਚੋਂ ਕਢਿਆ ਗਿਆ ਅਤੇ ਉਸ ਦਾ ਸਿਖ ਰੀਤੀਆਂ ਅਨੁਸਾਰ ਸੰਸਕਾਰ ਕੀਤਾ। ਚਰਚਿਤ ਤ੍ਰਿੰਨ ਚਰਿਤ੍ਰਾਂ ਵਿਚ ਅਨੂਪ ਕੌਰ ਅਤੇ ਗੁਰੂ ਗੋਬਿੰਦ ਸਿੰਘ ਜੀ ਦਾ ਸੰਵਾਦ ਕਾਮੁਕ-ਉਤੇਜਨਾ ਦੇ ਵਰਣਨ ਅਤੇ ਕਾਮ-ਮੁਕਤੀ ਪ੍ਰਾਪਤ ਕਰਨ ਲਈ ਉਚਤਮ ਪ੍ਰੇਰਨਾ ਪਖੋਂ ਇਕ ਅਤਿ-ਉਤਮ ਅਮ੍ਰਿਤ ਹੈ। ਜੇ ਸਿਖ ਫ਼ਜ਼ੂਲ ਦੇ ਝਗੜੇ ਛਡ ਕੇ ਇਸ ਕਥਾ ਵਿਚਲੇ ਸੰਵਾਦ ਨੂੰ ਵਿਸ਼ਵ ਦੇ ਕੋਨੇ-ਕੋਨੇ ਵਿਚ ਪਹੁੰਚਾ ਸਕਦੇ, ਤਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਮਹਿਮਾ ਵਿਚ

ਅਭੂਤਪੂਰਵ ਵਾਧਾ ਹੋਣਾ ਸੀ। ਕਾਮ ਤੋਂ ਜਨਮੇ ਅਪਰਾਧਾਂ ਤੋਂ ਮਾਨਵ-ਸਮਾਜ ਨੂੰ ਮੁਕਤ ਕਰਨ ਵਾਸਤੇ ਇਸ ਤੋਂ ਚੰਗੇਰੀ ਰਚਨਾ ਲਭਣੀ ਮੁਸ਼ਕਿਲ ਹੈ। ਅਸੀਂ ਪਾਠਕਾਂ ਦੀ ਜਾਣਕਾਰੀ ਵਾਸਤੇ ਇਸ ਸੰਵਾਦ ਦੇ ਕੁਝ ਮਹਤਵਪੂਰਨ ਅੰਸ਼ ਪ੍ਰਸਤੁਤ ਕਰਦੇ ਹਾਂ। ਕਿਸੇ ਪੰਕਤੀ ਦੇ ਭਾਵ ਵਿਚ ਅਸਾਂ ਰਤਾ ਵੀ ਪਰਿਵਰਤਨ ਨਹੀਂ ਕੀਤਾ, ਹਾਂ ਇਸ ਨੂੰ ਸਿਧਾ-ਸਿਧਾ ਅਨੁਵਾਦ ਭਾਵੇਂ ਨਾ ਮੰਨਿਆ ਜਾਵੇ-

ਅਨੂਪ ਕੌਰ : ਮੈਂ ਸ਼ਿਵ ਦੇ ਵੈਰੀ ਕਾਮਦੇਵ ਤੋਂ ਪੀੜਿਤ ਹਾਂ। ਤੁਹਾਡੇ ਤੋਂ ਵਿਕ ਚੁਕੀ ਹਾਂ। ਮੇਰੇ ਨਾਲ ਕਾਮ-ਭੋਗ ਕਰੋ। ਪੂਜਣਯੋਗ ਹੋ ਗਏ ਤਾਂ ਕੀ ਹੋਇਆ ? ਧਨਵਾਨ (ਗੁਣਵੰਤ) ਹੋ, ਤਾਂ ਨਿਰਧਨਾਂ (ਔਗੁਣਵੰਤਿਆਂ) ਨੂੰ ਕਿਉਂ ਸਤਾਉਂਦੇ ਹੋ ? ਇਹ ਠੀਕ ਹੈ, ਤੁਸੀਂ ਰੂਪਵੰਤ ਹੋ, ਪਰ ਅਭਿਮਾਨ ਕਿਉਂ ਕਰਦੇ ਹੋ ? ਧਨ, ਜੋਬਨ ਆਖਿਰ ਚਾਰ ਦਿਨਾਂ ਦਾ ਪ੍ਰਾਹੁਣਾ ਹੈ।

ਗੁਰੂ ਜੀ : ਧਰਮ-ਕਰਮ ਨਾਲ ਪਵਿਤ੍ਰ ਜੀਵਨ ਮਿਲਦਾ ਹੈ। ਧਰਮ ਤੋਂ ਹੀ ਸੁੰਦਰਤਾ ਮਿਲਦੀ ਹੈ। ਧਨ-ਧਾਮ ਧਰਮ ਤੋਂ ਮਿਲਦੇ ਹਨ। ਧਰਮ ਹੀ ਰਾਜ ਦੀ ਸ਼ੋਭਾ ਹੈ। ਤੇਰਾ ਕਿਹਾ ਮੰਨ ਕੇ ਧਰਮ ਦਾ ਤਿਆਗ ਕਿਉਂ ਕਰਾਂ ? ਕਿਉਂ ਇਸ ਪਵਿਤ੍ਰ ਕਾਇਆ ਨੂੰ (ਕਾਮ ਦੇ) ਨਰਕ ਵਿਚ ਸੁਟਾਂ। ਤੇਰਾ ਕਿਹਾ ਮੰਨ ਕੇ ਕਦੇ ਕਾਮ-ਭੋਗ ਨਹੀਂ ਕਰਾਂਗਾ। ਮੈਂ ਆਪਣੀ ਕੁਲ ਨੂੰ ਕਿਉਂ ਦਾਗ਼ ਲਗਾਵਾਂ ? ਮੈਂ ਵਿਆਹੁਤਾ ਪਤਨੀ ਨੂੰ ਤਿਆਗ ਕੇ ਤੇਰੇ ਨਾਲ ਕਦੇ ਵੀ ਭੋਗ ਨਹੀਂ ਕਰਾਂਗਾ। ਭੋਗ-ਵਿਲਾਸ ਕਰ ਕੇ ਮੈਂ ਧਰਮਰਾਜ ਦੀ ਸਭਾ ਵਿਚ ਕਿਵੇਂ ਸ਼ੋਭਾ ਪਾ ਸਕਾਂਗਾ ?

ਅਨੂਪ ਕੌਰ : ਕਾਮਤੁਰ ਇਸਤ੍ਰੀ ਜੇ ਮਰਦ ਕੋਲ ਜਾਵੇ। ਉਹ ਉਸ ਨੂੰ ਨਿਰਾਸ਼ ਜਾਣ ਦੇਵੇ, ਤਾਂ ਉਸ ਨੂੰ ਮਹਾਨ ਨਰਕ ਵਿਚ ਹੀ ਸੁਟਣਾ ਚਾਹੀਦਾ ਹੈ।

ਗੁਰੂ ਜੀ : ਤੂੰ ਹਮੇਸ਼ਾ ਮੇਰੇ ਪੈਰੀਂ ਪੈਂਦੀ ਹੈਂ, ਮੇਰੀ ਪੂਜਾ ਕਰਦੀ ਹੈਂ। ਮੇਰੇ ਨਾਲ ਭੋਗ ਕਰਦਿਆਂ ਤੈਨੂੰ ਸ਼ਰਮ ਨਹੀਂ ਆਵੇਗੀ।

ਅਨੂਪ ਕੌਰ : ਸ੍ਰੀ ਕ੍ਰਿਸ਼ਣ ਵੀ ਜਗਤ ਵਿਚ ਪੂਜੇ ਜਾਂਦੇ ਸਨ, ਫਿਰ ਵੀ ਰਾਸ-ਲੀਲਾ ਰਚਦੇ ਸਨ। ਰਾਧਾ ਨਾਲ ਭੋਗ ਕਰ ਕੇ, ਉਹ ਤਾਂ ਨਹੀਂ ਨਰਕ ਵਿਚ ਚਲੇ ਗਏ। ਰੱਬ ਨੇ ਇਨਸਾਨ ਦੀ ਦੇਹੀ ਪੰਜ ਤਤਾਂ ਤੋਂ ਬਣਾਈ ਹੈ। ਕਾਮ-ਭੋਗਣ ਨਾਲ ਕੀ ਫ਼ਰਕ ਪੈਂਦਾ ਹੈ ? ਇਸਤ੍ਰੀ-ਪੁਰਖ਼ ਦੀ ਪ੍ਰੀਤ ਉਸੇ ਨੇ ਬਣਾਈ ਹੈ। ਮੇਰੇ ਸਰੀਰ ਵਿਚ ਕਾਮ-ਅਗਨੀ ਹੈ, ਉਸ ਨੂੰ ਤ੍ਰਿਪਤ ਕਰੋ। ਤੁਹਾਡੇ ਸੰਜੋਗ ਬਿਨਾ ਮੈਂ ਵਿਜੋਗ ਵਿਚ ਸੜ ਮਰਾਂਗੀ।

ਗੁਰੂ ਜੀ : ਹੇ ਜੋਬਨਵੰਤੀ ! ਮਨ ਵਿਚ ਧੀਰਜ ਕਰ, ਕਾਮਦੇਵ ਤੇਰਾ ਕੀ ਵਿਗਾੜੇਗਾ ? ਮਨ ਵਿਚ ਮਹਾ ਰੁਦ੍ਰ (ਪ੍ਰਭੂ) ਦਾ ਧਿਆਨ ਕਰ, ਤੇਰਾ ਕਾਮ ਦਾ ਸੰਤਾਪ ਨਸ਼ਟ ਹੋ ਜਾਵੇਗਾ। ਮੈਂ ਆਪਣੀ ਧਰਮ-ਪਤਨੀ ਤਿਆਗ ਕੇ ਨਾ ਤੈਨੂੰ ਪ੍ਰਣਾਵਾਂਗਾ, ਨਾ ਤੇਰੇ ਨਾਲ ਪ੍ਰੀਤ ਸਹਿਤ ਭੋਗ ਕਰਾਂਗਾ। ਤੇਰਾ ਕਿਹਾ ਮੰਨ ਕੇ ਕਾਮ-ਭੋਗ ਕਿਉਂ ਕਰਾਂ ? ਕਿਉਂ ਨਰਕ ਵਿਚ ਜਾਵਾਂ ? ਮੈਂ ਧਰਮ ਦੇ ਵੈਰੀ ਕਾਮ ਨੂੰ ਕਦੇ ਗ੍ਰਹਿਣ ਨਹੀਂ ਕਰ ਸਕਦਾ। ਕਾਮ ਵਿਚ (ਦੁਨੀਆਂ ਅੰਦਰ) ਮੇਰੇ ਅਪਜਸ ਦੀ ਕਥਾ ਚਲ ਪਵੇਗੀ। ਮੈਂ ਲੋਕਾਂ ਨੂੰ ਮੂੰਹ ਕਿਵੇਂ ਵਿਖਾਵਾਂਗਾ ? ਧਰਮ ਰਾਜ ਨੂੰ ਜਵਾਬ ਕਿਵੇਂ ਦੇਵਾਂਗਾ ? ਹੇ ਸੁੰਦਰੀ ! ਮੇਰੇ ਨਾਲ ਇਸ਼ਕ ਦੇ ਵਿਚਾਰ ਛਡ ਦੇ। ਜੋ ਤੂੰ ਕਹਿ ਦਿਤਾ ਸੋ ਕਹਿ ਦਿਤਾ, ਫਿਰ ਅਜਿਹਾ ਕਹਿਣ ਦਾ ਕਦੇ ਸਾਹਸ ਨਾ ਕਰਨਾ।

ਅਨੂਪ ਕੌਰ : ਹੇ ਪ੍ਰੀਤਮ ! ਮੇਰੇ ਨਾਲ ਭੋਗ ਕਰ ਕੇ ਨਰਕ ਵਿਚ ਨਹੀਂ ਜਾਓਗੇ। ਤੁਸੀਂ ਮਨ ਵਿਚੋਂ ਇਹ ਡਰ ਤਿਆਗ ਦਿਓ। ਲੋਕ ਤੁਹਾਡੀ ਨਿੰਦਾ ਨਹੀਂ ਕਰ ਸਕਦੇ, ਉਹ ਤੁਹਾਡੇ ਤੋਂ ਡਰਦੇ ਹਨ। ਫਿਰ ਜੇ ਕਿਸੇ ਨੂੰ ਪਤਾ ਲਗੇਗਾ, ਤਾਂ ਹੀ ਨਿੰਦਾ ਕਰੇਗਾ। ਜੇ ਕੋਈ ਜਾਣ ਵੀ ਲਵੇ, ਤੁਹਾਡੇ ਤੋਂ ਡਰ ਕੇ ਚੁਪ ਰਹੇਗਾ। ਭੋਗ ਨਾ ਕਰੋਗੇ, ਤਾਂ ਲੱਤ ਹੇਠੋਂ ਨਿਕਲਣਾ ਹੋਵੇਗਾ।

ਗੁਰੂ ਜੀ : ਲੱਤਾਂ ਹੇਠੋਂ ਉਹ ਨਿਕਲੇਗਾ, ਜੋ ਕਾਮ ਦੇ ਅਸਮਰਥ ਹੋਵੇ। ਨਪੁੰਸਕ ਹੋਵੇ। ਮੈਂ ਧਰਮ ਦਾ ਬੰਨ੍ਹਿਆ, ਲੋਕ ਮਰਯਾਦਾ ਦਾ ਬੰਨ੍ਹਿਆ ਕਾਮ-ਭੋਗ ਤੋਂ ਨਿਰਲਿਪਤ ਰਹਿੰਦਾ ਹਾਂ। ਕਿਸੇ ਸਰੀਰਿਕ ਹੀਣਤਾ ਕਾਰਨ ਨਹੀਂ।

ਅਨੂਪ ਕੌਰ : ਤੁਸੀਂ ਅਨੇਕ ਯਤਨ ਕਰ ਕੇ ਵੀ ਇਥੋਂ ਭੋਗ-ਵਿਲਾਸ ਕੀਤੇ ਬਿਨਾ ਜਾ ਨਹੀਂ ਸਕਦੇ। ਅਜ ਰਾਤ ਕਾਮ-ਕ੍ਰੀੜਾ ਕਰਨੀ ਹੋਵੇਗੀ। ਤੁਹਾਡੇ ਲਈ ਮੈਂ ਕਾਸ਼ੀ ਵਿਚ ਆਰੇ ਨਾਲ ਚੀਰੇ ਜਾਣ ਵਾਸਤੇ ਤਿਆਰ ਹਾਂ। ਧਰਮਰਾਜ ਦੀ ਸਭਾ ਵਿਚ ਡਟ ਕੇ ਉਤਰ ਦੇ ਸਕਦੀ ਹਾਂ। ਅਜ ਦੀ ਰਾਤ ਮੈਂ ਰੁਚੀ ਪੂਰਵਕ ਤੁਹਾਡੇ ਨਾਲ ਕਾਮ-ਆਨੰਦ ਮਾਣਾਂਗੀ। ਤੁਹਾਡੇ ਸੰਜੋਗ ਨਾਲ ਮੈਂ ਅਜ ਸ਼ਿਵ ਦੇ ਵੈਰੀ ਕਾਮਦੇਵ ਦਾ ਅਹੰਕਾਰ ਤੋੜ ਦੇਵਾਂਗੀ।

ਗੁਰੂ ਜੀ : ਪਹਿਲਾਂ ਤਾਂ ਅਕਾਲ-ਪੁਰਖ਼ ਨੇ ਮੈਨੂੰ ਖਤਰੀਆਂ ਦੀ ਸ਼੍ਰੇਸ਼ਠ ਕੁਲ ਵਿਚ ਪੈਦਾ ਕੀਤਾ ਹੈ। ਫਿਰ (ਗੁਰੁਗਦੀ ਤੇ ਵਿਰਾਜਮਾਨ ਕਰ ਕੇ) ਸਾਡੀ ਕੁਲ ਨੂੰ ਜਗਤ ਵਿਚ ਸਨਮਾਨ ਦਿਤਾ ਹੈ। ਮੈਂ ਸਾਰਿਆਂ ਵਿਚ ਬੈਠ ਕੇ ਪੂਜਣਯੋਗ ਅਖਵਾਉਂਦਾ ਹਾਂ। ਤੇਰੇ ਨਾਲ ਕਾਮਭੋਗ ਕੇ ਨੀਚ ਕੁਲ ਵਿਚ ਜਾਵਾਂਗਾ।

ਅਨੂਪ ਕੌਰ : ਜਨਮ ਦੀ ਕੀ ਗੱਲ ਹੈ ? ਜਨਮ ਤਾਂ ਤੁਹਾਡੇ ਹੀ ਅਧੀਨ ਹਨ। ਜੇ ਅਜ ਮੇਰਾ ਸੰਗ ਨਾ ਕਰੋਗੇ, ਤਾਂ ਮੈਂ ਆਪਣੀ ਬਦਨਸੀਬੀ ਸਮਝਾਂਗੀ। ਤੁਹਾਡੇ ਵਿਜੋਗ ਵਿਚ ਸੜ ਮਰਾਂਗੀ, ਜ਼ਹਿਰ ਪੀ ਲਵਾਂਗੀ। ਮੇਰੇ ਨਾਲ ਸੰਜੋਗ ਕਰੋ, ਤਾਂ ਕਿ ਦਿਲ ਦਾ ਰੋਗ ਦੂਰ ਹੋਵੇ। ਤੁਹਾਡਾ ਸੰਗ ਨਹੀਂ ਮਿਲ ਰਿਹਾ, ਮੇਰੀ ਕਾਮ-ਅਗਨੀ ਭੜਕ ਰਹੀ ਹੈ।

ਗੁਰੂ ਜੀ : ਭਾਂਵੇਂ ਤੂੰ ਕਿਤਨੀ ਕਾਮਾਤੁਰ ਹੋ ਜਾਵੇਂ ? ਮੈਂ ਇਹ ਪਾਪ ਨਹੀਂ ਕਰਾਂਗਾ।

ਅਨੂਪ ਕੌਰ : ਪਰਮੇਸ਼ਰ ਨੇ ਤੁਹਾਨੂੰ ਜਵਾਨੀ ਦਿਤੀ ਹੈ। ਮੈਂ ਵੀ ਜਵਾਨ ਹਾਂ। ਤੁਹਾਡੀ ਜਵਾਨੀ ਅਤੇ ਸੁੰਦਰਤਾ ਨੇ ਮਨ ਵਿਚ ਅਗ ਲਾ ਦਿਤੀ ਹੈ। ਸਭ ਸ਼ੰਕੇ ਛਡ ਕੇ ਮੇਰਾ ਸੰਗ ਮਾਣੋ।

ਗੁਰੂ ਜੀ : ਜੋ ਸੁੰਦਰੀ ਮੈਨੂੰ ਪੂਜਣਯੋਗ ਮੰਨ ਕੇ ਮੇਰੇ ਦਰਬਾਰ ਵਿਚ ਆਉਂਦੀ ਹੈ, ਉਹ ਮੇਰੀ ਪੁਤਰੀ ਸਮਾਨ ਹੈ। ਕਾਮ-ਅੰਧ ਇਸਤ੍ਰੀ ਦੀ ਪ੍ਰੀਤ ਝੂਠੀ ਹੈ, ਕਦੇ ਓੜਕ ਨਹੀਂ ਨਿਭਦੀ। ਇਕ ਮਰਦ ਛਡਿਆ, ਦੂਜਾ ਗ੍ਰਹਿਣ ਕਰ ਲਿਆ। ਇਹ ਕਾਹਦੀ ਪ੍ਰੀਤ ਹੈ, ਕੇਵਲ ਨੰਗਾ ਸਰੀਰ ਦੂਜੇ ਦੇ ਹਵਾਲੇ ਕਰਨ ਵਾਲਾ ਕਰਮ ਹੈ।

ਅਨੂਪ ਕੌਰ : ਕੀ ਕਰਾਂ ? ਕਾਮ ਤੋਂ ਕਿਵੇਂ ਬਚਾਂ ? ਮਨ ਸ਼ਾਂਤ ਨਹੀਂ ਹੁੰਦਾ। ਤੈਨੂੰ ਮਾਰ ਕੇ ਕਿਵੇਂ ਜੀਵਾਂ ? ਤੇਰੇ ਬੋਲ ਬਹੁਤ ਰਸੀਲੇ ਲਗਦੇ ਹਨ।

ਗੁਰੂ ਜੀ : ਹੇ ਇਸਤ੍ਰੀ ! ਤੇਰਾ ਰੂਪ ਧੰਨ ਹੈ। ਤੇਰੇ ਜਨਮ-ਦਾਤੇ ਧੰਨ ਹਨ। ਤੇਰਾ ਦੇਸ਼ ਧੰਨ ਹੈ। ਧੰਨ ਹੈ ਉਹ, ਜਿਸ ਨੇ ਤੇਰੀ ਪਾਲਣਾ ਕੀਤੀ। ਤੇਰਾ ਮੁਖੜਾ ਧੰਨ ਹੈ, ਜਿਸ ਦੀ ਸ਼ੋਭਾ ਵੇਖ ਕੇ ਕਮਲ, ਸੂਰਜ, ਚੰਦ੍ਰਮਾ ਅਤੇ ਕਾਮਦੇਵ ਦਾ ਅਹੰਕਾਰ ਚੂਰ ਹੋ ਜਾਂਦਾ ਹੈ। ਤੇਰਾ ਸੁੰਦਰ ਸਰੀਰ ਸੌਭਾਗਸ਼ਾਲੀ ਹੈ। ਤੇਰੇ ਸੋਹਣੇ ਚੰਚਲ ਨੈਣ ਰਸੀਲੇ ਹਨ। ਇਹ ਪੰਛੀਆਂ, ਹਿਰਣਾਂ, ਯਕਸ਼ਾਂ, ਸਪਾਂ, ਦੈਤਾਂ, ਦੇਵਤਿਆਂ, ਮੁਨੀਆਂ ਅਤੇ ਪੁਰਖਾਂ ਦਾ ਮਨ ਮੋਹ ਲੈਂਦੇ ਹਨ। ਸ਼ਿਵ ਅਤੇ ਬ੍ਰਹਮਾ ਦੇ ਚਾਰ ਪੁਤਰ ਤੇਰੇ ਨੈਣਾਂ ਨੂੰ ਵੇਖ ਕੇ ਥਕ ਗਏ ਹਨ। ਪਰ ਮੈਂ ਹੈਰਾਨ ਹਾਂ ਕਿ ਮੇਰੇ ਹਿਰਦੇ ਵਿਚ ਨਹੀਂ ਚੁਭਦੇ।

ਅਨੂਪ ਕੌਰ : ਮੈਂ ਤੁਹਾਡੇ ਨਾਲ ਬਿਸਤਰ ਉਤੇ ਲੇਟ ਕੇ ਵੀ ਕਿਸੇ ਨੂੰ ਕੁਝ ਨਹੀਂ ਦਸਾਂਗੀ। ਕਾਮ-ਲਿਪਤ ਹੋਇਆਂ ਸਾਰੀ ਰਾਤ ਇਉਂ ਪਲਾਂ ਵਿਚ ਗੁਜ਼ਰ ਜਾਵੇਗੀ। ਇਸ ਭੋਗ ਦਾ ਸਵਾਦ ਇਤਨਾ ਵੀ ਫਿਕਾ ਨਹੀਂ ਹੁੰਦਾ। ਹੇ ਸਜਣੀ ! ਜਾਗਣ ਤੇ ਲਾਜ ਲਗਦੀ ਹੈ। ਜਾਗਣ ਨਾਲੋਂ ਬਸ ਅਜਿਹਾ ਸੌਣ ਹੀ ਚੰਗਾ ਹੈ। ਅਜ ਜਾਂ ਤੁਹਾਡਾ ਸੰਗ ਮਾਣਾਂਗੀ, ਜਾਂ ਜ਼ਹਿਰ ਖਾ ਕੇ ਮਰ ਜਾਵਾਂਗੀ।

ਗੁਰੂ ਜੀ : ਤੇਰੇ ਨੈਣ ਤੀਰ ਵਰਗੇ ਹਨ, ਪਰ ਮੇਰਾ ਕਵਚ ਹਯਾ ਹੈ। ਤੇਰੇ ਨੈਣ ਬਹੁਤ ਸਜੇ ਹਨ। ਵੇਖਦਿਆਂ ਹੀ ਗਿਆਨ ਹਰ ਲੈਂਦੇ ਹਨ। ਪਰ ਇਹ ਤੀਰ ਮੇਰੇ ਦਿਲ ਵਿਚ ਨਹੀਂ ਖੁਭ ਸਕਦੇ। ਗਲਘੋਟੂ ਬੇਰਾਂ ਵਾਂਗ ਇਨ੍ਹਾਂ ਵਿਚ ਕੋਈ ਖਿਚ ਨਹੀਂ।

ਅਨੂਪ ਕੌਰ : ਤੁਹਾਡੇ ਤੋਂ ਤਾਂ ਬੇਰੀ ਹੀ ਧੰਨ ਹੈ। ਰਾਹੀਆਂ ਨੂੰ ਬੇਰ ਖੁਆ ਕੇ ਘਰ ਜਾਣ ਦੇਂਦੀ ਹੈ।

ਗੁਰੂ ਜੀ : ਮੈਂ ਜਦੋਂ ਤੋਂ ਹੋਸ਼ ਸੰਭਾਲੀ ਹੈ, ਮੇਰੇ ਗੁਰੂਦੇਵ ਪਿਤਾ ਨੇ ਇਕੋ ਪ੍ਰਤਿਗਿਆ ਦ੍ਰਿੜ੍ਹ ਕਰਵਾਈ ਹੈ ਕਿ ਜਦੋਂ ਤਕ ਸਰੀਰ ਵਿਚ ਪ੍ਰਾਣ ਹਨ, ਆਪਣੀ ਇਸਤ੍ਰੀ ਨਾਲ ਪ੍ਰੀਤ ਵਧਾਉਂਦੇ ਰਹਿਣਾ, ਪਰ ਪਰਾਈ ਨਾਰੀ ਦੀ ਸੇਜ ਉਤੇ ਸੁਪਨੇ ਵਿਚ ਵੀ ਨਾ ਜਾਣਾ। ਪਰਨਾਰੀ ਦੇ ਸੰਜੋਗ ਕਾਰਨ ਇੰਦ੍ਰ ਸਹਸ-ਭਗਾਂ ਦੇ ਨਿਸ਼ਾਨ ਨਾਲ ਕੁਰੂਪ ਹੋਇਆ। ਪਰਨਾਰੀ ਦੇ ਸੰਗ ਕਾਰਨ ਚੰਦ੍ਰਮਾ ਕਲੰਕਿਤ ਹੋਇਆ। ਪਰਨਾਰੀ ਕਾਰਨ ਰਾਵਣ ਮਾਰਿਆ ਗਿਆ। ਪਰਨਾਰੀ ਕਾਰਨ ਕੌਰਵਾਂ ਦੀ ਵਿਸ਼ਾਲ ਸੈਨਾ ਨਸ਼ਟ ਹੋ ਗਈ। ਪਰਨਾਰੀ ਦੀ ਪ੍ਰੀਤ ਤਿਖੀ ਛੁਰੀ ਸਮਝੋ। ਪਰਨਾਰੀ ਦਾ ਸੰਗ ਸਰੀਰਿਕ ਮੌਤ ਸਮਝੋ। ਪਰਨਾਰੀ ਭੋਗਣ ਵਾਲਾ ਮਕਾਰ ਹੁੰਦਾ ਹੈ। ਉਹ ਚੰਡਾਲ ਹਥੋਂ ਕੁਤੇ ਦੀ ਮੌਤ ਮਰਦਾ ਹੈ। ਮੇਰੇ ਪਿਤਾ ਨੇ ਕਿਹਾ ਸੀ- ਹੇ ਬਾਲਕ ! ਸਾਡੇ ਕੋਲ ਦੂਰ ਦੇਸ਼ਾਂ ਤੋਂ ਨਾਰੀਆਂ ਆਉਂਦੀਆਂ ਹਨ। ਸਾਨੂੰ ਗੁਰੂ ਜਾਣ ਕੇ, ਸੀਸ ਝੁਕਾ ਕੇ ਮਨ-ਬਾਂਛਤ ਵਰਦਾਨ ਪਾਉਂਦੀਆਂ ਹਨ। ਤੂੰ ਹਮੇਸ਼ਾ ਸਿਖਾਂ ਨੂੰ ਪੁਤਰ ਅਤੇ ਇਸਤ੍ਰੀਆਂ ਨੂੰ ਪੁਤਰੀਆਂ ਸਮਝਣਾ। ਹੁਣ ਪਿਤਾ ਜੀ ਦੀ ਪੁਨੀਤ ਸਿਖਿਆ ਵਿਰੁਧ ਮੈਂ ਉਨ੍ਹਾਂ ਪੁਤਰੀਆਂ ਨਾਲ ਕਿਵੇਂ ਕਾਮਭੋਗ ਕਰ ਸਕਦਾ ਹਾਂ ?

ਅਨੂਪ ਕੌਰ : ਤੁਸੀਂ ਹਸਦੇ ਖੇਡਦੇ ਸੁਖ ਪੂਰਵਕ ਮੇਰੇ ਨਾਲ ਆਨੰਦ ਮਾਣੋ, ਕਿਉਂ ਅਜਾਈਂ ਰੋਸ ਕਰਦੇ ਹੋ ? ਕਿਉਂ ਫ਼ਜ਼ੂਲ ਵਿਚਾਰਾਂ ਵਿਚ ਪਏ ਹੋ ? ਮੇਰੀਆਂ ਅਖਾਂ ਨੀਵੀਆਂ ਹੋ ਗਈਆਂ ਹਨ ? ਇਨ੍ਹਾਂ ਨੂੰ ਲੱਜਿਤ ਕਰ ਕੇ ਤੁਹਾਨੂੰ ਕੋਈ ਪਾਪ ਨਹੀਂ ਲਗੇਗਾ ?

ਗੁਰੂ ਜੀ : ਮੈਂ ਇਸੇ ਕਰ ਕੇ ਇਨ੍ਹਾਂ ਵਲ ਵੇਖਦਾ ਨਹੀਂ। ਕਿਤੇ ਵਿਜੋਗੇ ਨੈਣਾਂ ਵਿਚ ਮੇਰਾ ਵੀ ਚਿਤ ਨਾ ਲਗ ਜਾਵੇ ? ਮੇਰੇ ਸਿਖਿਆ ਭਰੇ ਬਚਨ ਸੁਣ 'ਬ੍ਰਾਹਮਣਾਂ ਅਰਥਾਤ ਗ਼ਰੀਬਾਂ ਨੂੰ ਦਾਨ ਦਿਓ। ਦੁਸ਼ਟਾਂ ਨੂੰ ਤਾੜ ਕੇ ਰਖੋ। ਸੇਵਕ-ਸਿਖਾਂ ਨੂੰ ਸੁਖੀ ਰਖੋ, ਵੈਰੀਆਂ ਦੇ ਸਿਰ ਤੇ ਤਲਵਾਰ ਖੜਕਾਉਂਦੇ ਰਹੋ। ਲੋਕ-ਲਾਜ ਦਾ ਤਿਆਗ ਕਰ ਕੇ ਬੁਰੇ ਕੰਮ ਨਾ ਕਰੋ। ਪਰ ਨਾਰੀ ਦੀ ਸੇਜ ਭੁਲ ਕੇ ਸੁਪਨੇ ਵਿਚ ਨਾ ਜਾਓ।' ਮੇਰੇ ਤੋਂ ਜਦੋਂ ਦਾ ਗੁਰੂ-ਪਿਤਾ ਜੀ ਨੇ ਪ੍ਰਣ ਲਿਆ ਹੈ, ਮੇਰੇ ਲਈ ਪਰਾਇਆ ਧਨ

ਪਥਰ ਸਮਾਨ ਹੈ ਅਤੇ ਪਰਾਈ ਇਸਤ੍ਰੀ ਮਾਤਾ ਸਮਾਨ। (ਇਸ ਲੰਬੇ ਸੰਵਾਦ ਤੋਂ ਬਾਅਦ ਅਨੂਪ ਕੌਰ ਚੋਰ-ਚੋਰ ਦਾ ਸ਼ੋਰ ਮਚਾਉਂਦੀ ਹੈ ਅਤੇ ਗੁਰੂ ਜੀ ਚਤੁਰਾਈ ਨਾਲ ਸਾਰੀਆਂ ਸਥਿਤੀਆਂ ਨੂੰ ਭੇਦ ਕੇ ਉਥੋਂ ਚਲੇ ਜਾਂਦੇ ਹਨ)।

ਉਕਤ ਪਦਾਂ ਵਿਚ ਕਾਮਾਤੁਰ ਇਸਤ੍ਰੀ ਦਾ ਹਠ ਅਤੇ ਸਚੇ ਅਧਿਆਤਮਵਾਦੀ ਵਿਅਕਤੀ ਦੀ ਭੋਗ ਨਿਰਲਿਪਤਾ ਅਤਿ-ਉਤਮ ਰੀਤੀ ਨਾਲ ਰੂਪਮਾਨ ਹੋਏ ਹਨ। ਇਸ ਅਮ੍ਰਿਤ ਕਥਾ ਵਿਚ ਕੁਝ ਵੀ ਅਜਿਹਾ ਨਹੀਂ, ਜਿਸ ਨੂੰ ਅਸ਼ਲੀਲ ਕਿਹਾ ਜਾਵੇ ਜਾਂ ਗੁਰੂ ਜੀ ਦੇ ਵਿਅਕਤਿਤ੍ਵ ਨੂੰ ਛੁਟਿਆਉਣ ਵਾਲਾ ਹੋਵੇ। ਇਹ ਕਹਾਣੀ ਗੁਰੂ ਜੀ ਦੇ ਉਚ-ਆਚਾਰ ਦਾ ਉਤਕ੍ਰਿਸ਼ਟ ਨਮੂਨਾ ਹੈ। ਕਹਾਣੀ ਦਸਦੀ ਹੈ ਕਿ ਕਿਸੇ ਵੀ ਪ੍ਰਸਥਿਤੀ ਵਿਚ ਧਰਮ ਦਾ ਪਰਿਪਾਲਣ ਕਰਨ ਤੋਂ ਪਿਛੇ ਨਹੀਂ ਹਟਣਾ ਚਾਹੀਦਾ। ਗੁਰੂ ਜੀ ਕਿਸੇ ਮੰਤ੍ਰ ਸਿਖਣ ਦੀ ਅਭਿਲਾਸ਼ਾ ਵਾਸਤੇ ਅਨੂਪ ਕੌਰ ਕੋਲ ਨਹੀਂ ਸੀ ਗਏ, ਬਲਕਿ ਮੰਤ੍ਰ-ਜਾਪਾਂ ਵਿਚ ਲਗੇ ਹੋਣ ਦਾ ਢੋਂਗ ਕਰਨ ਵਾਲਿਆਂ ਦੀ ਅਸਲ ਤਸਵੀਰ ਉਜਾਗਰ ਕਰਨ ਅਤੇ ਕਾਮ ਦੇ ਭਿਆਨਕ ਸਾਗਰ ਵਿਚ ਡੁਬਦੀ ਜਾ ਰਹੀ ਇਕ ਸੇਵਿਕਾ ਨੂੰ ਕਾਮ-ਮੁਕਤ ਕਰਨ ਵਾਸਤੇ ਉਹ ਅਨੂਪ ਕੌਰ ਦੇ ਨਿਵਾਸ 'ਤੇ ਪੁਜੇ ਸਨ। ਕਿਉਂਕਿ ਉਨ੍ਹਾਂ ਦੇ ਉਪਦੇਸ਼ਾਂ ਵਿਚ ਮੰਤ੍ਰ-ਜਾਪ ਕਰਨ ਵਾਲਿਆਂ ਨੂੰ ਘੁਗੂ, ਉਲੂ ਆਦਿ ਕਿਹਾ ਹੈ ਅਤੇ ਉਹ ਤੰਤ੍ਰ-ਮੰਤ੍ਰ ਵਿਚ ਵਿਸ਼ਵਾਸ ਕਰਨ ਵਾਲਿਆਂ ਤੋਂ, ਆਪਣੇ ਸਿਖਾਂ ਨੂੰ ਸਚੇਤ ਰਹਿਣ ਵਾਸਤੇ ਪ੍ਰੇਰਦੇ ਸਨ, ਇਸੇ ਲਈ ਉਹ ਆਪਣੇ ਸਾਧਾਰਨ ਲਿਬਾਸ ਵਿਚ ਅਨੂਪ ਕੌਰ ਦੇ ਗ੍ਰਿਹ ਵਿਖੇ ਨਹੀਂ ਗਏ, ਬਲਕਿ ਸਾਧੂ ਦੇ ਭੇਖ ਵਿਚ ਗਏ। ਇਸ ਚਰਿਤ੍ਰ ਦੇ ਆਰੰਭ ਵਿਚ ਕਿਹਾ ਹੈ ਕਿ ਰਾਜੇ ਚਿਤ੍ਰ ਸਿੰਘ ਨੇ ਮੰਤ੍ਰੀਆਂ ਨੂੰ ਕਿਹਾ ਕਿ ਉਹ ਚਤੁਰ ਨਰ-ਨਾਰੀਆਂ ਦੀਆਂ ਚਰਿਤ੍ਰ ਕਥਾਵਾਂ ਉਸ ਨੂੰ ਸੁਣਾਉਣ। ਇਸ ਵਾਕ ਤੋਂ ਸਪਸ਼ਟ ਹੈ ਕਿ ਇਹ ਕਥਾਵਾਂ ਔਰਤ ਦੀ ਤਸਵੀਰ ਵਿਗਾੜਨ ਵਾਲੀਆਂ ਨਹੀਂ, ਨਾ ਹੀ ਇਨ੍ਹਾਂ ਨੂੰ ਤ੍ਰਿਆ-ਚਰਿਤ੍ਰ ਕਹਿਣਾ ਉਚਿਤ ਹੈ। ਇਨ੍ਹਾਂ ਕਥਾਵਾਂ ਦਾ ਸੰਬੰਧ ਇਸਤ੍ਰੀ-ਪੁਰਖ ਦੋਹਾਂ ਨਾਲ ਹੈ। ਦੋਵੇਂ ਰਲ ਕੇ ਸਮਾਜ ਦੀ ਅਧੋਗਤੀ ਲਈ ਜ਼ਿਮੇਵਾਰ ਹਨ। ਦੋਹਾਂ ਦੇ ਸਹਿਯੋਗ ਨਾਲ ਸਮਾਜ ਦਾ ਉਥਾਨ ਹੋ ਸਕਦਾ ਹੈ। ਪਾਠਕਾਂ ਨੂੰ ਚਾਹੀਦਾ ਹੈ ਕਿ ਉਹ ਸ੍ਰੀ ਦਸਮ ਗ੍ਰੰਥ ਦੀ ਬਾਣੀ ਨੂੰ ਨਿਸ਼ਠਾ ਸਹਿਤ ਪੜ੍ਹ ਕੇ ਵਿਚਾਰਨ ਦਾ ਉਦਮ ਆਪ ਕਰਨ ਤਾਂ ਕਿ ਕੁਝ ਵਿਕ੍ਰਿਤ ਮਾਨਸਿਕਤਾ ਵਾਲੇ ਲੋਕ ਉਨ੍ਹਾਂ ਨੂੰ ਗੁਮਰਾਹ ਨਾ ਕਰ ਸਕਣ। ਗੁਮਰਾਹ ਕਰਨ ਵਾਲੇ ਇਹ ਲੋਕ ਕਲ੍ਹ ਨੂੰ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਸੰਬੰਧੀ ਵੀ ਅਜਿਹੇ ਹੀ ਸ਼ੰਕੇ ਪੈਦਾ ਕਰ ਸਕਦੇ ਹਨ।



ਅਠਵਾਂ ਅਧਿਆਇ

## ਸ੍ਰੀ ਦਸਮ ਗ੍ਰੰਥ ਸੰਬੰਧੀ ਡਾ. ਜਸਬੀਰ ਸਿੰਘ ਮਾਨ ਦੇ ਸੰਦੇਹਾਂ ਦਾ ਉਤਰ (ਭਾਗ 1)

ਸ੍ਰੀ ਦਸਮ ਗ੍ਰੰਥ ਦੇ ਕਰਤ੍ਰਿਤਵ ਸੰਬੰਧੀ ਤਥਹੀਣ ਅਤੇ ਨਿਰਾਧਾਰ ਅਫਵਾਹਾਂ ਫੈਲਾ ਕੇ ਸਿਖਾਂ ਨੂੰ ਭਰਮ ਵਿਚ ਪਾਉਣ ਵਾਲੇ ਲੇਖਕਾਂ ਦੇ ਕੈਲੀਫੋਰਨੀਆ ਸਥਿਤ ਆਗੂ ਸ. ਜਸਬੀਰ ਸਿੰਘ 'ਮਾਨ,' ਜੋ ਕਿ ਪੇਸ਼ੇ ਵਜੋਂ ਹਡੀਆਂ ਦੇ ਡਾਕਟਰ ਹਨ, ਨੇ ਆਪਣੀਆਂ ਬੇਬੁਨਿਆਦ ਧਾਰਨਾਵਾਂ ਨੂੰ ਜ਼ੋਰ-ਸ਼ੋਰ ਨਾਲ ਪ੍ਰਵਾਹਿਤ ਕਰਨ ਵਾਸਤੇ ਪੰਜਾਹ ਕੁ ਪੰਨਿਆਂ ਦੀ ਇਕ ਲੇਖਣੀ ਰੂਪ ਮਿਸਾਈਲ ਫਿਰ ਦਾਗ਼ੀ ਹੈ, ਜਿਸ ਨੂੰ ਉਨ੍ਹਾਂ ਨੇ **Guru Granth Sahib;** as the only Sikh canon (Presently Published Sri Dasam Granth and British Connection) **REJOINDER TO "Sri Dasam Granth Sahib;** the Second Canon of the Sikhs" ਦਾ ਨਾਮ ਦਿਤਾ ਹੈ। ਡਾ. ਮਾਨ ਦੇ ਇਸ ਲੇਖ ਵਿਚ ਕੁਝ ਵੀ ਨਵਾਂ ਨਹੀਂ। ਇਸ ਬਾਰੇ ਇਹ ਕਹਾਵਤ ਵੀ ਅਨੁਚਿਤ ਹੈ ਕਿ ਇਹ ਨਵੀਆਂ ਬੋਤਲਾਂ ਵਿਚ ਪੁਰਾਣੀ ਸ਼ਰਾਬ ਹੈ। ਹਕੀਕਤਨ ਇਹ ਪੁਰਾਣੀਆਂ ਬੋਤਲਾਂ ਵਿਚ ਅਸਲੋਂ ਪੁਰਾਣੀ ਸ਼ਰਾਬ ਹੈ। ਇਸ ਦਾ ਕੇਵਲ ਆਧਾਰ ਹੈ "ਸੌ ਵਾਰ ਝੂਠ ਨੂੰ ਸਚ ਕਹੋ, ਤਾਂ ਉਹ ਸਚ ਜਾਪਣ ਲਗ ਪੈਂਦਾ ਹੈ।" ਡਾ. ਮਾਨ ਸ਼ਾਇਦ ਨਵੀਆਂ-ਨਵੀਆਂ ਅਫਵਾਹਾਂ ਘੜਨ ਦੇ ਅਸਮਰਥ ਹਨ, ਇਸ ਲਈ ਇਕੋ ਅਸਤ ਨੂੰ ਵਾਰ-ਵਾਰ ਕਹਿ ਕੇ ਉਸ ਨੂੰ ਆਧਾਰ ਪ੍ਰਦਾਨ ਕਰਨ ਦਾ ਯਤਨ ਕਰ ਰਹੇ ਹਨ। ਹਾਲਾਕਿ ਉਹ ਨਿਰਪਖ ਹੋ ਕੇ ਲਿਖਣ ਦਾ ਵਾਰ-ਵਾਰ ਭ੍ਰਮ ਪੈਦਾ ਕਰਦੇ ਹਨ, ਪਰ ਕਿਹਾ ਇਹ ਜਾਂਦ ਹੈ ਕਿ ਉਹ ਸ੍ਰੀ ਦਸਮ ਗ੍ਰੰਥ ਵਿਰੁਧ ਲਿਖਣ ਵਾਸਤੇ ਲੋਕਾਂ ਨੂੰ ਪੈਸੇ ਦਾ ਲਾਲਚ ਵੀ ਦੇ ਰਹੇ ਹਨ। ਡਾ. ਮਾਨ ਆਪਣੇ ਅਸਲ ਚੇਹਰੇ ਨੂੰ ਨਕਾਬ ਹੇਠ ਛੁਪਾਉਣ ਵਾਸਤੇ

ਲਿਖਦੇ ਹਨ "Two viewpoints have been circulating in Panthic and Sikh studies circles about Dasam Granth. One view gives total Acceptance and agrees that Guru Gobind Singh Ji wrote all compositions present in the Published Granth. 2nd view point is of total rejection of this Granth. Present author disagrees with both view points. (ਭਾਵ ਪੰਥਕ ਅਤੇ ਸਿਖ ਅਧਿਐਨ ਦੇ ਖੇਤਰ ਵਿਚ ਦਸਮ ਗ੍ਰੰਥ ਬਾਰੇ ਦੋ ਤਰ੍ਹਾਂ ਦੀਆਂ ਧਾਰਨਾਵਾਂ ਹਨ। ਇਕ ਧਾਰਨਾ ਅਨੁਸਾਰ ਇਹ ਸਾਰਾ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਹੈ, ਦੂਜੀ ਧਾਰਨਾ ਦੇ ਲੋਕ ਇਸ ਨੂੰ ਪੂਰੀ ਤਰ੍ਹਾਂ ਨਕਾਰਦੇ ਹਨ। ਇਸ ਲੇਖ ਦਾ ਕਰਤਾ ਦੋਹਾਂ ਨਾਲ ਅਸਹਿਮਤ ਹੈ)। ਡਾ. ਮਾਨ ਸਮੁਚੇ ਗ੍ਰੰਥ ਦੀ ਰਚਨਾ ਅੰਗ੍ਰੇਜ਼ਾਂ ਦੁਆਰਾ ਕੀਤੀ ਗਈ ਮੰਨਦੇ ਹਨ। ਉਹ ਕਿਤੇ ਵੀ ਇਹ ਸਿਧ ਨਹੀਂ ਕਰਦੇ ਕਿ ਸ੍ਰੀ ਦਸਮ ਗ੍ਰੰਥ ਵਿਚ ਇਹ-ਇਹ ਰਚਨਾਵਾਂ ਅੰਗ੍ਰੇਜ਼ਾਂ ਨੇ ਜੋੜੀਆਂ ਹਨ, ਬਲਕਿ ਇਕੋ ਹੀ ਰਟ ਲਗਾਈ ਜਾ ਰਹੇ ਹਨ ਕਿ ਅਠਾਰਵੀਂ ਸਦੀ ਵਿਚ 'ਸ੍ਰੀ ਦਸਮ ਗ੍ਰੰਥ' ਨਾਮ ਵਾਲਾ ਕੋਈ ਗ੍ਰੰਥ ਨਹੀਂ ਸੀ, ਉਨੀਵੀਂ ਸਦੀ ਦੇ ਆਰੰਭ ਵਿਚ ਇਹ ਅੰਗਰੇਜ਼ਾਂ ਨੇ ਤਿਆਰ ਕਰਵਾਇਆ ਸੀ। ਉਹ ਕਿਤੇ ਵੀ ਇਹ ਨਹੀਂ ਲਿਖਦੇ ਕਿ ਅਮਕੀਆਂ ਬਾਣੀਆਂ ਅੰਗ੍ਰੇਜ਼ਾਂ ਦੁਆਰਾ ਵਧਾਈਆਂ ਗਈਆਂ ਹਨ ਅਤੇ ਇਹ ਜਾਅਲੀ ਰਚਨਾਵਾਂ ਸਿਰਜਿਤ ਕਰਨ ਨਾਲ ਅੰਗ੍ਰੇਜ਼ਾਂ ਦੀ ਰਾਜਨੀਤਿਕ ਸੱਤਾ ਜਾਂ ਈਸਾਈ ਧਰਮ ਨੂੰ ਇਸ ਤਰ੍ਹਾਂ dਾ ਲਾਭ ਹੋ ਸਕਦਾ ਸੀ। ਹੈਰਾਨੀ ਦੀ ਗੱਲ ਇਹ ਹੈ ਕਿ ਡਾ. ਮਾਨ ਦੀਆਂ ਜਿਨ੍ਹਾਂ ਧਾਰਨਾਵਾਂ ਨੂੰ ਮੈਂ ਆਪਣੀ ਪ੍ਰਕਾਸ਼ਿਤ ਪੁਸਤਕ ਵਿਚ ਪਹਿਲਾਂ ਹੀ ਨਕਾਰ ਚੁਕਾ ਹਾਂ, ਉਨ੍ਹਾਂ ਮੇਰੀ ਕਿਸੇ ਵੀ ਗਲ ਦਾ ਜਵਾਬ ਨਾ ਦੇ ਕੇ ਆਪਣੀਆਂ ਨਿਰਾਧਾਰ ਸਥਾਪਨਾਵਾਂ ਨੂੰ ਫਿਰ ਸਚ ਦਾ ਜਾਮਾ ਪਹਿਨਾਉਣ ਦਾ ਯਤਨ ਕੀਤਾ ਹੈ। ਅਗਲੇ ਪੰਨਿਆਂ 'ਤੇ ਮੈਂ ਡਾ. ਮਾਨ ਦੇ ਇਸ ਢੀਠ ਅਸਤਵਾਦ ਨੂੰ ਬੇਪਰਦ ਕਰਨ ਦਾ ਯਤਨ ਕਰਾਂਗਾ।

ਸ੍ਰੀ ਦਸਮ ਗ੍ਰੰਥ ਦੇ ਸਾਰੇ ਹੀ ਵਿਰੋਧੀ ਸਿਖ ਸੰਗਤ ਨੂੰ ਗੁਮਰਾਹ ਕਰਨ ਵਾਸਤੇ ਵਾਰ-ਵਾਰ ਇਹ ਹਊਆ ਖੜਾ ਕਰ ਰਹੇ ਹਨ ਕਿ ਗੁਰੂ ਗ੍ਰੰਥ ਸਾਹਿਬ ਦੀ ਗੁਰੁਤਾ ਨੂੰ ਸ੍ਰੀ ਦਸਮ ਗ੍ਰੰਥ ਤੋਂ ਖ਼ਤਰਾ ਹੈ। ਸਿਖਾਂ ਦੇ ਮਨਾਂ ਵਿਚ ਡਰ ਪੈਦਾ ਕਰਨ ਦੀ ਇਸੇ ਕੁਚੇਸ਼ਟਾ ਅਧੀਨ ਹੀ ਡਾ. ਮਾਨ ਨੇ ਆਪਣੇ ਤਥਹੀਣ ਲੇਖ ਨੂੰ **'Guru Granth Sahib;** as the only Sikh canon' ਸਿਰਲੇਖ ਦਿਤਾ ਹੈ। ਮੈਨੂੰ ਕੋਈ ਵੀ ਸ੍ਰੀ

ਦਸਮ ਗ੍ਰੰਥ ਦਾ ਅਜਿਹਾ ਹਿਮਾਇਤੀ ਨਹੀਂ ਮਿਲਿਆ, ਜਿਸ ਨੇ ਸ੍ਰੀ ਦਸਮ ਗ੍ਰੰਥ ਨੂੰ ਗੁਰੂ ਗ੍ਰੰਥ ਸਾਹਿਬ ਤੋਂ ਵਡਾ ਅਤੇ ਮਹਤਵਪੂਰਨ ਮੰਨਿਆ ਹੋਵੇ। ਭਾਈ ਕੇਸਰ ਸਿੰਘ ਛਿਬਰ ਤੋਂ ਅਜ ਤਕ ਹਰ ਸਿਖ ਇਸ ਨੂੰ ਛੋਟਾ ਗ੍ਰੰਥ ਮੰਨ ਕੇ ਹੀ ਸਤਿਕਾਰ ਦੇਂਦਾ ਹੈ। ਪਰ ਮੈਂ ਨਿਸ਼ਚੈ ਨਾਲ ਕਹਿੰਦਾ ਹਾਂ ਕਿ ਮੈਨੂੰ ਕੋਈ ਵੀ ਅਜਿਹਾ ਸ੍ਰੀ ਦਸਮ ਗ੍ਰੰਥ ਦਾ ਵਿਰੋਧੀ ਵੀ ਨਹੀਂ ਮਿਲਿਆ, ਜਿਸ ਨੂੰ ਗੁਰੂ ਗ੍ਰੰਥ ਸਾਹਿਬ ਦੀ ਪੂਰਨਤਾ ਉਤੇ ਵਿਸ਼ਵਾਸ ਹੋਵੇ। ਉਸ ਨੂੰ ਰਾਗਮਾਲਾ 'ਤੇ ਸੰਦੇਹ ਹੈ, ਭਟਾਂ ਦੀ ਬਾਣੀ 'ਤੇ ਸੰਦੇਹ ਹੈ, ਭਗਤ-ਬਾਣੀ ਉਤੇ ਸ਼ੰਕਾ ਹੈ, ਭਾਈ ਗੁਰਦਾਸ ਦੀਆਂ ਰਚਨਾਵਾਂ ਉਤੇ ਕਿੰਤੂ ਹਨ। ਉਹ ਗੁਰੂ-ਪਰਿਵਾਰ ਦੇ ਲੋਕਾਂ ਅਤੇ ਭਾਈ ਨੰਦ ਲਾਲ ਜੀ ਜੈਸੀਆਂ ਹੋਰ ਹਸਤੀਆਂ ਦੇ ਨਾਂਵਾਂ ਨੂੰ ਵਿਗਾੜਨ ਦੀ ਕੁਚੇਸ਼ਟਾ ਤੋਂ ਗ੍ਰਸਤ ਹੈ। ਸੋ ਗੁਰੂ ਗ੍ਰੰਥ ਸਾਹਿਬ ਦੀ ਗੁਰੁਤਾ ਨੂੰ ਨਿਸ਼ਚਿਤ ਤੌਰ ਤੇ ਡਾ. ਮਾਨ ਦੇ ਸੰਦੇਹਵਾਦੀ ਧੜੇ ਤੋਂ ਖ਼ਤਰਾ ਹੈ, ਸ੍ਰੀ ਦਸਮ ਗ੍ਰੰਥ ਵਿਚ ਨਿਸ਼ਚਾ ਰਖਣ ਵਾਲੇ, ਇਥੋਂ ਤਕ ਕਿ ਇਸ ਗ੍ਰੰਥ ਦਾ ਪ੍ਰਕਾਸ਼ ਕਰਨ ਵਾਲੇ, ਕਿਸੇ ਇਕ ਵਿਅਕਤੀ ਦਾ ਮਾਨ ਸਾਹਿਬ ਨਾਮ ਦਸ ਦੇਣ ਜਿਸ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੂਰਨ ਗੁਰੂ ਹੋਣ ਉਤੇ ਸੰਦੇਹ ਕੀਤਾ ਹੋਵੇ। ਹਾਂ ਇਸ ਲਈ 'ਚਓਨੋਨ' ਸ਼ਬਦ ਵਰਤਣ ਉਤੇ ਮੈਨੂੰ ਸਖ਼ਤ ਇਤਰਾਜ਼ ਹੈ, ਕਿਉਂਕਿ ਇਸ ਪਦ ਦਾ ਅਰਥ 'ਗੁਰੂ ਗ੍ਰੰਥ' ਨਹੀਂ ਬਣਦਾ। ਮੈਂ ਆਪਣੀ ਪੁਸਤਕ ਵਿਚ ਇਸ ਸ਼ਬਦ ਦੇ ਕੋਸ਼ਗਤ ਅਰਥ ਅਤੇ ਇਸ ਪਿਛੇ ਵਿਦਮਾਨ ਸਿਧਾਂਤ ਦਾ ਸੰਖੇਪ ਵਿਸ਼ਲੇਸ਼ਣ ਕੀਤਾ ਸੀ, ਡਾ. ਮਾਨ ਨੇ ਕੋਈ ਉਤਰ ਤਾਂ ਨਹੀਂ ਦਿਤਾ। ਪਰ ਸਿਖ ਧਰਮ ਨੂੰ ਭ੍ਰਸ਼ਟ ਕਰਨ ਵਾਸਤੇ ਅੰਗਰੇਜ਼ੀ ਕਲਚਰ ਦੇ ਉਸੇ ਸ਼ਬਦ ਨੂੰ ਵਾਰ-ਵਾਰ ਦੁਹਰਾ ਕੇ ਸਿਖਾਂ ਦੇ ਮਨ-ਮਸਤਿਕ ਨੂੰ ਪਲੀਦ ਕਰਨ ਦਾ ਕੰਮ ਜ਼ਰੂਰ ਕੀਤਾ ਹੈ। ਡਾ. ਮਾਨ ਨੇ ਆਪਣੇ ਲੇਖ ਵਿਚ ਬਹੁਤ ਸਾਰੀਆਂ ਉਰਲੀਆਂ-ਪਰਲੀਆਂ ਗਲਾਂ ਲਿਖੀਆਂ ਹਨ, ਪਰ ਮੈਂ ਪਹਿਲਾਂ ਆਪਣੇ-ਆਪ ਨੂੰ ਉਨ੍ਹਾਂ ਦੁਆਰਾ ਖੜੇ ਕੀਤੇ ਪ੍ਰਸ਼ਨਾਂ ਉਤੇ ਹੀ ਕੇਂਦ੍ਰਿਤ ਕਰਦਾ ਹਾਂ। ਉਹ ਕਹਿੰਦੇ ਹਨ ਕਿ ਇਸ ਗ੍ਰੰਥ ਦੇ ਕਰਤ੍ਰਿਤਵ ਸੰਬੰਧੀ ਦੋ ਬੁਨਿਆਦੀ ਪ੍ਰਸ਼ਨਾਂ ਦਾ ਸਮਾਧਾਨ ਜ਼ਰੂਰੀ ਹੈ-

1. ਪਹਿਲਾ ਪ੍ਰਸ਼ਨ- ਅਕਾਦਮਿਕ ਮਾਪਡੰਡਾਂ ਉਤੇ ਆਧਾਰਿਤ- ੳ. ਇਹ ਗ੍ਰੰਥ ਕਦੋਂ ਲਿਖਿਆ ਗਿਆ। ਅ. ਇਸ ਗ੍ਰੰਥ ਦਾ ਇਤਿਹਾਸ। ੲ. ਲਿਖਣ ਵਾਲਾ ਕੌਣ ਸੀ ? ਸ. ਗ੍ਰੰਥ ਦੀ ਅੰਦਰੂਨੀ ਨਿਰੰਤਰਤਾ (consistency)?

2. ਦੂਜਾ ਪ੍ਰਸ਼ਨ- ਜਿਹੋ-ਜਿਹਾ ਗ੍ਰੰਥ 1810 ਈ.ਵਿਚ ਮੈਲਕਮ ਨੇ ਦਸਿਆ ਅਤੇ ਮਗਰੋਂ 1897 ਈ. ਵਿਚ ਉਸ ਨੂੰ 'ਸੋਧਕ ਕਮੇਟੀ' ਨੇ ਸੋਧਿਆ ਅਤੇ ਸੰਪਾਦਿਤ ਕੀਤਾ, ਕੀ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਸੰਬੰਧਿਤ 'ਦਸਮੀ ਪਾਤਸ਼ਾਹੀ ਕਾ ਗ੍ਰੰਥ' ਨਾਮੀ ਕੋਈ ਅਜਿਹਾ ਗ੍ਰੰਥ ਸਾਰੀਆਂ ਰਚਨਾਵਾਂ ਸਹਿਤ ਅਠਾਰਵੀਂ ਸਦੀ ਵਿਚ ਮੌਜੂਦ ਸੀ, ਜਿਸ ਦਾ ਪੰਜਾਬ ਅਤੇ ਦਿਲੀ ਦੇ ਗੁਰਦੁਆਰਿਆਂ ਵਿਚ ਪ੍ਰਕਾਸ਼ ਹੁੰਦਾ ਹੋਵੇ ? ਇਸ ਗ੍ਰੰਥ ਦੀ ਤਿਆਰੀ, ਤਰਤੀਬ ਅਤੇ ਪ੍ਰਚਲਨ ਵਿਚ ਬਰਤਾਨਵੀ ਲੋਕਾਂ ਦੀ ਸ਼ਮੂਲੀਅਤ ਸੰਬੰਧੀ ਅਕਾਦਮਿਕ ਪ੍ਰਮਾਣਾਂ ਨੂੰ ਨਜ਼ਰ-ਅੰਦਾਜ਼ ਨਹੀਂ ਕੀਤਾ ਜਾ ਸਕਦਾ, ਸੋ ਪ੍ਰਮਾਣਿਕਤਾ ਦੀ ਜਾਂਚ ਸੰਬੰਧੀ ਕੋਈ ਵੀ ਕਮੇਟੀ ਇਸ ਨੂੰ ਧਿਆਨ ਵਿਚ ਰਖੇ।

ਉਕਤ ਸੰਦੇਹਾਂ ਦਾ ਵਿਸਤਾਰ ਕਰ ਕੇ ਡਾ. ਮਾਨ ਨੇ ਇਹ 'Table of Knowledge' ਪ੍ਰਸਤੁਤ ਕੀਤਾ ਹੈ-

1. ਕੀ ਕੋਈ ਸਾਹਿਤਿਕ ਸੋਮਾ ਸੂਚਿਤ ਕਰਦਾ ਹੈ ਕਿ 18ਵੀਂ ਸਦੀ ਵਿਚ ਸ਼੍ਰੀ ਦਸਮ ਗ੍ਰੰਥ ਸੰਬੰਧੀ ਕੋਈ ਵਿਵਾਦ ਸੀ ?
2. ਭਾਈ ਮਨੀ ਸਿੰਘ ਵਾਲੀ ਬੀੜ, ਪਟਨਾ ਵਾਲੀ ਬੀੜ ਅਤੇ ਆਨੰਦਪੁਰੀ ਬੀੜ ਨਾਲ ਸੰਬੰਧਿਤ ਅਕਾਦਮਿਕ ਮੁਦੇ ?
3. ਕੀ ਇਹ ਸੱਚ ਹੈ ਕਿ ਦਸਮ ਗ੍ਰੰਥ 19ਵੀਂ ਸਦੀ ਵਿਚ ਪ੍ਰਗਟ ਹੋਇਆ ? ਕੀ ਪੰਜਾਬ ਅਤੇ ਦਿਲੀ ਦੇ ਇਲਾਕਿਆਂ ਵਿਚ 18ਵੀਂ ਸਦੀ ਵਿਚ ਦਸਮ ਗ੍ਰੰਥ ਮੌਜੂਦ ਸੀ ?
4. ਕੀ ਇਹ ਠੀਕ ਹੈ ਕਿ ਛਪਿਆ ਹੋਇਆ ਮੌਜੂਦਾ ਦਸਮ ਗ੍ਰੰਥ 1810 ਈ. ਵਿਚ ਰਚਿਤ ਮੈਲਕਮ ਦੀ ਪੁਸਤਕ 'Sketch of the Sikhs' ਵਿਚ ਪਹਿਲੀ ਵਾਰ ਚਰਚਿਤ ਹੋਇਆ ਸੀ ?
5. ਕੀ ਇਹ ਇਤਿਹਾਸਿਕ ਸਚਾਈ ਹੈ ਕਿ ਅੰਗ਼ਰੇਜ਼ਾਂ ਨੇ ਸਿਖਾਂ ਅਤੇ ਸਿਖ ਰਾਜ ਨੂੰ ਕਮਜ਼ੋਰ ਕਰਨ ਵਾਸਤੇ ਦਸਮ ਗ੍ਰੰਥ ਦੀਆਂ ਬਾਣੀਆਂ ਨੂੰ ਬੁਰੇ ਮਨਸੂਬਿਆਂ ਕਾਰਨ ਪ੍ਰਚਾਰਿਆ ਅਤੇ ਪਸਾਰਿਆ ਸੀ ?
6. ਦਸਮ ਗ੍ਰੰਥ ਦੀਆਂ ਅੰਦਰੂਨੀ ਮਿਤੀਆਂ ?
7. ਕੀ ਮੌਜੂਦਾ ਪ੍ਰਕਾਸ਼ਿਤ ਬੀੜ ਦਾ ਪਾਠ ਅਤੇ ਕ੍ਰਮ ਅੰਗ਼ਰੇਜ਼ਾਂ ਨੇ ਸਿਖ ਕੌਮ ਦੀ ਸੁਤੰਤਰ ਹੋਂਦ ਨਸ਼ਟ ਕਰਨ ਵਾਸਤੇ ਪ੍ਰਸਿਧ ਕੀਤਾ ਸੀ ?

8. ਕੀ ਕਲਕੱਤੇ ਦੇ ਆਤਮਾ ਰਾਮ ਨਿਰਮਲੇ ਦਾ ਪਟਨੇ ਦੇ ਨਿਰਮਲੇ ਮਹੰਤਾਂ ਨਾਲ ਕੋਈ ਸੰਬੰਧ ਸੀ ?
9. ਅਕਾਲ ਉਸਤਤਿ ਦੇ ਤ੍ਰਿਭੰਗੀ ਛੰਦ ਦਾ ਆਤਮਾ ਰਾਮ ਨਾਲ ਸੰਬੰਧ ?
10. ਅਠਾਰਵੀਂ ਸਦੀ ਦੇ ਅੰਤ ਵਿਚ ਅੰਗਰੇਜ਼ਾਂ ਦੁਆਰਾ ਗੁਰੂ ਗ੍ਰੰਥ ਸਾਹਿਬ ਉਤੇ 'ਬਚਿਤਰ ਨਾਟਕ' ਦੀ ਉਤਮਤਾ ਸਥਾਪਿਤ ਕਰਨ ਦੇ ਸਬੂਤ ?
11. 1847 ਵਿਚ ਰਚਿਤ ਦਸਮ ਗ੍ਰੰਥ (ਦੇਵਨਾਗਰੀ) ਪਿਛੇ ਅੰਗਰੇਜ਼ ਸਰਕਾਰ ਦਾ ਹਥ ਹੋਣ ਦੇ ਸਬੂਤ ?
12. 'ਖ਼ਾਸ ਦਸਖ਼ਤੀ ਪੱਤਰਾਂ' ਨਾਲ ਸੰਬੰਧਿਤ ਅਕਾਦਮਿਕ ਮੁਦਿਆਂ ਦੀ ਪੜਚੋਲ?
13. 1925 ਈ. ਦੀ ਸਿਖ ਰਹਿਤ ਮਰਯਾਦਾ ਅਤੇ ਦਸਮ ਗ੍ਰੰਥ ?
14. ਗੁਰੂ ਗੋਬਿੰਦ ਸਿੰਘ ਜੀ ਦੁਆਰਾ ਕੇਵਲ ਗੁਰੂ ਗ੍ਰੰਥ ਸਾਹਿਬ ਨੂੰ ਗੁਰੁਤਾ ਦੇਣਾ? Guru Granth is the sole Canon of the Sikhs.
15. ਸੋਧਕ ਕਮੇਟੀ ਅਤੇ ਦਸਮ ਗ੍ਰੰਥ ?
16. ਅਠਾਰਵੀਂ ਸਦੀ ਵਿਚ ਦਸਮ ਗ੍ਰੰਥ ਦੀ ਪ੍ਰਮਾਣਿਕਤਾ ਬਾਰੇ ਹੋਇਆ ਵਿਵਾਦ?
17. 6 ਜੂਨ 2008 ਦਾ ਅਕਾਲ ਤਖ਼ਤ ਦਾ ਗੁਰਮਤਾ ?

ਇਨ੍ਹਾਂ ਮੁਦਿਆਂ ਉਤੇ ਡਾ. ਮਾਨ ਦੁਆਰਾ ਪ੍ਰਸਤੁਤ ਯੁਕਤੀਆਂ ਦੀ ਤਾਰਕਿਕ ਸਮੀਖਿਆ-

1. ਕੀ ਕੋਈ ਸਾਹਿਤਿਕ ਸੋਮਾ ਸੂਚਿਤ ਕਰਦਾ ਹੈ ਕਿ 18ਵੀਂ ਸਦੀ ਵਿਚ ਸ੍ਰੀ ਦਸਮ ਗ੍ਰੰਥ ਸੰਬੰਧੀ ਕੋਈ ਵਿਵਾਦ ਸੀ ? ਡਾ. ਮਾਨ ਇਸ ਪ੍ਰਸ਼ਨ ਦੇ ਸਮਾਧਾਨ ਵਿਚ ਲਿਖਦੇ ਹਨ ਕਿ ਭਾਈ ਕਾਨ੍ਹ ਸਿੰਘ 'ਨਾਭਾ' ਅਨੁਸਾਰ 1726 ਈ. ਵਿਚ ਭਾਈ ਮਨੀ ਸਿੰਘ ਦੁਆਰਾ ਦਸਮ ਗ੍ਰੰਥ ਦੀ ਬੀੜ ਤਿਆਰ ਕਰਦਿਆਂ ਹੀ ਅਠਾਰ੍ਹਵੀਂ ਸਦੀ ਵਿਚ ਇਸ ਉਤੇ ਵਿਵਾਦ ਛਿੜ ਗਿਆ ਸੀ। ਪਰ ਭਾਈ ਮਹਿਤਾਬ ਸਿੰਘ ਦੀ ਮੱਸਾ ਰੰਘੜ ਨੂੰ ਮਾਰਨ ਦੀ ਪ੍ਰਤਿਗਿਆ ਪੂਰੀ ਹੋਣ ਕਾਰਨ ਦਸਮ ਗ੍ਰੰਥ ਦੀ ਬੀੜ ਜਿਵੇਂ ਦੀ ਤਿਵੇਂ ਬਚ ਗਈ। ਡਾ. ਮਾਨ ਨੂੰ ਰੰਜ ਹੈ ਕਿ ਇੰਵ ਇਕ ਵਿਅਕਤੀਗਤ ਪ੍ਰਤਿਗਿਆ ਦਸਵੇਂ ਗੁਰੂ ਜੀ ਦੇ ਸਿਧਾਂਤਾਂ ਉਤੇ ਹਾਵੀ ਹੋ ਗਈ। ਚੰਗਾ ਹੁੰਦਾ ਜੇ ਦੀਵਾਨ ਵਿਚ ਇਸ ਸੰਬੰਧੀ ਗੁਰੁਮਤਾ ਕੀਤਾ ਜਾਂਦਾ। ਲੇਖਕ ਕਹਿੰਦਾ ਹੈ ਕਿ ਜਿਵੇਂ ਭਾਈ ਮਨੀ ਸਿੰਘ ਦੁਆਰਾ ਕਰਤਾ ਅਨੁਸਾਰ ਸੰਪਾਦਿਤ ਕੀਤੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਰੱਦ ਕੀਤੀ

ਗਈ ਸੀ, ਉਸੇ ਤਰ੍ਹਾਂ ਉਸ ਦੁਆਰਾ ਤਿਆਰ ਕੀਤੇ ਦਸਮ ਗ੍ਰੰਥ ਦੀਆਂ ਚਰਿਤਰੋਪਾਖਿਆਨ ਅਤੇ ਹਿਕਾਇਤਾਂ ਵਰਗੀਆਂ ਬਾਣੀਆਂ ਵੀ ਵਖ ਰਖਣੀਆਂ ਚਾਹੀਦੀਆਂ ਸਨ। ਡਾ. ਮਾਨ ਦਾ ਮੱਤ ਹੈ ਕਿ ਭਾਂਵੇਂ ਅਸੀਂ ਗੁਰੁਭਾਈ ਹੋਣ ਕਾਰਨ ਭਾਈ ਮਨੀ ਸਿੰਘ ਨੂੰ ਪੰਥ ਰਤਨ ਮੰਨਦੇ ਹਾਂ, ਫਿਰ ਵੀ (ਦਸਮ ਗ੍ਰੰਥ ਤਿਆਰ ਕਰ ਕੇ) ਉਸ ਨੇ ਸਿਖ ਪੰਥ ਦਾ ਭਾਰੀ ਨੁਕਸਾਨ ਕਰਨ ਵਾਲਾ ਘੋਰ ਪਾਪ ਕੀਤਾ ਹੈ। ਲੇਖਕ ਦਾ ਮੱਤ ਹੈ ਕਿ ਉਸ ਦੁਆਰਾ ਤਿਆਰ ਕੀਤੀ ਬੀੜ ਉਪਲਬਧ ਹੀ ਨਹੀਂ। ਜੋ ਬੀੜ ਉਸ ਦੇ ਨਾਮ ਤੇ ਹੈ, ਉਹ 1818 ਈ. ਵਿਚ ਸਾਹਮਣੇ ਆਉਂਦੀ ਹੈ ਅਤੇ ਹੁਣ ਦਿਲੀ ਵਿਚ ਹੈ। ਲੇਖਕ ਕਿੰਤੂ ਕਰਦਾ ਹੈ ਕਿ 1740 ਈ. ਦੇ ਅੰਤ ਵਿਚ ਮਾਤਾ ਸੁੰਦਰੀ ਅਤੇ ਮਾਤਾ ਸਾਹਿਬ ਕੌਰ ਨੇ ਛੇਵੇਂ ਅਤੇ ਦਸਵੇਂ ਪਾਤਸ਼ਾਹ ਦੇ ਸਾਰੇ ਸ਼ਸਤਰ ਸਿਖਾਂ ਨੂੰ ਦੇ ਦਿਤੇ ਸਨ, ਜੋ ਹੁਣ ਰਕਾਬਗੰਜ ਵਿਚ ਸ਼ੋਭਿਤ ਹਨ, ਉਨ੍ਹਾਂ ਦਸਮ ਗ੍ਰੰਥ ਦੀ ਬੀੜ, ਖ਼ਾਸ ਪੱਤਰ ਜਾਂ ਕੋਈ ਤਸਵੀਰ ਸਿਖਾਂ ਨੂੰ ਕਿਉਂ ਨਹੀਂ ਦਿਤੀ ? ਡਾ. ਮਾਨ ਹੋਰ ਕਹਿੰਦੇ ਹਨ ਕਿ ਇਤਿਹਾਸਿਕ ਤਥ ਹੈ ਕਿ ਬਾਬਾ ਬੰਦਾ ਸਿੰਘ, ਨਵਾਬ ਕਪੂਰ ਸਿੰਘ, ਸ. ਜੱਸਾ ਸਿੰਘ ਆਹਲੂਵਾਲੀਆ ਅਤੇ ਹੋਰ ਮਿਸਲਦਾਰ ਦਸਵੀਂ ਪਾਤਸ਼ਾਹੀ ਦੇ ਗ੍ਰੰਥ ਨੂੰ ਕੋਈ ਸਨਮਾਨ ਨਹੀਂ ਸਨ ਦੇਂਦੇ। ਇਸ ਬੀੜ ਸੰਬੰਧੀ ਲੇਖਕ ਦੇ ਸੰਦੇਹ ਹਨ- ੳ. 1706 ਈ. ਵਿਚ ਆਦਿ ਗ੍ਰੰਥ ਦਾ ਪ੍ਰਮਾਣਿਕ ਪਾਠ ਸੰਪਾਦਿਤ ਕਰਨ ਵਾਲਾ ਭਾਈ ਮਨੀ ਸਿੰਘ 20 ਸਾਲਾਂ ਬਾਅਦ ਬੰਨੋ ਵਾਲੀ ਬੀੜ ਦਾ ਪਾਠ ਕਿਵੇਂ ਲਿਖ ਸਕਦਾ ਹੈ, ਜੋ ਰਾਜਾ ਗੁਲਾਬ ਸਿੰਘ ਵਾਲੀ ਬੀੜ ਵਿਚ ਵਿਦਮਾਨ ਹੈ ? ਅ. 1713 ਈ. ਤੋਂ 1818 ਈ. ਤਕ ਇਹ ਬੀੜ ਕਿਥੇ ਸੀ ? ੲ. ਇਸ ਬੀੜ ਵਿਚ ਸਵਈਏ (33), ਸ਼ਬਦ ਹਜ਼ਾਰੇ, ਖਾਲਸਾ ਮਹਿਮਾ ਅਤੇ ਜ਼ਫ਼ਰਨਾਮਾ ਕੇਵਲ ਫ਼ਾਰਸੀ ਵਿਚ ਹੈ ? ਸ. ਇਸ ਵਿਚ ਪ੍ਰਕਾਸ਼ਿਤ ਬੀੜ ਨਾਲੋਂ ਕੁਝ ਛੰਦ ਵਧ-ਘਟ ਹਨ।

ਡਾ. ਮਾਨ ਦੇ ਇਸ ਪ੍ਰਸ਼ਨ ਕਿ 'ਕੀ ਕੋਈ ਸਾਹਿਤਿਕ ਸੋਮਾ ਸੂਚਿਤ ਕਰਦਾ ਹੈ ਕਿ 18ਵੀਂ ਸਦੀ ਵਿਚ ਸ੍ਰੀ ਦਸਮ ਗ੍ਰੰਥ ਸੰਬੰਧੀ ਕੋਈ ਵਿਵਾਦ ਸੀ' ਸੰਬੰਧੀ ਮੈਂ ਇਹ ਕਹਿਣਾ ਚਾਹਾਂਗਾ ਕਿ ਜੇ ਡਾ. ਮਾਨ ਕੋਲ ਥੋੜ੍ਹੀ ਜਿਤਨੀ ਵੀ ਈਮਾਨਦਾਰੀ, ਸਿਖ ਧਰਮ ਪ੍ਰਤੀ ਵਫ਼ਾਦਾਰੀ ਅਤੇ ਸਚਾਈ ਹੁੰਦੀ ਤਾਂ ਉਨ੍ਹਾਂ ਦਾ ਪ੍ਰਸ਼ਨ ਇਹੋ ਹੋਣਾ ਚਾਹੀਦਾ ਸੀ ਕਿ 'ਕੀ ਅਠਾਰਵੀਂ ਸਦੀ ਦਾ ਕੋਈ ਸਾਹਿਤਿਕ ਸੋਮਾ ਸੂਚਿਤ ਕਰਦਾ

ਹੈ ਕਿ ਉਸ ਸਦੀ ਵਿਚ ਸ੍ਰੀ ਦਸਮ ਗ੍ਰੰਥ ਸੰਬੰਧੀ ਕੋਈ ਵਿਵਾਦ ਸੀ।' ਜੇ ਡਾ. ਮਾਨ ਦਸਮ ਗ੍ਰੰਥ ਦੇ ਅਜੋਕੇ ਨਾਮਕਰਣ ਅਤੇ ਸੰਕਲਨ ਵਾਸਤੇ ਸਾਰੇ ਪ੍ਰਮਾਣ ਅਠਾਰਵੀਂ ਸਦੀ ਦੇ ਮੰਗਦਾ ਹੈ, ਤਾਂ ਇਸ ਪ੍ਰਸ਼ਨ ਵਾਸਤੇ ਉਹ 1930 ਈ.ਵਿਚ ਪ੍ਰਕਾਸ਼ਿਤ ਹੋਏ 'ਮਹਾਨ ਕੋਸ਼' ਨੂੰ ਕਿਵੇਂ ਪ੍ਰਮਾਣਿਕ ਸੋਮਾ ਮੰਨ ਲੈਂਦਾ ਹੈ, ਜਦੋਂ ਕਿ ਇਹ ਬਿਲਕੁਲ ਸਪਸ਼ਟ ਹੈ ਕਿ ਭਾਈ ਕਾਨ੍ਹ ਸਿੰਘ 'ਨਾਭਾ' ਨੇ ਕਿਤੇ ਵੀ ਆਪਣੀ ਇਸ ਸਥਾਪਨਾ ਦਾ ਆਧਾਰ ਜ਼ਾਹਿਰ ਨਹੀਂ ਕੀਤਾ ? ਜੇ ਡਾ. ਮਾਨ 1769 ਈ. ਵਿਚ ਭਾਈ ਕੇਸਰ ਸਿੰਘ 'ਛਿਬਰ' ਦੁਆਰਾ ਰਚਿਤ 'ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ' ਦੇ ਪ੍ਰਮਾਣ ਨੂੰ ਨਹੀਂ ਮੰਨਦਾ, ਤਾਂ ਮੈਂ 1930 ਈ. ਵਿਚ ਰਚਿਤ ਗ੍ਰੰਥ ਦੀ ਸਥਾਪਨਾ ਨੂੰ ਕਿਉਂ ਸਚ ਮੰਨਾਂ ? ਹਾਲਾਕਿ ਜੋ ਪਾਪ ਭਾਈ ਕਾਨ੍ਹ ਸਿੰਘ ਨਾਭਾ ਨੇ ਬਿਲਕੁਲ ਨਹੀਂ ਕੀਤਾ, ਡਾ. ਮਾਨ ਝੂਠੋ-ਝੂਠ ਉਨ੍ਹਾਂ ਦੇ ਸਿਰ ਮੜ੍ਹਨ ਦਾ ਸੰਗੀਨ ਜੁਰਮ ਕਰ ਰਿਹਾ ਹੈ ਅਤੇ ਝੂਠੋ-ਝੂਠ ਇਕ ਅਤਿ ਸਤਿਕਾਰਿਤ ਵਿਅਕਤੀ ਨੂੰ ਪੰਥ ਵਿਚ ਬਦਨਾਮ ਕਰ ਰਿਹਾ ਹੈ। ਭਾਈ ਕਾਨ੍ਹ ਸਿੰਘ ਨਾਭਾ ਦੇ 'ਮਹਾਨ ਕੋਸ਼' ਦਾ ਪੂਰਾ ਇੰਦਰਾਜ਼ ਦੇ ਕੇ ਮੈਂ ਆਪਣੀ ਪੁਸਤਕ 'ਸ੍ਰੀ ਦਸਮ ਗ੍ਰੰਥ-ਕਰਤਾ ਸੰਬੰਧੀ ਵਿਵਾਦ ਦੀ ਪੁਨਰ ਸਮੀਖਿਆ' ਵਿਚ ਇਹ ਸਪਸ਼ਟ ਕੀਤਾ ਹੈ ਕਿ ਭਾਈ ਕਾਨ੍ਹ ਸਿੰਘ ਜੀ ਨੇ ਜੋ ਕਦੇ ਨਹੀਂ ਕਿਹਾ, ਉਹ ਉਨ੍ਹਾਂ ਦੇ ਨਾਮ ਨਾਲ ਝੂਠ ਬੋਲ ਕੇ ਜੋੜਿਆ ਜਾ ਰਿਹਾ ਹੈ। ਇਹੋ ਸਥਿਤੀ ਗਿਆਨੀ ਗਿਆਨ ਸਿੰਘ ਦੀ ਹੈ ਅਤੇ ਇਹੋ ਨਿੰਦਨੀਯ ਵਿਵਹਾਰ ਮੈਲਕਮ ਦੀ ਰਚਨਾ ਸੰਬੰਧੀ ਅਪਨਾਇਆ ਗਿਆ ਹੈ। ਜੇ ਡਾ. ਮਾਨ ਦੀ ਕਥਨੀ ਵਿਚ ਰਤਾ ਵੀ ਸਚਾਈ ਸੀ, ਤਾਂ 'ਮਹਾਨ ਕੋਸ਼' ਸੰਬੰਧੀ ਮੇਰੀਆਂ ਟਿਪਣੀਆਂ ਦਾ ਉਤਰ ਦੇਂਦੇ। ਉਨ੍ਹਾਂ ਅਜਿਹਾ ਸਾਹਸ ਕਿਉਂ ਨਹੀਂ ਕੀਤਾ ? ਉਪਰੋਕਤ ਪ੍ਰਸ਼ਨ ਦਾ ਉਤਰ ਮੈਂ ਪੁਰਜ਼ੋਰ 'ਨਾਂਹ' ਵਿਚ ਇਸ ਲਈ ਵੀ ਦੇਣ ਲਈ ਮਜ਼ਬੂਰ ਹਾਂ ਕਿ ਜੋ ਵਿਵਾਦ ਉਸ ਸਮੇਂ ਹੋਇਆ, ਅਠਾਰਵੀਂ ਸਦੀ ਦਾ ਲਿਖਾਰੀ ਭਾਈ ਕੇਸਰ ਸਿੰਘ ਸਪਸ਼ਟ ਤੌਰ ਤੇ ਲਿਖਦਾ ਹੈ ਕਿ ਉਸ ਵਿਵਾਦ ਦਾ ਸੰਬੰਧ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੀ ਤਰਤੀਬ ਅਤੇ ਭਗਤ-ਬਾਣੀ ਵਖ ਕੀਤੇ ਜਾਣ ਨਾਲ ਸੀ। ਸ੍ਰੀ ਦਸਮ ਗ੍ਰੰਥ ਦੇ ਸੰਕਲਨ ਨਾਲ ਉਸ ਦਾ ਕੋਈ ਦੇਣ-ਲੈਣ ਨਹੀਂ ਸੀ।

ਦਿਆਨਤਦਾਰ ਪਾਠਕ ਮਾਨ ਸਾਹਿਬ ਦੇ ਵਿਵੇਕ ਅਤੇ ਆਚਰਣ ਨੂੰ ਇਥੋਂ ਹੀ ਸਮਝ ਸਕਦਾ ਹੈ ਕਿ ਇਕ ਪਾਸੇ ਡਾ. ਮਾਨ ਕਹਿੰਦੇ ਹਨ ਕਿ 1810 ਈ. ਦੇ ਆਸ-ਪਾਸ ਸ੍ਰੀ ਦਸਮ ਗ੍ਰੰਥ ਮੈਲਕਮ ਨੇ ਆਤਮਾ ਰਾਮ ਨਿਰਮਲੇ ਤੋਂ ਲਿਖਵਾਇਆ

ਸੀ ਅਤੇ ਅਠਾਰਵੀਂ ਸਦੀ ਵਿਚ ਇਹ ਗ੍ਰੰਥ ਦਿਲੀ ਦੇ ਆਸ-ਪਾਸ ਅਤੇ ਪੰਜਾਬ ਵਿਚ ਕਿਤੇ ਵੀ ਮੌਜੂਦ ਨਹੀਂ ਸੀ, ਦੂਜੇ ਪਾਸੇ ਉਹ ਜ਼ੋਰ ਦੇ ਕੇ ਕਹਿ ਰਹੇ ਹਨ ਕਿ '1726 ਈ. ਵਿਚ ਭਾਈ ਮਨੀ ਸਿੰਘ ਦੁਆਰਾ ਦਸਮ ਗ੍ਰੰਥ ਦੀ ਬੀੜ ਤਿਆਰ ਕਰਦਿਆਂ ਹੀ, ਇਸ ਉਤੇ ਵਿਵਾਦ ਛਿੜ ਗਿਆ ਸੀ। ਜੇ ਇਹ ਗ੍ਰੰਥ ਅਠਾਰਵੀਂ ਸਦੀ ਦੇ ਅੰਤ ਤਕ ਮੌਜੂਦ ਨਹੀਂ ਸੀ, ਜੇ ਭਾਈ ਮਨੀ ਸਿੰਘ ਨੇ ਕੋਈ ਅਜਿਹੀ ਬੀੜ ਤਿਆਰ ਹੀ ਨਹੀਂ ਕੀਤੀ ਸੀ, ਤਾਂ 1740 ਈ. ਵਿਚ ਇਸ ਸੰਬੰਧੀ ਵਿਵਾਦ ਕਿਥੋਂ ਸਾਹਮਣੇ ਆ ਗਿਆ? 1740 ਈ. ਵਿਚ ਮਹਿਤਾਬ ਸਿੰਘ ਦੀ ਪ੍ਰਤਿਗਿਆ ਪੂਰੀ ਹੋਣ ਕਾਰਨ ਫਿਰ ਕਿਹੜੀ ਬੀੜ ਜਿਵੇਂ ਦੀ ਤਿਵੇਂ ਬਚ ਗਈ ਸੀ ? ਡਾ. ਮਾਨ ਉਸ ਸਮੇਂ ਦੇ ਪੰਥ ਖ਼ਾਲਸਾ ਅਤੇ ਭਾਈ ਮਨੀ ਸਿੰਘ ਉਤੇ ਮਨਮਤੀਏ ਹੋਣ ਦਾ ਗੰਭੀਰ ਦੋਸ਼ ਲਗਾਉਂਦਾ ਹੈ, ਕਿਉਂਕਿ ਭਾਈ ਮਨੀ ਸਿੰਘ ਨੇ ਇਹ ਬੀੜ ਤਿਆਰ ਕਰ ਕੇ ਪੰਥ ਦਾ ਨੁਕਸਾਨ ਕੀਤਾ ਅਤੇ ਪੰਥ ਨੇ ਇਕ ਵਿਅਕਤੀ ਦੀ ਪ੍ਰਤਿਗਿਆ ਨੂੰ ਆਧਾਰ ਬਣਾ ਕੇ ਜੋ ਫੈਸਲਾ ਕੀਤਾ, ਉਹ ਪੰਥ ਲਈ ਘਾਤਕ ਸੀ। ਡਾ. ਮਾਨ ਦੇ ਇਨ੍ਹਾਂ ਕਥਨਾਂ ਤੋਂ ਇਹ ਸਪਸ਼ਟ ਹੋ ਜਾਂਦਾ ਹੈ- ੳ. ਸ੍ਰੀ ਦਸਮ ਗ੍ਰੰਥ ਦੀ ਪਹਿਲੀ ਬੀੜ ਭਾਈ ਮਨੀ ਸਿੰਘ ਨੇ ਹੀ ਲਿਖਵਾਈ ਸੀ। ਅ. 1740 ਈ. ਵਿਚ ਸ੍ਰੀ ਦਸਮ ਗ੍ਰੰਥ ਮੌਜੂਦ ਸੀ। 3. ਉਸ ਸਮੇਂ ਦੇ ਸਮੁਚੇ ਪੰਥ ਖ਼ਾਲਸੇ ਨੂੰ ਗੁਰਮਤਿ ਦੀ ਸੋਝੀ ਨਹੀਂ ਸੀ। ਸ. ਭਾਈ ਮਨੀ ਸਿੰਘ ਨੇ ਪੰਥ ਦਾ ਭਾਰੀ ਨੁਕਸਾਨ ਕੀਤਾ ਸੀ।

ਡਾ ਮਾਨ ਦੇ ਇਨ੍ਹਾਂ ਕਥਨਾਂ ਤੋਂ ਇਹ ਸਿਧ ਹੋ ਜਾਂਦਾ ਹੈ ਕਿ ਸ਼੍ਰੀਮਾਨ ਜੀ ਗੁਰੂ ਸਾਹਿਬ ਦੇ ਸੰਗ ਵਿਚ ਸਿਖਿਅਤ ਸਿਖਾਂ ਨਾਲੋਂ ਹੀ ਨਹੀਂ, ਸਾਰੇ ਪੰਥ ਨਾਲੋਂ ਆਪਣੇ-ਆਪ ਨੂੰ ਉਤਮ ਜਾਣਦੇ ਹਨ। ਡਾ. ਮਾਨ ਇਹ ਵੀ ਸਵੀਕਾਰ ਕਰਦੇ ਹਨ ਕਿ ਪੰਥ ਖ਼ਾਲਸਾ ਨੇ ਭਾਈ ਮਨੀ ਸਿੰਘ ਦੁਆਰਾ ਤਿਆਰ ਕੀਤੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਰਦ ਕਰ ਦਿਤੀ ਸੀ, ਪਰ ਉਸ ਦੁਆਰਾ ਤਿਆਰ ਕੀਤਾ ਦਸਮ ਗ੍ਰੰਥ ਰਦ ਨਾ ਕਰ ਕੇ ਕੇ ਗਲਤੀ ਕੀਤੀ ਸੀ। ਲੇਖਕ ਦੇ ਇਸ ਆਪਣੇ ਮੱਤ ਨੇ ਉਸ ਦੀਆਂ ਸਾਰੀਆਂ ਥਿਊਰੀਆਂ ਦਾ ਆਧਾਰ ਸਮੂਲ ਨਸ਼ਟ ਕਰ ਦਿਤਾ ਹੈ। ਉਸ ਨੇ ਆਪ ਸਵੀਕਾਰ ਕਰ ਲਿਆ ਹੈ ਕਿ- 1. ਭਾਈ ਮਨੀ ਸਿੰਘ ਹੀ ਸ੍ਰੀ ਦਸਮ ਗ੍ਰੰਥ ਦੇ ਸੰਕਲਨ-ਕਰਤਾ ਹਨ। 2. ਸਿਖ ਪੰਥ ਵਿਚ ਮਤਭੇਦ ਸ਼੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੀ ਤਰਤੀਬ ਬਦਲਣ ਨਾਲ ਸੰਬੰਧਿਤ ਸੀ। 3. ਸ਼੍ਰੀ ਦਸਮ ਗ੍ਰੰਥ ਨੂੰ ਉਸੇ ਤਰ੍ਹਾਂ ਰਖ ਲਿਆ ਗਿਆ ਅਰਥਾਤ ਪੰਥ ਨੇ ਇਸ ਨੂੰ ਗੁਰੂ-ਕ੍ਰਿਤ ਪ੍ਰਵਾਨ ਕਰ ਲਿਆ। ਮੈਂ ਬਹੁਤ ਸੁਹਿਰਦਤਾ ਨਾਲ ਮਾਨ

ਸਾਹਿਬ ਦੀਆਂ ਇਨ੍ਹਾਂ ਤਿੰਨੇ ਸਥਾਪਿਤੀਆਂ ਨੂੰ ਸਵੀਕਾਰ ਕਰਦਾ ਹਾਂ, ਕਿਉਂਕਿ ਮੇਰੇ ਵਿਚਾਰ ਇੰਨ-ਬਿੰਨ ਇਹੋ ਹਨ। ਇਹ ਤਿੰਨੇ ਗੱਲਾਂ ਮੇਰੇ ਦਸਮ ਗ੍ਰੰਥ ਨੂੰ ਗੁਰੂ-ਕ੍ਰਿਤ ਮੰਨਣ ਦੇ ਮੂਲ-ਆਧਾਰ ਹਨ। ਇਸ ਦੀ ਸੰਪਾਦਨਾ ਹਰ-ਹਾਲ ਭਾਈ ਮਨੀ ਸਿੰਘ ਨੇ ਕੀਤੀ ਸੀ। ਪੰਥ ਵਿਚ ਵਿਵਾਦ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਰਤੀਬ ਨਾਲ ਸੰਬੰਧਿਤ ਸੀ ਅਤੇ ਮਹਿਤਾਬ ਸਿੰਘ ਦੀ ਪ੍ਰਤਿਗਿਆ ਪੂਰੀ ਹੋਣ ਦੀ ਥਿਊਰੀ ਮੂਲੋਂ ਗ਼ਲਤ ਹੈ, ਕਿਉਂਕਿ ਪੰਥ ਨੇ ਭਾਈ ਸਾਹਿਬ ਦੇ ਕੰਮ ਨੂੰ ਉਸੇ ਤਰ੍ਹਾਂ ਰਖਣਾ ਪ੍ਰਵਾਣ ਨਹੀਂ ਕੀਤਾ, ਬਲਕਿ ਮਾਨ ਸਾਹਿਬ ਦੇ ਕਥਨ ਅਨੁਸਾਰ ਸ਼੍ਰੀ ਗੁਰੂ ਗ੍ਰੰਥ ਸਾਹਿਬ ਦੀ ਭਾਈ ਮਨੀ ਸਿੰਘ ਵਾਲੀ ਤਰਤੀਬ ਪੰਥ ਨੇ ਬਹੁਤ ਵਿਚਾਰ ਉਪਰੰਤ ਰਦ ਕਰ ਦਿਤੀ ਸੀ। ਸ਼੍ਰੀ ਦਸਮ ਗ੍ਰੰਥ ਨੂੰ ਰਦ ਨਾ ਕਰਨ ਦਾ ਇਕੋ ਕਾਰਨ ਸੀ ਕਿ ਇਸ ਸਾਰੀ ਬਾਣੀ ਨੂੰ ਸਮੁਚਾ ਪੰਥ ਸਰਬ-ਸੰਮਤੀ ਨਾਲ ਗੁਰੂ-ਕ੍ਰਿਤ ਸਵੀਕਾਰ ਕਰਦਾ ਸੀ ਅਤੇ ਕਿਸੇ ਸਿਖ ਦੇ ਮਨ ਵਿਚ ਇਸ ਦੀਆਂ ਬਾਣੀਆਂ ਪ੍ਰਤੀ ਕੋਈ ਸੰਦੇਹ ਨਹੀਂ ਸੀ।

ਡਾ. ਮਾਨ ਵਰਗੇ ਸ੍ਰੀ ਦਸਮ ਗ੍ਰੰਥ ਦੇ ਵਿਰੋਧੀ ਇਕ ਗੱਲ ਵਾਰ-ਵਾਰ ਉਛਾਲ ਰਹੇ ਹਨ ਕਿ ਭਾਈ ਮਨੀ ਸਿੰਘ ਵਾਲੀ ਚਰਚਿਤ ਬੀੜ ਦਾ ਇਤਿਹਾਸ 1818 ਈ. ਤਕ ਖੋਜਿਆ ਜਾ ਸਕਦਾ ਹੈ, ਇਸ ਕਾਰਨ ਇਹ ਭਾਈ ਮਨੀ ਸਿੰਘ ਵਾਲੀ ਬੀੜ ਨਹੀਂ ਮੰਨੀ ਜਾ ਸਕਦੀ ? ਪਰ ਕੀ ਮਾਨ ਸਾਹਿਬ ਕਰਤਾਰਪੁਰੀ ਬੀੜ ਕਿਸ-ਕਿਸ ਸਮੇਂ ਕਿਸ-ਕਿਸ ਵਿਅਕਤੀ ਕੋਲ ਰਹੀ, ਦਸ ਸਕਦੇ ਹਨ ? ਕੀ ਉਹ ਦਸ ਸਕਦੇ ਹਨ ਕਿ ਕਿਸ ਬੀੜ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਗੁਰਿਆਈ ਦਿਤੀ ਸੀ ? ਕੀ ਉਹ ਦਸ ਸਕਦੇ ਹਨ ਕਿ ਦਮਦਮਾ ਸਾਹਿਬ ਵਿਖੇ ਗੁਰੂ ਜੀ ਵਲੋਂ ਤਿਆਰ ਕੀਤੀ ਬੀੜ ਕਿਥੇ ਚਲੀ ਗਈ ਹੈ ? ਇੰਞ ਤਾਂ ਕਲ੍ਹ ਨੂੰ ਕੋਈ ਸ਼੍ਰੀ ਗੁਰੂ ਗ੍ਰੰਥ ਸਾਹਿਬ ਦੀ ਗੁਰਤਾ ਨੂੰ ਹੀ ਅਪ੍ਰਵਾਣ ਕਰ ਦੇਵੇਗਾ, ਕਿਉਂਕਿ ਉਹ ਬੀੜ ਉਪਲਬਧ ਨਹੀਂ, ਜਿਸ ਨੂੰ ਗੁਰਤਾ ਦਿਤੀ ਗਈ। ਵਾਸਤਵਿਕਤਾ ਇਹ ਹੈ ਕਿ ਭਾਈ ਮਨੀ ਸਿੰਘ ਵਾਲੀ ਬੀੜ ਵਡੇ ਘਲੂਘਾਰੇ ਸਮੇਂ ਸਿਖਾਂ ਹਥੋਂ ਨਿਕਲ ਗਈ ਸੀ ਅਤੇ ਮਗਰੋਂ ਇਹ ਫਿਰ ਕਿਸੇ ਮੁਸਲਮਾਨ ਰਾਹੀਂ ਸਿਖ ਪੰਥ ਨੂੰ ਪ੍ਰਾਪਤ ਹੋਈ। ਇਸ ਦੀਆਂ ਸਾਰੀਆਂ ਨਿਸ਼ਾਨੀਆਂ ਭਾਈ ਮਨੀ ਸਿੰਘ ਵਾਲੀ ਬੀੜ ਦੀਆਂ ਹਨ। ਵਡੇ ਘਲੂਘਾਰੇ ਸਮੇਂ ਬੀੜਾਂ ਦੇ ਗਵਾਚ ਜਾਣ ਸੰਬੰਧੀ ਭਾਈ ਮਹਿਤਾਬ ਸਿੰਘ ਮੀਰਾਂਕੋਟੀਏ ਦੇ ਪੋਤਰੇ ਭਾਈ ਰਤਨ ਸਿੰਘ ਭੰਗੂ, ਜਿਸ ਨੂੰ ਸਿਖ ਪੰਥ ਦੇ ਹਾਲ ਘਰ ਦੀ ਵਿਰਾਸਤ ਤੋਂ ਹੀ ਪ੍ਰਾਪਤ ਹੋ ਗਏ ਸਨ, 'ਪ੍ਰਾਚੀਨ ਪੰਥ ਪ੍ਰਕਾਸ਼' ਵਿਚ ਅਹਿਮ ਸੂਚਨਾ ਦਿਤੀ ਗਈ ਹੈ-

*ਤੌਰ ਪਾਇ ਸਿੰਘ ਬਹੀਰ ਨਿਕਾਰੀ। ਘੇਰਯੋ ਬਹੀਰ ਬਹੁ ਤੁਮਣ ਭਾਰੀ।*
*ਤਿਨ ਮੈਂ ਗ੍ਰੰਥ ਤੁਰਤ ਥੇ ਦੋਇ। ਇਕ ਅੰਮ੍ਰਿਤਸਰੀਏ ਦਮਦਮੀਏ ਜੋਇ।*
*ਘੇਰ ਲਯੋ ਤਿਨ ਅਗਯੋਂ ਆਇ। ਜੁਦੈ ਜੁਦੈ ਤੇ ਦਏ ਕਰਾਇ।*
*ਧਰ ਗ੍ਰੰਥ ਤਹਿੰ ਲੜੇ ਮਝੈਲ। ਰਖਤ ਹੁਤੇ ਥੇ ਸ਼ਸਤਰ ਗੈਲ।*
*ਘੜੀ ਕੁ ਲੜੇ ਫਿਰ ਲੀਨੇ ਮਾਰ। ਫਿਰ ਦਮਦੀਅਨੁ ਪਰ ਧਰੀ ਤਲਵਾਰ।*
*ਪਾਉ ਘੜੀ ਤਹਿੰ ਤੇਊ ਲੜੇ। ਬਿਨ ਹਥੀਆਰ ਹੁਤ ਕਯਾ ਕਰੇ।*

(ਪਦ ੧੧੧-੧੨)

'ਭੰਗੂ' ਦੀਆਂ ਇਨ੍ਹਾਂ ਸਤਰਾਂ ਨੂੰ ਗਹੁ ਪੂਰਵਕ ਸਮਝਣ ਦੀ ਜ਼ਰੂਰਤ ਹੈ। ਉਹ ਕਹਿੰਦਾ ਹੈ ਕਿ 'ਖ਼ਾਲਸਾ ਦਲ' ਵਿਚ ਦੋਵੇਂ ਗ੍ਰੰਥ ਤੁਰਦੇ ਸਨ। ਇਕ ਅਮ੍ਰਿਤਸਰੀਏ ਸਨ ਅਤੇ ਦੂਜੇ ਦਮਦਮੀਏ ਸਨ। ਦੋਵੇਂ ਵਖ-ਵਖ ਘਿਰ ਗਏ ਸਨ, ਕਿਉਂਕਿ ਦੁਸ਼ਮਣ ਦੀ ਫ਼ੌਜ ਦੀ ਗਿਣਤੀ ਬਹੁਤ ਵਧੀਕ ਸੀ। ਗ੍ਰੰਥ ਨੂੰ ਜ਼ਮੀਨ ਉਤੇ ਰਖ ਕੇ ਮਝੈਲਾਂ ਦੇ ਸੁਰਖਿਆ-ਦਸਤੇ ਨੇ ਕੁਝ ਸਮੇਂ ਤਕ ਬੀਰਤਾ ਨਾਲ ਦੁਸ਼ਮਣ ਦਾ ਮੁਕਾਬਲਾ ਕੀਤਾ, ਪਰ ਅੰਤ ਸਾਰੇ ਮਾਰੇ ਗਏ। ਫਿਰ ਦਮਦਮੀਆਂ ਉਤੇ ਹਮਲਾ ਹੋ ਗਿਆ। ਉਹ ਹਥਿਆਰਹੀਣ ਥੋੜ੍ਹਾ ਸਮਾਂ ਲੜਾਈ ਕਰ ਕੇ ਜੂਝ ਗਏ। ਇੰਞ ਦੋਵੇਂ ਗ੍ਰੰਥ ਯੁਧ-ਭੂਮੀ ਵਿਚ ਵੈਰੀ ਹਥ ਲਗ ਗਏ। ਇਹ ਦੋਵੇਂ ਗ੍ਰੰਥ ਅਦਿ ਗ੍ਰੰਥ ਦੇ ਦੋ ਸਰੂਪ ਨਹੀਂ ਹੋ ਸਕਦੇ। ਇਨ੍ਹਾਂ ਪਦਾਂ ਵਿਚੋਂ ਵਿਵੇਕ ਨਾਲ ਹੀ ਨਿਸ਼ਾਨਦੇਹੀ ਕੀਤੀ ਜਾ ਸਕਦੀ ਹੈ ਕਿ ਦਮਦਮੀਏ ਅਤੇ ਅਮ੍ਰਿਤਸਰੀਏ ਦਾ ਇਥੇ ਕੀ ਭਾਵ ਹੋ ਸਕਦਾ ਹੈ ? ਕੁਝ ਲੋਕ ਇਨ੍ਹਾਂ ਦੋਹਾਂ ਨੂੰ ਗ੍ਰੰਥ ਮੰਨਦੇ ਹਨ, ਪਰ ਮਝੈਲਾਂ ਅਤੇ ਦਮਦਮੀਆਂ ਦੇ ਜੂਝ ਕੇ ਮਰਨ ਤੋਂ ਇਹ ਸਿਖਾਂ ਦੇ ਦੋ ਗਰੁਪ ਨਜ਼ਰ ਆ ਜਾਂਦੇ ਹਨ। ਅਸਲ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਮਦਮੇ ਪਧਾਰਨ ਮਗਰੋਂ ਇਹ ਸਥਾਨ ਅਜ ਤਕ ਨਿਹੰਗ ਫ਼ੌਜਾਂ ਦੀ ਛਾਉਣੀ ਬਣਿਆ ਆ ਰਿਹਾ ਹੈ। ਗਿਆਨੀ ਗਿਆਨ ਸਿੰਘ ਲਿਖਦੇ ਹਨ ਕਿ ਦਸਮ ਗੁਰੂ ਜੀ ਦੀ ਬਾਣੀ ਵਾਲਾ ਅਸਲ ਦਸਮ ਗ੍ਰੰਥ (ਅਰਥਾਤ ਭਾਈ ਮਨੀ ਸਿੰਘ ਕ੍ਰਿਤ ਦਸਮ ਗ੍ਰੰਥ) ਹਮੇਸ਼ਾ ਬੁਢਾ ਦਲ ਵਿਚ ਰਹਿੰਦਾ ਸੀ ਅਤੇ ਵਡੇ ਘਲੂਘਾਰੇ ਸਮੇਂ ਦੁਰਾਨੀ ਦੇ ਸੈਨਿਕਾਂ ਹਥ ਲਗ ਗਿਆ ਸੀ, ਯਥਾ-

*ਅਸਲ ਦਸਮ ਗੁਰ ਵਾਲਾ ਗ੍ਰੰਥ। ਰਹਿਤ ਬ੍ਰਿਧ ਦਲ ਮੈ ਮਧ ਪੰਥ।*
*ਘਲੂਘਾਰਾ ਜਬ ਵਡ ਭਯੋ। ਗ੍ਰੰਥ ਦੁਰਾਨੀ ਸੋ ਲੀਉ।*

ਇਸ ਗ੍ਰੰਥ ਨੂੰ ਉਕਤੀਆਂ-ਯੁਕਤੀਆਂ ਨਾਲ ਗੁਰੂ ਗ੍ਰੰਥ ਸਾਹਿਬ ਸਿਧ ਕਰਨਾ ਨਿੰਦਨੀਜ ਹੈ, ਕਿਉਂਕਿ ਗੁਰੂ ਗ੍ਰੰਥ ਸਾਹਿਬ ਤਾਂ ਹਰਿੰਮਦਿਰ ਵਿਚ ਵੀ ਪ੍ਰਕਾਸ਼ ਹੁੰਦਾ ਸੀ ਅਤੇ ਅਨੇਕਾਂ ਉਦਾਸੀ ਆਦਿ ਸੰਤਾਂ ਦੁਆਰਾ ਸੇਵਿਤ ਦੂਰ ਦੇਸ਼ ਤਕ ਵਿਸਤ੍ਰਿਤ ਗੁਰਦੁਆਰਿਆਂ ਵਿਚ ਵੀ ਪ੍ਰਕਾਸ਼ ਹੁੰਦਾ ਸੀ। ਆਦਿ ਬੀੜ ਤੇ ਬੰਨੋ ਵਾਲੀ ਬੀੜ ਅਤੇ ਹੋਰ ਉਤਾਰੇ ਅਨੇਕਾਂ ਸਿਖਾਂ ਪਾਸ ਸਨ। ਜਿਸ ਬੀੜ ਦਾ ਇਤਿਹਾਸਿਕ ਪ੍ਰਕਾਸ਼ ਸ਼੍ਰੀ ਹਰਿਮੰਦਿਰ ਜੀ ਅਮ੍ਰਿਤਸਰ ਨਾਲ ਜੁੜਿਆ ਹੋਇਆ ਹੋਵੇ ਅਤੇ ਜਿਸ ਦੇ ਉਤਾਰੇ ਦੂਰ-ਦੂਰ ਤਕ ਸਾਰੇ ਦੇਸ਼ ਵਿਚ ਵਿਦਮਾਨ ਹੋਣ, ਉਸ ਬਾਰੇ ਇਹ ਕਿਵੇਂ ਕਿਹਾ ਜਾ ਸਕਦਾ ਹੈ ਕਿ ਇਹ ਬੀੜ ਹਮੇਸ਼ਾ ਬੁਢਾ ਦਲ ਦੇ ਹੀ ਵਿਚਕਾਰ ਰਹਿੰਦੀ ਸੀ ? ਦੂਜੇ ਪਾਸੇ ਬਾਬਾ ਦੀਪ ਸਿੰਘ ਦੇ ਯਤਨਾਂ ਤੋਂ ਪਹਿਲਾਂ ਕੇਵਲ ਭਾਈ ਮਨੀ ਸਿੰਘ ਕ੍ਰਿਤ ਦਸਮ ਗ੍ਰੰਥ ਹੀ ਸਿਖ ਪੰਥ ਕੋਲ ਉਪਲਬਧ ਸੀ। ਨਿਹੰਗ ਸਿੰਘਾਂ ਦਾ ਸ਼੍ਰੀ ਦਸਮ ਗ੍ਰੰਥ ਦੀ ਬਾਣੀ ਪ੍ਰਤੀ ਵਿਸ਼ੇਸ਼ ਸਨੇਹ ਅਤੇ ਸਤਿਕਾਰ ਵੀ ਕਿਸੇ ਤੋਂ ਛੁਪਿਆ ਹੋਇਆ ਨਹੀਂ। ਇਸ ਲਈ ਬੁਢਾ ਦਲ ਵਿਚ ਜਿਸ ਗ੍ਰੰਥ ਦੇ ਵਿਦਮਾਨ ਰਹਿਣ ਦੀ ਗਲ ਗਿਆਨੀ ਗਿਆਨ ਸਿੰਘ ਕਰ ਰਿਹਾ ਹੈ, ਉਹ ਕੇਵਲ 'ਦਸਮ ਗ੍ਰੰਥ' ਹੀ ਹੋ ਸਕਦਾ ਹੈ।

ਬੁਢਾ ਦਲ ਦੇ ਦਮਦਮਾ ਸਾਹਿਬ ਨਾਲ ਵਿਸ਼ੇਸ਼ ਸੰਬੰਧਾਂ ਅਤੇ ਸ੍ਰੀ ਦਸਮ ਗ੍ਰੰਥ ਦੇ ਬੁਢਾ ਦਲ ਵਿਚ ਰਹਿਣ ਤੋਂ ਰਤਨ ਸਿੰਘ ਭੰਗੂ ਦੇ ਦਮਦਮੀਆਂ ਅਤੇ ਅਮ੍ਰਿਤਸਰੀਆਂ ਦੀ ਨਿਸ਼ਾਨਦੇਹੀ ਕੀਤੀ ਜਾ ਸਕਦੀ ਹੈ। ਦਮਦਮੀਏ ਨਿਹੰਗ ਸਿੰਘਾਂ ਦਾ ਉਹੋ ਵਿਸ਼ੇਸ਼ ਜਥਾ ਹੋ ਸਕਦਾ ਹੈ, ਜੋ ਸ਼੍ਰੀ ਦਸਮ ਗ੍ਰੰਥ ਦੀ ਸੇਵਾ ਸੰਭਾਲ ਵਿਚ ਰਹਿੰਦਾ ਸੀ। ਸ਼੍ਰੀ ਗੁਰੂ ਗ੍ਰੰਥ ਸਾਹਿਬ ਦਾ ਸ਼੍ਰੀ ਅਮ੍ਰਿਤਸਰ ਨਾਲ ਅਟੁਟ ਸੰਬੰਧ ਰਿਹਾ ਹੈ, ਕਿਉਂਕਿ ਇਥੇ ਹੀ ਇਸ ਗ੍ਰੰਥ ਦਾ ਪਹਿਲਾ ਪ੍ਰਕਾਸ਼ ਹੋਇਆ ਸੀ। ਇਥੇ ਹੀ ਸ਼੍ਰੀ ਆਦਿ ਗ੍ਰੰਥ ਦੇ ਪਾਠ ਅਤੇ ਅਰਥਾਂ ਲਈ ਵਿਦਿਤ ਗਿਆਨੀਆਂ ਦੀ ਟਕਸਾਲ ਦੀ ਸਥਾਪਿਤੀ ਭਾਈ ਮਨੀ ਸਿੰਘ ਨੇ ਕੀਤੀ ਸੀ। ਜਾਪਦਾ ਹੈ ਖ਼ਾਲਸਾ ਦਲ ਵਿਚ ਅਮ੍ਰਿਤਸਰੀ ਗਿਆਨੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੇਵਾ ਵਿਚ ਰਹਿੰਦੇ ਸਨ, ਇਸ ਦੀ ਬਾਣੀ ਦਾ ਪਾਠ, ਕੀਰਤਨ, ਕਥਾ ਆਦਿ ਖ਼ਾਲਸਾ ਜੀ ਨੂੰ ਸ਼੍ਰਵਣ ਕਰਵਾਉਂਦੇ ਸਨ ਅਤੇ ਇਸ ਗ੍ਰੰਥ ਦੀ ਸੁਰਖਿਆ ਵਾਸਤੇ ਮਝੈਲਾਂ ਦੀ ਟੁਕੜੀ ਤਾਇਨਾਤ ਕੀਤੀ ਸੀ। ਦੂਜਾ ਦਮਦਮੀਆਂ ਜਥਾ ਸ਼੍ਰੀ ਦਸਮ ਗ੍ਰੰਥ ਦੀ ਹਿਫ਼ਾਜ਼ਤ ਵਾਸਤੇ ਤਾਇਨਾਤ ਸੀ। ਇੰਞ ਭੰਗੂ ਦੇ ਕਥਨ ਤੋਂ ਇਹ ਬਹੁਤ ਸਪਸ਼ਟ ਹੋ ਜਾਂਦਾ ਹੈ ਕਿ ਵਡੇ ਘਲੂਘਾਰੇ ਸਮੇਂ ਦੋ ਬੀੜਾਂ

ਦੁਰਾਨੀ ਸੈਨਾ ਦੇ ਹਥ ਲਗੀਆਂ। ਇਕ ਬੀੜ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੀ ਅਤੇ ਦੂਜੀ ਬੀੜ ਭਾਈ ਮਨੀ ਸਿੰਘ ਦੁਆਰਾ ਤਿਆਰ ਕੀਤੀ, ਜਿਸ ਵਿਚ ਦੋਹਾਂ ਗ੍ਰੰਥਾਂ ਦੀ ਬਾਣੀ ਸੰਕਲਿਤ ਸੀ। ਸੋ ਆਪਣੇ ਕਠੋਰ ਮਨ ਦੇ ਹਠ ਦੁਆਰਾ ਇਸ ਬੀੜ ਦੇ ਇਤਿਹਾਸ ਤੋਂ ਇਨਕਾਰੀ ਹੋਣਾ ਨਾ ਯੁਕਤੀ-ਪੂਰਣ ਹੈ, ਨਾ ਇਹ ਵਿਦਵਤਾ ਹੈ, ਨਾ ਦਿਆਨਤਦਾਰੀ।

ਬੇਤੁਕੀਆਂ ਅਤੇ ਵਿਚਿਤ੍ਰ ਗਲਾਂ ਦੇ ਆਦੀ ਹੋ ਚੁਕੇ 'ਮਾਨ' ਸਾਹਿਬ ਕਹਿੰਦੇ ਹਨ ਕਿ '1740 ਈ. ਦੇ ਅੰਤ ਵਿਚ ਮਾਤਾ ਸੁੰਦਰੀ ਅਤੇ ਮਾਤਾ ਸਾਹਿਬ ਕੌਰ ਨੇ ਛੇਵੇਂ ਅਤੇ ਦਸਵੇਂ ਪਾਤਸ਼ਾਹ ਦੇ ਸਾਰੇ ਸ਼ਸਤਰ ਸਿਖਾਂ ਨੂੰ ਦੇ ਦਿਤੇ ਸਨ, ਜੋ ਹੁਣ ਰਕਾਬਗੰਜ ਵਿਚ ਸ਼ੋਭਿਤ ਹਨ, ਉਨ੍ਹਾਂ ਕੋਈ ਦਸਮ ਗ੍ਰੰਥ, ਖ਼ਾਸ ਪੱਤਰ ਜਾਂ ਕੋਈ ਤਸਵੀਰ ਸਿਖਾਂ ਨੂੰ ਕਿਉਂ ਨਹੀਂ ਦਿਤੀ ?' ਪਰ ਕੀ ਉਹ ਸਿਧ ਕਰ ਸਕਦੇ ਹਨ ਕਿ ਇਨ੍ਹਾਂ ਗੁਰੂ-ਮਹਿਲਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕਿਹੜੀ ਬੀੜ ਕਿਹੜੇ ਸਿਖਾਂ ਨੂੰ ਦਿਤੀ ਸੀ ? ਜੇ ਮਾਨ ਸਾਹਿਬ ਰਤਾ ਵੀ ਵਿਵੇਕ ਤੋਂ ਕੰਮ ਲੈਂਦੇ ਤਾਂ ਇਹ ਤਥ ਬਹੁਤ ਸਪਸ਼ਟ ਹੈ ਕਿ ਭਾਈ ਮਨੀ ਸਿੰਘ ਦੇ ਯਤਨਾਂ ਨਾਲ ਜੋ 'ਖ਼ਾਸ ਪਤਰ' ਮਾਤਾ ਸੁੰਦਰੀ ਜੀ ਤਕ ਪਹੁੰਚੇ ਸਨ, ਉਨ੍ਹਾਂ ਨੂੰ ਬੀੜ ਵਿਚ ਨਿਰਧਾਰਿਤ ਸਥਾਨ ਤੇ ਲਗਾ ਕੇ ਸੰਭਾਲ ਦਿਤਾ ਗਿਆ ਸੀ। ਮਾਤਾ ਜੀ ਕੋਲ ਹੋਰ ਕਿਹੜੇ 'ਖ਼ਾਸ ਪਤਰ' ਸਨ, ਜੋ ਸਿਖਾਂ ਰਾਹੀਂ 'ਮਾਨ' ਸਾਹਿਬ ਤਕ ਪਹੁੰਚਣੇ ਬਹੁਤ ਜ਼ਰੂਰੀ ਸਨ, ਤਾਂ ਕਿ ਉਹ ਸਾਰੇ ਸਬੂਤ ਦੇਖ ਕੇ ਗੁਰੂ ਮਹਾਰਾਜ ਦੀ ਬਾਣੀ ਉਤੇ ਆਪਣੀ ਮੋਹਰ ਲਗਾ ਕੇ ਇਸ ਨੂੰ ਸਿਖਾਂ ਦੇ ਪੜ੍ਹਨ ਵਾਸਤੇ ਪਾਸ ਕਰਨ ਦਾ ਹੁਕਮ ਦੇ ਸਕਦੇ। ਡਾ. ਮਾਨ ਲਿਖਦੇ ਹਨ ਕਿ 'ਇਹ ਇਤਿਹਾਸਿਕ ਤਥ ਹੈ ਕਿ ਬਾਬਾ ਬੰਦਾ ਸਿੰਘ, ਨਵਾਬ ਕਪੂਰ ਸਿੰਘ, ਸ. ਜੱਸਾ ਸਿੰਘ ਆਹਲੂਵਾਲੀਆ ਅਤੇ ਹੋਰ ਮਿਸਲਦਾਰ ਦਸਵੀਂ ਪਾਤਸ਼ਾਹੀ ਦੇ ਗ੍ਰੰਥ ਨੂੰ ਕੋਈ ਸਨਮਾਨ ਨਹੀਂ ਸਨ ਦੇਂਦੇ।' ਮੈਂ ਮਾਨ ਸਾਹਿਬ ਨੂੰ ਪੁਛਦਾ ਹਾਂ ਕਿ ਜਦੋਂ ਬਾਬਾ ਬੰਦਾ ਸਿੰਘ ਹਜ਼ੂਰ ਸਾਹਿਬ ਤੋਂ ਚਲਿਆ ਸੀ, ਉਸ ਕੋਲ ਗੁਰੂ ਗ੍ਰੰਥ ਸਾਹਿਬ ਨਹੀਂ ਸੀ, ਸਮਾਣੇ ਤੇ ਹਮਲੇ ਸਮੇਂ, ਸਢੌਰੇ ਤੇ ਹਮਲੇ ਸਮੇਂ, ਸਰਹਿੰਦ ਤੇ ਹਮਲੇ ਸਮੇਂ ਉਨ੍ਹਾਂ ਕੋਲ ਗੁਰੂ ਗ੍ਰੰਥ ਸਾਹਿਬ ਹੋਣ ਦੇ ਸਾਡੇ ਕੋਲ ਕੋਈ ਸਬੂਤ ਨਹੀਂ। ਕੀ ਇਸ ਤੋਂ ਇਹ ਭਾਵ ਲਿਆ ਜਾਵੇ ਕਿ ਉਹ ਗੁਰੂ ਗ੍ਰੰਥ ਸਾਹਿਬ ਨੂੰ ਕੋਈ ਮਹਤਵ ਨਹੀਂ ਸੀ ਦੇਂਦਾ ? ਜੇ ਮਾਨ ਸਾਹਿਬ ਦੀ ਆਪਣੀ ਮਨੌਤ ਅਨੁਸਾਰ 1740 ਈ. ਵਿਚ ਪੰਥ ਨੇ ਗੁਰੂ ਦੀ ਮਤ ਦਾ ਉਲੰਘਣ ਕਰ ਕੇ ਦਸਮ ਗ੍ਰੰਥ ਨੂੰ ਸਵੀਕਾਰ ਕਰ ਲਿਆ, ਤਾਂ ਮਾਨ

ਸਾਹਿਬ ਜ਼ਰਾ ਦਸਣ ਕਿ ਕੀ ਉਸ ਸਮੇਂ ਇਹ ਸਿਖ ਦੁਨੀਆ ਵਿਚ ਸਨ ਜਾਂ ਨਹੀਂ। ਕੀ ਸਾਡੇ ਇਹ ਅਰਧ-ਸਿਖਿਅਤ ਵਿਦਵਾਨ ਇਤਨਾ ਵੀ ਨਹੀਂ ਜਾਣਦੇ ਕਿ ਸ. ਕਪੂਰ ਸਿੰਘ ਸੰਨ 1733 ਈ. ਤੋਂ 1753 ਈ. ਤਕ ਸਿਖ ਪੰਥ ਦੇ ਨਵਾਬ ਸਨ। ਸੰਨ 1740 ਈ. ਵਿਚ ਜੇ ਕਿਸੇ ਪੰਥਕ ਇਕਠ ਵਿਚ ਦਸਮ ਗ੍ਰੰਥ ਉਤੇ ਚਰਚਾ ਹੋਈ ਅਤੇ ਪੰਥ ਨੇ ਉਸ ਨੂੰ ਪ੍ਰਵਾਣ ਕਰ ਲਿਆ, ਤਾਂ ਉਹ ਨਿਸ਼ਚਿਤ ਤੌਰ ਤੇ ਨਵਾਬ ਕਪੂਰ ਸਿੰਘ ਦੀ ਸਦਾਰਤ ਵਿਚ ਹੋਈ ਸੀ। ਸ. ਜੱਸਾ ਸਿੰਘ ਆਹਲੂਵਾਲੀਆ ਉਸ ਸਮੇਂ 22 ਕੁ ਸਾਲ ਦੇ ਸਨ ਅਤੇ ਉਨ੍ਹਾਂ ਦੇ ਇਸ ਪੰਥਕ ਇਕਠ ਵਿਚ ਹੋਣ ਦੀ ਪੂਰੀ ਸੰਭਾਵਨਾ ਹੈ। ਸ. ਆਹਲੂਵਾਲੀਆ ਦੀ ਹਾਜ਼ਰੀ ਅਤੇ ਸ. ਕਪੂਰ ਸਿੰਘ ਦੀ ਅਗਵਾਈ ਵਿਚ ਜੇ ਸਾਮੂਹਿਕ ਪੰਥ ਦੀ ਇਕੱਤ੍ਰਤਾ ਨੇ ਦਸਮ ਗ੍ਰੰਥ ਉਤੇ ਮੋਹਰ ਲਾ ਦਿੱਤੀ ਹੋਵੇ, ਤਾਂ ਇਹ ਝੂਠ ਪ੍ਰਚਾਰਨਾ ਕਿ ਇਹ ਹਸਤੀਆਂ ਦਸਮ ਗ੍ਰੰਥ ਦਾ ਸਤਿਕਾਰ ਨਹੀਂ ਕਰਦੀਆਂ ਸੀ ਕਿਤਨਾ ਵਡਾ ਅਪਰਾਧ, ਪਾਪ ਅਤੇ ਦੁਸ਼-ਪ੍ਰਵਿਰਤੀ ਹੈ।

'ਮਾਨ ਸਾਹਿਬ' ਨੇ ਮੈਲਕਮ ਨੂੰ ਤਾਂ ਬਹੁਤ ਧਿਆਨ ਨਾਲ ਪੜ੍ਹਿਆ ਹੋਇਆ ਹੈ। ਇਤਨੇ ਧਿਆਨ ਨਾਲ ਕਿ ਜੋ ਉਸ ਦੀ ਪੁਸਤਕ ਦੇ ਕਿਸੇ ਪੰਨੇ ਉਤੇ ਨਹੀਂ ਲਿਖਿਆ, ਉਹ ਕਿਤੋਂ ਉਸ ਦੀ ਆਤਮਾ ਵਿਚੋਂ ਵੀ ਖੋਜ ਲਿਆਏ ਹਨ, ਉਸੇ ਦਾ ਇਹ ਕਥਨ ਪੜ੍ਹਨ ਦਾ ਕਸ਼ਟ ਕਰ ਲੈਂਦੇ "When the chiefs and principal leaders are seated, the Adi Granth and Dasama Padshah ka Grant'h are placed before them. They all bend their heads before these scriptures, and exclaim, Wa ! Guruji ka Khalsa ! Wa ! Guruji ka Fateh ! (ਅਰਥਾਤ ਜਦੋਂ ਮਿਸਲ-ਮੁਖੀ ਅਤੇ ਹੋਰ ਸਿਖ ਆਗੂ ਇਕਤਰ ਹੁੰਦੇ ਤਾਂ ਉਨ੍ਹਾਂ ਸਾਹਮਣੇ ਅਦਿ ਗ੍ਰੰਥ ਅਤੇ ਦਸਵੇਂ ਪਾਦਸ਼ਾਹ ਦੇ ਗ੍ਰੰਥ ਦਾ ਪ੍ਰਕਾਸ਼ ਹੁੰਦਾ। ਉਹ ਸਾਰੇ ਇਨ੍ਹਾਂ ਗ੍ਰੰਥਾਂ ਅਗੇ ਸਿਰ ਝੁਕਾਉਂਦੇ ਅਤੇ 'ਵਾਹਗੁਰੂ ਜੀ ਕਾ ਖਾਲਸਾ। ਵਾਹਗੁਰੂ ਜੀ ਕੀ ਫਤਹਿ' ਉਚਾਰਣ ਕਰਦੇ)।

1. ਭਾਈ ਮਨੀ ਸਿੰਘ ਵਾਲੀ ਬੀੜ ਸੰਬੰਧੀ ਡਾ. ਮਾਨ ਇਹ ਸੰਦੇਹ ਪ੍ਰਗਟ ਕਰਦੇ ਹਨ- ੳ. 1706 ਈ. ਵਿਚ ਆਦਿ ਗ੍ਰੰਥ ਦਾ ਪ੍ਰਮਾਣਿਕ ਪਾਠ ਸੰਪਾਦਿਤ ਕਰਨ ਵਾਲਾ ਭਾਈ ਮਨੀ ਸਿੰਘ 20 ਸਾਲਾਂ ਬਾਅਦ ਬੰਨੋ ਵਾਲੀ ਬੀੜ ਦਾ ਪਾਠ ਕਿਵੇਂ ਲਿਖ ਸਕਦਾ ਹੈ, ਜੋ ਰਾਜਾ ਗੁਲਾਬ ਸਿੰਘ ਵਾਲੀ ਬੀੜ ਵਿਚ ਵਿਦਮਾਨ ਹੈ ? ਅ. 1713 ਤੋਂ 1818 ਤਕ ਇਹ ਬੀੜ ਕਿਥੇ ਸੀ ?

ੲ. ਇਸ ਬੀੜ ਵਿਚ ਸਵਈਏ (33), ਸ਼ਬਦ ਹਜ਼ਾਰੇ, ਖ਼ਾਲਸਾ ਮਹਿਮਾ ਦੇ ਸ਼ਬਦ ਨਹੀਂ ਮਿਲਦੇ ਅਤੇ ਜ਼ਫ਼ਰਨਾਮਾ ਕੇਵਲ ਫ਼ਾਰਸੀ ਵਿਚ ਉਪਲਬਧ ਹੈ?

ਸ੍ਰ. ਇਸ ਵਿਚ ਪ੍ਰਕਾਸ਼ਿਤ ਬੀੜ ਨਾਲੋਂ ਕੁਝ ਛੰਦ ਵਧ-ਘਟ ਹਨ। ਸਾਡਾ ਮਤ ਹੈ- ੳ. ਜੋ ਬੀੜ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਮਨੀ ਸਿੰਘ ਤੋਂ ਲਿਖਵਾਈ ਸੀ, ਉਹ ਜ਼ਰੂਰ ਸ੍ਰੀ ਗੁਰੂ ਜੀ ਨਾਲ ਹਜ਼ੂਰ ਸਾਹਿਬ ਪਹੁੰਚੀ ਹੋਵੇਗੀ ਅਤੇ ਉਸੇ ਨੂੰ ਗੁਰਗਦੀ ਪ੍ਰਾਪਤ ਹੋਈ ਹੋਵੇਗੀ। ਭਾਈ ਮਨੀ ਸਿੰਘ ਕੋਲ ਉਸ ਦੀ ਕੋਈ ਪ੍ਰਤੀ ਹੋਣ ਦੀ ਸੰਭਾਵਨਾ ਨਹੀਂ ਹੋ ਸਕਦੀ। ਆਦਿ ਗ੍ਰੰਥ ਦੇ ਜੋ ਉਤਾਰੇ ਪੰਥ ਵਿਚ ਆਸਾਨੀ ਨਾਲ ਮਿਲਦੇ ਸਨ, ਉਹ ਭਾਈ ਬੰਨੋ ਵਾਲੀ ਬੀੜ ਦੇ ਸਨ। ਭਾਈ ਮਨੀ ਸਿੰਘ ਕੋਲ ਸ੍ਰੀ ਗੁਰੂ ਜੀ ਵਾਲੀ ਤ੍ਰਿਲੋਕੀ-ਗਿਆਤਾ ਦ੍ਰਿਸ਼ਟੀ ਨਹੀਂ ਸੀ ਕਿ ਉਹ ਇਕ ਵਾਰ ਲਿਖ ਕੇ ਸਾਰੀ ਬੀੜ ਜ਼ੁਬਾਨੀ ਯਾਦ ਕਰ ਲੈਂਦਾ। ਸੋ ਬੰਨੋ ਵਾਲੀ ਬੀੜ ਦਾ ਪਾਠ ਅੰਕਿਤ ਕਰਨਾ ਕੋਈ ਅਜਿਹੀ ਅਣਹੋਣੀ ਗਲ ਨਹੀਂ, ਜਿਸ ਦੀ ਕੋਈ ਸੰਭਾਵਨਾ ਹੋ ਹੀ ਨਹੀਂ ਸੀ ਸਕਦੀ। ਫਿਰ ਜੇ ਇਸੇ ਭਾਈ ਮਨੀ ਸਿੰਘ ਨੂੰ ਡਾ. ਮਾਨ ਪੰਥ ਦਾ ਵਡਾ ਨੁਕਸਾਨ ਕਰਨ ਵਾਲਾ ਇਕ ਭੁਲੜ ਸਿਖ ਮੰਨ ਰਿਹਾ ਹੈ, ਤਾਂ ਦੂਜੇ ਪਾਸੇ ਉਹ ਉਸ ਤੋਂ ਕਿਵੇਂ ਆਸ ਕਰਦਾ ਹੈ ਕਿ ਉਹ ਮਨੀ ਸਿੰਘ ਗੁਰੂ ਜੀ ਵਾਲੀਆਂ ਅਧਿਆਤਮਕ ਸ਼ਕਤੀਆਂ ਨਾਲ ਸੁਸਜਿਤ ਸੀ, ਜਿਸ ਤੋਂ ਕੋਈ ਉਕਾਈ ਨਹੀਂ ਸੀ ਹੋ ਸਕਦੀ। ਅ. ਇਸ ਦਾ ਉਤਰ ਉਪਰ ਆ ਗਿਆ ਹੈ। ੲ. ਜੇ ਕੁਝ ਬਾਣੀਆਂ ਭਾਈ ਜੀ ਨੂੰ ਉਸ ਸਮੇਂ ਨਹੀਂ ਮਿਲੀਆਂ, ਜਾਂ ਜ਼ਫ਼ਰਨਾਮਾ ਕੇਵਲ ਫ਼ਾਰਸੀ ਵਿਚ ਆਇਆ ਹੈ, ਤਾਂ ਇਹ ਤਥ ਉਸ ਬੀੜ ਦੀ ਪੁਰਾਤਨਤਾ ਹੀ ਸਿਧ ਕਰਦੇ ਹਨ। ਗੁਰੂ ਨਾਨਕ ਦੇਵ ਜੀ ਨਾਲ ਸੰਬੰਧਿਤ ਸਭ ਤੋਂ ਪੁਰਾਤਨ ਜਨਮ ਸਾਖੀ ਹੋਰ ਜਨਮ ਸਾਖੀਆਂ ਤੋਂ ਸੰਖੇਪ ਹੈ। ਮਗਰੋਂ ਸਾਖੀਆਂ ਦਾ ਲਗਾਤਾਰ ਵਿਸਤਾਰ ਹੁੰਦਾ ਗਿਆ। ਠੀਕ ਉਸੇ ਤਰ੍ਹਾਂ ਦਸਮ ਗ੍ਰੰਥ ਦਾ ਸਭ ਤੋਂ ਮੁਢਲਾ ਅਤੇ ਸੰਖੇਪ ਸਰੂਪ ਭਾਈ ਮਨੀ ਸਿੰਘ ਨਾਲ ਸੰਬੰਧਿਤ ਹੋਣਾ ਚਾਹੀਦਾ ਹੈ। ਜੇ ਉਸ ਵਿਚ ਵਧੀਕ ਬਾਣੀਆਂ ਹੁੰਦੀਆਂ ਅਤੇ ਮਗਰਲੇ ਗ੍ਰੰਥਾਂ ਵਿਚ ਘਟ ਬਾਣੀ ਹੁੰਦੀ, ਤਾਂ ਉਸ ਦੀ ਪੁਰਾਤਨਤਾ ਉਤੇ ਸੰਦੇਹ ਹੋਣਾ ਲਾਜ਼ਮੀ ਹੋ ਜਾਂਦਾ। 'ਜ਼ਫ਼ਰਨਾਮੇ' ਦਾ ਵੀ ਸਭ ਤੋਂ ਪੁਰਾਣਾ ਰੂਪ ਫ਼ਾਰਸੀ ਵਿਚ ਹੀ ਹੋਣਾ ਚਾਹੀਦਾ ਹੈ, ਕਿਉਂਕਿ ਔਰੰਗਜ਼ੇਬ ਜਾਂ ਉਸ ਦੇ ਦਰਬਾਰੀ ਗੁਰਮੁਖੀ ਪੜ੍ਹਨਾ

ਜਾਣਦੇ ਹੋਣ, ਕਦਾਚਿਤ ਸੰਭਵ ਨਹੀਂ। ਗੁਰਮੁਖੀ ਲਿਪੀ-ਅੰਤਰ ਜ਼ਰੂਰ ਬਾਅਦ ਦਾ ਹੈ, ਜੋ ਫ਼ਾਰਸੀ ਨਾ ਪੜ੍ਹ ਸਕਣ ਵਾਲੇ ਸਿਖਾਂ ਵਾਸਤੇ ਕੀਤਾ ਗਿਆ ਹੈ। ਇਹ ਬਹੁਤ ਹੈਰਾਨੀ ਦੀ ਗੱਲ ਹੈ ਕਿ ਦਸਮ ਗ੍ਰੰਥ ਦੇ ਅਲਪ-ਮਤੀਏ ਆਲੋਚਕ ਅਸਲ ਜ਼ਫ਼ਰਨਾਮੇ ਨੂੰ ਮਹਤਵਹੀਣ ਅਤੇ ਉਹਦੇ ਲਿਪੀਅੰਤ੍ਰਿਤ ਰੂਪ ਨੂੰ ਮਹਤਵਪੂਰਨ ਦਸ ਰਹੇ ਹਨ। ਸੋ ਕੁਝ ਬਾਣੀਆਂ ਦਾ ਨਾ ਹੋਣਾ ਅਤੇ ਜ਼ਫ਼ਰਨਾਮੇ ਦਾ ਸਿਰਫ਼ ਫ਼ਾਰਸੀ ਵਿਚ ਹੀ ਹੋਣਾ, ਇਸ ਗ੍ਰੰਥ ਦੀ ਪੁਰਾਤਨਤਾ ਦੇ ਪੁਸ਼ਟ ਸਬੂਤ ਹਨ, ਜਿਨ੍ਹਾਂ ਤੋਂ ਮੁਨਕਰ ਹੋਣਾ ਅਲਪ-ਵਿਵੇਕ ਦੀ ਨਿਸ਼ਾਨੀ ਹੈ। ਸ. ਜੇ ਇਸ ਦੇ ਛੰਦ ਕੁਝ ਵਧ-ਘਟ ਹਨ ਤਾਂ 'ਮਾਨ' ਸਾਹਿਬ ਪਾਠ ਪੂਰਾ ਕਰਨ ਵਾਸਤੇ ਆਪਣਾ ਸੁਝਾਅ ਪੰਥ ਸਾਹਮਣੇ ਰਖ ਦੇਣ, ਪਾਠ ਘਟਾਉਣ ਦੇ ਆਹਰ ਵਿਚ ਕਿਉਂ ਲਗੇ ਹਨ ? ਭਾਈ ਕਾਨ੍ਹ ਸਿੰਘ ਨਾਭਾ ਦੇ ਵੀ ਜੋ ਵਿਚਾਰ ਉਨ੍ਹਾਂ ਦਿਤੇ ਹਨ, ਉਨ੍ਹਾਂ ਵਿਚ ਅਕਾਲ-ਉਸਤਤਿ ਦੇ ਹੋਰ ਪਦ ਖੋਜਣ ਲਈ ਕਿਹਾ ਗਿਆ ਹੈ, ਘਟਾਉਣ ਵਾਸਤੇ ਤਾਂ 'ਨਾਭਾ' ਜੀ ਨੇ ਕੁਝ ਨਹੀਂ ਕਿਹਾ। 'ਮਾਨ' ਸਾਹਿਬ ਵੀ ਪੰਥ ਅਗੇ ਇਹ ਸੁਝਾਅ ਰਖਣ ਕਿ ਪ੍ਰਕਾਸ਼ਿਤ ਬੀੜ ਵਿਚ ਕੁਝ ਪਦ ਘਟਾਏ ਗਏ ਹਨ, ਉਹ ਪੂਰੇ ਕਰ ਲੈਣੇ ਚਾਹੀਦੇ ਹਨ, ਮੈਂ ਉਨ੍ਹਾਂ ਦਾ ਤਨਦਿਲੀ ਸਹਿਤ ਸਮਰਥਨ ਕਰਾਂਗਾ। ਡਾ. ਮਾਨ ਨੂੰ ਇਸ ਪਾਸੇ ਵੀ ਧਿਆਨ ਦੇਣਾ ਚਾਹੀਦਾ ਹੈ ਕਿ 1769 ਈ. ਵਿਚ ਕੇਸਰ ਸਿੰਘ ਛਿਬਰ ਨੇ ਆਪਣੇ 'ਬੰਸਾਵਲੀਨਾਮੇ' ਵਿਚ ਭਾਈ ਮਨੀ ਸਿੰਘ ਵਾਲੀ ਬੀੜ ਦੀਆਂ ਜੋ ਨਿਸ਼ਾਨੀਆਂ ਵਰਣਨ ਕੀਤੀਆਂ ਸਨ, ਉਹ ਭਾਈ ਮਨੀ ਸਿੰਘ ਦੇ ਨਾਮ ਤੇ ਪ੍ਰਚਲਿਤ ਬੀੜ ਨਾਲ ਹੀ ਮਿਲਦੀਆਂ ਹਨ। ਜੇ ਮਾਨ ਦੇ ਵਿਚਾਰਾਂ ਵਾਲੇ ਲੋਕ ਕਿਸੇ ਹਠਧਰਮੀ ਅਧੀਨ ਇਸ ਨੂੰ ਭਾਈ ਮਨੀ ਸਿੰਘ ਵਾਲੀ ਬੀੜ ਨਾ ਵੀ ਸਵੀਕਾਰ ਕਰਨ, ਤਾਂ ਵੀ ਇਹ ਤਾਂ ਸਿਧ ਹੈ ਕਿ ਇਹ ਬੀੜ ਉਸੇ ਦਾ ਉਤਾਰਾ ਹੋਵੇਗਾ ਅਤੇ ਮੂਲ ਬੀੜ ਦਾ ਸੰਪਾਦਕ ਭਾਈ ਮਨੀ ਸਿੰਘ ਹੀ ਸੀ।

ਪਟਨਾ ਸਾਹਿਬ ਵਾਲੀ ਬੀੜ ਬਾਰੇ ਡਾ. ਮਾਨ ਦਾ ਮੱਤ ਹੈ ਕਿ ੳ. ਇਸ ਦਾ ਕੋਈ ਇਤਿਹਾਸ ਨਹੀਂ। ਲਿਖਾਰੀ ਆਦਿ ਦੀ ਸੂਚਨਾ ਨਹੀਂ ਅਤੇ ਇਸ ਦਾ ਇਤਿਹਾਸ ਸੁਖਾ ਸਿੰਘ ਤੋਂ ਪਿਛੇ ਨਹੀਂ ਜਾਂਦਾ। ਅ. ਜੇ ਇਹ ਅਠਾਰਵੀਂ ਸਦੀ ਦੇ ਅੰਤ ਤਕ ਪਟਨਾ ਵਿਚ ਮੌਜੂਦ ਸੀ, ਤਾਂ ਉਸ ਇਲਾਕੇ ਉਤੇ ਅੰਗਰੇਜ਼ਾਂ ਦਾ ਰਾਜ ਹੋਣ ਕਰ ਕੇ ਕੋਲਬ੍ਰੁਕ ਨੂੰ ਇਸ ਦੀ ਪ੍ਰਤੀ ਕਿਉਂ ਨਹੀਂ ਸੀ ਮਿਲੀ ? ੲ. ਕਿਉਂਕਿ ਇਸ

ਬੀੜ ਵਿਚ ਕੋਲਬ੍ਰੁਕ ਵਾਲੇ ਗ੍ਰੰਥ ਨਾਲੋਂ ਵਧੀਕ ਰਚਨਾਵਾਂ ਹਨ, ਇਸ ਲਈ ਇਹ ਉਸ ਨੂੰ ਪ੍ਰਾਪਤ ਹੋਏ ਦਸਮ ਗ੍ਰੰਥ (1783 ਈ.) ਤੋਂ ਬਾਅਦ ਦੀ ਰਚਨਾ ਹੈ ? ਸ. ਤਤਕਰੇ ਵਿਚ ਇਸ ਦਾ ਰਚਨਾ-ਕਾਲ 1698 ਈ. ਅੰਕਿਤ ਹੈ, ਜਦੋਂ ਕਿ 1706 ਈ. ਦੀ ਰਚਨਾ 'ਜ਼ਫ਼ਰਨਾਮਾ' ਮੂਲ-ਲਿਖਾਰੀ ਦੁਆਰਾ ਲਿਖਿਤ ਹੈ। ਹ. ਗਿਆਨੀ ਗਿਆਨ ਸਿੰਘ ਨੇ ਇਸ ਦਾ ਰਚਨ-ਕਾਲ 1775 ਈ. ਮੰਨਿਆ ਹੈ। ਕ. ਇਸ ਵਿਚ ਵਾਧੂ ਬਾਣੀਆਂ ਹਨ।

ਡਾ. ਮਾਨ ਦੀਆਂ ਸ਼ੰਕਾਵਾਂ ਦੇ ਉਤਰ ਅਤੇ ਸਮਾਧਾਨ : ੳ. ਡਾ. ਮਾਨ ਦੀ ਇਸ ਯੁਕਤੀ ਦੇ ਆਧਾਰ ਤੇ ਕਿ ਇਸ ਬੀੜ ਦਾ ਕੋਈ ਇਤਿਹਾਸ ਨਹੀਂ, ਇਸ ਦੇ ਵਜੂਦ ਤੋਂ ਇਨਕਾਰੀ ਨਹੀਂ ਹੋਇਆ ਜਾ ਸਕਦਾ। ਜਾਂ ਤਾਂ ਮਾਨ ਸਾਹਿਬ ਇਸ ਦਾ ਇਤਿਹਾਸ ਖੋਜ ਲੈਣ, ਨਹੀਂ ਤਾਂ ਪ੍ਰਚਲਿਤ ਰਿਵਾਇਤ ਦਾ ਅਨੁਸਰਣ ਕਰ ਲੈਣ। ਤੀਜਾ ਰਸਤਾ ਇਹ ਵੀ ਹੈ ਕਿ ਇਸ ਦੇ ਕਾਗ਼ਜ਼, ਸਿਆਹੀ ਆਦਿ ਦਾ ਸਾਇੰਟਿਫਿਕ ਪ੍ਰੀਖਣ ਕਰਵਾ ਲੈਣ। ਪੂਰੇ ਵਿਸ਼ਵ ਵਿਚ ਅਜਿਹੀਆਂ ਅਨੇਕਾਂ ਅਨਮੋਲ ਸਾਹਿਤਿਕ ਕ੍ਰਿਤੀਆਂ ਹਨ, ਜਿਨ੍ਹਾਂ ਦਾ ਕੋਈ ਇਤਿਹਾਸ ਨਹੀਂ। ਫਿਰ ਵੀ ਵਿਦਵਾਨਾਂ ਵਿਚ ਸਨਮਾਨਿਤ ਹਨ। ਇਹ ਕਹਿਣ ਦਾ ਵੀ ਕੋਈ ਉਚਿਤ ਨਹੀਂ ਕਿ ਇਸ ਦਾ ਕੋਈ ਇਤਿਹਾਸ ਨਹੀਂ। ਇਸ ਗ੍ਰੰਥ ਦੀ ਇਕ-ਇਕ ਰਚਨਾ ਅਤੇ ਕਈ ਵਾਰ (ਕ੍ਰਿਸ਼ਨਾਵਤਾਰ ਵਾਂਗ) ਰਚਨਾ ਦੇ ਭਾਗਾਂ ਦਾ ਰਚਨਾ-ਕਾਲ ਲੇਖਕ ਨੇ ਆਪ ਦਿਤਾ ਹੋਇਆ ਹੈ। ਫਿਰ ਇਸ ਦੇ ਇਤਿਹਾਸ ਦੀ ਕੀ ਜ਼ਰੂਰਤ ਹੈ। ਜੇ ਇਹ ਪਤਾ ਹੈ ਕਿ ਮੂਲ ਲੇਖਕ ਨੇ ਇਹ ਸਾਰੀਆਂ ਕ੍ਰਿਤੀਆਂ 1698 ਈ. ਤਕ ਲਿਖ ਲਈਆਂ ਸਨ। ਰਚਨਾਵਾਂ ਦੇ ਜੋ ਸੰਮਤ ਇਸ ਦੇ ਲਿਖਾਰੀ ਨੇ ਅੰਕਿਤ ਕੀਤੇ ਹਨ, ਉਹ ਹੋਰ ਬੀੜਾਂ ਨਾਲ ਮੇਲ ਖਾਂਦੇ ਹਨ। ਇਸ ਦਾ ਲਿਖਾਰੀ ਭਾਈ ਸੁਖਾ ਸਿੰਘ ਹੈ। ਉਹ ਪਟਨਾ ਸਾਹਿਬ ਵਿਖੇ ਗ੍ਰੰਥੀ ਸਿੰਘ ਸੀ। ਇਸ ਦਾ ਸੰਕਲਨ ਪਟਨਾ ਸਾਹਿਬ ਵਿਖੇ ਹੋਇਆ ਹੈ। ਜੇ ਹੋਰ ਭਰੋਸੇਮੰਦ ਗਵਾਹੀ ਨਹੀਂ ਤਾਂ, ਗਿਆਨੀ ਗਿਆਨ ਸਿੰਘ ਵਾਲਾ ਸੰਨ 1775 ਈ.ਮੰਨ ਲੈਣਾ ਚਾਹੀਦਾ ਹੈ। ਜੇ ਉਪਰੋਕਤ ਸਾਰੀਆਂ ਗਲਾਂ ਵਿਦਿਤ ਹਨ, ਤਾਂ ਹੋਰ ਕਿਸ ਇਤਿਹਾਸ ਦੀ ਜ਼ਰੂਰਤ ਹੈ ? ਰਚਨਾਵਾਂ ਦਾ ਸੰਮਤ ਪਤਾ ਹੈ, ਸੰਕਲਨ ਕਰਤਾ ਦਾ ਪਤਾ ਹੈ, ਸੰਕਲਨ-ਸਥਾਨ ਦਾ ਪਤਾ ਹੈ, ਲਿਖਾਰੀ ਦਾ ਪਤਾ ਹੈ, ਰਚਨਾ-ਕਾਲ ਵੀ ਪਤਾ ਹੈ, ਤਾਂ ਹੋਰ ਕਿਹੜੇ ਸ਼ਸਤਰਾਂ-ਬਸਤਰਾਂ ਦੀ ਜਾਣਕਾਰੀ ਮਾਨ ਸਾਹਿਬ ਨੂੰ ਚਾਹੀਦੀ ਸੀ, ਜਿਸ ਨਾਲ ਉਨ੍ਹਾਂ ਦਾ ਇਤਿਹਾਸ ਪੂਰਾ ਹੋ ਜਾਂਦਾ। ਸੋ ਸਾਡਾ ਮਤ ਹੈ ਕਿ ਡਾ. ਮਾਨ

ਦੀ ਇਹ ਹੁਜਤ ਵੀ ਨਾ ਤਥਾਤਮਕ ਹੈ, ਨ ਯੁਕਤੀ-ਸੰਗਤ। ਅ. ਡਾ. ਮਾਨ ਦਾ ਕਹਿਣਾ ਹੈ ਜੇ ਇਹ ਗ੍ਰੰਥ ਅਠਾਰਵੀਂ ਸਦੀ ਵਿਚ ਮੌਜੂਦ ਸੀ ਤਾਂ ਅੰਗ੍ਰੇਜ਼ੀ ਰਾਜ ਵਿਚ ਪੈਂਦੇ ਪਟਨਾ ਸਾਹਿਬ ਤੋਂ ਕੋਲਬ੍ਰੂਕ ਨੂੰ ਇਸ ਦੀ ਪ੍ਰਤੀ ਕਿਉਂ ਨਹੀਂ ਮਿਲੀ ? ਮੇਰੀ ਮਾਨ ਸਾਹਿਬ ਨੂੰ ਇਹ ਚੁਨੌਤੀ ਹੈ ਕਿ ਉਹ ਉਸ ਸਮੇਂ ਦੀ ਅੰਗ੍ਰੇਜ਼ੀ ਸਰਕਾਰ ਦਾ ਕੋਈ ਅਜਿਹਾ ਫਰਮਾਨ ਸਿਖ ਸੰਗਤਾਂ ਸਾਹਮਣੇ ਰਖਣ, ਜਿਸ ਅਨੁਸਾਰ ਕੋਈ ਅੰਗ੍ਰੇਜ਼ ਜਿਸ ਧਰਮ-ਸਥਾਨ ਤੋਂ ਕੋਈ ਪੁਸਤਕ ਲਿਜਾਣਾ ਚਾਹੇ, ਲਿਜਾ ਸਕਦਾ ਸੀ। ਪਹਿਲੀ ਗਲ ਪ੍ਰਸ਼ਨ-ਕਰਤਾ ਨੂੰ ਇਹ ਸਿਧ ਕਰਨਾ ਚਾਹੀਦਾ ਹੈ ਕਿ ਕੋਲਬ੍ਰੂਕ ਇਤਨਾ ਸਮਾਂ ਪਟਨਾ ਸਾਹਿਬ ਵਿਚ ਰੁਕਿਆ ਸੀ ਕਿ ਉਹ ਅਜਿਹੇ ਵਡੇ ਗ੍ਰੰਥ ਦੀ ਨਕਲ ਤਿਆਰ ਕਰਵਾ ਸਕਦਾ। ਹੋ ਸਕਦਾ ਹੈ, ਉਸ ਸਮੇਂ ਤਕ ਹਰਿਮੰਦਿਰ ਜੀ ਪਟਨਾ ਸਾਹਿਬ ਵਿਖੇ ਦਸਵੇਂ ਪਾਤਸ਼ਾਹ ਦੇ ਗ੍ਰੰਥ ਦੀ ਕੋਈ ਹੋਰ ਪ੍ਰਤੀਲਿਪੀ ਨਾ ਹੋਵੇ, ਜਿਸ ਕਾਰਨ ਕਿਸੇ ਵੀ ਕੀਮਤ 'ਤੇ ਉਥੋਂ ਦੇ ਪੁਜਾਰੀ ਉਸ ਨੂੰ ਘਟੋ-ਘਟ ਮੂਲ-ਗ੍ਰੰਥ ਨਹੀਂ ਸਨ ਦੇ ਸਕਦੇ। ਸੋ ਕੋਲਬ੍ਰੂਕ ਨੂੰ ਇਹ ਗ੍ਰੰਥ ਨਹੀਂ ਦਿਤਾ ਗਿਆ, ਇਸ ਕਾਰਨ ਇਹ ਉਥੇ ਹੋ ਨਹੀਂ ਸਕਦਾ, ਨਿਸ਼ੰਗ ਹੋ ਕੇ ਗ਼ਲਤ-ਬਿਆਨੀ ਕਰਨ ਦੀ ਆਦਤ ਵਿਚੋਂ ਨਿਕਲੀ ਊਲ-ਜਲੂਲ ਯੁਕਤੀ ਹੈ। ੲ. ਡਾ. ਮਾਨ ਦਾ ਮੱਤ ਹੈ ਕਿ ਇਸ ਬੀੜ ਵਿਚ ਕੋਲਬ੍ਰੂਕ ਵਾਲੇ ਗ੍ਰੰਥ ਨਾਲੋਂ ਵਧੀਕ ਰਚਨਾਵਾਂ ਹਨ, ਇਸ ਲਈ ਇਹ ਉਸ ਨੂੰ ਪ੍ਰਾਪਤ ਹੋਏ ਦਸਮ ਗ੍ਰੰਥ (1783 ਈ.) ਤੋਂ ਬਾਅਦ ਦੀ ਰਚਨਾ ਹੈ ? ਜੇ ਡਾ. ਮਾਨ ਦੇ ਇਸ ਤਰਕ ਨੂੰ ਮੰਨ ਲਈਏ ਤਾਂ ਅਸੀਂ ਉਪਰ ਵੀ ਕਹਿ ਆਏ ਹਾਂ ਕਿ ਫਿਰ ਭਾਈ ਮਨੀ ਸਿੰਘ ਦੇ ਨਾਮ ਨਾਲ ਜੁੜੀ ਬੀੜ ਸਭ ਤੋਂ ਪੁਰਾਣੀ ਸਿਧ ਹੋ ਜਾਂਦੀ ਹੈ। ਪਟਨਾ ਸਾਹਿਬ ਵਾਲੀ ਬੀੜ ਵਿਚ ਵਾਧੂ ਬਾਣੀਆਂ ਹੋਣ ਦਾ ਕੇਵਲ ਇਹ ਕਾਰਨ ਨਹੀਂ ਕਿ ਉਹ ਬਹੁਤ ਮਗਰੋਂ ਲਿਖੀ ਗਈ ਹੈ। ਵਾਸਤਵ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨਾਮ 'ਤੇ ਹੋਰ ਵੀ ਅਜਿਹੀਆਂ ਬਹੁਤ ਸਾਰੀਆਂ ਰਚਨਾਵਾਂ ਪ੍ਰਚਲਿਤ ਸਨ, ਜੋ ਭਾਈ ਮਨੀ ਸਿੰਘ ਵਾਲੇ ਗ੍ਰੰਥ ਵਿਚ ਨਹੀਂ ਸਨ। ਇਸ ਸੰਬੰਧੀ ਗਿਆਨੀ ਗਿਆਨ ਸਿੰਘ ਨੇ ਲਿਖਿਆ ਹੈ-

*ਗ੍ਰੰਥ ਗੁਰੂ ਥੇ ਬਹੁ ਬਨਵਾਏ। ਜਾਨੌਂ ਜਿਤਿਕ ਨਾਮ ਦਿਹੁੰ ਗਾਏ। 73 ।*
*ਪਰਬ ਅਠਾਰਾਂ ਭਾਰਥ ਕੇਰੇ। ਭਾਖਾ ਕਰੇ ਗੁਰੂ ਬਿਨੁ ਦੇਰੇ।*
*ਤਿਨ ਮੈਂ ਸੇ ਹੈਂ ਦਸ ਪ੍ਰਸਿਧੈਂ। ਆਠ ਲੋਪ ਹੋਏ ਕਿਸਿ ਬਿਧੈਂ। 74 ।*
*ਜੋ ਪਟਲੇਸ਼੍ਵਰ ਅਬਿ ਬਨਵਾਏ। ਕਰੇ ਅਠਾਰਾਂ ਪੂਰੇ ਸਾਏ।*

*ਪੁਨ ਗੁਰੁ ਸਰਬ ਲੋਹ ਇਕ ਕਥਾ। ਪ੍ਰੇਮ ਸੁਮਾਰਗ ਔਰੈਂ ਤਥਾ। ੭੫ ।*
*ਨੀਤੀ ਸਾਗਰ ਥਾ ਪ੍ਰਕਾਸ਼ਾ। ਉਪਨਿਸ਼ਦਾਂ ਕੀਨੀ ਥੀਂ ਭਾਸ਼ਾ।*
*ਗੋਬਿੰਦ ਗੀਤਾ ਔਰ ਪ੍ਰਭਾਖੀ। ਯਹਿ ਸਭਿ ਸੁਨੀ ਵਡਨ ਤੈ ਸਾਖੀ। ੭੬ ।*
*ਗੁਰੁ ਕੇ ਰਚੇ ਸਿਖ ਬਹੁ ਭਾਨੈਂ। ਸਾਚ ਝੂਠ ਸਭਿ ਗੁਰੁ ਹੀ ਜਾਨੈ।*
*ਇਤਯਾਦਿਕ ਬਹੁ ਗ੍ਰੰਥ ਰਚਾਏ। ਥੇ ਸਤਿਗੁਰੁ ਹਮ ਸੁਨਯੋ ਮਹਾਂਏ। ੭੭ ।*

ਸੋ ਭਾਈ ਸੁਖਾ ਸਿੰਘ ਨੇ ਕਿਸੇ ਬੁਰੀ ਮਨਸ਼ਾ ਨਾਲ ਸ਼੍ਰੀ ਦਸਮ ਗ੍ਰੰਥ ਵਿਚ ਵਾਧੂ ਬਾਣੀਆਂ ਨਹੀਂ ਪਾਈਆਂ, ਬਲਕਿ ਆਮ ਸਿਖਾਂ ਦਾ ਵਿਸ਼ਵਾਸ ਸੀ ਕਿ ਗੁਰੂ ਜੀ ਦੀਆਂ ਹੋਰ ਵੀ ਬਹੁਤ ਸਾਰੀਆਂ ਰਚਨਾਵਾਂ ਹਨ। ਡਾ. ਮਾਨ ਦੇ ਭਰੋਸੇ ਦੇ ਪਾਤਰ ਗਿਆਨੀ ਗਿਆਨ ਸਿੰਘ ਜੀ ਹੀ ਲਿਖ ਰਹੇ ਹਨ ਕਿ ਉਨ੍ਹਾਂ ਨੇ ਬਜ਼ੁਰਗਾਂ ਤੋਂ ਇਹ ਸੁਣਿਆ ਸੀ ਕਿ ਸ਼੍ਰੀ ਗੁਰੂ ਜੀ ਦੀਆਂ ਹੋਰ ਵੀ ਬਹੁਤ ਸਾਰੀਆਂ ਰਚਨਾਵਾਂ ਸਨ, ਜੋ ਸ਼੍ਰੀ ਦਸਮ ਗ੍ਰੰਥ ਦੀਆਂ ਪ੍ਰਚਲਿਤ ਬੀੜਾਂ ਵਿਚ ਸੰਕਲਿਤ ਨਹੀਂ ਹਨ। ਸੋਧਕ ਕਮੇਟੀ ਨੇ ਬੀੜਾਂ ਦੀ ਵਿਆਪਕ ਪੜਤਾਲ ਕਰ ਕੇ ਪਾਠ ਦੀ ਸੋਧ, ਬਾਣੀਆਂ ਦਾ ਕ੍ਰਮ ਨਿਰਧਾਰਿਤ ਕਰਨ ਅਤੇ ਬਾਣੀਆਂ ਪ੍ਰਮਾਣਿਤ ਕਰਨ ਦੇ ਕਾਰਜ ਕੀਤੇ। ਸ. ਡਾ. ਮਾਨ ਪਟਨਾ ਸਾਹਿਬ ਵਾਲੀ ਬੀੜ ਉਤੇ ਇਸ ਕਾਰਨ ਵੀ ਸੰਦੇਹ ਕਰਦੇ ਹਨ ਕਿ ਤਤਕਰੇ ਵਿਚ ਇਸ ਦਾ ਰਚਨਾ-ਕਾਲ 1698 ਈ. ਅੰਕਿਤ ਹੈ, ਜਦੋਂ ਕਿ 1706 ਈ, ਦੀ ਰਚਨਾ 'ਜ਼ਫ਼ਰਨਾਮਾ' ਮੂਲ ਲਿਖਾਰੀ ਦੁਆਰਾ ਲਿਖਿਤ ਇਸ ਵਿਚ ਅੰਕਿਤ ਹੈ। ਮੇਰੀ ਮਾਨਤਾ ਹੈ ਕਿ ਤਤਕਰੇ ਵਿਚ ਲਿਖਿਆ ਵਿਕ੍ਰਮੀ ਸੰਵਤ 1755 ਇਸ ਬੀੜ ਦਾ ਸੰਕਲਨ-ਕਾਲ ਨਹੀਂ, ਬਲਕਿ ਇਹ ਦਸਮ ਗ੍ਰੰਥ ਦੀ ਪਹਿਲੀ ਸੰਪੂਰਨਤਾ ਦਾ ਸੰਵਤ ਹੈ, ਜੋ 1755 ਸੰਵਤ ਵਿਚ 'ਰਾਮਾਵਤਾਰ' ਰਚਨਾ ਦੇ ਮੁਕੰਮਲ ਹੋ ਜਾਣ ਤੋਂ ਸਿਧ ਹੈ। ਬਾਕੀ ਸਾਰੀਆਂ ਬਾਣੀਆਂ ਇਸ ਰਚਨਾ ਤੋਂ ਪਹਿਲਾਂ ਦੀਆਂ ਹਨ। ਡਾ. ਮਾਨ ਵਲੋਂ ਦਿਤੇ ਇਸ ਬੀੜ ਦੇ ਤਤਕਰੇ ਦੀ ਫੋਟੋ-ਕਾਪੀ ਤੋਂ ਇਕਦਮ ਸਪਸ਼ਟ ਹੈ ਕਿ ਇਹ ਸੰਵਤ ਰਾਮਾਵਤਾਰ ਦੀ ਸੰਪੂਰਨਤਾ ਦਾ ਹੈ। ਬੀੜ ਦੇ ਤਤਕਰੇ ਦੇ ਸ਼ੁਰੂ ਵਿਚ ਲਿਖਿਆ ਹੈ-

"ੴ ਸ੍ਰੀ ਵਾਹਗੁਰੂ ਜੀ ਕੀ ਫਤਿਹ। ਸ੍ਰੀ ਭਗਉਤੀ ਜੁ ਸਹਾਇ। ਤਤਕਰਾ ਸੂਚੇ ਪੱਤ੍ਰ ਸ੍ਰੀ ਗ੍ਰਿੰਥ ਜੁ ਕਾ ਬਾਣੀ ਪਾਤਿਸਾਹ ਦਸਵੇਂ ਜੁ ਕੇ ਗ੍ਰਿੰਥ ਕਾ ਸੰਬਤ 1755 ਮਿਤੀ ਅਸਾੜ ਬਦੀ 1 ਕੋ ਗ੍ਰਿੰਥ ਲਿਖਿਆ।"

ਗ੍ਰੰਥ ਉਸ ਨੂੰ ਪ੍ਰਾਪਤ ਹੋਇਆ ਸੀ। ਇਹ ਵੀ ਸਿਧ ਹੈ ਕਿ ਜੇ ਕੋਲਬ੍ਰੂਕ ਨੇ 1783 ਈ. ਵਿਚ ਇਸ ਗ੍ਰੰਥ ਦੀ ਬੀੜ ਪ੍ਰਾਪਤ ਕਰ ਲਈ ਸੀ, ਤਾਂ ਕਿਸੇ ਵੀ ਸੂਰਤ ਵਿਚ ਇਸ ਨੂੰ ਆਤਮਾ ਰਾਮ ਜਾਂ ਕਿਸੇ ਹੋਰ ਨਿਰਮਲੇ ਨੇ 1810 ਈ. ਵਿਚ ਮੈਲਕਮ ਦੀ ਜਾਅਲਸਾਜ਼ੀ ਅਧੀਨ ਨਹੀਂ ਲਿਖਿਆ ਹੋਵੇਗਾ। ਜੇ ਧਰਮ-ਸ਼ਾਸਤਰ ਦੇ ਵਿਦਵਾਨ ਬਣਨ ਦਾ ਬਹੁਤ ਚਾਅ ਹੈ, ਤਾਂ ਡਾ. ਮਾਨ ਮਰੀਜ਼ਾਂ ਦੀਆਂ ਹਡੀਆਂ ਦੀ ਜਾਂਚ ਦੀ ਜ਼ਿਮੇਵਾਰੀ ਕਿਸੇ ਹੋਰ ਵਿਸ਼ੇਸ਼ਗ ਨੂੰ ਸੌਂਪ ਕੇ ਕੋਲਬ੍ਰੂਕ ਵਾਲਾ ਗ੍ਰੰਥ ਲਭਣ। ਫਿਰ ਇਸ ਦੇ ਕਾਗ਼ਜ਼, ਸਿਆਹੀ, ਲਿਖਿਤ ਦੀ ਜਾਂਚ ਕਰਵਾਉਣ ਕਿ ਇਹ ਕਦੋਂ ਦਾ ਲਿਖਿਆ ਹੈ ? ਫਿਰ ਪੂਰੇ ਤਥ ਇਕਤਰ ਕਰ ਕੇ ਕਹਿਣ ਕਿ ਅਸਲ ਵਿਚ ਇਹ 1783 ਈ. ਦਾ ਵੀ ਨਹੀਂ, ਬਲਕਿ ਇਹ 19ਵੀਂ ਸਦੀ ਦੀ ਉਪਜ ਹੈ। ਜੇ ਇਹ ਗ੍ਰੰਥ ਨਾ ਪੰਜਾਬ ਵਿਚ ਸੀ, ਨਾ ਦਿਲੀ ਵਿਚ ਤਾਂ ਮੈਲਕਮ ਨੇ ਇਹ ਕਿਵੇਂ ਲਿਖਿਆ ਕਿ ਕੋਲਬ੍ਰੂਕ ਮੇਰੇ ਤੋਂ ਭਾਗਸ਼ਾਲੀ ਸੀ, ਜਿਸ ਨੇ ਦੋਵੇਂ ਗ੍ਰੰਥਾਂ ਦੀਆਂ ਬੀੜਾਂ ਪ੍ਰਾਪਤ ਕਰ ਲਈਆਂ ਸਨ, ਜਦੋਂ ਕਿ ਮੈਂ ਕੇਵਲ ਆਦਿ ਗ੍ਰੰਥ ਹੀ ਪ੍ਰਾਪਤ ਕਰ ਸਕਿਆ ਸੀ। ਡਾ. ਮਾਨ ਨੂੰ ਇਹ ਤਾਂ ਹਰ ਹਾਲ ਪਤਾ ਹੈ ਕਿ ਜਿਸ ਦਸਮ ਗ੍ਰੰਥ ਨੂੰ ਲਿਖਵਾਉਣ ਵਾਸਤੇ ਉਹ ਭਾਈ ਮਨੀ ਸਿੰਘ ਨੂੰ ਕੋਸਦਾ ਹੈ, ਉਹ ਦਿਲੀ ਵਿਚ ਹੀ ਲਿਖਿਆ ਗਿਆ ਸੀ। ਜੇ ਉਸ ਦੇ ਸੰਕਲਨ ਦਾ ਇਤਿਹਾਸ ਹੀ ਦਿਲੀ ਨਾਲ ਜੁੜਿਆ ਹੋਇਆ ਹੈ, ਤਾਂ ਫਿਰ ਡਾ. ਮਾਨ ਦੇ ਇਸ ਪ੍ਰਸ਼ਨ ਦੀ ਕੀ ਪ੍ਰਾਸੰਗਿਕਤਾ ਹੈ ?

3. ਡਾ. ਮਾਨ ਦਾ ਅਗਲਾ ਪ੍ਰਸ਼ਨ ਹੈ- ਕੀ ਇਹ ਠੀਕ ਹੈ ਕਿ ਛਪਿਆ ਹੋਇਆ ਮੌਜੂਦਾ ਦਸਮ ਗ੍ਰੰਥ 1810 ਈ. ਵਿਚ ਰਚਿਤ ਮੈਲਕਮ ਦੀ ਪੁਸਤਕ 'Sketch of the Sikhs' ਵਿਚ ਪਹਿਲੀ ਵਾਰ ਚਰਚਿਤ ਹੋਇਆ ਸੀ ? ਪਹਿਲੀ ਗੱਲ ਤਾਂ ਇਹ ਹੈ ਕਿ ਪ੍ਰਸ਼ਨ-ਕਰਤਾ ਹਰ ਗੱਲ ਚਤੁਰਾਈ ਦੁਆਰਾ ਟੇਢੇ ਢੰਗ ਨਾਲ ਕਰ ਕੇ ਸਾਧਾਰਨ ਪਾਠਕ ਨੂੰ ਗੁਮਰਾਹ ਕਰਨ ਦਾ ਯਤਨ ਕਰਦਾ ਹੈ, ਹਾਲਾਕਿ ਅਸਲੀਅਤ ਵਿਚ ਉਹ ਇਤਨਾ ਚਤੁਰ ਨਹੀਂ ਕਿ ਬੁਧੀਮਾਨਾਂ ਨੂੰ ਕਿਸੇ ਭਰਮ ਵਿਚ ਪਾ ਸਕੇ। ਜਦੋਂ ਚਰਚਾ ਕੇਵਲ ਗ੍ਰੰਥ ਦੀਆਂ ਬਾਣੀਆਂ ਦੇ ਗੁਰੂ-ਕ੍ਰਿਤ ਹੋਣ ਜਾਂ ਨਾ ਹੋਣ ਉਤੇ ਕੇਂਦ੍ਰਿਤ ਹੈ, ਤਾਂ ਪ੍ਰਕਾਸ਼ਿਤ ਜਾਂ ਅਪ੍ਰਕਾਸ਼ਿਤ ਬੀੜਾਂ ਦਾ ਮੁਦਾ ਖੜ੍ਹਾ ਕਰਨ ਦੀ ਕੀ ਜ਼ਰੂਰਤ ਹੈ ? ਪਾਠਕ

ਕਿਸੇ ਭਰਮ ਵਿਚ ਨਾ ਰਹਿਣ, ਇਸ ਲਈ ਮੈਂ ਡਾ. ਮਾਨ ਦਾ ਇਹ ਪ੍ਰਸ਼ਨ ਹੂ-ਬ-ਹੂ ਦੇ ਰਿਹਾ ਹਾਂ- Is it correct that Presently published Dasam Granth was first introduced in Literature by Malcolm in 1810 AD in his book titled 'Sketch of the Sikhs?' ਪਾਠਕਾਂ ਨੂੰ ਇਹ ਬੇਨਤੀ ਕਰਨੀ ਜ਼ਰੂਰੀ ਹੈ ਕਿ ਇਸ ਵਾਕ ਵਿਚ Presently ਅਤੇ Literature ਦੇ ਪਹਿਲੇ ਅਖਰ ਵਡੇ ਲਿਖਣ ਦੀ ਗ਼ਲਤੀ ਮੇਰੀ ਨਹੀਂ। ਮੈਂ ਪਹਿਲਾਂ ਵੀ ਕਈ ਵਾਰ ਲਿਖ ਚੁਕਿਆ ਹਾਂ, ਕਿ ਦਸਮ ਗ੍ਰੰਥ ਦੇ ਵਿਰੋਧੀਆਂ ਨੂੰ ਲਿਖਣ ਦਾ ਸ਼ੌਕ ਬਹੁਤ ਹੈ, ਪਰ ਬਹੁਤਿਆਂ ਨੂੰ ਲਿਖਣਾ ਆਉਂਦਾ ਨਹੀਂ। ਡਾ. ਮਾਨ ਦੀ ਵਿਚਿਤ੍ਰ ਅੰਗਰੇਜ਼ੀ ਵੀ ਪੜ੍ਹ ਕੇ ਇਹੋ ਪ੍ਰਭਾਵ ਪੈਂਦਾ ਹੈ। ਉਨ੍ਹਾਂ ਨੂੰ ਵਡੇ-ਛੋਟੇ ਅਖਰਾਂ ਦੀ ਵਰਤੋਂ ਦਾ ਵੱਲ ਤਾਂ ਨਹੀਂ ਆਇਆ, ਕੇਵਲ ਵਡੇ ਪੁਰਖ਼ਾਂ ਦੀਆਂ ਮਹਾਨ ਲਿਖਿਤਾਂ ਦੀ ਨਿੰਦਿਆ ਉਨ੍ਹਾਂ ਜ਼ਰੂਰ ਕਿਸੇ ਤੋਂ ਸਿਖ ਲਈ ਹੈ। ਅਸੀਂ ਮੂਲ-ਪ੍ਰਸ਼ਨ ਵਲ ਪਰਤਦਿਆਂ ਪਾਠਕਾਂ ਨੂੰ ਇਹੋ ਬੇਨਤੀ ਕਰਦੇ ਹਾਂ ਕਿ ਇਹ ਮਾਨ ਸਾਹਿਬ ਹੀ ਦਸ ਸਕਦੇ ਹਨ ਕਿ ਦਸਮ ਗ੍ਰੰਥ ਦਾ ਜਿਹੜਾ ਪ੍ਰਕਾਸ਼ਿਤ ਸਰੂਪ ਸੋਧਕ ਕਮੇਟੀ ਨੇ 1897 ਈ. ਵਿਚ ਸੋਧਿਆ ਅਤੇ ਤਰਤੀਬ ਕੀਤਾ ਸੀ, ਉਸ ਦਾ ਜ਼ਿਕਰ 1810 ਈ. ਦੀ ਮੈਲਕਮ ਰਚਿਤ ਪੁਸਤਕ ਤੋਂ ਪਹਿਲਾਂ ਕਿਵੇਂ ਹੋ ਸਕਦਾ ਸੀ ? ਮੈਲਕਮ ਨੇ ਸ੍ਰੀ ਦਸਮ ਗ੍ਰੰਥ ਦੀਆਂ ਬਾਣੀਆਂ ਦੀ ਕੋਈ ਤਰਤੀਬ ਵੀ ਨਹੀਂ ਲਿਖੀ, ਜੋ 'ਸੋਧਕ ਕਮੇਟੀ' ਦੁਆਰਾ ਪ੍ਰਵਾਣ ਕੀਤੀ ਤਰਤੀਬ ਨਾਲ ਮਿਲਾਈ ਜਾ ਸਕੇ। ਟੇਢੇ ਸਵਾਲ ਦੇ ਵਲਾਂ ਵਿਚ ਮਾਨ ਸਾਹਿਬ ਆਪ ਹੀ ਫਸ ਗਏ ਜਾਪਦੇ ਹਨ। ਉਨ੍ਹਾਂ ਦਾ ਸਵਾਲ ਤਾਂ ਇਹ ਹੋਣਾ ਚਾਹੀਦਾ ਸੀ ਕਿ ਮੈਲਕਮ ਤੋਂ ਪਹਿਲਾਂ ਸ੍ਰੀ ਦਸਮ ਗ੍ਰੰਥ ਦੀ ਬਾਣੀ ਅਤੇ ਉਸ ਦੇ ਸੰਗ੍ਰਹਿ ਦੀ ਚਰਚਾ ਸਾਹਿਤ ਵਿਚ ਕਿਤੇ ਮਿਲਦੀ ਹੈ ਜਾਂ ਨਹੀਂ ? ਡਾ. ਮਾਨ ਨੂੰ ਪਤਾ ਸੀ ਕਿ ਇਸ ਬਾਣੀ ਦੀ ਚਰਚਾ ਸ੍ਰੀ ਗੁਰੁ ਸੋਭਾ, ਗੁਰ ਬਿਲਾਸ ਪਾਤਸ਼ਾਹੀ ਦਸਵੀਂ (ਦੋਵੇਂ), ਮਹਿਮਾ ਪ੍ਰਕਾਸ਼ ਆਦਿ ਸਾਰੇ ਗ੍ਰੰਥਾਂ ਵਿਚ ਮਿਲਦੀ ਹੈ ਅਤੇ ਭਾਈ ਕੇਸਰ ਸਿੰਘ ਛਿਬਰ ਨੇ ਇਸ ਦੇ ਸੰਕਲਨ ਦਾ ਵਿਸਤਾਰ ਸਹਿਤ ਵਰਣਨ ਕੀਤਾ ਹੈ। ਸੋ ਮਾਨ ਕੋਲ ਇਹ ਕਹਿਣ ਦੀ ਕੋਈ ਗੁੰਜਾਇਸ਼ ਨਹੀਂ ਸੀ ਕਿ ਸ੍ਰੀ ਦਸਮ ਗ੍ਰੰਥ ਦੀ ਬਾਣੀ ਦੀ ਚਰਚਾ ਮੈਲਕਮ ਤੋਂ ਪਹਿਲਾਂ ਕਿਸੇ ਨੇ ਕੀਤੀ ਹੈ ਜਾਂ ਨਹੀਂ ? ਸੋ ਲੋਕਾਂ

ਨੂੰ ਗੁਮਰਾਹ ਕਰਨ ਦਾ ਉਸ ਨੇ ਇਹ ਢੰਗ ਲਭਿਆ ਕਿ ਪ੍ਰਕਾਸ਼ਿਤ ਗ੍ਰੰਥ ਸ਼ਬਦ ਵਰਤ ਕੇ ਭੰਬਲਭੂਸਾ ਪੈਦਾ ਕੀਤਾ ਜਾਵੇ ? ਡਾ. ਮਾਨ ਪਹਿਲਾਂ ਸਪਸ਼ਟ ਕਰਨ ਕਿ ਉਹ ਦਸਮ ਗ੍ਰੰਥ ਦੀਆਂ ਬਾਣੀਆਂ ਦਾ ਵਿਰੋਧ ਕਰ ਰਹੇ ਹਨ, ਜਾਂ 'ਸੋਧਕ ਕਮੇਟੀ' ਦੇ ਬਾਣੀ-ਕ੍ਰਮ ਦਾ ?

ਡਾ. ਮਾਨ ਦਾ ਇਹ ਵੀ ਪ੍ਰਸ਼ਨ ਵੀ ਉਨ੍ਹਾਂ ਦੀ ਕਪੋਲ-ਕਲਪਨਾ ਹੈ ਕਿ ਕੀ ਇਹ ਇਤਿਹਾਸਿਕ ਸਚਾਈ ਹੈ ਕਿ ਅੰਗ੍ਰੇਜ਼ਾਂ ਨੇ ਸਿਖਾਂ ਅਤੇ ਸਿਖ ਰਾਜ ਨੂੰ ਕਮਜ਼ੋਰ ਕਰਨ ਵਾਸਤੇ ਦਸਮ ਗ੍ਰੰਥ ਦੀਆਂ ਬਾਣੀਆਂ ਨੂੰ ਬੁਰੇ ਮਨਸੂਬਿਆਂ ਕਾਰਨ ਪ੍ਰਚਾਰਿਆ ਅਤੇ ਪਸਾਰਿਆ ਸੀ ? ਬੁਰੇ ਮਨਸੂਬੇ ਵਾਲੇ ਹਾਕਿਮ ਕਿਸੇ ਕੌਮ ਦੇ ਜੁਝਾਰੂਪਨ ਦੇ ਵਿਰੋਧੀ ਹੁੰਦੇ ਹਨ, ਉਸ ਦੀ ਮਾਲਾ ਦੇ ਨਹੀਂ। ਸਿਖਾਂ ਦੇ ਨਾਮ-ਸਿਮਰਨ ਅਤੇ ਕੀਰਤਨ ਤੋਂ ਅੰਗ੍ਰੇਜ਼ਾਂ ਦੀ ਹੁਕੂਮਤ ਨੂੰ ਕੋਈ ਖ਼ਤਰਾ ਨਹੀਂ ਸੀ। ਉਨ੍ਹਾਂ ਦੇ ਸ਼ਸਤ੍ਰ-ਸਨੇਹ ਅਤੇ ਜੁਝਾਰੂ ਸਰੂਪ ਤੋਂ ਉਹ ਜ਼ਰੂਰ ਭੈਅ-ਭੀਤ ਸਨ। ਸ਼੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਤੋਂ ਉਨ੍ਹਾਂ ਨੂੰ ਕੋਈ ਡਰ ਨਹੀਂ ਸੀ, ਉਹ ਦਸਮ ਗ੍ਰੰਥ ਦੀ 'ਸ਼ਸਤ੍ਰਨਾਮ ਮਾਲਾ' ਦੇ ਪਾਠ ਪ੍ਰਤੀ ਸਿਖਾਂ ਦੀ ਵਚਨਬਧਤਾ ਤੋਂ ਜ਼ਰੂਰ ਘਬਰਾਉਂਦੇ ਹੋਣਗੇ। ਛਤ੍ਰੀ ਕਉ ਪੂਤ ਹੌਂ ਬਾਮ੍ਹਣ ਕੋ ਨਾਹੀ, ਅਤਿ ਹੀ ਰਣ ਮਹਿ ਤਬ ਜੂਝ ਮਰੌਂ, ਅਸਿ ਕ੍ਰਿਪਾਨਿ ਖੰਡੋ ਖੜਗ ਆਦਿ ਦੇ ਨਿਰੰਤਰ ਜਾਪ ਅਤੇ ਚੰਡੀ ਦੀ ਵਾਰ ਦੇ ਪਾਠ ਉਨ੍ਹਾਂ ਵਾਸਤੇ ਚਿੰਤਾ ਦਾ ਕਾਰਨ ਹੋ ਸਕਦੇ ਸਨ । 'ਰਾਜ ਕਰੇਗਾ ਖਾਲਸਾ' ਉਨ੍ਹਾਂ ਦੀ ਸੱਤਾ ਵਾਸਤੇ ਚੁਨੌਤੀ ਬਣ ਸਕਦਾ ਸੀ, 'ਗੁਰੂ ਮਾਨਿਯੋ ਗ੍ਰੰਥ ਨਹੀਂ'। ਅੰਗ੍ਰੇਜ਼ਾਂ ਵਰਗੀ ਨੀਤੀ-ਪ੍ਰਵੀਨ ਕੌਮ ਕਿਵੇਂ ਆਪਣੇ ਦੁਸ਼ਮਣ ਨੂੰ 'ਖਗ ਖੰਡ ਬਿਹੰਡੰ ਖਲ ਦਲ ਖੰਡੰ' ਪੜ੍ਹ ਕੇ ਵੈਰੀ ਦਾ ਨਾਸ਼ ਕਰਨ ਲਈ ਉਤਸਾਹਿਤ ਕਰ ਸਕਦੀ ਸੀ ? ਕਿਵੇਂ ਉਹ ਸਿਖਾਂ ਨੂੰ ਅਸਿਕੇਤੁ, ਅਸਿਪਾਨਿ ਵਰਗੇ ਖੜਗਧਾਰੀ ਸਰਬਲੋਹ ਕਾਲ-ਪੁਰਖ ਦਾ ਨਾਮ ਜਪਣ ਵਾਸਤੇ ਪ੍ਰੇਰਿਤ ਕਰ ਸਕਦੇ ਸਨ ? ਇਸ ਗੱਲ ਵਿਚ ਕੋਈ ਸੰਦੇਹ ਨਹੀਂ ਕਿ ਕਿਸੇ ਕੌਮ ਨੂੰ ਧਰਮ ਯੁਧ ਦਾ ਚਾਅ ਪੈਦਾ ਕਰਨ ਵਾਲੀਆਂ ਬਾਣੀਆਂ ਪੜ੍ਹਨ ਦੀ ਪ੍ਰੇਰਨਾ ਵੈਰੀ ਕੌਮ ਕਦੇ ਨਹੀਂ ਦੇ ਸਕਦੀ। ਮੈਲਕਮ ਦੇ ਸਮੇਂ ਤਕ ਅੰਗਰੇਜ਼ਾਂ ਨੂੰ ਸਿਖ ਧਰਮ ਦੀ ਇਤਨੀ ਤੁਛ ਜਾਣਕਾਰੀ ਹੈ ਕਿ ਉਹ ਇਸ ਵਿਚ ਮਿਲਾਵਟ ਕਰਨ ਦੇ ਸਮਰਥ ਹੀ ਨਹੀਂ ਸਨ। ਮੈਲਕਮ ਨੂੰ ਇਹ ਨਹੀਂ ਪਤਾ ਕਿ ਭਾਈ ਗੁਰਦਾਸ ਪਹਿਲੇ ਅਤੇ ਦੂਜੇ ਵਿਚ ਕੀ ਅੰਤਰ ਹੈ ? ਭਾਈ ਰਤਨ ਸਿੰਘ ਭੰਗੂ ਦਾ ਪ੍ਰਾਚੀਨ ਪੰਥ ਪ੍ਰਕਾਸ਼ ਵੀ ਇਹੋ ਦਸਦਾ ਹੈ ਕਿ ਉਸ ਸਮੇਂ ਤਕ ਅੰਗਰੇਜ਼ ਬੂਟੇ ਸ਼ਾਹ

ਵਰਗੇ ਦੂਜੀ ਕੌਮ ਦੇ ਵਿਅਕਤੀਆਂ ਤੋਂ ਸਿਖ ਧਰਮ ਦੀ ਮੁਢਲੀ ਜਾਣਕਾਰੀ ਹਾਸਿਲ ਕਰਨ ਦਾ ਯਤਨ ਕਰ ਰਹੇ ਸਨ। ਉਨ੍ਹਾਂ ਨੂੰ ਸਿਖਾਂ ਬਾਰੇ ਕੁਝ ਵੀ ਪਤਾ ਨਹੀਂ ਸੀ। ਉਨ੍ਹਾਂ ਨੂੰ ਸਿਖਾਂ ਅਤੇ ਮੁਸਲਮਾਨਾਂ ਦੇ ਸੰਬੰਧਾਂ ਦੀ ਕੋਈ ਸਮਝ ਨਹੀਂ ਸੀ। ਉਹ ਇਹ ਵੀ ਨਹੀਂ ਸਨ ਜਾਣਦੇ ਕਿ ਮੁਸਲਮਾਨ ਲੇਖਕ ਆਪਣੀ ਲਿਖਿਤ ਵਿਚ ਸਿਖਾਂ ਨਾਲ ਕਿਸ ਕਿਸਮ ਦਾ ਨਿਆਂ ਕਰੇਗਾ ? ਜਿਸ ਕੌਮ ਨੂੰ ਸਿਖਾਂ ਬਾਰੇ ਅਜੇ ਬਹੁਤਾ ਪਤਾ ਹੀ ਨਹੀਂ ਸੀ, ਉਹ ਕਿਵੇਂ ਇਕ ਇਤਨਾ ਵਿਸ਼ਾਲ ਗ੍ਰੰਥ ਰਚ ਕੇ ਸਿਖਾਂ ਵਿਚ ਪ੍ਰਚਲਿਤ ਕਰ ਸਕਦੀ ਸੀ ? ਡਾ. ਮਾਨ ਨੇ ਭਾਈ ਮਨੀ ਸਿੰਘ ਉਤੇ ਦੋਸ਼ ਲਾਇਆ ਹੈ ਕਿ ਉਸ ਨੇ ਦਸਮ ਗ੍ਰੰਥ ਦਾ ਸੰਕਲਨ ਕਰ ਕੇ ਇਕ ਬਹੁਤ ਵਡੀ ਭੁਲ ਕੀਤੀ ਹੈ? ਜੇ ਇਹ ਸਾਰਾ ਯਤਨ ਹੀ ਅੰਗਰੇਜ਼ਾਂ ਦਾ ਹੈ ਤਾਂ ਫਿਰ ਮੈਲਕਮ ਦੇ ਸਮੇਂ ਤਕ ਪੁਜਣ ਦੀ ਕੀ ਜ਼ਰੂਰਤ ਹੈ, ਭਾਈ ਮਨੀ ਸਿੰਘ ਦੇ ਅੰਗਰੇਜ਼ਾਂ ਨਾਲ ਸੰਬੰਧ ਦਸਣੇ ਪੈਣਗੇ। ਸੋ ਮਾਨ ਸਾਹਿਬ ਨੂੰ ਇਹ ਪਤਾ ਹੋਣਾ ਚਾਹੀਦਾ ਹੈ ਕਿ ਇਤਿਹਾਸਿਕ ਸਚਾਈ ਕੀ ਹੁੰਦੀ ਹੈ ?

1. ਬਿਨਾ ਕਿਸੇ ਤਥ ਅਤੇ ਯੁਕਤੀ ਦੇ ਆਪਣੀਆਂ ਆਧਾਰਹੀਣ ਮਨੌਤਾਂ ਨੂੰ ਇਤਿਹਾਸਿਕ ਸਚਾਈ ਮੰਨਣਾ ਅਨੁਚਿਤ ਹੈ। ਜੇ ਮੈਲਕਮ ਦੁਆਰਾ ਸ਼੍ਰੀ ਦਸਮ ਗ੍ਰੰਥ ਦੇ ਕੁਝ ਪਦਾਂ ਦੀ ਚਰਚਾ ਕੀਤਿਆਂ ਇਹ ਗ੍ਰੰਥ ਅੰਗਰੇਜ਼ਾਂ ਦੁਆਰਾ ਲਿਖਵਾਇਆ ਮੰਨ ਲਿਆ ਜਾਵੇ, ਤਾਂ ਫਿਰ ਮੈਲਕਮ ਜਦੋਂ ਦਸਮ ਗ੍ਰੰਥ ਤੋਂ ਵਧੀਕ ਚਰਚਾ ਆਦਿ ਗ੍ਰੰਥ ਦੀ ਕਰਦਾ ਹੈ, ਤਾਂ ਕੀ ਇਹ ਗ੍ਰੰਥ ਵੀ ਅੰਗਰੇਜ਼ਾਂ ਦੀ ਕੁਟਿਲ ਨੀਤੀ ਵਿਚੋਂ ਉਪਜਿਆ ਮੰਨ ਲਵਾਂਗੇ ? ਡਾ. ਮਾਨ ਦੇ ਕੰਮ ਦੀ ਕਚਿਆਈ ਵੇਖੋ ? ਉਹ 1814 ਈ. ਦੇ ਕਿਸੇ ਮਿਸ਼ਨਰੀ ਵਲੋਂ ਲਿਖੇ ਲੇਖ ਦਾ ਉਲੇਖ ਕਰ ਕੇ ਅੰਗਰੇਜ਼ਾਂ ਦੀ ਮਿਸ਼ਨਰੀ ਨੀਤੀ ਦਰਸਾਉਂਦੇ ਹਨ। ਇਹ ਲੇਖ ਨਾ ਵਿਲਕਿਨਸ ਨੇ ਲਿਖਿਆ ਹੈ, ਨਾ ਹੀ ਮੈਲਕਮ ਨੇ। ਨਾ ਇਸ ਵਿਚ ਕਿਤੇ 'ਦਸਮ ਗ੍ਰੰਥ' ਦਾ ਉਲੇਖ ਹੈ। ਜੋ ਗ੍ਰੰਥ 1783 ਈ. ਵਿਚ ਕੋਲਬ੍ਰੁਕ ਪ੍ਰਾਪਤ ਕਰ ਚੁਕਿਆ ਸੀ, ਉਸ ਦੀ ਪ੍ਰਮਾਣਿਕਤਾ ਨੂੰ ਸੰਦਿਗਧ ਕਰਨ ਵਾਸਤੇ ਉਸ ਤੋਂ ਪਹਿਲਾਂ ਦੀਆਂ ਅੰਗਰੇਜ਼ੀ ਚਾਲਾਂ ਦੇ ਪ੍ਰਮਾਣ ਦੇਣੇ ਚਾਹੀਦੇ ਹਨ, ਨਾ ਕਿ ਮਗਰੋਂ ਦੇ। ਇਸ ਲੇਖਕ ਦੀਆਂ ਜੋ ਪੰਕਤੀਆਂ ਡਾ. ਮਾਨ ਨੇ ਦਿਤੀਆਂ ਹਨ, ਉਨ੍ਹਾਂ ਵਿਚੋਂ ਉਸ ਮਿਸ਼ਨਰੀ ਦੀ ਜਾਂ ਅੰਗਰੇਜ਼ਾਂ ਦੀ ਸਿਖ ਕੌਮ ਪ੍ਰਤੀ ਦੁਰਭਾਵਨਾ ਕਿਤੋਂ ਨਹੀਂ ਝਲਕਦੀ। ਡਾ. ਮਾਨ ਦੁਆਰਾ ਉਦਾਹਰਣ ਵਜੋਂ

ਦਿਤੀਆਂ ਪੰਕਤੀਆਂ ਕਹਿੰਦੀਆਂ ਹਨ "It is devoutly to be desired, that nothing may be done on the part of Christians to introduce their religion among the nations of India, which shall tend to impress a belief that Christianity is less tolerant, mild and pacific, or in any respect less worthy of reception than the religion of Nanac. Besides, the account we have of the principle doctrines of the Seeks, should excite our gratitude to the common Father of our race, that he has, in one way or another, diffused some correct ideas of himself, more extensively, than has been generally known or supposed by Christians." ਅਰਥਾਤ "ਇਹ ਬਹੁਤ ਵਚਨਬਧਤਾ ਸਹਿਤ ਚਾਹੀਦਾ ਹੈ ਕਿ ਈਸਾਈ ਆਪਣੇ ਧਰਮ ਨੂੰ ਭਾਰਤ ਦੇਸ਼ ਦੀਆਂ (ਸਿਖਾਂ ਵਰਗੀਆਂ) ਕੌਮਾਂ ਵਿਚ ਆਪਣੇ ਧਰਮ ਦਾ ਪ੍ਰਸਾਰ ਕਰਨ ਵਾਸਤੇ ਕੁਝ ਵੀ ਅਜਿਹਾ ਨਹੀਂ ਕਰਨ, ਜਿਸ ਤੋਂ ਅਜਿਹਾ ਵਿਸ਼ਵਾਸ ਬਣਨ ਦੀ ਸੰਭਾਵਨਾ ਹੋਵੇ ਕਿ ਈਸਾਈ ਧਰਮ (ਸਿਖ ਧਰਮ ਤੋਂ) ਸਹਿਣਸ਼ੀਲਤਾ, ਵਿਸ਼ਾਲ-ਦਿਲੀ ਅਤੇ ਸਦਭਾਵਨਾ ਵਿਚ ਘਟ ਹੈ, ਜਾਂ ਕਿਸੇ ਵੀ ਤਰੀਕੇ ਨਾਲ (ਗੁਰੂ) ਨਾਨਕ ਦੇ ਧਰਮ ਨਾਲੋਂ ਘਟ ਧਾਰਨ ਕਰਨ ਯੋਗ ਹੈ। ਨਾਲ ਹੀ, ਸਿਖ ਧਰਮ ਦੇ ਬੁਨਿਆਦੀ ਸਿਧਾਂਤਾਂ ਦੀ ਜੋ ਜਾਣਕਾਰੀ ਸਾਡੇ ਪਾਸ ਹੈ, (ਉਸ ਤੋਂ) ਸਾਡੀ ਕੌਮ ਦੇ ਸਾਂਝੇ ਪਿਤਾ ਪ੍ਰਤੀ ਸਾਡੀ ਸ਼ੁਕਰਗੁਜ਼ਾਰੀ ਉਤਸਾਹਿਤ ਹੋਣੀ ਚਾਹੀਦੀ ਹੈ ਕਿ ਉਸ ਨੇ ਇਕ ਜਾਂ ਦੂਜੇ ਤਰੀਕੇ ਨਾਲ ਆਪਣੇ-ਆਪ ਦੀ ਠੀਕ ਸਮਝ ਉਸ ਤੋਂ ਹੋਰ ਗੰਭੀਰਤਾ ਨਾਲ ਪ੍ਰਸਾਰੀ ਹੈ, ਜਿਤਨੀ ਕਿ ਈਸਾਈਆਂ ਨੂੰ ਸਮਝ ਹੈ ਜਾਂ ਜਿਤਨੀ ਉਹ ਕਲਪਨਾ ਕਰਦੇ ਹਨ।" ਵਾਸਤਵ ਵਿਚ ਲੇਖਕ ਹਿੰਦੂ ਧਰਮ ਦੇ ਉਨ੍ਹਾਂ ਖਿਤਿਆਂ ਵਿਚ ਈਸਾਈਅਤ ਦਾ ਪ੍ਰਸਾਰ ਚਾਹੁੰਦਾ ਹੈ, ਜਿਥੇ ਕੌਮੀਅਤ ਦੀ ਭਾਵਨਾ ਨਹੀਂ। ਸਿਖਾਂ ਵਰਗੀਆਂ ਕੌਮੀਅਤ ਦੀ ਚੇਤਨਾ ਵਾਲੀਆਂ ਜਮਾਤਾਂ ਵਿਚ ਪ੍ਰਸਾਰ ਤੋਂ ਉਹ ਈਸਾਈਅਤ ਦੇ ਪ੍ਰਚਾਰਕਾਂ ਨੂੰ ਸਾਵਧਾਨ ਕਰਦਾ ਹੈ ਕਿ ਸਿਖ ਸਿਧਾਂਤਾਂ ਸਾਹਮਣੇ ਈਸਾਈਅਤ ਬੌਣੀ ਸਿਧ ਹੋ ਸਕਦੀ ਹੈ। ਉਹ ਇਹ ਵੀ ਸਪਸ਼ਟ ਕਹਿੰਦਾ ਹੈ ਕਿ ਜਿਹੜੇ

ਸਿਧਾਂਤਾਂ ਨੂੰ ਈਸਾਈਅਤ ਦੁਆਰਾ ਪ੍ਰਚਾਰਿਤ ਕਰਨ ਦੀ ਸਾਡੀ ਤਾਂਘ ਹੈ, ਉਹ ਸਿਧਾਂਤ ਸਿਖ ਧਰਮ ਵਿਚ ਬਹੁਤ ਪੁਸ਼ਟ ਤਰੀਕੇ ਨਾਲ ਵਿਦਮਾਨ ਹਨ, ਸ਼ਾਇਦ ਈਸਾਈਅਤ ਨਾਲੋਂ ਬਲਵਾਨ ਤਰੀਕੇ ਨਾਲ। ਈਸਾਈਅਤ ਦੀ ਸਰਬ-ਸਾਂਝੀਵਾਲਤਾ ਜੇ ਸਿਖ ਧਰਮ ਕੋਲ ਹੈ, ਤਾਂ ਇਸ ਤੋਂ ਸਾਨੂੰ ਸੰਤੁਸ਼ਟ ਹੋਣਾ ਚਾਹੀਦਾ ਹੈ, ਕਿਉਂਕਿ ਜਿਨ੍ਹਾਂ ਸਦਗੁਣਾਂ ਵਾਸਤੇ ਈਸਾਈ ਧਰਮ ਸਮਰਪਿਤ ਹੈ, ਜੇ ਕਿਸੇ ਕੌਮ ਕੋਲ ਉਹ ਪਹਿਲਾਂ ਹੀ ਹਨ, ਤਾਂ ਉਥੇ ਈਸਾਈਅਤ ਦੇ ਪ੍ਰਚਾਰ ਕਾਰਨ ਵਿਰੋਧਤਾ ਉਤਪੰਨ ਕਰਨ ਦਾ ਕੀ ਲਾਭ ? ਸੋ ਇਨ੍ਹਾਂ ਪਦਾਂ ਤੋਂ ਡਾ. ਮਾਨ ਦੀ ਆਪੂੰ-ਸਿਰਜੀ ਥਿਊਰੀ ਦਾ ਝੂਠ ਕਪੜੇ ਪਾੜ ਕੇ ਨਗਨ ਹੋ ਜਾਂਦਾ ਹੈ।

ਡਾ. ਮਾਨ ਨੇ ਵਾਰਨ ਹੇਸਟਿੰਗਜ਼ ਦੀਆਂ ਸਿਖਾਂ ਦੇ ਸੁਭਾਅ ਬਾਰੇ ਕੁਝ ਟਿਪਣੀਆਂ ਪ੍ਰਸਤੁਤ ਕੀਤੀਆਂ ਹਨ, ਜਿਨ੍ਹਾਂ ਵਿਚ ਕੁਝ ਵੀ ਸਿਖ-ਵਿਰੋਧੀ ਨਹੀਂ। ਉਹ ਲਿਖਦਾ ਹੈ ਕਿ ਸਿਖ ਜੋ ਫ਼ੌਜ ਦੇ ਧੰਦੇ ਲਈ ਬਹੁਤ ਉਪਯੋਗੀ ਹਨ, ਬਹੁਤ ਤਾਕਤਵਰ ਨਹੀਂ ਹੋ ਸਕੇ, ਜਿਸ ਦਾ ਬੁਨਿਆਦੀ ਕਾਰਨ ਉਨ੍ਹਾਂ ਦੀ ਆਜ਼ਾਦ-ਤਬੀਅਤ ਅਤੇ ਆਪਸੀ ਵਿਵਾਦ ਹੈ। ਪਰ ਉਹ ਸਾਂਝੇ ਖ਼ਤਰੇ ਸਮੇਂ ਝਟ-ਪਟ ਇਕਮੁਠ ਹੋ ਜਾਂਦੇ ਹਨ। ਡਾ. ਮਾਨ ਵਾਰਨ ਹੇਸਟਿੰਗਜ਼ ਦੇ ਇਸ ਕਥਨ ਉਤੇ ਕੇਵਲ ਝੂਠ ਦਾ ਲੇਪ ਚਾੜ੍ਹਦਾ ਹੈ, ਜੋ ਵਿਚਾਰਿਆ ਜਾਣਾ ਜ਼ਰੂਰੀ ਹੈ। ਉਹ ਕਹਿੰਦਾ ਹੈ "ਬਰਤਾਨਵੀ ਚੰਗੀ ਤਰ੍ਹਾਂ ਜਾਣਦੇ ਸਨ ਕਿ ਸਿਖ ਹਮੇਸ਼ਾ ਆਪਸ ਵਿਚ ਝਗੜਦੇ ਹਨ, ਪਰ ਆਜ਼ਾਦ ਤਬੀਅਤ ਹੋਣ ਕਾਰਨ ਸਾਂਝੇ ਖ਼ਤਰੇ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਵਿਸ਼ਵਾਸ ਕਾਰਨ ਉਹ ਬਹੁਤ ਜਲਦੀ ਨਾਲ ਇਕਠੇ ਹੋ ਜਾਂਦੇ ਸਨ।" ਵਾਰਨ ਹੇਸਟਿੰਗਜ਼ ਨੇ ਨਾ ਗੁਰੂ ਗ੍ਰੰਥ ਸਾਹਿਬ ਦਾ ਜ਼ਿਕਰ ਕੀਤਾ ਹੈ, ਨਾ ਦਸਮ ਗ੍ਰੰਥ ਦਾ, ਨਾ ਉਸ ਨੇ ਸਿਖਾਂ ਦੀ ਇਕਜੁਟਤਾ ਗੁਰੂ ਗ੍ਰੰਥ ਸਾਹਿਬ ਵਿਚ ਦਸੀ ਹੈ। ਮਾਨ ਸਾਹਿਬ ਦੀਆਂ ਕੂੜ-ਕਹਾਣੀਆਂ ਝੂਠ ਨੂੰ ਹਜ਼ਾਰ ਨਹੀਂ ਲਖ ਵਾਰ ਸਚ ਕਹਿ ਕੇ ਪ੍ਰਚਾਰਨ ਦੀ ਢੀਠਤਾਈ ਦੇ ਮਾਰਗ ਤੇ ਨਿਰਲਜ ਤੁਰਦੀਆਂ ਜਾ ਰਹੀਆਂ ਹਨ। ਮਾਨ ਦੀ ਇਹ ਯੁਕਤੀ ਵੀ ਬਿਲਕੁਲ ਅਸਤ ਹੈ ਕਿ 'ਦਸਮ ਗ੍ਰੰਥ ਦੀਆਂ ਬਹੁਤੀਆਂ ਬੀੜਾਂ ਪੈਪਸੂ (ਜਿਸ ਦਾ ਵਡਾ ਭਾਗ ਮਾਲਵੇ ਦਾ ਇਲਾਕਾ ਹੈ) ਦੇ ਖੇਤਰ ਵਿਚ ਮਿਲਦੀਆਂ ਹਨ, ਕਿਉਂਕਿ ਇਹ ਇਲਾਕਾ ਸਤਲੁਜ ਤੋਂ ਪਾਰਲੇ ਪੰਜਾਬ ਨਾਲੋਂ ਪਹਿਲਾਂ ਅੰਗਰੇਜ਼ਾਂ ਦੇ ਸਿਆਸੀ ਪ੍ਰਭਾਵ ਵਿਚ ਆਇਆ ਸੀ ਅਤੇ ਇਥੋਂ ਦੇ ਨਿਰਮਲੇ ਅਤੇ ਸ਼ਹੀਦ

ਅੰਗਰੇਜ਼ਾਂ ਦੇ ਕੰਟਰੋਲ ਵਿਚ ਹੋਣ ਕਰ ਕੇ ਉਹ ਇਨ੍ਹਾਂ ਲੋਕਾਂ ਰਾਹੀਂ ਦਸਮ ਗ੍ਰੰਥ ਨੂੰ ਇਸ ਖੇਤਰ ਵਿਚ ਪ੍ਰਚਾਰ-ਪ੍ਰਸਾਰ ਸਕੇ, ਪਰ ਹਰਿਮੰਦਿਰ ਸਾਹਿਬ ਵਿਚ ਇਸ ਦਾ ਪ੍ਰਕਾਸ਼ ਨਹੀਂ ਕਰ ਸਕੇ।' ਪਰ ਸਚਾਈ ਇਹ ਹੈ ਕਿ ਸ੍ਰੀ ਦਸਮ ਗ੍ਰੰਥ ਤਾਂ ਅੰਗਰੇਜ਼ਾਂ ਦੇ ਪੰਜਾਬ ਵਿਚ ਵੜਨ ਤੋਂ ਪਹਿਲਾਂ ਹੀ ਪਟਨਾ ਸਾਹਿਬ ਵਿਚ ਸੀ। ਕੀ ਮਾਨ ਸਾਹਿਬ ਇਹ ਦਸ ਸਕਦੇ ਹਨ ਕਿ ਜੇ ਅੰਗਰੇਜ਼ ਮਾਲਵੇ ਵਿਚ ਪ੍ਰਵੇਸ਼ ਕਰਦਿਆਂ ਹੀ ਇਥੋਂ ਦੇ ਸਾਰੇ ਗੁਰਦੁਆਰਿਆਂ ਵਿਚ ਸ੍ਰੀ ਦਸਮ ਗ੍ਰੰਥ ਦਾ ਪ੍ਰਕਾਸ਼ ਕਰਵਾਉਣ ਵਿਚ ਕਾਮਯਾਬ ਹੋ ਗਏ ਸਨ, ਤਾਂ ਅੰਮ੍ਰਿਤਸਰ ਉਤੇ ਸੌ ਸਾਲ ਰਾਜ ਕਰ ਕੇ ਵੀ ਉਹ ਦਰਬਾਰ ਸਾਹਿਬ ਵਿਚ ਦਸਮ ਗ੍ਰੰਥ ਦਾ ਪ੍ਰਕਾਸ਼ ਕਿਉਂ ਨਹੀਂ ਕਰ ਸਕੇ ? ਅਸਲ ਵਿਚ ਹਰਿੰਮਦਿਰ ਸਾਹਿਬ ਆਪਣੀ ਪੁਰਾਤਨ ਮਰਯਾਦਾ ਅਨੁਸਾਰ ਚਲਦਾ ਹੈ। ਹੋਰ ਗੁਰਦੁਆਰਿਆਂ ਵਿਚ ਪ੍ਰਕਾਸ਼ ਕਰਨ ਉਪਰੰਤ ਸੰਗਤ ਸਜਦੀ ਹੈ, ਇਥੇ ਪਹਿਲਾਂ ਸੰਗਤ ਸਜਦੀ ਹੈ, ਫਿਰ ਤਕਰੀਬਨ ਉਸ ਸਮੇਂ ਪ੍ਰਕਾਸ਼ ਹੁੰਦਾ ਹੈ, ਜਿਸ ਸਮੇਂ ਗੁਰੂ ਅਰਜਨ ਦੇਵ ਜੀ ਸੰਗਤ ਵਿਚ ਆਇਆ ਕਰਦੇ ਸਨ। ਇਥੇ ਜੈਕਾਰਾ ਨਹੀਂ ਛਡਿਆ ਜਾਂਦਾ। ਇਥੇ 'ਆਗਿਆ ਭਈ ਅਕਾਲ ਕੀ......ਬਚੇ ਸ਼ਰਨ ਜੋ ਹੋਇ' ਵਾਲੇ ਦੋਹਰੇ ਨਹੀਂ ਪੜ੍ਹੇ ਜਾਂਦੇ। ਕੀ ਇਹ ਸਭ ਕੁਝ ਵੀ ਅੰਗਰੇਜ਼ਾਂ ਦਾ ਚਲਾਇਆ ਹੋਇਆ ਹੈ? ਦਸਮ ਗ੍ਰੰਥ ਦਾ ਉਨ੍ਹਾਂ ਖੇਤਰਾਂ ਵਿਚ ਜ਼ਿਆਦਾ ਪ੍ਰਭਾਵ ਸੀ, ਜਿਥੇ ਨਿਹੰਗ ਸਿੰਘਾਂ ਦੀਆਂ ਛਾਉਣੀਆਂ ਸਨ। ਦਮਦਮਾ ਸਾਹਿਬ ਨਿਹੰਗ ਸਿੰਘਾਂ ਦਾ ਕੇਂਦਰ ਹੋਣ ਕਰ ਕੇ ਇਸ ਖੇਤਰ ਵਿਚ ਦਸਮ ਗ੍ਰੰਥ ਦੀਆਂ ਜੇ ਵਧੀਕ ਬੀੜਾਂ ਹੋਣ ਤਾਂ ਇਸ ਨੂੰ ਮੱਲੋਜ਼ੋਰੀ ਅੰਗਰੇਜ਼ਾਂ ਨਾਲ ਸੰਬੰਧਿਤ ਕਰਨਾ ਕਿਸੇ ਤਰ੍ਹਾਂ ਵੀ ਯੁਕਤੀ-ਪੂਰਵਕ ਨਹੀਂ ਹੋ ਸਕਦਾ।

ਮਾਨ ਸਾਹਿਬ ਦੇ ਸਵੈ-ਵਿਰੋਧੀ ਬਿਆਨ ਉਨ੍ਹਾਂ ਦੇ ਅਲਪ-ਗਿਆਨ ਦਾ ਪਰਦਰਸ਼ਨ ਕਰਨ ਵਾਸਤੇ ਕਾਫ਼ੀ ਹਨ। ਡਾ. ਮਾਨ ਇਕ ਪਾਸੇ ਇਹ ਕਹਿੰਦੇ ਹਨ ਕਿ ਮੈਲਕਮ ਉਹ ਪ੍ਰਮੁਖ ਵਿਅਕਤੀ ਹੈ, ਜਿਸ ਨੇ ਦਸਮ ਗ੍ਰੰਥ ਨੂੰ ਗੁਰੂ ਗ੍ਰੰਥ ਸਾਹਿਬ ਤੋਂ ਉਚਾ ਦਰਸਾਉਣ ਦਾ ਯਤਨ ਕੀਤਾ ਹੈ। ਪਰ ਆਪਣੀ ਇਸ ਥਿਊਰੀ ਦੀਆਂ ਆਪ ਹੀ ਜੜ੍ਹਾਂ ਪੁਟਦਿਆਂ ਲਿਖਦੇ ਹਨ ਕਿ ਮੈਲਕਮ ਅਨੁਸਾਰ ਸਿਖਾਂ ਦਾ ਇਕੋ-ਇਕ ਧਾਰਮਿਕ ਗ੍ਰੰਥ ਗੁਰੂ ਗ੍ਰੰਥ ਸਾਹਿਬ ਹੈ। ਡਾ. ਮਾਨ ਨੇ ਕਿਹਾ ਹੈ, "Malcom gives clear message that Guru Granth Sahib Ji is the only canon." ਜੇ ਮੈਲਕਮ ਦਸਮ ਗ੍ਰੰਥ ਦਾ ਸਿਰਜਕ ਅਤੇ ਪ੍ਰਚਾਰਕ ਹੈ, ਤਾਂ ਉਹ ਗੁਰੂ ਗ੍ਰੰਥ ਸਾਹਿਬ ਦਾ ਇਤਨਾ ਮਹੱਤਵ ਕਿਉਂ ਦਸ ਰਿਹਾ ਹੈ ? ਅਸਲ ਵਿਚ ਦੋਸ਼ ਮੈਲਕਮ ਦਾ ਨਹੀਂ,

ਕਸੂਰ ਮਾਨ ਸਾਹਿਬ ਦਾ ਹੈ। ਜਿਨ੍ਹਾਂ ਨੇ ਝੂਠੋ-ਝੂਠ ਮੈਲਕਮ ਨੂੰ ਦਸਮ ਗ੍ਰੰਥ ਦਾ ਨਿਰਮਾਤਾ ਬਣਾਉਣ ਦਾ ਯਤਨ ਕੀਤਾ ਹੈ। ਮਾਨ ਸਾਹਿਬ ਦੀ ਅਸਥਿਰ ਮਨ-ਬੁਧੀ ਦੀਆਂ ਅਜੀਬ ਕਰਾਮਾਤਾਂ ਹਨ। ਇਕ ਪਾਸੇ ਮੈਲਕਮ ਦੇ ਕਥਨ ਦਾ ਪ੍ਰਮਾਣ ਦੇ ਰਹੇ ਹਨ। ਪ੍ਰਮਾਣ ਵਿਸ਼ਵਾਸ-ਪਾਤਰ ਰਚਨਾਵਾਂ ਦੇ ਦਿਤੇ ਜਾਂਦੇ ਹਨ। ਦੂਜੇ ਪਾਸੇ ਉਹ ਆਪ ਹੀ ਮੈਲਕਮ ਦੀ ਪੁਸਤਕ ਨੂੰ 'unreliable Sketch of Sikhs' ਕਹਿ ਕੇ ਨਿੰਦਦੇ ਹਨ। ਮਾਨ ਸਾਹਿਬ ਪਾਠਕਾਂ ਨੂੰ ਦਸਣ ਕਿ ਇਸ ਨਿੰਦਿਤ ਪੁਸਤਕ ਦਾ 'ਤੁਸਾਂ ਕਿਉਂ ਵਿਸਾਹ ਕੀਤਾ ਹੈ।' ਭੰਭਲਭੂਸੇ ਵਿਚ ਪਏ ਮਾਨ ਸਾਹਿਬ ਦੀ ਸਥਿਤੀ 'ਬਿਚਿਤ੍ਰ ਨਾਟਕ' ਨਾਲੋਂ ਕਿਤੇ ਵਿਚਿਤ੍ਰ ਹੈ। ਪਹਿਲਾਂ ਕਹਿੰਦੇ ਸਨ- ਮੈਲਕਮ ਨੇ ਦਸਮ ਗ੍ਰੰਥ ਕਲਕੱਤਾ ਨਿਵਾਸੀ 'ਆਤਮਾ ਰਾਮ ਨਿਰਮਲੇ' ਤੋਂ ਤਿਆਰ ਕਰਵਾਇਆ ਸੀ। ਹੁਣ ਲਿਖਦੇ ਹਨ ਕਿ 'Britishers assisted in creating, compiling and then, popularizing 'Dasami Patshahi Ka Granth' through Nirmala, Shahid Taxals and Acalis which was transliterated from a document called 'Nanak Panthi Kabhya.' probably with the help of Atma Ram at Calcutta.' ਡਾ. ਮਾਨ ਦੇ ਮੱਤ ਅਨੁਸਾਰ ਅੰਗ਼ਰੇਜ਼ਾਂ ਨੇ ਨਿਰਮਲਿਆਂ, ਟਕਸਾਲਾਂ ਅਤੇ ਨਿਹੰਗ ਜਥੇਬੰਦੀਆਂ ਰਾਹੀਂ ਦਸਮ ਗ੍ਰੰਥ ਤਿਆਰ ਕਰਵਾਇਆ ਹੈ ਭਾਵ ਸਾਰਾ ਪੰਥ ਹੀ ਅੰਗ਼ਰੇਜ਼ਾਂ ਦੀ ਆਗਿਆ ਅਨੁਸਾਰ ਸਿਖ ਧਰਮ ਨਾਲ ਜਾਅਲਸਾਜ਼ੀ ਕਰ ਰਿਹਾ ਸੀ। ਮੈਲਕਮ ਵਿਚਾਰਾ ਕਹਿੰਦਾ ਹੈ ਕਿ ਪੂਰੇ ਪੰਜਾਬ ਵਿਚ ਮੈਨੂੰ ਸਿਖ ਧਰਮ-ਸਿਧਾਂਤ, ਇਤਿਹਾਸ ਅਤੇ ਗੁਰਬਾਣੀ ਠੀਕ ਤਰੀਕੇ ਨਾਲ ਸਮਝਾਉਣ ਵਾਲਾ ਨਹੀਂ ਮਿਲਿਆ। ਪਰ ਝੂਠੇ ਤਰਕਾਂ ਦੁਆਰਾ ਦਸਮ ਪਾਤਸ਼ਾਹ ਦੀ ਸਮੁਚੀ ਬਾਣੀ ਨੂੰ ਨਕਾਰਨ ਵਾਲੇ ਡਾ. ਮਾਨ ਇਸ ਤਰ੍ਹਾਂ ਦਰਸਾ ਰਹੇ ਹਨ, ਜਿਵੇਂ ਉਸ ਸਮੇਂ ਸਾਰੀਆਂ ਸਿਖ ਸੰਪ੍ਰਦਾਵਾਂ ਦੇ ਲੋਕ ਮੈਲਕਮ ਨਾਲ ਇਕ-ਜੁਟ ਹੋ ਕੇ ਸਿਖ ਪੰਥ ਦੇ ਸਰਵ-ਵਿਨਾਸ਼ ਵਿਚ ਲਗੇ ਹੋਏ ਸਨ। ਡਾ. ਮਾਨ ਇਨ੍ਹਾਂ ਝੂਠੀਆਂ ਯੁਕਤੀਆਂ ਦੇ ਸਹਾਰੇ ਇਹ ਸਿਧ ਕਰਨ ਦਾ ਯਤਨ ਕਰ ਰਹੇ ਹਨ ਕਿ ਮੈਲਕਮ ਨੇ ਸਿਖ ਪੰਥ ਨੂੰ ਵਿਭਾਜਿਤ ਕਰਨ ਦਾ ਕੰਮ ਕੀਤਾ। ਡਾ. ਮਾਨ ਕੋਲ ਆਪਣਾ ਪਖ ਸਿਧ ਕਰਨ ਵਾਸਤੇ ਨਾ ਕੋਈ ਪੁਸ਼ਟ ਪ੍ਰਮਾਣ ਹੈ, ਨਾ ਹੀ ਕੋਈ ਉਕਤੀ-ਯੁਕਤੀ। ਉਹ ਇਕੋ ਆਧਾਰ ਲੈ ਕੇ ਚਲ ਰਹੇ ਹਨ ਕਿ ਝੂਠ ਵਾਰ-ਵਾਰ ਬੋਲਿਆਂ, ਕੁਝ ਲੋਕਾਂ ਨੂੰ

ਪੈਸੇ ਜਾਂ ਵਿਦੇਸ਼ ਦੀ ਯਾਤਰਾ ਦਾ ਲੋਭ ਦੇ ਕੇ ਉਨ੍ਹਾਂ ਤੋਂ ਵਿਰੋਧੀ ਭਾਸ਼ਣ ਕਰਵਾਇਆਂ ਵਡੀ ਗਿਣਤੀ ਵਿਚ ਭੋਲੇ ਸਿਖ ਗੁਰੂ-ਨਿੰਦਕਾਂ ਦੇ ਟੋਲੇ ਵਿਚ ਰਲ ਸਕਦੇ ਹਨ।

2. ਡਾ. ਮਾਨ ਨੇ ਇਕ ਹੋਰ ਬਹੁਤ ਕਮਜ਼ੋਰ ਜਿਹਾ ਤਰਕ ਦਿਤਾ ਹੈ ਕਿ ਦਸਮ ਗ੍ਰੰਥ ਦੀਆਂ ਬਾਣੀਆਂ ਜੇ ਇਕ ਵਿਅਕਤੀ ਦੀਆਂ ਹੁੰਦੀਆਂ ਤਾਂ ਇਨ੍ਹਾਂ ਵਿਚ ਦਿਤੇ ਸਾਰੇ ਸੰਵਤ ਵਧਦੇ ਕ੍ਰਮ ਵਿਚ ਹੋਣੇ ਚਾਹੀਦੇ ਸਨ, ਪਰ ਪ੍ਰਕਾਸ਼ਿਤ ਬੀੜ ਵਿਚ ਇੰਵ ਨਹੀਂ ਹੋਇਆ। ਪੰਨਾ 254 ਤੇ 1698 ਈ., 354 ਤੇ 1688 ਈ., 386 ਤੇ 1687 ਈ., ਪੰਨਾ 579 ਤੇ 1688 ਈ. ਅਤੇ ਪੰਨਾ 1388 ਤੇ 1696 ਈ. ਅੰਕਿਤ ਹਨ। ਡਾ. ਮਾਨ ਦੀ ਇਸ ਭ੍ਰਾਂਤੀ ਦਾ ਕਾਰਨ ਉਨ੍ਹਾਂ ਦੀ ਆਪਣੀ ਸਮਝ ਹੈ। ਜੇ ਬਾਣੀਆਂ ਦਾ ਕ੍ਰਮ ਰਚਨਾ-ਕਾਲ ਅਨੁਸਾਰ ਹੁੰਦਾ, ਤਾਂ 1687 ਈ. ਦੀ ਕ੍ਰਿਤੀ ਕ੍ਰਿਸ਼ਨਾਵਤਾਰ ਦਾ 'ਬਿਰਹਾ ਨਾਟਕ' ਭਾਗ ਪਹਿਲਾਂ ਆਉਣਾ ਸੀ। ਉਸ ਤੋਂ ਬਾਅਦ 'ਕ੍ਰਿਸ਼ਨਾਵਤਾਰ' ਦਾ ਪਹਿਲਾ ਭਾਗ 'ਰਾਸ ਲੀਲਾ' ਅੰਕਿਤ ਹੋਣਾ ਸੀ ਅਤੇ ਫਿਰ ਇਸ ਰਚਨਾ ਦਾ ਅੰਤਲਾ ਭਾਗ ਆਉਣਾ ਸੀ। 'ਕ੍ਰਿਸ਼ਨਾਵਤਾਰ' ਨੂੰ ਪੜ੍ਹ ਕੇ ਇਹ ਗੱਲ ਬਹੁਤ ਸਪਸ਼ਟ ਹੈ ਕਿ ਇਸ ਦੀ ਰਚਨਾ ਖੰਡਾਂ ਵਿਚ ਹੋਈ ਹੈ। ਇਸੇ ਕਾਰਨ ਰਚਨਾਕਾਰ ਨੇ 'ਬਿਰਹਾ ਨਾਟਕ' ਨੂੰ ਇਕ ਗ੍ਰੰਥ ਆਖਿਆ ਹੈ, ਗ੍ਰੰਥ ਦਾ ਅਧਿਆਇ ਨਹੀਂ, ਯਥਾ-

*ਸਤ੍ਰਹ ਸੈ ਚਵਤਾਲ ਮੈ ਸਾਵਨ ਸੁਦਿ ਬੁਧਵਾਰ॥*
*ਨਗਰ ਪਾਂਵਟਾ ਮੋ ਤੁਮੋ ਰਚਿਯੋ ਗ੍ਰੰਥ ਸੁਧਾਰ॥*
*ਖੜਗ ਪਾਨ ਕੀ ਕ੍ਰਿਪਾ ਤੇ ਪੋਥੀ ਰਚੀ ਬਿਚਾਰ॥*
*ਭੂਲ ਹੋਇ ਜਹਂ ਤਿਹਂ ਸੁ ਕਬਿ ਪੜੀਯਹੁ ਸਭੈ ਸੁਧਾਰ॥*[151]

ਉਪਰੋਕਤ ਪੰਕਤੀਆਂ ਵਿਚ 'ਭਾਗਵਤ ਪੁਰਾਣ' ਦੇ ਦਸਮ ਸਕੰਧ ਦਾ ਉਲੇਖ ਨਹੀਂ ਹੋਇਆ, ਕਿਉਂਕਿ ਦਸਮ ਸਕੰਧ ਨੂੰ ਪੂਰਾ ਕਰਨ ਵਾਸਤੇ ਕਵਿ ਨੇ ਅਜੇ 'ਰਾਸ ਲੀਲਾ' ਅਤੇ ਅੰਤਲਾ ਭਾਗ ਲਿਖਣਾ ਸੀ। ਜੇ ਕ੍ਰਿਸ਼ਨਾਵਤਾਰ ਤਰਤੀਬ ਅਨੁਸਾਰ ਇਕੋ ਵਾਰ ਲਿਖਿਆ ਜਾਂਦਾ, ਤਾਂ ਇਕ ਕਥਾ ਜਾਂ ਅਧਿਆਇ ਦੀ ਸਮਾਪਤੀ ਦੀ

---

151. ਕ੍ਰਿਸ਼ਨਾਵਤਾਰ 983-84

ਪੂਰਨਾ ਹੋਣੀ ਸੀ, ਜਿਵੇਂ ਜਦੋਂ 'ਰਾਸ ਲੀਲਾ' ਲਿਖੀ ਤਾਂ ਕਥਾ ਦੀ ਰਚਨਾ ਦਾ ਕਾਲ ਸੰਕੇਤਿਕ ਕੀਤਾ ਗਿਆ, ਪਰ ਗ੍ਰੰਥ ਰਚਣ ਦਾ ਸੰਕੇਤ ਨਹੀਂ ਦਿਤਾ, ਯਥਾ-

*ਸੱਤ੍ਰਹ ਸੈ ਪੈਤਾਲ ਮੈ ਕੀਨੀ ਕਥਾ ਸੁਧਾਰ॥*
*ਚੂਕ ਹੋਇ ਜਹ ਤਹ ਸੁ ਕਬਿ ਲੀਜਹੁ ਸਕਲ ਸੁਧਾਰ॥*[152]

'ਕ੍ਰਿਸ਼ਨਾਵਤਾਰ' ਦੀ ਸਮਾਪਤੀ ਸਮੇਂ 'ਦਸਮ ਸਕੰਧ' ਦੀ ਕਥਾ ਦੀ ਪੂਰਨਤਾ ਦੀ ਗੱਲ ਕੀਤੀ ਗਈ, ਜੋ ਨਾ 'ਰਾਸ ਲੀਲਾ' ਦਾ ਸੰਮਤ ਲਿਖਣ ਵੇਲੇ ਕੀਤੀ ਸੀ, ਨਾ 'ਬਿਰਹਾ ਨਾਟਕ' ਲਿਖਣ ਸਮੇਂ, ਯਥਾ-

*ਸਤ੍ਰਹ ਸੈ ਪੈਤਾਲ ਮਹਿ ਸਾਵਨ ਸੁਦਿ ਥਿਤਿ ਦੀਪ॥*
*ਨਗਰ ਪਾਵਟਾ ਸੁਭ ਕਰਨ ਜਮਨਾ ਬਹੈ ਸਮੀਪ॥*
*ਦਸਮ ਕਥਾ ਭਗੌਤ ਕੀ ਭਾਖਾ ਕਰੀ ਬਨਾਇ॥*

ਹੁਣ ਸਥਿਤੀ ਸਾਡੇ ਸਾਹਮਣੇ ਹੈ। ਜੇ ਮਾਨ ਸਾਹਿਬ ਦਾ ਕਾਲ-ਕ੍ਰਮ ਰਖਿਆ ਜਾਂਦਾ, ਤਾਂ ਸਭ ਤੋਂ ਪਹਿਲਾਂ 'ਬਿਰਹਾ ਨਾਟਕ' ਆ ਜਾਂਦਾ, ਉਸ ਤੋਂ ਬਾਅਦ 'ਰਾਸ ਲੀਲਾ' ਅਤੇ ਉਸ ਤੋਂ ਬਾਅਦ 'ਜੁਧ ਪ੍ਰਬੰਧ' ਤੋਂ ਅਗਲਾ ਹਿਸਾ। ਜਿਹੜਾ ਕੋਈ ਇਸ ਰਚਨਾ ਨੂੰ ਵੇਖਦਾ, ਉਹ ਮਥੇ ਤੇ ਹਥ ਮਾਰ ਕੇ ਰਚਨਾਕਾਰ ਦੀ ਅਗਿਆਨਤਾ ਨੂੰ ਕੋਸਦਾ। ਸ਼ਾਇਦ ਮਾਨ ਸਾਹਿਬ ਨੂੰ ਇਹੋ ਗੱਲ ਸੁਖਦਾਈ ਲਗਦੀ, ਪਰ ਸਿਆਣੇ ਸਿਖਾਂ ਨੂੰ ਗੁਰੂ-ਨਿੰਦਾ ਕਦੇ ਚੰਗੀ ਨਹੀਂ ਲਗਦੀ। ਇਸ ਲਈ ਵਖ-ਵਖ ਸਮੇਂ ਲਿਖੇ ਗਏ ਇਨ੍ਹਾਂ ਖੰਡਾਂ ਨੂੰ ਮੂਲ ਕਥਾ ਅਨੁਸਾਰ ਇਕ-ਸੂਤ੍ਰ ਵਿਚ ਪਰੋਇਆ ਗਿਆ ਹੈ। ਡਾ. ਮਾਨ ਦੇ ਨਿਯਮਾਂ ਨੂੰ ਮੰਨ ਲਿਆ ਜਾਂਦਾ, ਤਾਂ 1696 ਈ. ਦੀ ਰਚਨਾ 'ਚਰਿਤਰੋਪਾਖਿਆਨ' ਕ੍ਰਿਸ਼ਨਾਵਤਾਰ ਤੋਂ ਬਾਅਦ ਅੰਕਿਤ ਹੋਣੀ ਸੀ ਅਤੇ ਉਸ ਤੋਂ ਬਾਅਦ 'ਰਾਮਾਵਤਾਰ'। ਯਾਨੀ ਕਿ ਰਾਮ ਅਤੇ ਕ੍ਰਿਸ਼ਨ ਦੇ ਅਵਤ੍ਰਣ ਦਾ ਕਾਲ ਭੰਗ ਹੋ ਜਾਣਾ ਸੀ। ਕ੍ਰਿਸ਼ਨਾਵਤਾਰ ਦਾ ਸਿਲਸਿਲਾ ਖਿੰਡ-ਪੁੰਡ ਜਾਣਾ ਸੀ, ਕਿਉਂਕਿ ਕ੍ਰਿਸ਼ਨ ਦੇ ਜਨਮ ਤੋਂ ਪਹਿਲਾਂ ਹੀ 'ਬਿਰਹਾ ਨਾਟਕ' ਦਾ ਵਰਣਨ ਆ ਜਾਣਾ ਸੀ। 'ਚਰਿਤਰੋਪਾਖਿਆਨ' ਜੋ ਪਹਿਲਾਂ ਬਿਚਿਤ੍ਰ ਨਾਟਕ ਤੋਂ ਵਖਰੀ ਪੋਥੀ ਸੀ, ਉਸ ਨੇ ਅਵਤਾਰ-ਕਥਾਵਾਂ ਵਿਚ ਘੁਸ ਕੇ ਸਾਰੇ ਪ੍ਰਸੰਗ ਵਿਚ ਬਿਖਰਾਅ ਪੈਦਾ ਕਰ ਦੇਣਾ ਸੀ। ਪਰ ਡਾ. ਮਾਨ ਦੀ ਮੰਡਲੀ ਵਾਸਤੇ ਬਹੁਤ ਸੰਤੁਸ਼ਟੀ ਦੀ ਗੱਲ ਹੋਣੀ ਸੀ, ਕਿਉਂਕਿ

---

152. ਕ੍ਰਿਸ਼ਨਾਵਤਾਰ 755

ਦਸਮ ਗ੍ਰੰਥ ਦੇ ਸੰਕਲਨ ਵਿਰੁਧ ਉਨ੍ਹਾਂ ਨੂੰ ਹੋਰ ਬਹੁਤ ਯੁਕਤੀਆਂ ਮਿਲ ਜਾਣੀਆਂ ਸਨ। ਉਂਵ ਮਾਨ ਸਾਹਿਬ ਨੇ ਇਹ ਨਹੀਂ ਦਸਿਆ ਕਿ ਜਿਨ੍ਹਾਂ ਬਾਣੀਆਂ ਪਿਛੇ ਰਚਨਾ-ਕਾਲ ਦੀ ਸੂਚਨਾ ਨਹੀਂ, ਉਹ ਕਿਸ ਕ੍ਰਮ ਵਿਚ ਰਖੀਆਂ ਜਾਂਦੀਆਂ ? ਸ੍ਰੀ ਮਾਨ ਸਾਹਿਬ ਜ਼ਰਾ ਗੁਰੂ ਗ੍ਰੰਥ ਸਾਹਿਬ ਉਤੇ ਇਹ ਫਾਰਮੂਲਾ ਆਰੋਪਿਤ ਕਰ ਕੇ ਵੇਖੋ। ਜਪੁ ਜੀ ਦੀ ਥਾਂ ਜੈ ਦੇਵ, ਰਹਿਰਾਸ ਦੀ ਥਾਂ ਫ਼ਰੀਦ ਹੁੰਦੇ। ਬਹੁਤੇ ਭਗਤ ਗੁਰੂ ਸਾਹਿਬਾਨ ਤੋਂ ਪਹਿਲਾਂ ਹੁੰਦੇ। ਭਟਾਂ ਦੇ ਸਵਈਏ ਗੁਰੂ ਤੇਗ ਬਹਾਦਰ ਜੀ ਦੇ ਸ਼ਬਦਾਂ ਸਮੇਤ ਸਾਰੀ ਬਾਣੀ ਤੋਂ ਪਹਿਲਾਂ ਹੋਣੇ ਸਨ। 'ਸਿਧ ਗੋਸਟਿ' ਵਿਚੋਂ ਇਹ ਭਾਲ ਕਰਨੀ ਪੈਣੀ ਸੀ ਕਿ ਕਿਹੜੇ ਪਦ, ਨਾਨਕਮਤੇ, ਕਿਹੜੇ ਸੁਮੇਰ 'ਤੇ, ਕਿਹੜੇ ਅਚਲ ਵਟਾਲੇ ਅਤੇ ਕਿਹੜੇ ਗੋਰਖ ਹਟੜੀ ਉਚਾਰਨ ਕੀਤੇ ਸਨ ? 'ਸਿਧ ਗੋਸਟਿ' ਦਾ ਸਿਖਾਂ ਕੋਈ ਹੋਰ ਹੀ ਰੂਪ ਬਣਾ ਦੇਣਾ ਸੀ। ਸੋ ਮਾਨ ਸਾਹਿਬ ਦੇ ਇਹ ਵਿਨਾਸ਼ਕਾਰੀ ਗਿਆਨ-ਸੂਤ੍ਰ, ਉਨ੍ਹਾਂ ਨੂੰ ਹੀ ਮੁਬਾਰਕ ਹਨ, ਸਿਖਾਂ ਵਾਸਤੇ ਇਹ ਉਨ੍ਹਾਂ ਦੇ ਧਰਮ ਨੂੰ ਜੜ੍ਹੋਂ ਹਿਲਾਉਣ ਵਾਲੀਆਂ ਯੁਕਤੀਆਂ ਹਨ, ਜੋ ਹਰ ਵਿਵੇਕੀ ਸਿਖ ਪੂਰੇ ਜ਼ੋਰ ਨਾਲ ਜ਼ਰੂਰ ਨਕਾਰ ਦੇਵੇਗਾ। ਵਾਸਤਵ ਵਿਚ ਡਾ. ਮਾਨ ਦੀਆਂ ਇਹ ਥਿਊਰੀਆਂ 'ਸ੍ਰੀ ਦਸਮ ਗ੍ਰੰਥ' ਦਾ ਵਿਰੋਧ ਕਰਨ ਵਾਲੇ ਸਮੁਚੇ ਟੋਲੇ ਨੂੰ 'ਖ਼ਾਲਸਾ ਪੰਥ' ਵਿਚ ਨਗਨ ਕਰ ਦੇਣਗੀਆਂ। ਸਭ ਨੂੰ ਇਸ ਟੋਲੀ ਦੇ ਬੁਰੇ ਮਨਸੂਬਿਆਂ ਦਾ ਪਤਾ ਲਗ ਜਾਵੇਗਾ।

1. ਡਾ. ਜਸਬੀਰ ਸਿੰਘ ਮਾਨ ਦਾ ਅਗਲਾ ਪ੍ਰਸ਼ਨ ਹੈ- ਕੀ ਮੌਜੂਦਾ ਪ੍ਰਕਾਸ਼ਿਤ ਬੀੜ ਦਾ ਪਾਠ ਅਤੇ ਕ੍ਰਮ ਅੰਗਰੇਜ਼ਾਂ ਨੇ ਸਿਖ ਕੌਮ ਦੀ ਸੁਤੰਤਰ ਹੋਂਦ ਨਸ਼ਟ ਕਰਨ ਵਾਸਤੇ ਪ੍ਰਸਿਧ ਕੀਤਾ ਸੀ ? ਸਾਡੀ ਡਾ. ਮਾਨ ਦੀ ਇਸ ਯੁਕਤੀ ਨਾਲ ਪੂਰੀ ਅਸਹਿਮਤੀ ਹੈ, ਕਿਉਂਕਿ ਸ੍ਰੀ ਦਸਮ ਗ੍ਰੰਥ ਸਿਖ ਪੰਥ ਦੀ ਆਜ਼ਾਦ ਹਸਤੀ ਦਾ ਜਨਕ ਹੈ। ਜੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਨਾਨਕ ਦੇਵ ਜੀ ਨੂੰ 'ਤੂ ਤਾ ਜਨਿਕ ਰਾਜਾ ਅਉਤਾਰੁ' ਕਹਿਣ ਨਾਲ ਸਿਖ ਪੰਥ ਦੀ ਆਜ਼ਾਦ ਹੋਂਦ ਨੂੰ ਕੋਈ ਖ਼ਤਰਾ ਨਹੀਂ। ਜੇ 'ਜਸਰਥ ਰਾਇ ਨੰਦੁ ਰਾਜਾ ਮੇਰਾ ਰਾਮ ਚੰਦ' ਦਾ ਪਾਠ ਕਰ-ਕਰ ਕੇ ਪੰਥ ਸ੍ਰੀ ਰਾਮ ਦਾ ਪੁਜਾਰੀ ਨਹੀਂ ਬਣਿਆ, ਤਾਂ 'ਰਾਮ ਰਹੀਮ ਪੁਰਾਨ ਕੁਰਾਨ ਅਨੇਕ ਕਹੈਂ ਮਤ ਏਕ ਨਾ ਮਾਨਿਯੋ' ਪੜ੍ਹ ਕੇ ਸਿਖ ਕਿਸੇ ਵਿਚਾਰਧਾਰਾ ਦਾ ਕਿਵੇਂ ਗੁਲਾਮ ਹੋ ਜਾਵੇਗਾ ? ਜੇ 'ਧਨਿ ਧਨਿ ਤੂ ਮਾਤਾ ਦੇਵਕੀ ॥ ਜਿਹ ਗ੍ਰਿਹ ਰਮਈਆ ਕਵਲਾਪਤੀ' ਗਾ-ਗਾ ਕੇ ਸਿਖ ਦਾ ਵਿਸ਼ਵਾਸ ਇਕ ਅਕਾਲ ਪੁਰਖ ਉਤੇ ਹੀ ਸਥਿਰ ਰਿਹਾ ਹੈ, ਤਾਂ 'ਕਿਸਨ

ਬਿਸਨ ਕਬਹੂ ਨਾ ਧਿਆਊਂ" ਦਾ ਰਟਨ ਕਰਨ ਨਾਲ ਉਹ ਕਿਹੜੇ ਸ਼ਾਸਤਰਾਂ ਦੇ ਭਾਰ ਹੇਠ ਆ ਚਲਿਆ ਹੈ ? ਜੇ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੁਆਰਾ ਮੁਰਾਰੀ, ਗੋਵਰਧਨ, ਗੋਬਿੰਦ, ਸਾਰਿੰਗਧਰ, ਸਾਰਿੰਗਪਾਣਿ ਆਦਿ ਨਾਮ ਨਿਤਾ-ਪ੍ਰਤੀ ਜਪ ਕੇ ਸਿਖ ਸਿਖ ਹੀ ਰਿਹਾ ਹੈ, ਤਾਂ ਹਿੰਦੂ ਮੱਤ ਦੇ ਸਾਰੇ ਦੇਵਤਿਆਂ ਨੂੰ ਅਗੇ ਲਾਉਣ ਅਤੇ ਸ੍ਰੀ ਕ੍ਰਿਸ਼ਨ ਨੂੰ ਵਾਲਾਂ ਤੋਂ ਪਕੜ ਲੈਣ ਵਾਲਾ ਖੜਗ ਸਿੰਘ ਬਣ ਕੇ ਸਿਖ ਕਿਸ ਸਨਾਤਨਵਾਦ ਵਿਚ ਡੁਬ ਚਲਿਆ ਹੈ ? ਮਾਨ ਸਾਹਿਬ ਪਾਠਕਾਂ ਨੂੰ ਦਸਣ। ਅਜ ਤਕ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਤਾਂ ਹਿੰਦੂ (ਵਿਸ਼ੇਸ਼ ਕਰ ਕੇ ਪੰਜਾਬੀ) ਬਹੁਤ ਸ਼ਰਧਾ ਨਾਲ ਪੜ੍ਹਦੇ ਆਏ ਹਨ, ਪਰ ਦਸਮ ਗ੍ਰੰਥ ਨੂੰ ਉਨ੍ਹਾਂ ਨੇ ਦੇਵੀ-ਦੇਵਤਿਆਂ ਦੀ ਉਪਮਾ ਵਾਲਾ ਗ੍ਰੰਥ ਮੰਨ ਕੇ ਕਦੇ ਸਤਿਕਾਰ ਨਹੀਂ ਦਿਤਾ। ਉਹ ਇਹ ਸਤਿਕਾਰ ਦੇ ਵੀ ਨਹੀਂ ਸਕਦੇ, ਕਿਉਂਕਿ ਉਥੇ ਰਾਮ ਇਕ ਮਨੁੱਖ ਹੈ, ਜੋ ਆਪਣੀ ਆਚਾਰਵੰਤ ਪਤਨੀ ਉਤੇ ਵਾਰ-ਵਾਰ ਸ਼ੰਕਾ ਕਰਦਾ ਹੈ। ਸ੍ਰੀ ਕ੍ਰਿਸ਼ਨ ਸ਼ਰਾਬ ਪੀਣ ਵਰਗੇ ਕਈ ਦੁਰਗੁਣਾਂ ਤੋਂ ਕਲੰਕਿਤ ਹਨ। ਅੰਗਰੇਜ਼ ਸਿਖਾਂ ਦੀ ਸੁਤੰਤਰ ਹੋਂਦ ਦੇ ਵਿਰੋਧੀ ਵੀ ਕਿਉਂ ਹੋਣਗੇ, ਹਿੰਦੂ ਤਾਂ ਹੋ ਸਕਦੇ ਹਨ। ਵਿਦੇਸ਼ ਤੋਂ ਆਏ ਅੰਗਰੇਜ਼ਾਂ ਦਾ ਸਵਾਰਥ ਇਸ ਵਿਚ ਸੀ ਕਿ ਉਹ ਜਾਤੀ ਅਤੇ ਧਰਮ ਦੇ ਆਧਾਰ ਤੇ ਫੁਟ ਪੈਦਾ ਕਰ ਕੇ ਆਪਣੇ ਸਾਮਰਾਜ ਦੀ ਸੁਰਖਿਆ ਕਰਨ। ਉਹ ਆਪਣੇ ਵਡੇ ਵੈਰੀ ਵਿਸ਼ਾਲ ਹਿੰਦੂ ਰਾਸ਼ਟਰ ਨੂੰ ਤਕੜਾ ਕਰ ਕੇ ਆਪਣੇ ਪੈਰਾਂ ਤੇ ਆਪ ਕੁਹਾੜਾ ਕਿਵੇਂ ਮਾਰ ਸਕਦੇ ਸਨ ? ਫੁਟ ਪਾ ਕੇ ਰਾਜ ਕਰਨ ਵਿਚ ਮਾਹਿਰ ਬਰਤਾਨਵੀ ਹਾਕਿਮਾਂ ਬਾਰੇ ਅਜਿਹਾ ਸੋਚਣਾ ਵਡੀ ਜਹਾਲਤ ਹੈ। ਅੰਗਰੇਜ਼ਾਂ ਨੇ ਆਪਣੇ ਸਿਖ ਸੈਨਿਕਾਂ ਦੀਆਂ ਹੀ ਨਹੀਂ, ਹਰ ਕੌਮ ਦੀਆਂ ਫ਼ੌਜੀ ਯੂਨਿਟਾਂ ਵਖਰੀਆਂ ਰਖੀਆਂ ਸਨ, ਤਾਂ ਕਿ ਉਹ ਅੰਗਰੇਜ਼ਾਂ ਵਿਰੁਧ ਇਕਮੁਠ ਨਾ ਹੋ ਸਕਣ। ਸੋ ਇਹ ਯੁਕਤੀ ਵੀ ਸਾਰਹੀਣ, ਭਾਵਹੀਣ ਅਤੇ ਨਿਰਾਧਾਰ ਹੈ ਕਿ ਅੰਗਰੇਜ਼ ਹਿੰਦੂਵਾਦ ਦਾ ਪ੍ਰਚਾਰ ਕਰ ਕੇ ਸਿਖ ਧਰਮ ਨੂੰ ਹਿੰਦੂ ਮੱਤ ਵਿਚ ਵਿਲੀਨ ਕਰਨ ਦਾ ਕੰਮ ਕਰ ਰਹੇ ਸਨ।

[illegible]. ਡਾ. ਮਾਨ ਕਹਿੰਦੇ ਹਨ- ਕੀ ਕਲਕੱਤੇ ਦੇ ਆਤਮਾ ਰਾਮ ਨਿਰਮਲੇ ਦਾ ਪਟਨੇ ਦੇ ਨਿਰਮਲੇ ਮਹੰਤਾਂ ਨਾਲ ਕੋਈ ਸੰਬੰਧ ਸੀ ? ਡਾ. ਮਾਨ ਅਜਿਹੇ ਵਿਦਵਾਨ ਹਨ ਕਿ ਪ੍ਰਸ਼ਨ ਹੋਰ ਖੜ੍ਹਾ ਕਰਦੇ ਹਨ, ਉਤਰ ਹੋਰ ਹੀ ਦੇਣ ਲਗ ਪੈਂਦੇ ਹਨ।

ਇਸ ਪ੍ਰਸ਼ਨ ਦਾ ਉਤਰ ਨਾ ਦੇ ਕੇ ਪਹਿਲਾਂ ਉਹ ਹੋਰ ਪ੍ਰਸ਼ਨ ਸਿਰਜਦੇ ਹਨ ਕਿ ਆਤਮਾ ਰਾਮ ਨੇ ਅਮ੍ਰਿਤ ਛਕਣ ਸੰਬੰਧੀ ਅਤੇ ਖ਼ਾਲਸੇ ਦੀ ਸਥਾਪਨਾ ਦੇ ਸੰਵਤ ਸੰਬੰਧੀ ਗ਼ਲਤ ਜਾਣਕਾਰੀ ਕਿਉਂ ਦਿਤੀ ਹੈ ? ਅਸਲ ਵਿਚ ਇਹ ਦੋਵੇਂ ਜਾਣਕਾਰੀਆਂ ਆਤਮਾ ਰਾਮ ਨੇ ਕਿਤੇ ਨਹੀਂ ਦਿਤੀਆਂ, ਮੈਲਕਮ ਨੇ ਦਿਤੀਆਂ ਹਨ ਅਤੇ ਡਾ. ਮਾਨ ਜ਼ਬਰਦਸਤੀ ਇਸ ਦੋਸ਼ ਵਿਚ 'ਆਤਮਾ ਰਾਮ' ਨੂੰ ਸਜ਼ਾ ਦੇਣ ਦਾ ਯਤਨ ਕਰਦੇ ਹਨ। ਉਹ ਕਹਿੰਦੇ ਹਨ ਕਿ ਸ਼ਾਇਦ ਇਹ ਜਾਣਕਾਰੀਆਂ 'ਆਤਮਾ ਰਾਮ' ਨੇ ਦਿਤੀਆਂ ਹੋਣਗੀਆਂ (ਵੇਖੋ ਉਨ੍ਹਾਂ ਦੀ ਲਿਖਿਤ-Agreeably to this author (Probably Atma Ram as Malcom was consulting him)। ਇਹ 'ਸ਼ਾਇਦ' ਹੀ ਡਾ. ਮਾਨ ਲਈ ਪ੍ਰਮਾਣਿਕ ਇਤਿਹਾਸਿਕ ਸਬੂਤ, ਵਿਗਿਆਨਿਕ ਪਰਖ-ਪੜਚੋਲ ਦਾ ਆਧਾਰ ਅਤੇ ਅਕਟ ਤਰਕ ਹੈ। ਡਾ. ਮਾਨ ਆਪਣੀ ਇਸ 'ਸ਼ਾਇਦ' ਦੁਆਰਾ ਤਾਂ ਗੁਰੂ ਮਹਾਰਾਜ ਦਾ ਆਗਮਨ ਵੀ ਰਦ ਕਰ ਸਕਦੇ ਹਨ ਅਤੇ ਮੈਂ ਵੀ ਕਹਿ ਸਕਦਾ ਹਾਂ ਕਿ 'ਸ਼ਾਇਦ' ਡਾ. ਜਸਬੀਰ ਸਿੰਘ ਮਾਨ ਨਾਮ ਦਾ ਕੋਈ ਵਿਅਕਤੀ ਧਰਤੀ ਉਤੇ ਕਦੇ ਆਇਆ ਹੀ ਨਾ ਹੋਵੇ। ਅਣਹੋਣੀ ਨੂੰ ਇੰਵ ਹੋਣੀ ਬਣਾਉਣਾ, ਖੋਜ ਨਹੀਂ ਹੋ ਸਕਦੀ, ਮਨ ਦਾ ਹਠ ਹੋ ਸਕਦਾ ਹੈ। ਮੈਲਕਮ ਨੇ ਜੋ ਕੁਝ ਲਿਖਿਆ ਹੈ, ਆਤਮਾ ਰਾਮ ਨੇ ਉਸ ਦੀ ਪਰੂਫ ਰੀਡਿੰਗ ਨਹੀਂ ਸੀ ਕੀਤੀ, ਕਿ ਉਸ ਨੂੰ ਦੋਸ਼ੀ ਮੰਨ ਲਿਆ ਜਾਵੇ। ਮੈਲਕਮ ਕਿਤੇ ਨਹੀਂ ਲਿਖਦਾ ਕਿ ਉਸ ਨੇ ਜੋ ਕੁਝ ਲਿਖਿਆ ਹੈ, ਇਹ ਆਤਮਾ ਰਾਮ ਤੋਂ ਪੜ੍ਹਿਆ-ਸੁਣਿਆ ਹੈ। ਉਹ ਤਾਂ ਪੁਸਤਕ ਦੀ ਭੂਮਿਕਾ ਵਿਚ ਲਿਖਦਾ ਹੈ ਕਿ ਕਲਕੱਤੇ ਆ ਕੇ ਇਕ ਨਿਰਮਲੇ ਸਿਖ ਆਤਮਾ ਰਾਮ ਤੋਂ ਮੈਂ ਆਦਿ ਗ੍ਰੰਥ ਅਤੇ ਕੁਝ ਹੋਰ ਪ੍ਰਾਪਤ ਟ੍ਰੈਕਟਾਂ ਦੇ ਜ਼ਰੂਰੀ ਭਾਗ ਸਮਝ ਸਕਿਆ ਹਾਂ। ਮੈਲਕਮ ਨੇ ਕਈ ਲੋਕਾਂ ਤੋਂ ਸਿਖਾਂ ਸੰਬੰਧੀ ਜਾਣਕਾਰੀ ਲਈ ਹੋਵੇਗੀ। ਉਸ ਦੀ ਸੀਮਿਤ ਜਾਣਕਾਰੀ ਪਿਛੇ ਸਾਜ਼ਿਸ਼ ਵੇਖਣਾ ਅਨੁਚਿਤ ਕਾਰਜ ਹੈ। ਮੈਲਕਮ ਦੀ ਇਕ ਹੋਰ ਗ਼ਲਤ-ਬਿਆਨੀ ਕਿ ਭਾਈ ਗੁਰਦਾਸ ਭੱਲੇ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ 10ਵਾਂ ਅਵਤਾਰ ਲਿਖਿਆ ਹੈ, ਵੀ ਮਾਨ ਸਾਹਿਬ ਨੇ ਆਤਮਾ ਰਾਮ ਨਾਲ ਜੋੜ ਦਿਤੀ ਹੈ। ਜੇ ਆਤਮਾ ਰਾਮ ਨੇ ਭਾਈ ਗੁਰਦਾਸ ਦੀ ਚਰਚਾ ਵੀ ਕੀਤੀ ਹੋਵੇ, ਤਾਂ ਭ੍ਰਾਂਤੀ ਆਤਮਾ ਰਾਮ ਨੇ ਪੈਦਾ ਕੀਤੀ ਇਹ ਕਦੋਂ ਜ਼ਰੂਰੀ ਹੈ ? ਇਹ ਭ੍ਰਾਂਤੀ

ਮੈਲਕਮ ਦੀ ਸੀ, ਉਹ ਨਹੀਂ ਸਮਝ ਸਕਿਆ ਕਿ ਭਾਈ ਗੁਰਦਾਸ ਦੋ ਹਨ। ਸਮਝੇਗਾ ਵੀ ਕਿਵੇਂ ? ਜਦੋਂ ਕਿ ਸਿਖ ਪੰਥ ਵਲੋਂ ਵੀ ਅਜ ਤਕ ਦੂਜੇ ਭਾਈ ਗੁਰਦਾਸ ਦੀ ਵਾਰ ਨੂੰ ਪਹਿਲੇ ਭਾਈ ਗੁਰਦਾਸ ਦੀਆਂ 40 ਵਾਰਾਂ ਦਾ ਅੰਗ ਬਣਾ ਕੇ 41ਵੀਂ ਵਾਰ ਪ੍ਰਕਾਸ਼ਿਤ ਕੀਤਾ ਜਾ ਰਿਹਾ ਹੈ। ਜੇ ਸਿਖ ਪੰਥ ਅਜ ਤਕ ਆਪ ਹੀ ਅਸਪਸ਼ਟ ਹੈ, ਤਾਂ ਨਾ ਮੈਲਕਮ ਦਾ ਦੋਸ਼ ਹੈ, ਨਾ ਆਤਮਾ ਰਾਮ ਦੀ ਸਾਜ਼ਿਸ਼ ਲਈ ਗੁੰਜ਼ਾਇਸ਼ ਹੈ। ਮੈਲਕਮ ਦੀ ਰਚਨਾ ਪੜ੍ਹ ਕੇ ਇਹ ਸਪਸ਼ਟ ਹੋ ਜਾਂਦਾ ਹੈ, ਕਿ ਸਿਖ ਧਰਮ ਸੰਬੰਧੀ ਉਸ ਦੀ ਜਾਣਕਾਰੀ ਬਹੁਤ ਸਤਹੀ ਹੈ। ਜਦੋਂ ਡਾ. ਮਾਨ ਦਸਮ ਗ੍ਰੰਥ ਦੀ ਪ੍ਰਮਾਣਿਕਤਾ ਵਾਸਤੇ ਪਛਮੀ ਲੇਖਕਾਂ ਦੀਆਂ ਲਿਖਿਤਾਂ ਨੂੰ ਸਿਖ ਲਿਖਾਰੀਆਂ ਦੀਆਂ ਰਚਨਾਵਾਂ ਤੋਂ ਉਤਮ ਪ੍ਰਮਾਣ ਦਸਦੇ ਹਨ, ਤਾਂ ਸਾਡੇ ਇਤਰਾਜ਼ ਦਾ ਮੂਲ-ਆਧਾਰ ਹੀ ਇਹ ਹੈ ਕਿ ਕਿਸੇ ਵੀ ਦੂਜੀ ਕੌਮ ਦੇ ਲੇਖਕ ਨਾਲੋਂ ਸਿਖਾਂ ਦਾ ਵਿਸ਼ਵਾਸ ਉਚੇਰਾ ਪ੍ਰਮਾਣ ਹੈ। ਸੋ ਦੋਸ਼ ਮੈਲਕਮ ਦੇ ਅਲਪ-ਗਿਆਨ ਦਾ ਹੈ, ਜ਼ਰੂਰੀ ਨਹੀਂ ਕਿ ਵਿਦਿਤ ਆਤਮਾ ਰਾਮ ਗ਼ਲਤ ਤਥ ਸਮਝਾ ਰਿਹਾ ਹੋਵੇ, ਉਹ ਵੀ ਜਾਣ-ਬੁਝ ਕੇ। ਹਾਂ, ਜੇ ਮੈਲਕਮ ਆਤਮਾ ਰਾਮ ਦਾ ਪ੍ਰਮਾਣ ਦੇ ਕੇ ਲਿਖਦਾ, ਤਾਂ ਸਥਿਤੀ ਹੋਰ ਹੁੰਦੀ।

ਤਖ਼ਤ ਪਟਨਾ ਸਾਹਿਬ ਉਤੇ ਨਿਰਮਲੇ ਸੰਤ ਕਾਬਜ਼ ਰਹੇ ਹਨ, ਇਹ ਵੀ ਤਰੁਟੀ-ਪੂਰਨ ਵਿਚਾਰ ਹੈ। ਪਟਨਾ ਦੀ ਸਿਖੀ ਪਰੰਪਰਾ ਗੁਰੂ ਨਾਨਕ ਦੇਵ ਜੀ ਤੋਂ ਆਰੰਭ ਹੁੰਦੀ ਹੈ। ਇਸ ਤਖ਼ਤ ਦੀ ਸੇਵਾ ਅਜ ਤਕ ਉਥੋਂ ਦੇ ਲੋਕਲ ਸਿਖਾਂ ਕੋਲ ਹੈ। ਨਿਰਮਲੇ ਸੰਤਾਂ ਦਾ ਪ੍ਰਭਾਵ ਨਾ ਕਦੇ ਹਜ਼ੂਰ ਸਾਹਿਬ ਰਿਹਾ ਹੈ, ਨਾ ਹੀ ਪਟਨਾ ਸਾਹਿਬ। ਜੇ ਮਾਨ ਸਾਹਿਬ ਮੰਨਦੇ ਹਨ, ਤਾਂ ਠੋਸ ਤਥ ਸਾਹਮਣੇ ਲਿਆਉਣ। ਸ਼ਾਇਦ ਆਤਮਾ ਰਾਮ ਕਲਕੱਤੇ ਰਹਿੰਦਾ ਹੋਵੇਗਾ, ਸ਼ਾਇਦ ਉਸ ਦਾ ਸੰਬੰਧ ਪਟਨਾ ਸਾਹਿਬ ਦੇ ਮਹੰਤਾਂ ਨਾਲ ਹੋਵੇਗਾ, ਸ਼ਾਇਦ ਪਟਨਾ ਸਾਹਿਬ ਨਿਰਮਲਿਆਂ ਕੋਲ ਹੋਵੇਗਾ, ਇਸ ਤਰ੍ਹਾਂ ਦੀ ਮਨੋ-ਕਲਪਨਾ ਵਿਗਿਆਨਿਕ ਖੋਜ ਨਹੀਂ ਅਖਵਾ ਸਕਦੀ, ਹਾਂ ਖੋਜ ਨੂੰ ਹਾਸੋ-ਹੀਣਾ ਜ਼ਰੂਰ ਬਣਾ ਸਕਦੀ ਹੈ। ਉਂਵ ਜੇ ਨਿਰਮਲੇ ਮਹਾਤਮਾ ਇਸ ਤਖ਼ਤ ਦੀ ਸੇਵਾ ਵੀ ਕਰਦੇ ਰਹੇ ਹਨ, ਤਾਂ ਉਹ ਕਿਹੜੇ ਪੰਥ-ਦੋਖੀ ਹਨ ? ਮਾਨ ਸਾਹਿਬ ਦਸਮ ਗ੍ਰੰਥ ਨੂੰ ਨਕਾਰਣ ਵਾਸਤੇ ਗਿਆਨੀ ਗਿਆਨ ਸਿੰਘ ਦੇ ਪ੍ਰਮਾਣ ਪ੍ਰਸਤੁਤ ਕਰਦੇ ਹਨ, ਗਿਆਨ ਸਿੰਘ ਵੀ ਤਾਂ ਇਕ ਨਿਰਮਲਾ ਵਿਦਵਾਨ ਹੀ ਸੀ।

3. ਡਾ. ਮਾਨ 'ਅਕਾਲ ਉਸਤਤਿ' ਦੇ ਤ੍ਰਿਭੰਗੀ ਛੰਦ ਦੇ ਕੁਝ ਬੰਦਾਂ ਨੂੰ ਆਤਮਾ ਰਾਮ ਨਿਰਮਲੇ ਦੀ ਰਚਨਾ ਕਹਿੰਦਾ ਹੈ। ਮੈਂ ਪਾਠਕਾਂ ਨੂੰ ਨਿਵੇਦਨ ਕਰਾਂ ਕਿ ਮੈਂ ਆਪਣੀ ਪੁਸਤਕ 'ਸ਼੍ਰੀ ਦਸਮ ਗ੍ਰੰਥ ਸਾਹਿਬ-ਕਰਤਾ ਸੰਬੰਧੀ ਵਿਵਾਦ ਦੀ ਪੁਨਰ-ਸਮੀਖਿਆ' ਵਿਚ ਪੰਨਾ 69 ਤੋਂ 79 ਤਕ ਡਾ. ਮਾਨ ਦੀ ਇਸ ਸ਼ੰਕਾ ਦਾ ਵਿਸਤ੍ਰਿਤ ਉਤਰ ਦਿਤਾ ਹੈ। ਲੇਖਕ ਨੂੰ ਆਪਣੀ ਮਨਮਤਿ ਦੁਹਰਾਉਣ ਨਾਲੋਂ ਮੇਰੀ ਸਮੀਖਿਆ ਦਾ ਵਿਸ਼ਲੇਸ਼ਣ ਆਪਣੀਆਂ ਯੁਕਤੀਆਂ ਨਾਲ ਕਰਨਾ ਚਾਹੀਦਾ ਸੀ, ਜੋ ਉਸ ਨੇ ਨਹੀਂ ਕੀਤਾ। ਦੋਬਾਰਾ ਆਪਣੀ ਹੀ ਧਾਰਨਾ ਪ੍ਰਤੀਪਾਦਿਤ ਕੀਤੀ ਹੈ। ਉਹ ਮੇਰੇ ਉਤਰ ਨੂੰ ਉਪਰੋਕਤ ਪੁਸਤਕ ਵਿਚੋਂ ਪੜ੍ਹ ਕੇ ਗਲ ਅਗੇ ਤੋਰਨ, ਆਪਣੀ ਹਠ-ਧਰਮਿਤਾ ਨੂੰ ਸਰਬ-ਉਪਰ ਨਾ ਸਮਝਣ।

4. ਡਾ. ਮਾਨ ਲਿਖਦਾ ਹੈ ਕਿ ਅਠਾਰਵੀਂ ਸਦੀ ਦੇ ਅੰਤ ਵਿਚ ਅੰਗ੍ਰੇਜ਼ਾਂ ਦੁਆਰਾ ਗੁਰੂ ਗ੍ਰੰਥ ਸਾਹਿਬ ਉਤੇ ਬਚਿਤਰ ਨਾਟਕ ਦੀ ਉਤਮਤਾ ਸਥਾਪਿਤ ਕਰਨ ਦੇ ਯਤਨ ਕੀਤੇ ਗਏ ਹਨ ? ਉਸ ਦੇ ਇਸ ਨਿਸ਼ਚਯ ਦਾ ਮੁਖ-ਆਧਾਰ ਮੈਲਕਮ ਦੀ ਪੁਸਤਕ 'Sketch of the Sikhs' ਹੈ। ਡਾ. ਮਾਨ ਦੀ ਇਹ ਧਾਰਨਾ ਨਿਰਾਧਾਰ ਅਤੇ ਝੂਠੀ ਹੈ। ਅਸਲ ਵਿਚ ਮੈਲਕਮ ਦੀ ਪੁਸਤਕ ਦੇ ਤੀਜੇ ਅਧਿਆਇ ਵਿਚ ਪਹਿਲਾਂ ਗੁਰੂ ਨਾਨਕ ਦੇਵ ਜੀ ਦੀਆਂ ਸਿਖਿਆਵਾਂ ਅਤੇ ਬਾਅਦ ਵਿਚ ਗੁਰੂ ਗੋਬਿੰਦ ਸਿੰਘ ਜੀ ਦੀ ਵਿਚਾਰਧਾਰਾ ਦੀ ਗੱਲ ਕੀਤੀ ਹੈ। ਦਸਵੇਂ ਗੁਰੂ ਜੀ ਦਾ ਸ਼ਸਤਰਧਾਰੀ ਹੋਣਾ ਗ਼ੈਰ-ਸਿਖ ਨੂੰ ਗੁਰੂ ਨਾਨਕ ਦੇਵ ਜੀ ਤੋਂ ਭਿੰਨਤਾ ਤੇ ਨਜ਼ਰ ਆਵੇ, ਤਾਂ ਕੋਈ ਵਡੀ ਗੱਲ ਨਹੀਂ। ਫਿਰ ਵੀ ਮੈਲਕਮ ਦੋਹਾਂ ਵਿਚ ਨਿਰੰਤਰਤਾ ਅਤੇ ਇਕੋ ਲਕਸ਼ ਦੇ ਸੂਤਰਾਂ ਤੋਂ ਵੀ ਅਨਜਾਣ ਨਹੀਂ ਹੈ। ਇਸੇ ਅਧਿਆਇ ਵਿਚ ਅਗੇ ਚਲ ਕੇ ਮੈਲਕਮ ਪੰਨਾ 97 ਤੋਂ 110 ਤਕ ਸ਼੍ਰੀ ਗੁਰੂ ਨਾਨਕ ਦੇਵ ਜੀ ਦੀ ਵਿਚਾਰਧਾਰਾ ਦੀ ਚਰਚਾ ਕਰਦਾ ਹੈ, ਜਿਸ ਦਾ ਮੂਲ ਆਧਾਰ ਆਦਿ ਗ੍ਰੰਥ ਹੈ। ਪੰਨਾ 111 ਤੋਂ 114 ਤਕ ਉਹ ਸ਼੍ਰੀ ਦਸਮ ਗ੍ਰੰਥ ਦੇ ਆਧਾਰ ਤੇ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਅਪਨਾਏ ਵਿਵਹਾਰ ਦੀ ਚਰਚਾ ਕਰਦਾ ਹੈ। ਜੇ ਆਦਿ ਗ੍ਰੰਥ ਅਤੇ ਗੁਰੂ ਨਾਨਕ ਦੇਵ ਜੀ ਦੀ ਗਲ 12-13 ਪੰਨਿਆਂ ਉਤੇ ਹੈ ਅਤੇ ਦਸਮ ਗ੍ਰੰਥ ਦੀ ਕੇਵਲ 3-4 ਅੰਕਾਂ ਉਤੇ, ਤਾਂ ਦਸਮ ਗ੍ਰੰਥ ਨੂੰ ਪ੍ਰਾਥਮਿਕਤਾ ਕਿਵੇਂ ਮਿਲ ਗਈ ? ਮੈਲਕਮ ਦੀ ਇਕ ਵੀ ਪੰਕਤੀ ਅਜਿਹੀ ਨਹੀਂ, ਜਿਥੇ ਦਸਮ ਗ੍ਰੰਥ ਦੇ ਵਿਚਾਰ ਨੂੰ ਆਦਿ ਗ੍ਰੰਥ ਵਿਚਲੇ

ਸਿਧਾਂਤਾਂ ਤੋਂ ਉਚਾ ਦਸਿਆ ਗਿਆ ਹੋਵੇ। ਸਗੋਂ ਉਹ ਸਪਸ਼ਟ ਕਹਿੰਦਾ ਹੈ ਕਿ ਦਸਮ ਗ੍ਰੰਥ ਦੀਆਂ ਪੌਰਾਣਿਕ ਕਹਾਣੀਆਂ ਹਿੰਦੂ ਧਰਮ ਨਾਲ ਸੰਬੰਧਿਤ ਹਨ, ਹਾਲਾਕਿ ਉਹ ਇਹ ਵੀ ਸਪਸ਼ਟ ਕਰ ਦੇਂਦਾ ਹੈ ਕਿ ਗੁਰੂ ਗੋਬਿੰਦ ਸਿੰਘ ਦਾ ਮੱਤ ਹਿੰਦੂ ਧਰਮ ਨਾਲੋਂ ਭਿੰਨ ਹੈ। ਮੈਲਕਮ ਦੀ ਰਚਨਾ ਵਿਚੋਂ ਕੁਝ ਅੰਸ਼ ਇੰਞ ਹਨ- "ਦਸਵੇਂ ਪਾਦਸ਼ਾਹ ਦੇ ਗ੍ਰੰਥ ਵਿਚ ਬਹੁਤ ਕੁਝ ਬ੍ਰਾਹਮਣਾਂ ਦੇ ਸ਼ਾਸਤ੍ਰਾਂ ਅਤੇ ਕੁਰਾਨ ਤੋਂ ਲਿਆ ਗਿਆ ਹੈ (ਸਫ਼ਾ 120)।.... ਪਰ ਗੁਰੂ ਗੋਬਿੰਦ ਸਿੰਘ ਨੇ ਹਿੰਦੂਆਂ ਦੀ ਪੂਜਾ ਨੂੰ ਪੂਰੀ ਤਰ੍ਹਾਂ ਨਕਾਰ ਦਿਤਾ (ਸਫ਼ਾ 121)। ਗੁਰੂ ਗੋਬਿੰਦ ਸਿੰਘ ਨੇ ਆਪਣੇ ਸਿਖਾਂ ਨੂੰ ਜਿਨ੍ਹਾਂ ਨੁਕਤਿਆਂ ਉਤੇ ਹਿੰਦੂਆਂ ਨਾਲੋਂ ਵਖ ਕੀਤਾ, ਉਹ ਸਨ- ਜਾਤੀਵਾਦ ਦਾ ਖ਼ਾਤਮਾ, ਸਭ ਲਈ ਧਰਮ ਦੇ ਦਰਵਾਜ਼ੇ ਖੋਲ੍ਹ ਦੇਣਾ ਅਤੇ ਸ਼ਸਤਰ ਧਾਰਨ ਕਰਨ ਨੂੰ ਹਰ ਵਿਅਕਤੀ ਦਾ ਧਾਰਮਿਕ ਫ਼ਰਜ਼ ਬਣਾ ਦੇਣਾ, ਜਜਦੋਂ ਕਿ ਹਿੰਦੂਆਂ ਵਿਚ ਸ਼ਸਤਰ ਧਾਰਨ ਕਰਨਾ ਕੇਵਲ ਖਤਰੀ ਦਾ ਅਧਿਕਾਰ ਸੀ (ਪ. 121)... ਦਸਮ ਗ੍ਰੰਥ ਕੇਵਲ ਮਿਥਿਹਾਸਿਕ ਕਹਾਣੀਆਂ ਦਾ ਸੰਗ੍ਰਹਿ ਨਹੀਂ, ਬਲਕਿ ਗੁਰੂ ਦੇ ਯੁਧਾਂ ਅਤੇ ਬਹਾਦਰ ਸਿਖਾਂ ਦੀ ਬੀਰਤਾ ਨਾਲ ਵੀ ਭਰਪੂਰ ਹੈ.. Courage is thoughout this work, placed above every other virtue. (P. 121...Thus, at once founding the sect of Siks, he struck the whole world with awe : overturning temples and sacred places, tombs and mosques, he levelled them all with the plain : rejecting the Vedas, the six Sastras and the Koran, he abolished the cry of Namaz and slew the Sultans ; reducing the Mirs and Pirs to silence...... the Brahmins, the Pandits, and the Jotishis had acquired a relish for worldly things ; they worshiped stones and forgot Supreme. Thus, the Muhammedan and Hindu, remained involved in delusion and ignorance, when the third sect of the Khalsa originated in purity (123-24)" ਮੈਲਕਮ ਦੇ ਇਹ ਆਪਣੇ ਸ਼ਬਦ ਡਾ. ਮਾਨ ਦੀਆਂ ਯੁਕਤੀਆਂ ਦੁਆਰਾ ਪ੍ਰਚਾਰੇ ਅਸਤ ਨੂੰ ਨਗਨ ਕਰਨ ਵਾਸਤੇ ਕਾਫ਼ੀ ਹਨ ਅਤੇ

ਜੇ ਕਿਸੇ ਆਤਮਾ ਰਾਮ ਨਿਰਮਲੇ ਨੇ ਉਸ ਨੂੰ ਇਹ ਚੀਜ਼ਾਂ ਪੜ੍ਹਾਈਆਂ ਹਨ, ਤਾਂ ਉਸ ਦੀ ਪਵਿੱਤਰ ਸਿਖੀ ਨੂੰ ਪ੍ਰਣਾਮ ਹੈ।

ਅਸਲ ਵਿਚ ਅੰਗਰੇਜ਼ਾਂ ਨੇ ਸਿਖ ਧਰਮ ਨੂੰ ਸਮਝਣ ਵਾਸਤੇ ਦੋਹਾਂ ਗ੍ਰੰਥਾਂ ਦੇ ਅਨੁਵਾਦ ਕਰਵਾਉਣ ਦੇ ਉਪਰਾਲੇ ਇਸ ਲਈ ਕੀਤੇ ਸਨ, ਕਿਉਂਕਿ ਉਨ੍ਹਾਂ ਪ੍ਰਤਖ ਵੇਖਿਆ ਸੀ ਕਿ ਸਿਖ ਲੋਕ ਇਨ੍ਹਾਂ ਦੋਹਾਂ ਗ੍ਰੰਥਾਂ ਦੀ ਬਾਣੀ ਦਾ ਬਹੁਤ ਸਨਮਾਨ ਕਰਦੇ ਹਨ ਅਤੇ ਇਨ੍ਹਾਂ ਦੇ ਧਰਮ ਵਿਚ ਗ੍ਰੰਥ ਸਭ ਤੋਂ ਮਹਤਵਪੂਰਨ ਸਥਾਨ ਰਖਦਾ ਹੈ। ਜੇ ਅੰਗਰੇਜ਼ ਆਦਿ ਗ੍ਰੰਥ ਨੂੰ ਹੀਣ ਦਸਣ ਵਾਸਤੇ ਦਸਮ ਗ੍ਰੰਥ ਦਾ ਪ੍ਰਸਾਰ ਕਰ ਰਹੇ ਹੁੰਦੇ, ਤਾਂ ਟਰੰਪ ਨੇ ਪਹਿਲਾਂ ਦਸਮ ਗ੍ਰੰਥ ਦਾ ਅਨੁਵਾਦ ਕਰਨਾ ਸੀ, ਆਦਿ ਗ੍ਰੰਥ ਦਾ ਨਹੀਂ, ਜਦੋਂ ਕਿ ਸਥਿਤੀ ਬਿਲਕੁਲ ਉਲਟ ਹੈ। ਸੋ ਡਾ. ਮਾਨ ਦੇ ਬਣਾਏ ਆਧਾਰ ਅਸਤ ਤੇ ਟਿਕੇ ਹਨ, ਤਥਾਂ ਉਤੇ ਨਹੀਂ।

ਡਾ. ਮਾਨ ਇਹ ਵੀ ਕਹਿੰਦਾ ਹੈ ਕਿ ਮੈਲਕਮ ਨੇ ਸਿਖ ਪੰਥ ਨੂੰ ਖਾਲਸਾ ਪੰਥ ਅਤੇ ਨਾਨਕ ਪੰਥੀਆਂ ਵਿਚ ਵਿਭਾਜਿਤ ਕੀਤਾ ਹੈ। ਇਸ ਵਿਚ ਮੈਲਕਮ ਦੀ ਨਾ ਕੋਈ ਦੁਰਭਾਵਨਾ ਦਿਸਦੀ ਹੈ, ਨਾ ਅਗਿਆਨਤਾ। ਖ਼ਾਲਸੇ ਦੀ ਸਾਜਨਾ ਪਿਛੋਂ ਸਿਖਾਂ ਦੇ ਕਿਤਨੇ ਹੀ ਅਜਿਹੇ ਵਰਗ ਸਨ, ਜੋ ਖ਼ਾਲਸਾ ਸਰੂਪ ਧਾਰਨ ਕੀਤੇ ਬਿਨਾ ਗੁਰੁਬਾਣੀ ਅਤੇ ਸਿਖ ਗੁਰੂ ਸਾਹਿਬਾਨ ਵਿਚ ਅਟੁਟ ਵਿਸ਼ਵਾਸ ਰਖਦੇ ਸਨ। ਅਜਿਹੇ ਲੋਕਾਂ ਵਿਚ ਮੁਸਲਮਾਨ ਕੀਰਤਨਕਾਰ, ਉਦਾਸੀ, ਨਿਰਮਲੇ, ਸੇਵਾਪੰਥੀ ਅਤੇ ਅਨੇਕਾਂ ਸਹਿਜਧਾਰੀ ਸ਼ਾਮਿਲ ਰਹੇ ਹਨ। ਸਿੰਘ ਸਭਾ ਲਹਿਰ ਦੇ ਉਦਗਮ ਤਕ ਪੰਥ ਨੇ ਸਹਿਜਧਾਰੀਆਂ ਨੂੰ ਹਮੇਸ਼ਾ ਆਪਣਾ ਅਭਿੰਨ ਅੰਗ ਮੰਨਿਆ ਹੈ। ਉਹ ਵਣਜਾਰੇ ਅਤੇ ਸਿਕਲੀਗਰ, ਜੋ ਸਿਖ ਸਰੂਪ ਦੇ ਧਾਰਨੀ ਨਹੀਂ, ਹੁਣ ਵੀ ਨਾਨਕਪੰਥੀਆਂ ਵਿਚ ਗਿਣੇ ਜਾਂਦੇ ਹਨ, ਅਮ੍ਰਿਤਧਾਰੀ ਖ਼ਾਲਸੇ ਵਿਚ ਨਹੀਂ। ਸੋ ਮੈਲਕਮ ਨੂੰ ਇਸ ਆਧਾਰ ਤੇ ਪੰਥ-ਵਿਰੋਧੀ ਕਹਿਣਾ ਅਨੁਚਿਤ ਹੈ।

5. ਡਾ. ਮਾਨ ਦਾ ਅਗਲਾ ਸੰਸਾ ਹੈ ਕਿ 1846 ਈ. ਵਿਚ ਸਿਖਾਂ ਦੀ ਹਾਰ ਮਗਰੋਂ ਭਾਰਤ ਦੇ ਬਰਤਾਨਵੀ ਗਵਰਨਰ ਜਨਰਲ ਦੇ ਹੁਕਮ ਤੇ ਕਿਸ ਵਿਅਕਤੀ ਨੇ 1847 ਈ. ਵਿਚ ਦੇਵਨਗਾਰੀ ਲਿਪੀ ਵਾਲਾ ਦਸਮ ਗ੍ਰੰਥ ਰਚਿਆ ਸੀ ? ਦਰਅਸਲ ਇੰਡੀਆ ਆਫਿਸ ਲਾਇਬ੍ਰੇਰੀ, ਲੰਡਨ ਦੇ ਪੰਜਾਬੀ-ਸਿੰਧੀ ਹਥਲਿਖਿਤ ਸੈਕਸ਼ਨ ਵਿਚ ਦੇਵਨਾਗਰੀ ਲਿਪੀ ਦੇ ਸ਼੍ਰੀ ਦਸਮ ਗ੍ਰੰਥ ਦੀ ਇਕ ਹਥ-ਲਿਖਿਤ ਪ੍ਰਤੀ ਮਿਲਦੀ ਹੈ। ਇਸ ਵਿਚ ਵਿਦਮਾਨ ਸੂਚਨਾ ਮੁਤਾਬਿਕ

ਇਹ ਬੀੜ ਪੰਡਿਤ ਰਾਧਾ ਕਿਸ਼ਨ ਨੇ ਲਿਖੀ ਸੀ, ਜੋ ਪੈਰਿਸ ਐਗਜ਼ੀਬਿਸ਼ਨ ਸੋਸਾਇਟੀ ਨੂੰ 1855 ਈ. ਵਿਚ ਆਯੋਜਿਤ ਕੀਤੀ ਗਈ ਇੰਪੀਰੀਅਲ ਐਗਜ਼ੀਬਿਸ਼ਨ ਵਾਸਤੇ ਭੇਟ ਕੀਤੀ ਗਈ ਸੀ। ਪੰਡਿਤ ਰਾਧਾ ਕਿਸ਼ਨ ਦਾ ਪਿਤਾ ਅਤੇ ਦਾਦਾ ਦੋਵੇਂ ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰੀ ਸਨ। ਸੰਸਕ੍ਰਿਤ ਦਾ ਵਿਦਵਾਨ ਰਾਧਾ ਕਿਸ਼ਨ ਰਾਜਾ ਹੀਰਾ ਸਿੰਘ ਅਤੇ ਦਲੀਪ ਸਿੰਘ ਦਾ ਅਧਿਆਪਕ ਸੀ। ਇਸ ਬੀੜ ਉਤੇ ਅੰਗਰੇਜ਼ੀ ਭਾਸ਼ਾ ਵਿਚ ਇਹ ਸ਼ਬਦ ਅੰਕਿਤ ਕੀਤੇ ਮਿਲਦੇ ਹਨ-

sent to the Imperial Exhibition at Paris for works of arts and Industry by the Punjab committee Lahore. (ਅਗੇ ਕਮਿਸ਼ਨਰ ਅਤੇ ਸੁਪਰਿੰਟੈਂਡੈਂਟ ਦੇ ਹਸਤਾਖਰ ਹਨ, ਜਿਨ੍ਹਾਂ ਹੇਠ ਜੁਲਾਈ 1856 ਈ. ਅੰਕਿਤ ਹੈ).

ਡਾ. ਮਾਨ ਦੇ ਕਿੰਤੂ ਇਸ ਪ੍ਰਕਾਰ ਹਨ-

- ਇੰਪੀਰੀਅਲ ਐਗਜ਼ੀਬਿਸ਼ਨ ਪੈਰਿਸ 1855 ਈ. ਵਿਚ 15 ਮਈ ਤੋਂ 15 ਨਵੰਬਰ ਦੇ ਵਿਚਕਾਰ ਆਯੋਜਿਤ ਕੀਤੀ ਗਈ ਸੀ, ਭਾਰਤ ਵਿਚੋਂ 1856 ਈ. ਵਿਚ ਭੇਜੀ ਇਹ ਬੀੜ ਕਿਵੇਂ ਸ਼ਾਮਿਲ ਕੀਤੀ ਜਾ ਸਕਦੀ ਸੀ ?
- 1847 ਈ. ਵਿਚ ਜੇ ਇਹ ਬੀੜ ਇੰਪੀਰੀਅਲ ਐਗਜ਼ੀਬਿਸ਼ਨ ਵਾਸਤੇ ਲਿਖੀ ਗਈ ਸੀ, ਤਾਂ 1851 ਈ. ਦੀ ਲੰਡਨ ਵਿਖੇ ਹੋਈ ਇੰਪੀਰੀਅਲ ਐਗਜ਼ੀਬਿਸ਼ਨ ਵਿਚ ਕਿਉਂ ਨਹੀਂ ਪਰਦਰਸ਼ਿਤ ਕੀਤੀ ਗਈ ?
- ਗਵਰਨਰ ਜਨਰਲ ਦੇ ਹੁਕਮਾਂ ਨਾਲ ਇਸ ਉਤੇ ਗੁਰੂ ਗੋਬਿੰਦ ਸਿੰਘ ਜੀ ਨੂੰ ਸਿਖ ਪੰਥ ਦਾ ਬਾਨੀ ਕਿਵੇਂ ਲਿਖ ਦਿਤਾ ਗਿਆ? ਇਸ ਦੀ ਪ੍ਰਵਾਨਗੀ ਪੰਡਿਤ ਰਾਧਾ ਕਿਸ਼ਨ ਵਰਗੇ ਵਿਦਵਾਨ ਨੇ ਕਿਉਂ ਦਿਤੀ ?

ਵੇਖਣ ਨੂੰ ਡਾ. ਮਾਨ ਦੇ ਇਹ ਸੰਦੇਹ ਜਿਤਨੇ ਵਿਵੇਕ-ਪੂਰਵਕ ਲਗਦੇ ਹਨ, ਅਸਲੀਅਤ ਵਿਚ ਇਹ ਉਤਨੇ ਹੀ ਥੋਥੇ, ਅਗਿਆਨ-ਆਧਾਰਿਤ ਅਤੇ ਨਿਰਮੂਲ ਹਨ। ਇਨ੍ਹਾਂ ਦਾ ਉਤਰ ਇਸ ਪ੍ਰਕਾਰ ਹੈ-

- ਇਸ ਵਿਚ ਕੋਈ ਸੰਦੇਹ ਨਹੀਂ ਕਿ ਚਰਚਿਤ ਐਗਜ਼ੀਬਿਸ਼ਨ 1855 ਈ. ਵਿਚ ਹੀ ਆਯੋਜਿਤ ਕੀਤੀ ਗਈ ਸੀ, ਪਰ ਡਾ. ਮਾਨ ਵਿਵੇਕ ਦੀ ਅਣਹੋਂਦ ਕਾਰਨ ਇਹ ਸਮਝਣ ਵਿਚ ਅਸਮਰਥ ਹੈ ਕਿ ਇਸ ਉਤੇ 1856 ਈ. ਕਿਉਂ

ਲਿਖਿਆ ਗਿਆ ਹੈ ? ਵਾਸਤਵ ਵਿਚ ਇਸ ਬੀੜ ਦੀ ਪਹਿਚਾਨ ਵਾਸਤੇ ਲੇਬਲ ਤਦੋਂ ਲਗਾਇਆ ਗਿਆ ਹੋਵੇਗਾ, ਜਦੋਂ ਐਗਜ਼ੀਬਿਸ਼ਨ ਤੋਂ ਬਾਅਦ ਇਸ ਨੂੰ ਲਾਇਬ੍ਰੇਰੀ ਵਿਚ ਰਖਿਆ ਗਿਆ। ਡਾ. ਮਾਨ ਸ਼ਾਇਦ sent ਅਤੇ sending ਸ਼ਬਦਾਂ ਦੇ ਅਰਥ ਤੋਂ ਅਭਿਜ ਹਨ। ਜੇ 1856 ਈ. ਵਿਚ ਭੇਜੀ ਜਾਂਦੀ ਤਾਂ ਸ਼ਬਦ sending ਲਿਖਿਆ ਜਾਣਾ ਸੀ। sent ਦਾ ਅਰਥ ਹੈ ਭੇਜੀ ਗਈ ਸੀ। ਡਾ. ਮਾਨ ਇਹ ਨਹੀਂ ਸਮਝ ਸਕੇ ਕਿ ਇਹ ਕਮਿਸ਼ਨਰ ਅਤੇ ਸੁਪਰਿੰਟੈਂਡੈਂਟ ਕੌਣ ਸੀ ? ਉਹ ਇਸ ਨੂੰ ਬਰਤਾਨਵੀ ਸਰਕਾਰ ਦਾ ਉਹ ਅਧਿਕਾਰੀ ਜਾਣ ਰਹੇ ਹਨ, ਜਿਸ ਦੇ ਹਸਤਾਖਰਾਂ ਹੇਠ ਇਸ ਬੀੜ ਦੀ ਭਾਰਤ ਤੋਂ ਰਵਾਨਗੀ ਹੋਈ, ਜਦੋਂ ਕਿ ਅਸਲੀਅਤ ਵਿਚ ਇਹ ਉਸ 'ਇੰਪੀਰੀਅਲ ਕਮਿਸ਼ਨ' ਦਾ ਅਧਿਕਾਰੀ ਸੀ, ਜਿਸ ਨੇ ਚਰਚਿਤ ਪਰਦਰਸ਼ਨੀ ਦਾ ਆਯੋਜਨ ਕੀਤਾ ਸੀ। ਡਾ. ਮਾਨ ਇੰਟਰਨੈਟ ਤੋਂ ਵੇਖ ਸਕਦੇ ਹਨ ਕਿ ਅਜਿਹਾ ਕਮਿਸ਼ਨ ਸੀ, ਉਸ ਦਾ ਕਮਿਸ਼ਨਰ ਵੀ ਸੀ ਅਤੇ ਕਮਿਸ਼ਨ ਦੀ ਨਿਰਧਾਰਿਤ ਨਿਯਮਾਵਲੀ ਵੀ ਸੀ। ਦਰਅਸਲ ਇਸ ਕਮਿਸ਼ਨ ਦੇ ਅਧਿਕਾਰੀ ਨੇ ਜੋ ਲੇਬਲ ਐਗਜ਼ੀਬਿਸ਼ਨ ਤੋਂ ਬਾਅਦ ਲਗਾਇਆ ਸੀ, ਡਾ. ਮਾਨ ਉਸ ਨੂੰ ਠੀਕ ਸਮਝ ਨਹੀਂ ਸਕੇ ਜਾਂ ਜਾਣ ਬੁਝ ਕੇ ਗ਼ਲਤ ਤਥ ਸਿਰਜ ਰਹੇ ਹਨ।

- ਅਗਲਾ ਪ੍ਰਸ਼ਨ ਹੈ ਕਿ 1847 ਈ. ਵਿਚ ਜੇ ਇਹ ਬੀੜ ਇੰਪੀਰੀਅਲ ਐਗਜ਼ੀਬਿਸ਼ਨ ਵਾਸਤੇ ਲਿਖੀ ਗਈ ਸੀ, ਤਾਂ 1851 ਈ. ਦੀ ਲੰਡਨ ਵਿਖੇ ਹੋਈ ਇੰਪੀਰੀਅਲ ਐਗਜ਼ੀਬਿਸ਼ਨ ਵਿਚ ਕਿਉਂ ਨਹੀਂ ਪਰਦਰਸ਼ਿਤ ਕੀਤੀ ਗਈ? ਪਹਿਲੀ ਗੱਲ ਤਾਂ ਇਹ ਕਿ ਇਹ ਬੀੜ ਗਵਰਨਰ ਜਨਰਲ ਦੀ ਆਗਿਆ ਤੇ ਰਾਧਾ ਕਿਸ਼ਨ ਨੇ ਨਹੀਂ ਲਿਖੀ। ਇਸ ਉਤੇ ਦਿਤੀ ਸੂਚਨਾ ਇੰਵ ਹੈ-

In conformity to the orders of the Governor General of India, this volume named "The Granth Sahib" published by Gooroo Gobind Singh the founder of the Sikh faith, is hereby presented to the Paris Exhibition Society by Pundit Raddha Kishan

(ਹਿੰਦੀ ਹਸਤਾਖਰ)

ਜਿਥੇ 'The Granth Sahib' ਆਇਆ ਹੈ, ਉਥੇ ਹੇਠ ਫੁਟਨੋਟ ਦਿਤਾ ਹੈ "A work of the same name is published by Gooroo Nanuck, it may not therefore be taken to be the same"

ਪੰਜਾਬ ਉਤੇ ਅੰਗ੍ਰੇਜ਼ਾਂ ਦੇ ਕਬਜ਼ੇ ਮਗਰੋਂ ਪਛਮ ਦੇ ਵਿਦਵਾਨਾਂ ਦੀ ਸਿਖ ਧਰਮ ਨੂੰ ਸਮਝਣ ਵਿਚ ਰੁਚੀ ਨਿਸ਼ਚਿਤ ਤੌਰ ਤੇ ਵਧੀ। ਇਸ ਲਈ ਜਿਹੜੀਆਂ ਚੀਜ਼ਾਂ ਜਦੋਂ ਉਨ੍ਹਾਂ ਦੇ ਧਿਆਨ ਵਿਚ ਆਈਆਂ, ਅਤੇ ਜੋ ਚੀਜ਼ਾਂ ਉਨ੍ਹਾਂ ਉਚਿਤ ਸਮਝੀਆਂ, ਉਹ ਅਜਿਹੀਆਂ ਪਰਦਰਸ਼ਨੀਆਂ ਵਿਚ ਭੇਜੀਆਂ ਗਈਆਂ। ਇਹ ਕੋਈ ਜ਼ਰੂਰੀ ਨਹੀਂ ਸੀ ਕਿ ਅੰਗ੍ਰੇਜ਼ ਜ਼ਰੂਰ ਇਸ ਦਾ ਪਰਦਰਸ਼ਨ 1851 ਈ. ਵਿਚ ਹੀ ਕਰਦੇ। ਜੇ ਉਹ ਇਸ ਸੰਨ ਵਿਚ ਕਰਦੇ, ਤਾਂ ਕੀ ਗਾਰੰਟੀ ਹੈ ਕਿ ਡਾ. ਮਾਨ ਇਹ ਨਾ ਕਹਿੰਦੇ ਕਿ ਇਸ ਦਾ ਪਰਦਰਸ਼ਨ 1855 ਈ. ਵਿਚ ਪੈਰਿਸ ਵਿਚ ਕਿਉਂ ਨਹੀਂ ਕੀਤਾ ਗਿਆ ਅਤੇ 1851 ਈ. ਵਿਚ ਬਰਤਾਨੀਆ ਵਿਚ ਕਿਉਂ ? ਉਹ ਇਸ ਪਿਛੇ ਜ਼ਰੂਰ ਅੰਗ੍ਰੇਜ਼ਾਂ ਦੀ ਸਾਜ਼ਿਸ਼ ਵੇਖਦੇ। ਸੋ ਮੇਰੇ ਵਿਚਾਰ ਵਿਚ ਡਾ. ਮਾਨ ਦੇ ਇਹ ਕਿੰਤੂ ਯੁਕਤੀ-ਸੰਗਤ ਨਹੀਂ। ਉਹ ਅਗਿਆਨਵਸ ਹੀ ਇਹ ਸਮਝੀ ਬੈਠੇ ਹਨ ਕਿ ਇਹ ਬੀੜ ਗਵਰਨਰ ਜਨਰਲ ਦੇ ਹੁਕਮ ਨਾਲ ਪਰਦਰਸ਼ਨੀ ਵਿਚ ਭੇਜਣ ਵਾਸਤੇ ਹੀ ਲਿਖੀ ਗਈ ਸੀ।

- ਡਾ. ਮਾਨ ਦਾ ਇਹ ਕਿੰਤੂ ਵੀ ਬਹੁਤ ਉਚਿਤ ਨਹੀਂ ਕਿ ਇਸ ਉਤੇ ਗੁਰੂ ਗੋਬਿੰਦ ਸਿੰਘ ਜੀ ਨੂੰ ਸਿਖ ਧਰਮ ਦਾ ਸੰਸਥਾਪਕ ਕਿਉਂ ਲਿਖਿਆ ਗਿਆ ਹੈ ਅਤੇ ਪੰਡਿਤ ਰਾਧਾ ਕਿਸ਼ਨ ਨੇ ਇਸ ਦੀ ਤਸਦੀਕ ਕਿਵੇਂ ਕੀਤੀ ? ਅਸਲ ਵਿਚ ਅੰਗ੍ਰੇਜ਼ਾਂ ਦੇ ਸਾਹਮਣੇ ਸਿਖ ਧਰਮ ਦਾ ਜਿਹੜਾ ਅਸਲ ਰੂਪ ਸੀ, ਉਹ ਖ਼ਾਲਸਾ ਪੰਥ ਸੀ, ਜੋ ਦਸਮ ਗੁਰੂ ਨੂੰ ਆਪਣਾ ਜਨਮ-ਦਾਤਾ ਮੰਨਦਾ ਹੈ। ਜੇ ਅਜ ਵੀ ਅੰਮ੍ਰਿਤ ਛਕਣ ਲਗਿਆਂ ਸਿਖ ਇਹ ਵਚਨ ਲੈਂਦਾ ਹੈ ਕਿ ਉਹ ਗੁਰੂ ਗੋਬਿੰਦ ਸਿੰਘ ਜੀ ਨੂੰ ਆਪਣਾ ਧਾਰਮਿਕ ਪਿਤਾ ਮੰਨੇਗਾ ਅਤੇ ਜੇ ਅਜ ਵੀ ਸਾਰਾ ਪੰਥ ਗੁਰੂ ਗੋਬਿੰਦ ਸਿੰਘ ਜੀ ਨੂੰ ਖ਼ਾਲਸੇ ਦਾ ਸਿਰਜਕ ਮੰਨਦਾ ਹੈ ਅਤੇ ਵੈਸਾਖੀ ਨੂੰ ਖ਼ਾਲਸਾ ਪੰਥ ਦਾ ਸਥਾਪਨਾ ਦਿਵਸ ਕਹਿੰਦਾ ਹੈ, ਤਾਂ ਸਿਖ ਧਰਮ ਦੀ ਬਹੁਤ ਘਟ ਜਾਣਕਾਰੀ ਰਖਣ ਵਾਲੇ ਅੰਗ੍ਰੇਜ਼ਾਂ ਨੇ ਜੇ ਗੁਰੂ ਜੀ ਨੂੰ ਸਿਖ ਧਰਮ ਦਾ ਸੰਸਥਾਪਕ ਕਹਿ ਦਿਤਾ ਤਾਂ ਕਿਤਨਾ ਕੁ ਵਡਾ ਅਨਰਥ ਹੋ

ਗਿਆ? ਡਾ. ਮਾਨ ਵਰਗਾ ਵਿਅਕਤੀ ਕਲ੍ਹ ਇਹ ਵੀ ਸ਼ੰਕਾ ਖੜ੍ਹਾ ਕਰ ਸਕਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਕਿਉਂ ਖ਼ਾਲਸੇ ਦੇ ਪਿਤਾ ਹਨ ਅਤੇ ਗੁਰੂ ਨਾਨਕ ਦੇਵ ਜੀ ਕਿਉਂ ਨਹੀਂ ? ਉਹ ਇਸ ਪਿਛੇ ਵੀ ਅਨਮਤਾਂ ਦੀ ਸਾਜ਼ਿਸ਼ ਮੰਨਣ ਲਗ ਪੈਣਗੇ ਅਤੇ ਮੁਖ ਦੋਸ਼ੀ ਫਿਰ ਦਸਵੇਂ ਪਾਤਸ਼ਾਹ ਦਾ ਗ੍ਰੰਥ ਹੀ ਹੋਵੇਗਾ। ਮੈਨੂੰ ਇਹ ਸਮਝ ਨਹੀਂ ਆਈ ਕਿ ਆਖ਼ਿਰ ਗੁਰੂ ਗੋਬਿੰਦ ਸਿੰਘ ਦਾ ਨਾਮ ਅਤੇ ਉਨ੍ਹਾਂ ਦੀ ਬਾਣੀ ਦੇ ਜ਼ਿਕਰ ਤੋਂ ਡਾ. ਮਾਨ ਕਿਉਂ ਚਿੜ੍ਹੇ ਹੋਏ ਹਨ? ਉਨ੍ਹਾਂ ਨੂੰ ਦਸਵੇਂ ਪਾਤਸ਼ਾਹ ਦੁਆਰਾ ਸਾਜਿਆ ਸਿਖ ਸਰੂਪ ਪ੍ਰਵਾਨ ਨਹੀਂ ਜਾਂ ਉਨ੍ਹਾਂ ਦੁਆਰਾ ਨਿਰਧਾਰਿਤ ਰਹਿਤ ਮਰਯਾਦਾ ਪਾਲਣੀ ਮਾਨ ਸਾਹਿਬ ਨੂੰ ਮੁਸ਼ਕਿਲ ਲਗਦੀ ਹੈ।

1. ਡਾ. ਮਾਨ ਨੇ ਖ਼ਾਸ ਦਸਖ਼ਤੀ ਪਤਰਾਂ ਦੀ ਪ੍ਰਮਾਣਿਕਤਾ ਨੂੰ ਸੰਦਿਗਧ ਦਸਿਆ ਹੈ। ਇਸ ਸੰਬੰਧੀ ਉਨ੍ਹਾਂ ਦੇ ਤਰਕਾਂ ਵਿਚ ਕੋਈ ਨਵੀਨ ਤਥ ਨਹੀਂ। ਉਹ ਡਾ. ਰਤਨ ਸਿੰਘ ਜੱਗੀ ਦੁਆਰਾ ਬਹੁਤ ਪਹਿਲਾਂ ਉਠਾਏ ਕਿੰਤੂ ਹੀ ਵਾਰ-ਵਾਰ ਪਾਠਕਾਂ ਸਾਹਮਣੇ ਲਿਆਉਂਦੇ ਹਨ, ਹਾਲਾਕਿ ਇਨ੍ਹਾਂ ਦਾ ਯੁਕਤੀ-ਪੂਰਵਕ ਵਿਸਤ੍ਰਿਤ ਉਤਰ ਮੈਂ ਆਪਣੀ ਪੁਸਤਕ 'ਸ੍ਰੀ ਦਸਮ ਗ੍ਰੰਥ-ਕਰਤਾ ਸੰਬੰਧੀ ਵਿਵਾਦ ਦੀ ਪੁਨਰ ਸਮੀਖਿਆ' ਵਿਚ ਪਹਿਲਾਂ ਹੀ ਦੇ ਚੁਕਾ ਹਾਂ। ਇਥੇ ਸੰਖੇਪ ਵਿਚ ਇਤਨਾ ਹੀ ਕਹਿਣਾ ਚਾਹਾਂਗਾ ਕਿ ਰਤਨ ਸਿੰਘ ਜੱਗੀ ਨੂੰ ਆਧਾਰ ਬਣਾ ਕੇ ਡਾ. ਮਾਨ ਦੁਆਰਾ ਦਿਤੀ ਇਹ ਦਲੀਲ ਕਿ ਇਹ ਪਤਰ ਸੁਖਾ ਸਿੰਘ/ਚੜ੍ਹਤ ਸਿੰਘ ਦੀ ਜਾਅਲਸਾਜ਼ੀ ਨੇ ਪੈਦਾ ਕੀਤੇ ਹਨ, ਬਿਲਕੁਲ ਨਿਰਾਧਾਰ ਹੈ, ਕਿਉਂਕਿ ਸੁਖਾ ਸਿੰਘ ਵਾਲੀ ਬੀੜ ਵਿਚ ਕੋਈ ਖ਼ਾਸ ਪਤਰ ਮੌਜੂਦ ਨਹੀਂ, ਕੇਵਲ 16 ਪਤਰਾਂ ਦੀ ਨਕਲ ਲਾਈ ਗਈ ਹੈ। ਜੇ ਸੁਖਾ ਸਿੰਘ ਨੇ ਜਾਅਲਸਾਜ਼ੀ ਕੀਤੀ ਹੁੰਦੀ, ਤਾਂ ਖ਼ਾਸ ਪਤਰ ਪਟਨਾ ਸਾਹਿਬ ਵਾਲੀ ਬੀੜ ਵਿਚ ਹੋਣੇ ਚਾਹੀਦੇ ਸਨ। ਮੈਂ ਆਪਣੀ ਪੁਸਤਕ ਵਿਚ ਪਹਿਲਾਂ ਹੀ ਇਹ ਸਪਸ਼ਟ ਕਰ ਚੁਕਾ ਹਾਂ ਕਿ ਮੋਤੀ ਬਾਗ਼ ਵਾਲੀ ਬੀੜ ਜਿਸ ਵਿਚ 7 ਖ਼ਾਸ ਪਤਰ ਸਨ, ਉਹ ਬੀੜ ਨਹੀਂ ਹੋ ਸਕਦੀ, ਜਿਸ ਬਾਰੇ ਗਿਆਨੀ ਗਿਆਨ ਸਿੰਘ ਨੇ ਲਿਖਿਆ ਹੈ ਕਿ ਇਸ ਵਿਚ ਚੜ੍ਹਤ ਸਿੰਘ ਨੇ 5 ਖ਼ਾਸ ਪਤਰ ਜਾਅਲੀ ਲਗਾਏ ਹਨ, ਕਿਉਂਕਿ ਇਸ ਵਿਚ 5 ਨਹੀਂ 7 ਅਜਿਹੇ ਪੱਤਰ ਮਿਲਦੇ ਸਨ। ਭਾਈ ਮਨੀ

ਸਿੰਘ ਦੁਆਰਾ ਸੰਪਾਦਿਤ ਬੀੜ ਵਿਚ ਇਨ੍ਹਾਂ ਪਤਰਾਂ ਦੀ ਮੌਜੂਦਗੀ, ਕੇਸਰ ਸਿੰਘ ਛਿਬਰ ਦੁਆਰਾ ਇਸ ਦੀ ਤਸਦੀਕ, ਅਜਿਹੇ ਪਤਰਾਂ ਸੰਬੰਧੀ ਪੁਸ਼ਟ ਪਰੰਪਰਾ ਅਤੇ ਹੁਕਮਨਾਮਿਆਂ ਦੀ ਲਿਖਿਤ ਦਾ ਖ਼ਾਸ ਪਤਰਾਂ ਨਾਲ ਮਿਲਣਾ, ਇਹ ਸਾਰੇ ਤਥ ਪਤਰਾਂ ਦੀ ਪ੍ਰਮਾਣਿਕਤਾ ਨੂੰ ਸਿਧ ਕਰਨ ਵਾਸਤੇ ਪੁਖ਼ਤਾ ਆਧਾਰ ਪ੍ਰਦਾਨ ਕਰ ਦੇਂਦੇ ਹਨ। ਕਿਸੇ ਵੀ ਸਥਿਤੀ ਵਿਚ ਜੇ ਇਹ ਪਤਰ ਸੁਖਾ ਸਿੰਘ/ਚੜ੍ਹਤ ਸਿੰਘ ਤਿਆਰ ਕਰਦੇ, ਤਾਂ ਪਟਨਾ ਸਾਹਿਬ ਵਾਲੀ ਬੀੜ ਵਿਚ ਇਹ ਜ਼ਰੂਰ ਹੁੰਦੇ ਅਤੇ ਭਾਈ ਮਨੀ ਸਿੰਘ ਵਾਲੀ ਬੀੜ ਵਿਚ ਕਦੇ ਵੀ ਉਪਲਬਧ ਨਾ ਹੁੰਦੇ, ਕਿਉਂਕਿ ਭਾਈ ਮਨੀ ਸਿੰਘ ਵਾਲੀ ਬੀੜ ਪਟਨਾ ਸਾਹਿਬ ਵਾਲੀ ਬੀੜ ਦੇ ਲਿਖਾਰੀ ਸਾਹਮਣੇ ਕਦੇ ਵੀ ਨਹੀਂ ਰਹੀ, ਇਹ ਗੱਲ ਦੋਹਾਂ ਬੀੜਾਂ ਦੀ ਵਖਰੀ ਤਰਤੀਬ ਤੋਂ ਸਿਧ ਹੈ। ਕੇਸਰ ਸਿੰਘ ਛਿਬਰ ਲਿਖਦਾ ਹੈ ਕਿ ਉਸ ਨੇ ਜਿਹੋ-ਜਿਹੇ 7 ਪਤਰ ਦਿਲੀ ਵਿਚ ਵੇਖੇ ਸਨ, ਉਸੇ ਤਰ੍ਹਾਂ ਦੇ 7 ਪਤਰ ਲਾਹੌਰ ਵਿਚ ਵੀ ਇਕ ਸਿਖ ਪਾਸ ਸਨ। ਸ਼੍ਰੀ ਦਸਮ ਗ੍ਰੰਥ ਦੇ ਵਿਰੋਧੀ ਇਹ ਕਦੇ ਵੀ ਸਿਧ ਨਹੀਂ ਕਰ ਸਕਦੇ ਕਿ ਪਟਨਾ ਸਾਹਿਬ ਵਾਲੀ ਬੀੜ ਅਤੇ ਮੋਤੀ ਬਾਗ਼ ਵਾਲੀ ਬੀੜ ਇਕੋ ਲੇਖਕ ਜਾਂ ਇਕ ਪਰਿਵਾਰ ਦੇ ਲੇਖਕਾਂ ਸੁਖਾ ਸਿੰਘ/ਚੜ੍ਹਤ ਸਿੰਘ ਨੇ ਤਿਆਰ ਕਰਵਾਈਆਂ ਸਨ, ਕਿਉਂਕਿ ਇਨ੍ਹਾਂ ਦੀਆਂ ਬਾਣੀਆਂ ਦੀ ਤਰਤੀਬ ਇਕ ਦੂਜੀ ਤੋਂ ਬਿਲਕੁਲ ਵਖਰੀ ਹੈ। ਪ੍ਰਮਾਣ ਵਾਸਤੇ ਮੋਤੀ ਬਾਗ਼ ਵਾਲੀ ਬੀੜ ਦੀਆਂ ਬਾਣੀਆਂ ਦਾ ਕ੍ਰਮ ਹੈ- ਜਾਪੁ, ਬਚਿਤ੍ਰ ਨਾਟਕ, ਚੰਡੀ ਚਰਿਤ੍ਰ (ਉਕਤਿ ਬਿਲਾਸ), ਚੰਡੀ ਚਰਿਤ੍ਰ 2, ਚੌਬੀਸ ਅਵਤਾਰ, ਬ੍ਰਹਮਾਵਤਾਰ, ਰੁਦ੍ਰਾਵਤਾਰ, ਪਾਰਸਨਾਥ, ਸ਼ਸਤ੍ਰਨਾਮਮਾਲਾ, ਅਕਾਲ ਉਸਤਤਿ, ਗਿਆਨ ਪ੍ਰਬੋਧ, ਵਾਰ ਦੁਰਗਾ ਕੀ, ਚਤਿਰੋਪਾਖਿਆਨ, ਅਸਫੋਟਕ ਕਬਿਤ, ਸਵਈਏ, ਬਿਸਨਪਦੇ, ਸਦ, ਜ਼ਫ਼ਰਨਾਮਾ (ਗੁਰਮੁਖੀ), ਜ਼ਫ਼ਰਨਾਮਾ (ਫ਼ਾਰਸੀ)। ਪਟਨਾ ਸਾਹਿਬ ਵਾਲੀ ਬੀੜ ਦੀ ਤਰਤੀਬ ਹੈ- ਜਾਪੁ, ਅਕਾਲ ਉਸਤਤਿ, ਸਵਈਏ, ਬਚਿਤ੍ਰ ਨਾਟਕ, ਚੌਬੀਸ ਅਵਤਾਰ, ਚੰਡੀ ਚਰਿਤ੍ਰ (ਉਕਤਿ ਬਿਲਾਸ), ਬ੍ਰਹਮਾਵਤਾਰ, ਗਿਆਨ ਪ੍ਰਬੋਧ, ਚੰਡੀ ਚਰਿਤ੍ਰ 2, ਰੁਦ੍ਰਾਵਤਾਰ, ਬਿਸਨਪਦੇ, ਛਕਾ ਭਗਉਤੀ ਜੂ ਕਾ, ਸ਼ਸਤ੍ਰਨਾਮਾਮਾਲਾ, ਵਾਰ ਦੁਰਗਾ ਕੀ, ਚਰਿਤ੍ਰੋਪਾਖਿਆਨ, ਅਸਫੋਟਕ ਕਬਿਤ, ਭਗਵੰਤ ਗੀਤਾ, ਸੰਸਾਹਰ

ਸੁਖਮਨਾ, ਸ਼ਬਦ (ਰਾਗਾਂ ਵਿਚ), ਵਾਰ ਮਾਲਕੌਂਸ ਕੀ, ਵਾਰ ਦੁਰਗਾ ਕੀ, ਵਾਰ ਭਗਵਤੀ ਜੀ ਕੀ ਅਤੇ ਜ਼ਫ਼ਰਨਾਮਾ (ਗੁਰਮੁਖੀ)। ਇਕੋ ਪਰਿਵਾਰ ਦੁਆਰਾ ਤਿਆਰ ਕੀਤੀਆਂ ਬੀੜਾਂ ਵਿਚ ਬਾਣੀ-ਕ੍ਰਮ ਅਤੇ ਬਾਣੀਆਂ ਦਾ ਇਤਨਾ ਵਡਾ ਅੰਤਰ ਬਿਲਕੁਲ ਸੰਭਵ ਨਹੀਂ। ਇਹ ਵੀ ਧਿਆਨ ਦੇਣ ਯੋਗ ਤਥ ਹੈ ਕਿ ਜੇ ਪਟਨਾ ਸਾਹਿਬ ਵਾਲੀ ਬੀੜ ਸੁਖਾ ਸਿੰਘ ਨੇ ਲਿਖਵਾਈ ਅਤੇ ਮੋਤੀ ਬਾਗ਼ ਵਾਲੀ ਮਗਰੋਂ ਉਸ ਦੇ ਪੁਤਰ ਚੜ੍ਹਤ ਸਿੰਘ ਨੇ ਤਿਆਰ ਕਰਵਾਈ ਹੁੰਦੀ, ਤਾਂ ਮਗਰਲੀ ਬੀੜ ਵਿਚ ਬਾਣੀ ਵਧ ਹੋ ਸਕਦੀ ਸੀ, ਘਟ ਨਹੀਂ, ਜਦੋਂ ਕਿ ਸਥਿਤੀ ਉਲਟ ਹੈ। ਨਿਸ਼ਚਿਤ ਤੌਰ ਤੇ ਇਨ੍ਹਾਂ ਦੋਹਾਂ ਬੀੜਾਂ ਦੇ ਲਿਖਾਰੀ ਇਕ ਪਰਿਵਾਰ ਦੇ ਵਿਅਕਤੀ ਨਹੀਂ ਹੋ ਸਕਦੇ। ਇਸ ਲਈ ਇਨ੍ਹਾਂ ਆਧਾਰਾਂ ਤੇ 'ਖ਼ਾਸ ਪਤਰਾਂ' ਵਿਰੁਧ ਸਿਰਜੀਆਂ ਯੁਕਤੀਆਂ ਵੀ ਅਸਲੋਂ ਨਿਰਮੂਲ ਅਤੇ ਯੁਕਤੀ ਰਹਿਤ ਕਾਲਪਨਿਕ ਸਿਧ ਹੋ ਜਾਂਦੀਆਂ ਹਨ।

2. ਡਾ. ਮਾਨ ਨੇ ਪੰਥ-ਪ੍ਰਵਾਣਿਤ 1925 ਈ. ਦੇ ਗੁਰਦੁਆਰਾ ਐਕਟ ਅਤੇ 'ਸਿਖ ਰਹਿਤ ਮਰਯਾਦਾ' ਨੂੰ ਆਧਾਰ ਬਣਾ ਕੇ ਦਸਮ ਗ੍ਰੰਥ ਦਾ ਵਿਰੋਧ ਕੀਤਾ ਹੈ। ਇਸ ਸੰਬੰਧੀ ਉਨ੍ਹਾਂ ਦੀਆਂ ਤੁਛ ਯੁਕਤੀਆਂ ਦਾ ਉਤਰ ਦੇਣਾ ਵੀ ਆਪਣੇ ਸਤਰ ਨੂੰ ਅਤਿ-ਹੀਣਤਾ ਪ੍ਰਦਾਨ ਕਰਨਾ ਹੈ। ਮੈਂ ਕੇਵਲ 'ਸਿਖ ਰਹਿਤ ਮਰਯਾਦਾ' ਵਿਚੋਂ ਸਿਖ ਦੀ ਪਰਿਭਾਸ਼ਾ ਪ੍ਰਸਤੁਤ ਕਰਦਾ ਹਾਂ- "ਜੋ ਇਸਤਰੀ ਜਾਂ ਪੁਰਸ਼ ਇਕ ਅਕਾਲ-ਪੁਰਖ, ਦਸ ਗੁਰੂ ਸਾਹਿਬਾਨ, ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਦਸ ਗੁਰੂ ਸਾਹਿਬਾਨ ਦੀ ਬਾਣੀ ਤੇ ਸਿਖਿਆ ਅਤੇ ਦਸਮੇਸ਼ ਜੀ ਦੇ ਅਮ੍ਰਿਤ ਉਤੇ ਨਿਸ਼ਚਾ ਰਖਦਾ ਅਤੇ ਕਿਸੇ ਹੋਰ ਧਰਮ ਨੂੰ ਨਹੀਂ ਮੰਨਦਾ, ਉਹ ਸਿਖ ਹੈ।" ਅਗੇ ਹੋਰ ਲਿਖਿਆ ਹੈ- "ਗੁਰਬਾਣੀ ਦੀ ਕਥਾ: ਕਥਾ ਦਸ ਗੁਰੂ ਸਾਹਿਬਾਨ ਦੀ ਬਾਣੀ, ਭਾਈ ਗੁਰਦਾਸ, ਭਾਈ ਨੰਦ ਲਾਲ ਦੀ.........ਹੋ ਸਕਦੀ ਹੈ।" ਹੋਰ ਵੇਖੋ- "ਗੁਰਮਤਿ ਦੀ ਰਹਿਣੀ : ਅ. ਮੁਕਤੀ-ਦਾਤਾ ਅਤੇ ਇਸ਼ਟ ਕੇਵਲ ਦਸ ਗੁਰੂ ਸਾਹਿਬਾਨ, ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਦਸ ਗੁਰੂ ਸਾਹਿਬਾਨ ਦੀ ਬਾਣੀ ਨੂੰ ਮੰਨਣਾ।" ਅਸੀਂ ਵੇਖਦੇ ਹਾਂ ਕਿ 'ਸਿਖ ਰਹਿਤ ਮਰਯਾਦਾ' ਵਿਚ ਬਹੁਤ ਉਚੇਚ ਨਾਲ ਦਸ ਗੁਰੂ ਸਾਹਿਬਾਨ ਦੀ ਬਾਣੀ ਉਤੇ ਨਿਹਚਾ ਰਖਣ ਦਾ ਸੰਦੇਸ਼ ਹੈ, ਕੇਵਲ ਗੁਰੂ ਗ੍ਰੰਥ ਸਾਹਿਬ ਦੀ

ਬਾਣੀ ਤਕ ਵਿਸ਼ਵਾਸ ਸੀਮਿਤ ਨਹੀਂ ਕੀਤਾ ਗਿਆ। ਵਿਰੋਧੀ ਪਖ ਜਾਣਦਿਆਂ-ਬੁਝਦਿਆਂ ਸਿਖਾਂ ਨੂੰ ਕੁਰਾਹੇ ਪਾ ਰਿਹਾ ਹੈ।

3. ਡਾ. ਮਾਨ ਲਿਖਦੇ ਹਨ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਕੇਵਲ ਗੁਰੂ ਗ੍ਰੰਥ ਸਾਹਿਬ ਨੂੰ ਗੁਰੁਤਾ ਪ੍ਰਦਾਨ ਕੀਤੀ ਹੈ। ਇਸ ਵਿਚਾਰ ਨਾਲ ਸਾਰਾ ਪੰਥ ਸਹਿਮਤ ਹੈ, ਕੋਈ ਰੰਚਕ ਮਾਤ੍ਰ ਵੀ ਸੰਦੇਹ ਕਿਸੇ ਸਿਖ ਦੇ ਦਿਲ ਵਿਚ ਨਹੀਂ। ਨਾ ਕੋਈ ਹੋਰ ਗ੍ਰੰਥ ਗੁਰੂ ਗ੍ਰੰਥ ਦੇ ਤੁਲ ਹੈ, ਨਾ ਕਿਸੇ ਹੋਰ ਗ੍ਰੰਥ ਨੂੰ ਗੁਰੂ ਗ੍ਰੰਥ ਵਾਲਾ ਸਤਿਕਾਰ ਸਿਖ ਦੇਂਦੇ ਹਨ। ਭਾਈ ਕੇਸਰ ਸਿੰਘ ਛਿਬਰ ਨੇ ਇਸ ਸੰਬੰਧੀ ਸਿਖ ਪੰਥ ਦੇ ਪਰੰਪਰਾਗਤ ਵਿਚਾਰ ਨੂੰ ਪ੍ਰਗਟ ਕਰਦਿਆਂ ਕਿਹਾ ਹੈ-ਦੋਵੇਂ ਗ੍ਰੰਥ ਗੁਰੁਭਾਈ ਹਨ। ਵਡਾ ਭਾਈ ਗੁਰੂ ਗ੍ਰੰਥ ਸਾਹਿਬ ਹੈ। ਗੁਰਿਆਈ ਦਾ ਟਿਕਾ ਉਸ ਨੂੰ ਪ੍ਰਾਪਤ ਹੈ। ਦਸਮ ਗ੍ਰੰਥ ਜੀ ਛੋਟਾ ਭਾਈ ਹਨ।

ਗੁਰੂ ਗ੍ਰੰਥ ਸਾਹਿਬ ਦੀ ਗੁਰੁਤਾ ਸੰਬੰਧੀ ਕੋਈ ਸੰਦੇਹ ਹੋ ਹੀ ਨਹੀਂ ਸਕਦਾ। ਹਾਂ, ਸੰਦੇਹਵਾਦੀਆਂ ਉਤੇ ਸ਼ੰਕਾ ਹੋ ਸਕਦੀ ਹੈ ਕਿ ਉਹ ਦਸਮ ਗ੍ਰੰਥ ਵਾਂਗ ਹੀ ਗੁਰੂ ਗ੍ਰੰਥ ਉਤੇ ਵੀ ਸੰਦੇਹ ਕਰ ਸਕਦੇ ਹਨ। ਉਂਞ ਮੈਂ ਅਜ ਤਕ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਅਜਿਹਾ ਕੋਈ ਐਲਾਨਨਾਮਾ ਨਹੀਂ ਵੇਖਿਆ, ਕਿ ਉਨ੍ਹਾਂ ਨੇ ਗੁਰੂ ਗ੍ਰੰਥ ਸਾਹਿਬ ਨੂੰ ਗੁਰੁਤਾ ਦੇ ਕੇ ਹੋਰ ਸਾਰੇ ਗ੍ਰੰਥ ਸਾੜ-ਫੂਕ ਦੇਣ ਦਾ ਹੁਕਮ ਕੀਤਾ ਹੋਵੇ। ਗੁਰੂ ਗ੍ਰੰਥ ਸਾਹਿਬ ਦੀ ਗੁਰੁਤਾ ਸ਼ਬਦ ਦੀ ਗੁਰੁਤਾ ਹੈ, ਸ਼ਬਦ ਦਾ ਸਤਿਕਾਰ ਹੈ, ਸ਼ਬਦ ਦੀ ਸਰਵੁਚਤਾ ਹੈ। ਜਿਸ ਵਿਅਕਤੀ ਦੇ ਮਨ ਵਿਚ ਇਹ ਗੁਰੁਤਾ ਸਥਿਰ ਹੋ ਗਈ, ਉਹ ਵਿਦਿਆ ਨੂੰ ਪ੍ਰਣਾਮ ਕਰਦਾ ਹੈ, ਉਹ ਗਿਆਨ-ਸਨੇਹੀ ਗਿਆਨ-ਖੰਡ ਵਿਚ ਸ਼ੋਭਿਤ ਹੋਇਆ ਵਿਭਿੰਨ ਪ੍ਰਕਾਰ ਦੇ ਗਿਆਨ ਦੀ ਉਸਤਤਿ ਕਰਦਾ ਹੈ, ਉਹ ਹਰ ਧਰਮ ਗ੍ਰੰਥ ਨੂੰ ਮਾਨ ਦੇਂਦਾ ਹੈ ਕਿਸੇ ਦਾ ਵੀ ਨਿਰਾਦਰ ਨਹੀਂ ਕਰਦਾ, ਆਪਣੀ ਕੌਮ ਦੇ ਗ੍ਰੰਥਾਂ ਦਾ ਤਾਂ ਨਿਰਾਦਰ ਕਿਵੇਂ ਕਰੇਗਾ। ਦੂਜੇ ਪਾਸੇ ਸ਼ਬਦ ਅਤੇ ਇਸ ਦੁਆਰਾ ਸਿਰਜੇ ਸਾਹਿਤ ਦਾ ਵੈਰੀ ਗੁਰੂ ਗ੍ਰੰਥ ਸਾਹਿਬ ਦਾ ਸਚਾ ਸਿਖ ਨਹੀ ਹੋ ਸਕਦਾ। ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਕਾਲ ਵਿਚ ਸ਼ਬਦ-ਆਸ਼੍ਰਿਤ ਸਿਖੀ ਨੂੰ ਗਿਆਨ ਦੀ ਪਰਮ-ਸਿਖਰ ਪ੍ਰਦਾਨ ਕਰਨ ਵਾਸਤੇ ਸਾਹਿਤ-ਸਿਰਜਣਾ ਦੀ ਵਿਸ਼ਾਲ ਧਾਰਾ ਪ੍ਰਵਾਹਿਤ ਕੀਤੀ ਸੀ। ਵਖ-ਵਖ ਵਿਚਾਰਧਾਰਾ ਦੇ ਵਿਦਵਾਨ ਕਵੀਆਂ ਦੀ ਵਡੀ ਮੰਡਲੀ ਆਪਣੇ ਦਰਬਾਰ ਵਿਚ ਸ਼ੋਭਿਤ ਕੀਤੀ ਸੀ। ਜਿਸ ਕੋਲ ਜੋ ਸੀ, ਉਹ ਬਾਕੀਆਂ ਨਾਲ ਸਾਂਝਾ

ਕਰਨ ਦੇ ਵਡੇ ਇਨਾਮ ਦਿਤੇ ਸਨ। ਉਨ੍ਹਾਂ ਦੇ ਦਰਬਾਰ ਵਿਚ ਉਪਨਿਸ਼ਦਾਂ, ਗੀਤਾ, ਮਹਾਭਾਰਤ, ਰਾਮਾਇਣ ਆਦਿ ਤੇ ਭਾਸ਼ਯ ਲਿਖਣ ਦੀ ਪੂਰੀ ਖੁਲ੍ਹ ਸੀ। ਸਿੰਹਾਸਨ ਬਤੀਸੀ ਵਰਗੀਆਂ ਸਾਹਿਤਿਕ ਕ੍ਰਿਤੀਆਂ ਦਾ ਵੀ ਸਨਮਾਨ ਸੀ। ਧਰਮ ਗ੍ਰੰਥਾਂ, ਸਾਹਿਤਿਕ ਕ੍ਰਿਤੀਆਂ ਅਤੇ ਲੋਕ-ਗਾਥਾਵਾਂ ਸਭ ਨੂੰ ਮਾਣ ਮਿਲਦਾ ਸੀ, ਕਿਉਂਕਿ ਇਹ ਸਾਰੀ ਲੀਲਾ ਸ਼ਬਦ ਦੀ ਸੀ। ਜੇ ਉਨ੍ਹਾਂ ਸ਼ਬਦ ਨੂੰ ਗੁਰੁਤਾ ਦਿਤੀ ਸੀ, ਤਾਂ ਉਨ੍ਹਾਂ ਸ਼ਬਦ ਦੇ ਵਿਭਿੰਨ ਸਰੂਪਾਂ ਵਿਚ ਬ੍ਰਹਮ ਦੇ ਦਰਸ਼ਨ ਵੀ ਕੀਤੇ ਸਨ। ਸ਼ਬਦ ਨਾਲ ਵੈਰ ਰਖਣ ਵਾਲੇ ਲੋਕ ਸ਼ਬਦ-ਗੁਰੂ ਨੂੰ ਕਦੇ ਵੀ ਨਹੀਂ ਸਮਝ ਸਕਦੇ, ਉਹ ਆਪਣੇ-ਆਪ ਨੂੰ ਗੁਰੂ ਘ੍ਰੰਥ ਦਾ ਅਨੁਆਈ ਕਿਵੇਂ ਕਹਿ ਸਕਦੇ ਹਨ ?

4. ਡਾ. ਮਾਨ ਦੁਆਰਾ ਸੋਧਕ ਕਮੇਟੀ ਸੰਬੰਧੀ ਉਠਾਏ ਇਤਰਾਜ਼ ਬਿਲਕੁਲ ਨਿਰਮੂਲ ਹਨ, ਜਿਨ੍ਹਾਂ ਦਾ ਜਵਾਬ ਦੇਣਾ ਮੈਂ ਜ਼ਰੂਰੀ ਨਹੀਂ ਸਮਝਦਾ।
5. ਡਾ. ਮਾਨ ਦਾ ਸੋਲ੍ਹਵਾਂ ਸਵਾਲ ਉਹੋ ਹੈ, ਜੋ ਪਹਿਲਾ ਸੀ। ਇਸ ਦਾ ਉਤਰ ਉਪਰ ਆ ਚੁਕਾ ਹੈ।
6. ਡਾ. ਮਾਨ ਮੱਲੋਜ਼ੋਰੀ ਗਿਆਨੀ ਗਿਆਨ ਸਿੰਘ ਦੀ ਗਵਾਹੀ ਦਸਮ ਗ੍ਰੰਥ ਦੇ ਵਿਰੁਧ ਭੁਗਤਾਉਣ ਦੀ ਚੇਸ਼ਟਾ ਕਰਦੇ ਹਨ। ਇਹ ਸਿਧ ਕਰਨ ਵਾਸਤੇ ਕਿ 'ਦਸਮ ਗੁਰੂ ਜੀ ਵਾਲਾ ਗ੍ਰੰਥ' ਤਾਂ ਗੁਰੂ ਜੀ ਦੁਆਰਾ ਦਮਦਮਾ ਸਾਹਿਬ ਵਿਖੇ ਸੰਪਾਦਿਤ ਕੀਤੀ ਆਦਿ ਗ੍ਰੰਥ ਵਾਲੀ ਬੀੜ ਸੀ, ਉਹ ਗਿਆਨੀ ਜੀ ਦੀਆਂ ਇਹ ਪੰਕਤੀਆਂ ਪ੍ਰਸਤੁਤ ਕਰਦੇ ਹਨ-

*ਅਸਲ ਦਸਮ ਗੁਰ ਵਾਲਾ ਗ੍ਰੰਥ। ਰਹਿਤ ਬ੍ਰਿਧ ਦਲ ਮੈਂ ਮਧ ਪੰਥ।*
*ਘਲੂਘਾਰਾ ਜਬ ਵਡ ਭਯੋ। ਗ੍ਰੰਥ ਦੁਰਾਨੀ ਸੋ ਲੀਉ।*
*ਅਬ ਸੋ ਕਾਬਲ ਮਧ ਜਾਨੋ। ਬੜੀ ਧਰਮਸ਼ਾਲਾ ਮੈ ਮਾਨੋ।*

ਡਾ. ਮਾਨ ਜੇ ਇਨ੍ਹਾਂ ਪਦਾਂ ਨੂੰ ਪਖ-ਮੁਕਤ (ਜਿਸ ਦਾ ਉਹ ਪਰਦਰਸ਼ਨ ਕਰਦੇ ਹਨ) ਹੋ ਕੇ ਧਿਆਨ ਨਾਲ ਪੜ੍ਹਦੇ, ਤਾਂ ਸ਼ਾਇਦ ਭੁਲੇਖੇ ਦਾ ਸ਼ਿਕਾਰ ਨਾ ਹੁੰਦੇ। ਗੁਰੂ ਗ੍ਰੰਥ ਸਾਹਿਬ 'ਬੁਢੇ ਦਲ' ਵਿਚ ਵਿਦਮਾਨ ਰਹਿੰਦਾ ਹੈ, ਇਹ ਕਿਵੇਂ ਕਿਹਾ ਜਾ ਸਕਦਾ ਹੈ? ਸਿਖਾਂ ਦਾ ਕੋਈ ਵੀ ਜੁਝਾਰੂ ਦਲ ਅਜੇ ਵਿਧੀਵਤ ਹੋਂਦ ਵਿਚ ਨਹੀਂ ਸੀ ਆਇਆ, ਜਦੋਂ ਦਾ ਗੁਰੂ ਗ੍ਰੰਥ ਸਾਹਿਬ ਹਰਿਮੰਦਿਰ ਵਿਚ ਪ੍ਰਕਾਸ਼ਮਾਨ ਹੋ ਰਿਹਾ ਹੈ। ਜੇ ਗੁਰੂ ਗ੍ਰੰਥ ਸਾਹਿਬ ਸੰਬੰਧੀ ਲਿਖਣਾ ਹੁੰਦਾ, ਤਾਂ ਗਿਆਨੀ ਗਿਆਨ ਸਿੰਘ ਹਰ-

ਹਾਲ ਲਿਖਦੇ 'ਰਹਿਤ ਹਰਿਮੰਦਿਰ ਮਹਿ ਮਧ ਪੰਥ'। ਗੁਰੂ ਗ੍ਰੰਥ ਸਾਹਿਬ ਇਕਲੇ ਬੁਢਾ ਦਲ ਵਿਚ ਪ੍ਰਕਾਸ਼ ਕੀਤਾ ਜਾਂਦਾ ਹੈ, ਇਤਨਾ ਭ੍ਰਿਸ਼ਟ ਬਿਆਨ ਗਿਆਨੀ ਗਿਆਨ ਸਿੰਘ ਦਾ ਕਦੇ ਨਹੀਂ ਹੋ ਸਕਦਾ, ਦਸਮ ਗ੍ਰੰਥ ਦੇ ਵਿਰੋਧੀ ਤਾਂ ਆਦਤਨ ਇਹੋ ਜਿਹੀਆਂ ਗਲਤ ਬਿਆਨਬਾਜ਼ੀਆਂ ਕਰਦੇ ਹੀ ਹਨ। ਜੇ ਡਾ. ਮਾਨ ਫਿਰ ਵੀ ਆਪਣੀ ਗੱਲ ਉਤੇ ਅੜੇ ਰਹਿਣ ਲਈ ਵਚਨਬਧ ਹਨ, ਤਾਂ ਗਿਆਨੀ ਗਿਆਨ ਸਿੰਘ ਦੀਆਂ ਹੇਠ ਲਿਖੀਆਂ ਪੰਕਤੀਆਂ ਪਾਠਕਾਂ ਨਾਲ ਸਾਂਝੀਆਂ ਕਰਨ ਵਾਸਤੇ ਅਸੀਂ ਵੀ ਆਜ਼ਾਦ ਹਾਂ-

*ਜੋ ਅਬਿ ਗ੍ਰੰਥ ਦਸਮ ਗੁਰੁ ਕੇਰਾ। ਕਹਿਲਾਵਤ ਮਧ ਪੰਥ ਉਚੇਰਾ।*
*ਸਤ੍ਰਾਂ ਸੈ ਅਠਤ੍ਰੇ ਸਾਲੈਂ। ਰਚੀ ਬੀੜ ਇਸ ਕੇਰ ਬਿਸਾਲੈਂ। ੮੦ ।*
*ਤਾ ਕਾ ਭੋਗ ਹਕਾਯਤ ਪਰ ਹੈ। ਜਾਨਤ ਸਿਖ ਗੁਰੂ ਕੇ ਬਰ ਹੈਂ।*

ਪਾਠਕ ਇਨ੍ਹਾਂ ਪੰਕਤੀਆਂ ਨੂੰ ਉਪਰੋਕਤ ਪੰਕਤੀਆਂ ਦੇ ਸਨਮੁਖ ਵਾਚ ਲੈਣ। ਹਰ-ਹਾਲ ਉਪਰਲੀਆਂ ਪੰਕਤੀਆਂ ਵੀ ਦਸਮ ਗ੍ਰੰਥ ਸੰਬੰਧੀ ਹੀ ਹਨ। ਕਿਸੇ ਵੀ ਸੂਰਤ ਵਿਚ 'ਆਦਿ ਗ੍ਰੰਥ' ਗੁਰੂ ਗੋਬਿੰਦ ਸਿੰਘ ਜੀ ਵਾਲਾ ਗ੍ਰੰਥ ਨਹੀਂ ਹੋ ਸਕਦਾ, ਕਿਉਂਕਿ ਇਸ ਵਿਚ ਗੁਰੂ ਜੀ ਦਾ ਆਪਣਾ ਇਕ ਪਦ ਵੀ ਨਹੀਂ। ਉਨ੍ਹਾਂ ਦਾ ਉਹੋ ਗ੍ਰੰਥ ਹੋ ਸਕਦਾ ਹੈ, ਜਿਸ ਵਿਚ ਹੋਰ ਕਿਸੇ ਦਾ ਇਕ ਪਦ ਵੀ ਨਾ ਹੋਵੇ। ਸਾਡੇ ਵਲੋਂ ਪ੍ਰਸਤੁਤ ਪੰਕਤੀਆਂ ਵਿਚ ਇਕ ਗੱਲ ਮਹਤਵਪੂਰਨ ਹੈ। ਗਿਆਨੀ ਗਿਆਨ ਸਿੰਘ ਕਹਿੰਦੇ ਹਨ। ਪੰਥ ਵਿਚ ਬਹੁਤ ਸਤਿਕਾਰ ਰਖਣ ਵਾਲੀ ਦਸਮ ਗੁਰੂ ਜੀ ਦੁਆਰਾ ਰਚਿਤ ਅਤੇ 1778 ਸੰਵਤ ਵਿਚ ਸੰਪਾਦਿਤ ਵਿਸ਼ਾਲ ਬੀੜ ਦਾ ਭੋਗ ਹਕਾਇਤਾਂ ਉਪਰ ਰਖਿਆ ਗਿਆ ਹੈ, ਇਹ ਗੱਲ ਗੁਰੂ ਜੀ ਦੇ ਸ਼੍ਰੇਸ਼ਠ ਸਿਖ ਜਾਣਦੇ ਹਨ। ਮਾਨ ਸਾਹਿਬ ਆਪ ਵੇਖ ਲੈਣ ਕਿ ਗਿਆਨੀ ਗਿਆਨ ਸਿੰਘ ਦੇ ਬਚਨਾਂ ਅਨੁਸਾਰ ਉਨ੍ਹਾਂ ਦੀ ਗਿਣਤੀ ਸ਼੍ਰੇਸ਼ਠ (ਬਰ) ਸਿਖਾਂ ਵਿਚ ਹੋ ਸਕਦੀ ਹੈ, ਜਾਂ ਹੀਣ ਸਿਖਾਂ ਵਿਚ।

ਅੰਤ ਵਿਚ ਇਹੋ ਕਹਿਣਾ ਪਵੇਗਾ ਕਿ ਡਾ. ਜਸਬੀਰ ਸਿੰਘ ਮਾਨ ਜੋ ਆਪਣੇ-ਆਪ ਨੂੰ ਦਸਮ ਗ੍ਰੰਥ ਦੇ ਵਿਵਾਦ ਸੰਬੰਧੀ ਮਧਮਾਰਗੀ ਅਖਵਾਉਣ ਦਾ ਸਵਾਂਗ ਰਚਦੇ ਹਨ, ਦਸਮ ਗ੍ਰੰਥ-ਵਿਰੋਧੀ ਲਹਿਰ ਦੇ ਮੁਖ-ਸੰਚਾਲਕ ਹਨ। ਉਨ੍ਹਾਂ ਵੇਖ ਲਿਆ ਹੈ ਕਿ ਦਸਮ ਗ੍ਰੰਥ ਬ੍ਰਾਹਮਣੀ ਵਿਚਾਰਧਾਰਾ ਵਾਲਾ ਨਹੀਂ ਹੋ ਸਕਦਾ। ਇਹ ਸ਼ਾਕਤ ਕਵੀਆਂ ਦੀ ਰਚਨਾ ਵੀ ਨਹੀਂ ਹੋ ਸਕਦੀ, ਕਿਉਂਕਿ ਇਸ ਵਿਚ ਸ਼ਾਕਤਾਂ ਦੇ ਸ਼ਿਵ

ਦੇ ਅਵਤਾਰਾਂ ਦਾ ਵਰਣਨ ਨਹੀਂ ਮਿਲਦਾ। ਇਸ ਮਜ਼ਬੂਰ ਜਿਹੀ ਸਥਿਤੀ ਵਿਚ ਉਨ੍ਹਾਂ ਨੇ ਗਾਂਧੀ ਵਾਦੀ ਨੀਤੀ ਦਾ ਅਨੁਸਰਣ ਕਰਦਿਆਂ ਲੋਕਾਂ ਦੀਆਂ ਅੰਗ਼ਰੇਜ਼-ਵਿਰੋਧੀ ਭਾਵਨਾਵਾਂ ਦਾ ਸ਼ੋਸ਼ਣ ਕਰਨ ਹਿਤ ਨਵਾਂ ਸਿਧਾਂਤ ਉਸਾਰਣ ਦਾ ਯਤਨ ਕੀਤਾ ਹੈ ਕਿ ਵਾਸਤਵ ਵਿਚ ਸ੍ਰੀ ਦਸਮ ਗ੍ਰੰਥ ਅੰਗ਼ਰੇਜ਼ਾਂ ਨੇ ਰਚਿਆ ਹੈ। ਉਨ੍ਹਾਂ ਨੂੰ ਇਹ ਨਹੀਂ ਪਤਾ ਕਿ ਚਾਹੇ ਹਿੰਦੂ ਰਾਜੇ ਹੋਣ ਚਾਹੇ ਮੁਗ਼ਲ ਹਾਕਿਮ, ਸਿਖ ਪੰਥ ਦੇ ਸਾਰੇ ਦੋਖੀ ਹਮੇਸ਼ਾ ਗੁਰੂ ਗੋਬਿੰਦ ਸਿੰਘ ਜੀ ਦੇ ਵਿਰੋਧੀ ਰਹੇ ਹਨ, ਕਿਉਂਕਿ ਪੰਥ-ਵਿਰੋਧੀਆਂ ਨੂੰ ਖ਼ਤਰਾ ਉਨ੍ਹਾਂ ਦੇ ਸ਼ਸਤਰਧਾਰੀ ਖ਼ਾਲਸੇ ਤੋਂ ਸੀ। ਅਜਿਹੇ ਸਾਰੇ ਅਨਮਤੀ ਵਿਰੋਧੀ ਗੁਰੂ ਨਾਨਕ ਦੇਵ ਜੀ ਦਾ ਸਤਿਕਾਰ ਕਰਨ ਦਾ ਢੋਂਗ ਕਰਦੇ ਰਹੇ ਹਨ, ਪਰ ਸਾਡੇ ਦਸਵੇਂ ਸਾਹਿਬ ਦੀ ਆਲੋਚਨਾ ਕਰਦੇ ਰਹੇ ਹਨ। ਅੰਗ਼ਰੇਜ਼ ਜੇ ਸਿਖਾਂ ਦੇ ਵਿਰੋਧੀ ਸਨ, ਤਾਂ ਉਨ੍ਹਾਂ ਦੀ ਹਰ ਨੀਤੀ ਗੁਰੂ ਗੋਬਿੰਦ ਸਿੰਘ ਜੀ, ਉਨ੍ਹਾਂ ਦੀ ਬਾਣੀ, ਉਨ੍ਹਾਂ ਦੇ ਬਾਣੇ ਅਤੇ ਉਨ੍ਹਾਂ ਦੇ ਸ਼ਸਤ੍ਰਧਾਰੀ ਖ਼ਾਲਸੇ ਦੇ ਵਿਰੁਧ ਹੋਣੀ ਚਾਹੀਦੀ ਸੀ, ਉਹ ਕਦੇ ਵੀ ਸ੍ਰੀ ਦਸਮ ਗ੍ਰੰਥ ਦੇ ਪਖਧਰ ਨਹੀਂ ਸੀ ਹੋ ਸਕਦੇ। ਮੇਰਾ ਵਿਚਾਰ ਹੈ ਕਿ ਵਿਰੋਧੀ ਪਖ ਬਹੁਤ ਜਲਦੀ ਦਸਮ ਗ੍ਰੰਥ ਦੀ ਸਿਰਜਣਾ ਪਿਛੇ ਅਮਰੀਕਨਾਂ ਦਾ ਹਥ ਦਸਣ ਲਗ ਪਵੇਗਾ ਅਤੇ ਕੁਝ ਸਾਲਾਂ ਬਾਅਦ ਸ਼ਾਇਦ ਰੂਸ ਦੇ ਲੋਕਾਂ ਦਾ। ਫਿਰ ਚੀਨ, ਕੋਰੀਆ, ਅਫਰੀਕਾ, ਜਾਪਾਨ ਆਦਿ ਦੇਸ਼ਾਂ ਨੂੰ ਵੀ ਆਪਣੀ ਵਾਰੀ ਦੀ ਇੰਤਜ਼ਾਰ ਜ਼ਰੂਰ ਰਹੇਗੀ। ਇਤਨੀ ਸੇਵਾ ਪ੍ਰਵਾਨ ਕਰਨੀ, ਬਾਕੀ ਫਿਰ ਕਿਸੇ ਸਮੇਂ।



## ਨੌਵਾਂ ਅਧਿਆਇ

# ਸ਼੍ਰੀ ਦਸਮ ਗ੍ਰੰਥ ਸੰਬੰਧੀ ਡਾ. ਜਸਬੀਰ ਸਿੰਘ ਮਾਨ ਦੇ ਸੰਦੇਹਾਂ ਦਾ ਉਤਰ (ਭਾਗ 2)

ਰੁਚੀਮਾਨ ਪਾਠਕਾਂ ਨੂੰ ਇਹ ਭਲੀ-ਭਾਂਤਿ ਪਤਾ ਹੈ ਕਿ ਕੈਲੀਫੋਰਨੀਆ ਨਿਵਾਸੀ ਸ਼੍ਰੀ ਦਸਮ ਗ੍ਰੰਥ-ਵਿਰੋਧੀ ਧੜੇ ਦੇ ਪ੍ਰਮੁਖ ਆਗੂ ਡਾ. ਜਸਬੀਰ ਸਿੰਘ 'ਮਾਨ' ਨੇ, ਸਿਖ ਪੰਥ ਦੀ ਭਲਾਈ ਅਤੇ ਨਿਰਪਖਤਾ ਦੀ ਨਕਾਬ ਹੇਠ ਸ਼੍ਰੀ ਦਸਮ ਗ੍ਰੰਥ ਵਿਰੁਧ ਇਕ ਨਵਾਂ ਪੈਂਤਰਾ ਸਿਰਜ ਕੇ ਆਮ ਸਿਖਾਂ ਨੂੰ ਗੁਮਰਾਹ ਕਰਨ ਅਤੇ ਵਿਦਵਤਾ ਦਾ ਝੂਠਾ ਪ੍ਰਭਾਵ ਜਮਾਉਣ ਵਾਸਤੇ ਕਈ ਸਾਰੀਆਂ ਫ਼ਜ਼ੂਲ ਫੋਟੋ-ਕਾਪੀਆਂ ਨਾਲ ਅਸ਼ੋਭਿਤ ਕੀਤਾ '**Guru Granth Sahib ;** as the only Sikh canon: Presently Published Sri Dasam Granth and British Connection' ਨਾਮੀ ਲੇਖ ਲਿਖਿਆ ਸੀ, ਜਿਸ ਦਾ ਯੁਕਤੀ-ਸੰਗਤ ਉਤਰ ਮੈਂ 'ਸ਼੍ਰੀ ਦਸਮ ਗ੍ਰੰਥ ਸੰਬੰਧੀ ਡਾ. ਜਸਬੀਰ ਸਿੰਘ ਮਾਨ ਦੇ ਸੰਦੇਹਾਂ ਦਾ ਉਤਰ' ਨਾਮੀ ਲਿਖਿਤ ਦੁਆਰਾ ਦਿਤਾ ਸੀ। ਪਿਛੇ ਜਿਹੇ ਉਨ੍ਹਾਂ ਨੇ ਫਿਰ 'Decadent Movement of Parallel Granth in Sikhism: A schismatic Vision' ਲਿਖਿਆ ਹੈ। ਇਕ ਗੱਲ ਪਾਠਕਾਂ ਦੇ ਵਿਸ਼ੇਸ਼ ਧਿਆਨ ਦੇਣ ਵਾਲੀ ਹੈ ਕਿ ਡਾ. ਮਾਨ ਪੰਥ ਨੂੰ ਗੁਮਰਾਹ ਕਰਨ ਵਾਸਤੇ ਹਰ ਵਾਰੀ ਸਿਰਲੇਖ ਅਜਿਹਾ ਬਣਾਉਂਦੇ ਹਨ, ਜਿਸ ਤੋਂ ਇਹ ਭਰਮ ਪੈਦਾ ਹੋਵੇ ਕਿ ਸ਼੍ਰੀ ਦਸਮ ਗ੍ਰੰਥ ਤੋਂ ਗੁਰੂ ਗ੍ਰੰਥ ਸਾਹਿਬ ਦੀ ਗੁਰੁਤਾ ਨੂੰ ਖ਼ਤਰਾ ਹੈ ਅਤੇ ਸ਼੍ਰੀ ਦਸਮ ਗ੍ਰੰਥ ਜੀ ਨੂੰ ਗੁਰੂ-ਕ੍ਰਿਤ ਕਹਿਣ ਵਾਲੇ ਸ਼੍ਰੀ ਗੁਰੂ ਗ੍ਰੰਥ ਸਾਹਿਬ ਦੀ ਗੁਰਿਆਈ ਤੋਂ ਮੁਨਕਰ ਹਨ। ਉਹ ਦੂਜਾ ਭਰਮ ਇਹ ਪੈਦਾ ਕਰਦੇ ਹਨ ਕਿ ਸ਼੍ਰੀ ਦਸਮ ਗ੍ਰੰਥ ਦੇ ਕੁਝ ਵਿਵਾਦਿਤ ਅੰਸ਼ਾਂ ਨੂੰ ਛਡ ਕੇ ਬਾਕੀ ਬਾਣੀ ਦੇ ਉਹ ਵਿਰੋਧੀ ਨਹੀਂ ਹਨ, ਪਰ ਆਪਣੀ ਹਰ ਲਿਖਿਤ ਅੰਦਰ ਇਹੋ ਸਿਧ ਕਰਨ ਦਾ ਯਤਨ ਕਰਦੇ ਹਨ ਕਿ ਸਮੁਚਾ ਸ਼੍ਰੀ ਦਸਮ

ਗ੍ਰੰਥ ਅੰਗਰੇਜ਼ਾਂ ਦਾ ਲਿਖਵਾਇਆ ਹੋਇਆ ਹੈ। ਮੈਂ ਉਨ੍ਹਾਂ ਨੂੰ ਪਹਿਲਾਂ ਵੀ ਬੇਨਤੀ ਕੀਤੀ ਸੀ ਕਿ ਜੇ ਉਹ ਇਹ ਕਹਿਣ ਕਿ ਕੇਵਲ ਸ਼੍ਰੀ ਗੁਰੂ ਗ੍ਰੰਥ ਸਾਹਿਬ ਨੂੰ ਹੀ ਗੁਰੁਤਾ ਪ੍ਰਾਪਤ ਹੈ, ਤਾਂ ਮੇਰੇ ਸਮੇਤ ਸਾਰਾ ਪੰਥ ਤਨ-ਮਨ ਕਰ ਕੇ ਉਨ੍ਹਾਂ ਦੇ ਨਾਲ ਹੈ। ਡਾ. ਮਾਨ ਸ਼੍ਰੀ ਗੁਰੂ ਗ੍ਰੰਥ ਸਾਹਿਬ ਦੀ ਗੁਰੁਤਾ ਦੇ ਵਿਚਾਰ ਦਾ ਪ੍ਰਸਾਰ ਅਤੇ ਇਸ ਨੂੰ ਸਰਵ-ਉਚ ਗ੍ਰੰਥ ਸਥਾਪਿਤ ਕਰਨ ਲਈ ਜੇ ਕੋਈ ਵਡੀ ਮੁਹਿੰਮ ਛੇੜਦੇ ਹਨ, ਤਾਂ ਮੈਂ ਹਰ ਯਥਾ-ਸੰਭਵ ਤਰੀਕੇ ਨਾਲ ਉਨ੍ਹਾਂ ਦਾ ਸਮਰਥਨ ਵੀ ਕਰਾਂਗਾ ਅਤੇ ਉਨ੍ਹਾਂ ਦੀ ਭਰਪੂਰ ਪ੍ਰਸ਼ੰਸਾ ਵੀ। ਪਰ ਸਿਆਣੇ ਪਾਠਕ ਜਾਣਦੇ ਹਨ ਕਿ ਡਾ. ਮਾਨ ਜੀ ਦੀ ਸਮਸਿਆ ਸ਼੍ਰੀ ਗੁਰੂ ਗ੍ਰੰਥ ਸਾਹਿਬ ਦੀ ਗੁਰਿਆਈ ਨਹੀਂ। ਇਹ ਤਾਂ ਉਨ੍ਹਾਂ ਵਾਸਤੇ ਸਿਖਾਂ ਨੂੰ ਗੁਮਰਾਹ ਕਰਨ ਦਾ ਇਕ ਹਥਿਆਰ ਹੈ, ਕਿਉਂਕਿ ਵਾਸਤਵ ਵਿਚ ਸ਼੍ਰੀ ਦਸਮ ਗ੍ਰੰਥ ਦੀ ਸੋਧਕ ਕਮੇਟੀ, ਜਿਸ ਦੇ ਉਹ ਕਟਰ ਆਲੋਚਕ ਹਨ, ਉਸ ਦੀ ਪਹਿਲੀ ਘੋਸ਼ਣਾ ਹੀ ਇਹੋ ਹੈ ਕਿ ਗੁਰਿਆਈ ਦਾ ਤਿਲਕ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ਼੍ਰੀ ਗੁਰੂ ਗ੍ਰੰਥ ਸਾਹਿਬ ਨੂੰ ਦਿਤਾ ਹੈ। ਇਸ ਕਮੇਟੀ ਦੇ ਪ੍ਰਕਾਸ਼ਿਤ ਵਿਚਾਰ ਇਸ ਪ੍ਰਕਾਰ ਹਨ-

> "ਸ੍ਰੀ ਗੁਰੂ ਕਲਗੀਧਰ ਗੁਰੂ ਗੋਬਿੰਦ ਸਿੰਘ ਜੀ ਸਾਹਿਬ ਦੇ ਸਰਬਤ ਸਿਖ ਸੰਗਤ ਖਾਲਸਾ ਜੀ ਮੈ ਪਰਗਟ ਹੈ, ਜੋ ਸ੍ਰੀ ਗੁਰੂ ਅਰਜਨ ਸਾਹਿਬ ਜੀ ਦੇ ਆਸ਼ੇ ਅਨੁਸਾਰ ਦਸਮ ਪਾਤਸ਼ਾਹ ਜੀ ਨੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਪਰੰਪਰਾ ਰੀਤੀ ਅਨੁਸਾਰ ਪੰਜ ਪੈਸੇ ਨਲ਼ਿਯੇਰ ਤਿਲਕ ਦੇ ਕੇ ਗੁਰਿਆਈ ਦੇ ਸਿੰਘਾਸਨ ਪੁਰ ਬਿਰਾਜਮਾਨ ਕੀਤਾ।"

ਜੇ ਡਾ. ਮਾਨ ਨੂੰ ਸ਼੍ਰੀ ਗੁਰੂ ਗ੍ਰੰਥ ਸਾਹਿਬ ਦੇ ਸਮਾਨਾਂਤਰ ਸ਼੍ਰੀ ਦਸਮ ਗ੍ਰੰਥ ਦੇ ਪ੍ਰਕਾਸ਼ ਤੇ ਇਤਰਾਜ਼ ਹੈ, ਜਾਂ ਇਸ ਗ੍ਰੰਥ ਦੇ ਨਾਮ ਉਤੇ ਕਿੰਤੂ ਹੈ ਤਾਂ ਇਸ ਸਮਸਿਆ ਉਤੇ ਵਿਚਾਰ ਕਰ ਕੇ ਸਰਵ-ਮਾਨਯ ਰਸਤਾ ਕਢਿਆ ਜਾ ਸਕਦਾ ਹੈ। ਜੇ ਉਹ ਕਹਿਣ ਕਿ ਇਸ ਦੀਆਂ ਬਾਣੀਆਂ ਦਾ ਪਾਠ ਜਾਂ ਕ੍ਰਮ ਸ਼ੋਧ ਦਾ ਮੁਹਤਾਜ ਹੈ, ਤਾਂ ਵੀ ਕੋਈ ਸਮਸਿਆ ਨਹੀਂ, ਤਾਂ ਬਹੁਤ ਸੁਖਾਵੇਂ ਵਾਤਾਵਰਣ ਵਿਚ ਸੁਹਿਰਦ ਅਕਾਦਮਿਕ ਚਰਚਾ ਹੋ ਸਕਦੀ ਹੈ। ਪਰ ਅਸਲ ਵਿਚ ਸਥਿਤੀ ਇਹ ਨਹੀਂ। ਉਹ ਸਿਖਾਂ ਦੀ ਗੁਰੂ ਗ੍ਰੰਥ-ਨਿਸ਼ਠਾ ਦਾ ਭਾਵਨਾਤਮਕ ਦੁਰਉਪਯੋਗ ਕਰ ਕੇ ਸਮੁਚੇ ਸ਼੍ਰੀ ਦਸਮ ਗ੍ਰੰਥ ਵਿਰੁਧ ਲਹਿਰ ਦਾ ਪ੍ਰਸਾਰ ਕਰਨ ਵਾਲੇ ਬੁਰੇ ਮਨਸੂਬਿਆਂ ਉਤੇ ਦ੍ਰਿੜ੍ਹਤਾ ਸਹਿਤ ਅਗੇ ਵਧਣ ਦੇ ਇਛੁਕ ਹਨ, ਭਾਵੇਂ ਇਸ ਅਪਵਿਤਰ ਕਾਰਜ ਲਈ ਉਨ੍ਹਾਂ ਨੂੰ ਕਿਤਨੇ ਹੀ ਝੂਠ

ਅਤੇ ਫਰੇਬ ਦਾ ਸਹਾਰਾ ਕਿਉਂ ਨਾ ਲੈਣਾ ਪਵੇ ? ਉਨ੍ਹਾਂ ਦਾ ਇਹ ਅਸਦਵਾਦੀ ਰੋਲ ਉਨ੍ਹਾਂ ਦੀ ਨੀਅਤ ਉਤੇ ਪ੍ਰਸ਼ਨ ਚਿੰਨ੍ਹ ਲਗਾ ਦੇਂਦਾ ਹੈ। ਹਥਲੇ ਲੇਖ ਵਿਚ ਮੈਂ ਫਿਰ ਉਨ੍ਹਾਂ ਦੁਆਰਾ ਉਠਾਏ ਮੁਖ ਮੁਦਿਆਂ ਦੀ ਸਮੀਖਿਆ ਕਰਨੀ ਚਾਹਾਂਗਾ। ਪਾਠਕਾਂ ਤੋਂ ਇਸ ਗਲ ਦੀ ਖਿਮਾ ਵੀ ਚਾਹਾਂਗਾ ਕਿ ਵਿਅਕਤੀਗਤ ਰੁਝੇਵਿਆਂ ਕਾਰਨ ਮੈਂ ਇਸ ਕਾਰਜ ਨੂੰ ਤੁਰੰਤ ਨਹੀਂ ਕਰ ਸਕਿਆ।

1. ਡਾ. ਮਾਨ ਆਪਣੇ ਲੇਖ ਦਾ ਆਰੰਭ, ਅੰਗ੍ਰੇਜ਼ ਇਤਿਹਾਸਕਾਰ ਜੇ. ਡੀ. ਕਨਿੰਘਮ ਪ੍ਰਤੀ ਮੰਗਲ-ਪਦ ਉਚਾਰ ਕੇ, ਉਸ ਦੇ ਕੰਮ ਨੂੰ ਝੁਕ ਕੇ ਪ੍ਰਣਾਮ ਕਰਦਿਆਂ, ਇੰਞ ਲਿਖ ਕੇ ਕਰਦੇ ਹਨ- To revered memory of Joseph Devy Cunningham who wrote in 1849 "Malcom may be referred for translations of portions of Bachitar Natak bearing on the period, but Malcom's own general narrative is obviously contradictory and inaccurate." and only 5 chapters/compositions or part only, and commencement of the 6th of Daswin Padshah ka Granth are attributed to Guru Gobind Singh. But large portion is said to have written by 4 other scribes.

ਡਾ. ਮਾਨ ਦੀ ਚਤੁਰਾਈ ਅਤੇ ਅਕਾਦਮਿਕਤਾ ਦੇ ਨਾਮ ਉਤੇ ਕੀਤੇ ਜਾ ਰਹੇ ਛਲ-ਛਲ ਸੰਬੰਧੀ ਮੈਂ ਇਹ ਮਹਤਵਪੂਰਨ ਤਥ ਜਾਗਰੂਕ ਪਾਠਕਾਂ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਉਨ੍ਹਾਂ ਦੇ ਬਹੁਤ ਸਨਮਾਨਯੋਗ ਅੰਗ੍ਰੇਜ਼ ਇਤਿਹਾਸਕਾਰ ਕਨਿੰਘਮ ਨੇ ਸਿਰਫ਼ ਇਤਨਾ ਲਿਖਿਆ ਹੈ- "Malcom may be referred for translations of portions of Bachitar Natak bearing on the period, but Malcom's own general narrative is obviously contradictory and inaccurate." (History of the Sikhs-1849 p. 78)। ਇਸ ਤੋਂ ਅਗੇ "and only 5 chapters/compositions or part only, and commencement of the 6th of Daswin Padshah ka Granth are attributed to Guru Gobind Singh. But large portion is said to have written by 4 other scribes." ਨਾਲ ਕਨਿੰਘਮ ਦਾ ਕੋਈ ਸੰਬੰਧ ਨਹੀਂ।

ਇਹ ਡਾ. ਮਾਨ ਦੀ ਆਪਣੀ ਉਹ 'ਵਾਧੇ ਵਾਲੀ ਹੀਰ' ਹੈ, ਜਿਹੜੀ ਲਿਖਣ ਦੇ ਉਹ ਮਾਹਿਰ ਉਸਤਾਦ ਬਣਨ ਵਿਚ ਬਹੁਤ ਅਭਿਮਾਨ ਮਹਿਸੂਸ ਕਰਦੇ ਹੋਣਗੇ। ਅਜਿਹੀਆਂ ਸਾਹਿਤਿਕ ਮਿਲਾਵਟਾਂ ਨੂੰ ਹੀ ਉਹ ਅਕਾਦਮਿਕਤਾ ਦਾ ਨਾਮ ਦਿੰਦੇ ਹਨ। ਜਿਥੇ ਇਹ ਪੁਸ਼ਟ ਪਰੰਪਰਾ ਰਹੀ ਹੈ ਕਿ ਮਹਾਨ ਲਿਖਾਰੀ ਆਪਣੀਆਂ ਕ੍ਰਿਤੀਆਂ ਦੇ ਆਰੰਭ ਵਿਚ ਇਸ਼ਟ ਦਾ ਮੰਗਲ ਕਰ ਕੇ ਰਚਨਾ ਦੀ ਸ਼ੁਰੂਆਤ ਸ਼ੁਭ-ਵਾਕਾਂ ਤੋਂ ਕਰਦੇ ਹਨ, ਉਥੇ ਸਾਡੇ ਹਡੀਆਂ ਦੇ ਡਾ. ਜਸਬੀਰ ਸਿੰਘ 'ਮਾਨ' ਜੀ ਬਿਸਮਿਲਾ ਹੀ ਅਸਤਿ ਤੋਂ ਕਰਦੇ ਹਨ। ਜੇ ਆਮ ਸਿਖ ਪਾਠਕ ਇਸ ਘੋਰ ਅਸਤਿ ਤੇ ਵੀ ਚੁਪ ਰਹਿੰਦਾ ਹੈ, ਤਾਂ ਪੰਥ ਦੀ ਮਾਨਸਿਕ ਸਿਹਤ ਸਹੀ ਨਹੀਂ ਹੋ ਸਕਦੀ। ਕੋਈ ਵਿਦਵਾਨ ਆਪਣੇ ਵਿਚਾਰ ਲਿਖੇ, ਕੋਈ ਇਤਰਾਜ਼ ਨਹੀਂ, ਪਰ ਲੋਕਾਂ ਨਾਲ ਛਲ ਕਰੇ, ਇਹ ਨਿੰਦਨੀਯ ਹੈ। ਵਿਚਾਰਾਂ ਦੀ ਭਿੰਨਤਾ ਹਰ ਸਮੇਂ ਬੁਰੀ ਨਹੀਂ ਹੁੰਦੀ, ਪਰ ਧੜੇਬੰਦੀ ਕਾਰਨ ਝੂਠ ਨੂੰ ਵਲ-ਛਲ ਦੁਆਰਾ ਅਮ੍ਰਿਤਮਈ ਸਤਿ ਕਹਿ ਕੇ ਪ੍ਰਚਾਰਨਾ ਉਚਿਤ ਨਹੀਂ ਹੋ ਸਕਦਾ।

ਇਸ ਤੋਂ ਪਹਿਲਾਂ ਕਿ ਮੈਂ ਜੇ. ਡੀ. ਕਨਿੰਘਮ ਦੀ ਠੀਕ ਸਥਿਤੀ ਲਈ ਉਸ ਦੀ ਰਚਨਾ ਦੇ ਕੁਝ ਅੰਸ਼ ਪਾਠਕਾਂ ਨਾਲ ਸਾਂਝੇ ਕਰਾਂ, ਮੈਂ ਪ੍ਰਬੁਧ ਵਿਚਾਰਵਾਨਾਂ ਨਾਲ ਇਹ ਤਥ ਸਾਂਝਾ ਕਰਨਾ ਚਾਹੁੰਦਾ ਹਾਂ ਕਿ ਡਾ. ਮਾਨ ਇਕ ਵਡੀ ਮਾਨਸਿਕ ਦੁਵਿਧਾ ਦਾ ਸ਼ਿਕਾਰ ਹਨ। ਇਕ ਪਾਸੇ ਸ਼੍ਰੀ ਦਸਮ ਗ੍ਰੰਥ ਨੂੰ ਗੁਰੂ-ਕ੍ਰਿਤ ਮੰਨਣ ਵਾਸਤੇ ਉਹ ਕੇਵਲ ਯੂਰਪੀਅਨ ਲਿਖਾਰੀਆਂ ਦੀਆਂ ਰਚਨਾਵਾਂ ਦੇ ਪ੍ਰਮਾਣ ਮੰਨਣ ਵਾਸਤੇ ਤਿਆਰ ਹਨ, ਸਿਖ ਲਿਖਾਰੀਆਂ ਦੀਆਂ ਲਿਖਤਾਂ ਅਤੇ ਪੰਥ ਦੀਆਂ ਰਿਵਾਇਤਾਂ ਨੂੰ ਉਨ੍ਹਾਂ ਦੀ ਅਕਾਦਮਿਕਤਾ ਰਤਾ ਭਰ ਵੀ ਸਥਾਨ ਦੇਣ ਵਾਸਤੇ ਰਾਜ਼ੀ ਨਹੀਂ। ਦੂਜੇ ਪਾਸੇ ਉਹ ਸ਼੍ਰੀ ਦਸਮ ਗ੍ਰੰਥ ਨੂੰ ਅੰਗਰੇਜ਼ਾਂ ਦੇ ਦੁਸ਼ਟ-ਮਨ ਦੀ ਉਪਜ ਦਸਦੇ ਹਨ। ਜੇ ਉਹ ਸਾਡੇ ਧਰਮ ਵਿਚ ਮਿਲਾਵਟ ਕਰਨ ਵਾਲੇ ਵਡੇ ਪੰਥ-ਦੁਸ਼ਮਣ ਹਨ, ਤਾਂ ਉਨ੍ਹਾਂ ਦੀਆਂ ਰਚਨਾਵਾਂ ਉਤੇ ਕਿਉਂ ਭਰੋਸਾ ਕੀਤਾ ਜਾਵੇ ? ਜੇ ਉਹ ਸਭ ਤੋਂ ਭਰੋਸੇਮੰਦ ਕੌਮ ਹੈ, ਤਾਂ ਉਨ੍ਹਾਂ ਨੂੰ ਮਿਲਾਵਟਖੋਰ ਦੁਸ਼ਮਣ ਕਿਵੇਂ ਕਿਹਾ ਜਾਵੇ ? ਮੇਰੀ ਡਾ. ਮਾਨ ਅਗੇ ਸਨਿਮਰ ਬੇਨਤੀ ਹੈ ਕਿ ਉਹ ਪਹਿਲਾਂ ਆਪਣੀ ਮਾਨਸਿਕ ਦੁਵਿਧਾ ਵਾਲੀ ਵਿਕ੍ਰਿਤੀ ਦਾ ਹਲ ਲਭਣ, ਫਿਰ ਹੀ ਪੰਥ ਉਨ੍ਹਾਂ ਦੀ ਕਿਸੇ ਸਲਾਹ ਉਤੇ ਧਿਆਨ ਦੇ ਸਕਦਾ ਹੈ। ਗੁਰਬਾਣੀ ਦੀ ਨਸੀਹਤ ਹੈ-

*ਪ੍ਰਥਮੇ ਮਨੁ ਪਰਬੋਧੈ ਅਪਨਾ ਪਾਛੈ ਅਵਰ ਰੀਝਾਵੈ ॥*
*ਰਾਮ ਨਾਮ ਜਪੁ ਹਿਰਦੈ ਜਾਪੈ ਮੁਖ ਤੇ ਸਗਲ ਸੁਨਾਵੈ ॥ ੨ ॥*[153]

ਅੰਗਰੇਜ਼ ਲਿਖਾਰੀਆਂ ਬਾਰੇ ਮੇਰਾ ਯਕੀਨ ਹੈ ਕਿ ਸਿਖਾਂ ਦੇ ਸੰਪਰਕ ਵਿਚ ਆਈ ਉਨ੍ਹਾਂ ਦੀ ਪਹਿਲੀ ਪੀੜ੍ਹੀ ਦੇ ਲੇਖਕਾਂ ਨੂੰ ਸਿਖ ਧਰਮ ਅਤੇ ਇਤਿਹਾਸ ਬਾਰੇ ਬਹੁਤ ਘਟ ਗਿਆਨ ਸੀ, ਅਜਿਹਾ ਸੁਭਾਵਿਕ ਸੀ। ਸਿਖਾਂ ਦੇ ਸੰਬੰਧ ਵਿਚ ਉਹ ਦੂਜੀਆਂ ਕੌਮਾਂ ਦੇ ਲੋਕਾਂ ਦੀਆਂ ਸੁਣੀਆਂ-ਸੁਣਾਈਆਂ ਗਲਾਂ ਉਤੇ ਯਕੀਨ ਕਰਦੇ ਸਨ, ਕਿਉਂਕਿ ਉਨ੍ਹਾਂ ਦੇ ਸੰਪਰਕ ਵਿਚ ਆਏ ਸਿਖਾਂ ਸਾਹਮਣੇ ਪਹਿਲੀ ਸਮਸਿਆ ਭਾਸ਼ਾ ਦੀ ਸੀ। ਉਹ ਧਰਮ ਸਿਧਾਂਤ ਅਤੇ ਇਤਿਹਾਸ ਦੀ ਵਿਗਿਆਨਿਕ ਵਿਆਖਿਆ ਤੋਂ ਵੀ ਵਿਦਿਤ ਨਹੀਂ ਸਨ, ਕੇਵਲ ਰਿਵਾਇਤੀ ਵਿਆਖਿਆਕਾਰੀ ਦੇ ਜਾਣਕਾਰ ਸਨ, ਜੋ ਅੰਗਰੇਜ਼ ਵਿਦਵਾਨਾਂ ਲਈ ਪ੍ਰਭਾਵਕਾਰੀ ਨਹੀਂ ਸੀ ਹੋ ਸਕਦੀ। ਇਸ ਗਲ ਦੀ ਪ੍ਰੋੜ੍ਹਤਾ ਮੈਲਕਮ ਕਰ ਦੇਂਦਾ ਹੈ। ਸਿਖ ਪੰਥ ਦੀ ਇਸੇ ਕਮਜ਼ੋਰੀ ਦਾ ਵਰਣਨ ਮੈਕਾਲਿਫ ਨੇ ਕੀਤਾ ਹੈ। ਸੰਨ 1850 ਈ. ਤਕ ਦੇ ਅੰਗਰੇਜ਼ ਲਿਖਾਰੀ ਸਿਖਾਂ ਨੂੰ ਅਸਭਿਅਕ, ਡਾਕੂ-ਲੁਟੇਰੇ ਅਤੇ ਅਜਿਹੇ ਕਾਤਿਲ ਹੀ ਸਮਝਦੇ ਸੀ, ਜਿਨ੍ਹਾਂ ਨੇ ਇਥੋਂ ਦੇ ਲੋਕਾਂ ਉਤੇ ਮੁਗ਼ਲਾਂ ਤੋਂ ਵਧੀਕ ਜ਼ੁਲਮ ਕੀਤੇ ਸਨ। ਉਨੀਵੀਂ ਸਦੀ ਦੇ ਪਹਿਲੇ ਅਧ ਤਕ ਕਨਿੰਘਮ, ਮੈਕਗ੍ਰੇਗਰ ਸਹਿਤ ਅੰਗਰੇਜ਼ ਲਿਖਾਰੀਆਂ ਲਈ ਸਭ ਤੋਂ ਪ੍ਰਮਾਣਿਕ ਅਤੇ ਪ੍ਰੇਰਨਾ-ਮੂਲ ਲਿਖਿਤ ਮੈਲਕਮ ਦੀ ਪੁਸਤਕ Sketch of the Sikhs ਹੀ ਸੀ, ਜਿਸ ਦੇ ਵਾਕਾਂ ਤੋਂ ਕਨਿੰਘਮ ਵਾਰ-ਵਾਰ ਆਪਣੇ ਕਥਨ ਨੂੰ ਪ੍ਰਮਾਣਤਿ ਕਰਦਾ ਹੈ। ਜੇ ਸ. ਮਾਨ ਸ਼੍ਰੀ ਦਸਮ ਗ੍ਰੰਥ ਦੇ ਕੁਝ ਅੰਸ਼ਾਂ ਦਾ ਅਨੁਵਾਦ ਕਰਨ ਕਰ ਕੇ ਮੈਲਕਮ ਦੇ ਇਤਨੇ ਵਿਰੁਧ ਹਨ, ਤਾਂ ਸਮਝ ਨਹੀਂ ਆਉਂਦੀ ਕਿ ਮੈਲਕਮ ਦੇ ਕਥਨਾਂ ਨੂੰ ਬਾਈਬਲ ਮੰਨ ਕੇ ਚਲਣ ਵਾਲੇ ਕਨਿੰਘਮ ਪ੍ਰਤੀ ਉਹ ਇਤਨੇ ਸੁਹਿਰਦ ਕਿਉਂ ਹਨ ? ਸ਼ਾਇਦ ਉਨ੍ਹਾਂ ਨੂੰ ਇਹ ਵੇਖਣ ਦਾ ਮੌਕਾ ਨਹੀਂ ਮਿਲਿਆ ਜਾਂ ਉਹ ਪੜ੍ਹਨ, ਲਿਖਣ ਅਤੇ ਸਮਝਣ ਵਾਲੇ ਵਿਵੇਕ ਤੋਂ ਸਖਣੇ ਹਨ, ਕਿ ਜੇ. ਡੀ. ਕਨਿੰਘਮ ਤਾਂ ਜਿਤ ਦਰ ਲਖ ਮੁਹੰਮਦਾ ਲਖ ਬ੍ਰਹਮੇ ਬਿਸ਼ਨ ਮਹੇਸ਼, ਰਤਨ ਮਾਲਾ, ਨਸੀਹਤ ਨਾਮਾ ਆਦਿ ਨੂੰ ਗੁਰੂ ਨਾਨਕ ਬਾਣੀ ਮੰਨਦਾ ਹੈ। ਉਹ ਇਹ ਵੀ ਲਿਖਦਾ ਹੈ ਕਿ ਔਰੰਗਜ਼ੇਬ ਦੇ ਦਰਬਾਰ ਵਿਚ ਸ਼੍ਰੀ ਗੁਰੂ ਤੇਗ ਬਹਾਦਰ ਜੀ ਨੇ ਕਿਹਾ ਕਿ ਮੈਂ ਆਪਣੇ ਗਲ ਵਿਚ

153. ਆਸਾ, ਮਹਲਾ 5, 43, ਪੰਨਾ 381

ਇਹ ਤਾਵੀਜ਼ ਬੰਨ੍ਹ ਲਿਆ ਹੈ। ਹੁਣ ਤਲਵਾਰ ਮੇਰੀ ਗਰਦਨ ਨਹੀਂ ਕਟ ਸਕਦੀ। ਜਲਾਦ ਨੇ ਤਲਵਾਰ ਚਲਾਈ, ਤਾਂ ਸਿਰ ਧੜ ਤੋਂ ਜੁਦਾ ਹੋ ਗਿਆ।[154]

ਡਾ. ਮਾਨ ਦਾ ਇਹ ਸਨਮਾਨਯੋਗ (revered) ਇਤਿਹਾਸਕਾਰ ਆਪਣੀ ਪੁਸਤਕ ਵਿਚ ਇਹ ਵੀ ਕਹਿੰਦਾ ਹੈ ਕਿ ਸ਼੍ਰੀ ਗੁਰੂ ਤੇਗ ਬਹਾਦਰ ਜੀ ਅਤੇ ਉਨ੍ਹਾਂ ਦੇ ਸਿਖ ਇਕ ਆਦਮ ਹਾਫ਼ਿਜ਼ ਨਾਮ ਦੇ ਵਿਅਕਤੀ ਨਾਲ ਮਿਲ ਕੇ ਲੁਟਾਂ-ਖੋਹਾਂ ਅਤੇ ਕਤਲ ਕਰਦੇ ਸਨ।[155] ਜੇ ਡਾ. ਮਾਨ ਲਈ ਕਨਿੰਘਮ ਦਾ ਇਹ ਕਥਨ ਵੀ ਅਗਿਆਨਮਈ ਨਹੀਂ, ਤਾਂ ਹੋਰ ਸੁਣ ਲਓ। ਕਨਿੰਘਮ ਲਿਖਦਾ ਹੈ ਕਿ ਜਦੋਂ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਦਾ ਬਦਲਾ ਲੈਣ ਲਈ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਆਰੰਭ ਕੀਤੇ ਮਿਸ਼ਨ ਦੀ ਕਾਮਯਾਬੀ ਵਾਸਤੇ ਬ੍ਰਾਹਮਣ ਨੇ ਯਗ ਸ਼ੁਰੂ ਕੀਤਾ, ਤਾਂ ਉਸ ਨੇ ਗੁਰੂ ਜੀ ਨੂੰ ਕਿਹਾ ਕਿ ਦੇਵੀ ਤੁਹਾਡੇ ਸਾਹਮਣੇ ਤਲਵਾਰ ਦੇ ਰੂਪ ਵਿਚ ਪ੍ਰਗਟ ਹੋਵੇਗੀ। ਤੁਸਾਂ ਬਿਨਾ ਡਰੇ ਉਸ ਦੀ ਪ੍ਰਸ਼ੰਸਾ ਕਰ ਕੇ ਉਸ ਤੋਂ ਆਪਣੇ ਮਿਸ਼ਨ ਦੀ ਪੂਰਤੀ ਮੰਗਣੀ। ਦੇਵੀ ਪ੍ਰਗਟ ਹੋਈ। ਗੁਰੂ ਜੀ ਡਰ ਤਾਂ ਗਏ, ਪਰ ਆਪਣੀ ਤਲਵਾਰ ਅਗੇ ਕੀਤੀ, ਜੋ ਦੇਵੀ ਨੇ ਛੂਹ ਲਈ। ਇਹ ਘਟਨਾ ਤਾਂ ਮੰਗਲਮਈ ਸੀ, ਪਰ ਗੁਰੂ ਦੇ ਡਰ ਜਾਣ ਕਾਰਨ ਯਗ ਵਿਚ ਵਿਘਨ ਪੈ ਗਿਆ। ਇਸ ਲਈ ਹੁਣ ਜਾਂ ਤਾਂ ਗੁਰੂ ਜੀ ਆਪਣੀ ਕੁਰਬਾਨੀ ਦੇਂਦੇ ਜਾਂ ਆਪਣੇ ਕਿਸੇ ਪਿਆਰੇ ਨੂੰ ਮਾਰਦੇ। ਕਨਿੰਘਮ ਕਹਿੰਦਾ ਹੈ ਗੋਵਿੰਦ ਇਸ ਉਦਾਸੀ ਵਿਚ ਮੁਸਕਰਾਇਆ। ਉਸ ਸੋਚਿਆ ਕਿ ਮੈਂ ਤਾਂ ਬਹੁਤ ਕੰਮ ਕਰਨੇ ਹਨ। ਪਿਤਾ ਦੀ ਮੌਤ ਦਾ ਬਦਲਾ ਲੈਣਾ ਹੈ। ਮੈਂ ਭਲਾ ਕਿਵੇਂ ਮਰ ਸਕਦਾ ਹਾਂ ? ਫਿਰ (ਕੁਰਬਾਨੀ ਵਾਸਤੇ) ਬਚਿਆਂ ਵਲ ਵੇਖਿਆ, ਪਰ ਪਰਿਵਾਰਕ ਮੋਹ ਕਾਰਨ ਬਚਿਆਂ ਦੀ ਕੁਰਬਾਨੀ ਨਾ ਦੇ ਸਕਿਆ। ਫਿਰ 25 ਸਿਖ ਉਠੇ, ਜਿਨ੍ਹਾਂ ਵਿਚੋਂ ਗੁਰੂ ਨੇ ਇਕ ਦੀ ਕੁਰਬਾਨੀ ਦੇ ਦਿਤੀ।[156] ਜੇ ਇਹੋ ਕਹਾਣੀ ਮੈਕਗ੍ਰੇਗਰ ਦੀ ਪੁਸਤਕ ਵਿਚੋਂ ਪੜ੍ਹ ਲਈਏ, ਤਾਂ ਉਸ ਦੇ ਘੋਰ ਨਿਰਾਦਰੀ ਭਰੇ ਸ਼ਬਦ ਪੜ੍ਹ ਕੇ ਸਿਖ ਹੋਣ ਕਾਰਨ ਸਿਰ ਸ਼ਰਮ ਨਾਲ ਝੁਕ ਜਾਂਦਾ ਹੈ।

---

154. History of the Sikhs-1849 p. 68
155. History of the Sikhs-1849 p.67
156. History of the Sikhs-1849 p. 73

ਇਸ ਗਲ ਨੇ ਮੈਨੂੰ ਬਹੁਤ ਹੈਰਾਨ ਕੀਤਾ ਹੈ ਕਿ ਸ਼੍ਰੀ ਦਸਮ ਗ੍ਰੰਥ ਦੇ ਵਾਰ-ਵਾਰ ਪ੍ਰਮਾਣ ਦੇਣ ਵਾਲੇ ਅਤੇ ਹਰ ਜਗਹ ਤੇ ਦਸਮ ਗ੍ਰੰਥ ਨੂੰ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਕ੍ਰਿਤ ਮੰਨਣ ਵਾਲੇ ਕਨਿੰਘਮ ਵਲ ਸਾਡਾ ਧਿਆਨ ਡਾ. ਮਾਨ ਨੇ ਆਪ ਹੀ ਕਿਉਂ ਆਕ੍ਰਸ਼ਿਤ ਕੀਤਾ ਹੈ ? ਕਾਰਨ ਇਹ ਨਹੀਂ ਕਿ ਡਾ. ਮਾਨ ਨਿਰਪਖ ਅਤੇ ਸੁਹਿਰਦ ਲੇਖਕ ਹਨ। ਅਸਲ ਵਿਚ ਜਾਪਦਾ ਹੈ ਕਿ ਇਕ ਤਾਂ ਉਨ੍ਹਾਂ ਨੇ ਕਨਿੰਘਮ ਨੂੰ ਧਿਆਨ ਨਾਲ ਪੜ੍ਹਿਆ ਨਹੀਂ ਅਤੇ ਦੂਜਾ ਇਹ ਮੰਨ ਲਿਆ ਹੈ ਕਿ ਉਸ ਦੇ ਨਾਮ ਤੇ ਜੋ ਮਰਜ਼ੀ ਲਿਖ ਦਿਤਾ ਜਾਵੇ, ਕਿਹੜਾ ਕਿਸੇ ਸਿਖ ਨੇ ਕਨਿੰਘਮ ਨੂੰ ਪੜ੍ਹ ਲੈਣਾ ਹੈ ? ਸ਼੍ਰੀ ਦਸਮ ਗ੍ਰੰਥ ਅਤੇ ਇਸ ਦੀਆਂ ਬਾਣੀਆਂ ਨੂੰ ਕਨਿੰਘਮ ਨਿਰਸੰਦੇਹ ਗੁਰੂ-ਕ੍ਰਿਤ ਮੰਨਦਾ ਹੈ। ਉਸ ਦੀ ਪੁਸਤਕ ਦੇ ਕੁਝ ਤਥ ਇਥੇ ਪ੍ਰਸਤੁਤ ਹਨ-

1. ਪੰਨਾ 44 ਉਤੇ ਉਹ ਲਿਖਦਾ ਹੈ- "Yet Govind, in Second Grunth (Hazara Shubd portion), apostrophises Time (ਕਾਲ-ਪੁਰਖ) itself as the ony true God.

੨. ਪੰਨਾ 71 ਉਤੇ ਉਹ ਬਚਿਤਰ ਨਾਟਕ ਨੂੰ ਪ੍ਰਮਾਣਿਕ ਰਚਨਾ ਮੰਨ ਕੇ ਲਿਖਦਾ ਹੈ ਕਿ ਇਸ ਵਿਚ ਗੁਰੂ ਜੀ ਨੇ ਆਪਣੀ ਵੰਸ਼-ਪਰੰਪਰਾ ਪੁਰਾਤਨ ਬਾਦਸ਼ਾਹਾਂ ਨਾਲ ਮਿਲਾਈ ਹੈ- ਉਸ ਦੇ ਸ਼ਬਦਾਂ ਵਿਚ- In an extant and authentic composition, he traces his mortal descent to ancient kings. ਇਸ ਦੇ ਹੇਠ ਫੁਟਨੋਟ ਹੈ- The Vichitr Natuck, or wondrous Tale, which forms a portion of the Duswen Padshah ka Grunth, or Book of the Tenth King. ਪਾਠਕ ਜਨ ਧਿਆਨ ਨਾਲ ਵੇਖਣ ਕਿ ਕਨਿੰਘਮ ਨੇ ਬਚਿਤਰ ਨਾਟਕ ਸੰਬੰਧੀ authentic composition (ਪ੍ਰਮਾਣਿਕ ਰਚਨਾ) ਸ਼ਬਦ ਵਰਤੇ ਹਨ, ਕਿਉਂਕਿ ਉਸ ਵੇਲੇ ਦੇ ਸਾਰੇ ਸਿਖਾਂ, ਜਿਨ੍ਹਾਂ ਤੋਂ ਕਨਿੰਘਮ ਨੂੰ ਸਿਖ ਪੰਥ ਸੰਬੰਧੀ ਜਾਣਕਾਰੀ ਮਿਲ ਸਕਦੀ ਸੀ, ਲਈ ਸ਼੍ਰੀ ਦਸਮ ਗ੍ਰੰਥ ਨਿਰਵਿਵਾਦ ਗੁਰੂ ਗੋਬਿੰਦ ਸਿੰਘ ਜੀ ਦੀ ਆਪਣੀ ਰਚਨਾ ਸੀ।

3. ਪੰਨਾ 71-72 ਉਤੇ ਉਸ ਨੇ ਗੁਰੂ ਜੀ ਦੇ ਜਗਤ ਵਿਚ ਆਉਣ ਦਾ ਕਾਰਨ ਕੇਵਲ ਹੂ-ਬ-ਹੂ ਵਿਚਿਤ੍ਰ ਨਾਟਕ ਤੋਂ ਹੀ ਨਹੀਂ ਲਿਆ, ਬਲਕਿ ਇਸ ਲਈ ਮੈਲਕਮ ਦਾ ਅਨੁਵਾਦ ਲੈਂਦਿਆਂ ਫੁਟਨੋਟ ਵਿਚ ਆਖਿਆ ਹੈ...Compare

the extracts given by Malcom from the Vichitr Natuck (Sketch p. 173.)

4. ਪੰਨਾ 77 ਉਤੇ ਉਹ ਕਹਿੰਦਾ ਹੈ ਕਿ ਆਦਿ ਗ੍ਰੰਥ ਦੀਆਂ ਬਹੁਤੀਆਂ ਬਾਣੀਆਂ '੧ੴ ਸਤਿਗੁਰ ਪ੍ਰਸਾਦਿ' ਤੋਂ ਆਰੰਭ ਹੁੰਦੀਆਂ ਹਨ, ਜਦੋਂ ਕਿ 'ਦਸਵੇਂ ਪਾਦਸ਼ਾਹ ਕੇ ਗ੍ਰੰਥ' ਦੀਆਂ ਕਈ ਬਾਣੀਆਂ '੧ੴ ਵਾਹਿਗੁਰੂ ਜੀ ਕੀ ਫਤਹਿ' ਤੋਂ ਸ਼ੁਰੂ ਹੁੰਦੀਆਂ ਹਨ। ਇਥੇ ਉਹ ਸ਼੍ਰੀ ਦਸਮ ਗ੍ਰੰਥ ਨੂੰ ਗੁਰੂ-ਕ੍ਰਿਤ ਮੰਨ ਕੇ ਚਲ ਰਿਹਾ ਹੈ।

5. ਪੰਨਾ 72 ਉਤੇ ਬਚਿਤਰ ਨਾਟਕ ਦੇ ਵਿਆਪਕ ਹਵਾਲੇ ਦੇਂਦਿਆਂ ਉਸ ਲਿਖਿਆ ਹੈ ਕਿ ਗੁਰੂ ਜੀ ਨੇ ਕਿਹਾ- ਮੈਂ ਅਕਾਲ ਪੁਰੁਖ ਦਾ ਦਾਸ ਹਾਂ ਅਤੇ ਸੰਸਾਰ ਦਾ ਤਮਾਸ਼ਾ ਵੇਖਣ ਆਇਆ ਹਾਂ। ਹਰ ਸਿਖ ਜਾਣਦਾ ਹੈ ਕਿ ਇਸ ਕਥਨ ਦਾ ਮੂਲ ਦਸਮ ਗ੍ਰੰਥ ਦੀਆਂ ਪੰਕਤੀਆਂ- 'ਮੈਂ ਹੌਂ ਪਰਮ ਪੁਰਖ ਕੋ ਦਾਸਾ। ਦੇਖਨੇ ਆਇਓ ਜਗਤ ਤਮਾਸਾ' ਹੀ ਹਨ।

6. ਪੰਨਾ 85-86 ਉਤੇ ਕਨਿੰਘਮ ਨੇ ਸਿਰਲੇਖ ਬਣਾਇਆ ਹੈ- ਬਚਿਤਰ ਨਾਟਕ ਦੀ ਰਚਨਾ। ਅਗੇ ਦਸਦਾ ਹੈ ਕਿ ਗੁਰੂ ਜੀ ਕੁਝ ਦੇਰ ਤੀਕ ਦਮਦਮਾ ਸਾਹਿਬ ਟਿਕੇ ਰਹੇ। ਉਥੇ ਰਹਿ ਕੇ ਆਪ ਨੇ ਸ਼੍ਰੀ ਦਸਮ ਗ੍ਰੰਥ ਤਿਆਰ ਕੀਤਾ। ਇਸੇ ਵਿਚ ਹੀ ਬਚਿਤ੍ਰ ਨਾਟਕ ਦੀ ਰਚਨਾ ਹੈ। ਕੇਵਲ ਇਸੇ ਹਿਸੇ ਨੂੰ ਇਤਿਹਾਸਿਕ ਕਿਹਾ ਜਾ ਸਕਦਾ ਹੈ। ਬਚਿਤ੍ਰ ਨਾਟਕ ਦੇ ਅੰਤ ਵਿਚ ਕੇਵਲ ਈਸ਼ਵਰ ਦੀ ਉਸਤਤੀ ਹੈ, ਜਿਸ ਨੇ ਸਦਾ ਆਪ ਦੀ ਸਹਾਇਤਾ ਕੀਤੀ। ਗੁਰੂ ਸਾਹਿਬ ਲਿਖਦੇ ਹਨ ਕਿ ਆਪ ਇਕ ਹੋਰ ਪੁਸਤਕ ਵਿਚ ਉਹਨਾਂ ਕਾਰਨਾਮਿਆਂ ਦਾ ਜੋ ਆਪ ਨੇ ਕੀਤੇ ਹਨ, ਅਕਾਲ ਪੁਰਖ ਦੀ ਅਜ਼ਮਤ ਜੋ ਆਪ ਨੇ ਡਿਠੀ ਹੈ ਅਤੇ ਆਪਣੀਆਂ ਯਾਦਾਂ ਅਨੁਸਾਰ ਵਰਣਨ ਕਰਨਗੇ। ਇਹ ਉਲੇਖ ਸਪਸ਼ਟ ਤੌਰ ਤੇ 'ਬਚਿਤ੍ਰ ਨਾਟਕ' ਦੀਆਂ ਉਨ੍ਹਾਂ ਅੰਤਲੀਆਂ ਪੰਕਤੀਆਂ ਤੋਂ ਆਇਆ ਹੈ, ਜਿਥੇ ਉਹ ਅਵਤਾਰ ਲੀਲਾ ਲਿਖਣ, ਪਰ ਪਹਿਲਾਂ ਦੇਵੀ ਚਰਿਤ੍ਰ ਲਿਖਣ ਦਾ ਉਲੇਖ ਕਰਦੇ ਹਨ। ਅਸਲ ਪਦ ਹਨ-

*ਜਿਹ ਜਿਹ ਬਿਧਿ ਜਨਮਨ ਸੁਧਿ ਆਈ। ਤਿਮ ਤਿਮ ਕਹੇ ਗਿਰੰਥ ਬਨਾਈ।*
*ਪ੍ਰਥਮੇ ਸਤਿਜੁਗ ਜਿਹ ਬਿਧਿ ਲਹਾ। ਪ੍ਰਥਮੇ ਦੇਬਿ ਚਰਿਤ੍ਰ ਕੋ ਕਹਾ। ੧੦।*
*ਪਹਿਲੇ ਚੰਡੀ ਚਰਿਤ੍ਰ ਬਣਾਯੋ। ਨਖ ਸਿਖ ਤੇ ਕ੍ਰਮ ਭਾਖ ਸੁਨਾਯੋ।...... ੧੧।*

ਕਨਿੰਘਮ ਦੀ ਰਚਨਾ ਵਿਚ ਕਿਤੇ ਵੀ ਸ਼੍ਰੀ ਦਸਮ ਗ੍ਰੰਥ ਦਾ ਵਿਰੋਧ ਨਹੀਂ ਮਿਲਦਾ। ਬਲਕਿ ਪਛਮੀ ਲੇਖਕਾਂ ਦੀਆਂ ਉਸ ਸਮੇਂ ਦੌਰਾਨ ਰਚਿਤ ਪੁਸਤਕਾਂ ਪੜ੍ਹ ਕੇ ਇਹ ਵੀ ਸੰਕੇਤ ਮਿਲ ਜਾਂਦਾ ਹੈ, ਕਿ 1850 ਈ. ਤਕ ਸਿਖਾਂ ਵਿਚ 'ਸ਼੍ਰੀ ਦਸਮ ਗ੍ਰੰਥ' ਬਿਲਕੁਲ ਇਕ ਨਿਰਵਿਵਾਦ ਗ੍ਰੰਥ ਸੀ। ਕੀ ਆਪਣੇ ਆਪ ਨੂੰ ਬੁਧੀਮਾਨ ਅਕਾਦਮਿਕ ਵਿਅਕਤੀ ਅਖਵਾਉਣ ਵਾਲੇ ਡਾ. ਜਸਬੀਰ ਸਿੰਘ 'ਮਾਨ' ਆਪਣੇ 'revered' (ਬਹੁ-ਸਤਿਕਾਰਤ) ਵਿਦਵਾਨ ਕਨਿੰਘਮ ਦੀ ਕੋਈ ਇਕ ਅਜਿਹੀ ਪੰਕਤੀ ਪਾਠਕਾਂ ਸਾਹਮਣੇ ਰਖਣਗੇ, ਜਿਥੇ ਉਸ ਨੇ ਸ਼੍ਰੀ ਦਸਮ ਗ੍ਰੰਥ ਦਾ ਵਿਰੋਧ ਕੀਤਾ ਹੋਵੇ ? ਮੈਂ ਪਾਠਕਾਂ ਦੇ ਸਨਮੁਖ ਇਹ ਤਥ ਵੀ ਲਿਆਉਣਾ ਚਾਹੁੰਦਾ ਹਾਂ ਕਿ ਕਨਿੰਘਮ ਅਤੇ ਮੈਕਗ੍ਰੇਗਰ ਦੀਆਂ ਇਤਿਹਾਸ ਪੁਸਤਕਾਂ ਦੇ ਕੁਝ ਅੰਸ਼ ਸਿਖਾਂ ਵਾਸਤੇ ਜਿਤਨੇ ਅਪਮਾਨ-ਜਨਕ ਹਨ, ਮੈਲਕਮ ਦਾ ਕੋਈ ਵੀ ਕਥਨ ਉਨ੍ਹਾਂ ਅੰਸ਼ਾਂ ਤੋਂ ਵਧ ਕੇ ਅਪਵਿਤਰ ਨਹੀਂ। ਕਨਿੰਘਮ ਤੋਂ ਲਗਪਗ ਅਧੀ ਸਦੀ ਪਹਿਲਾਂ ਜਦੋਂ ਅਜੇ ਅੰਗਰੇਜ਼ਾਂ ਨੇ ਸਿਖਾਂ ਨੂੰ ਸਮਝਣ ਦੇ ਯਤਨ ਆਰੰਭੇ ਹੀ ਸਨ, ਜੇ ਮੈਲਕਮ ਭਾਈ ਗੁਰਦਾਸ ਪਹਿਲੇ ਅਤੇ ਦੂਜੇ ਦੇ ਅੰਤਰ ਨੂੰ ਨਹੀਂ ਸਮਝ ਸਕਿਆ, ਤਾਂ ਮਾਨ ਸਾਹਿਬ ਲਈ ਉਹ ਬਹੁਤ ਵਡਾ ਅਪਰਾਧੀ ਅਤੇ ਬੇਈਮਾਨ ਲਿਖਾਰੀ ਬਣ ਗਿਆ ਹੈ, ਪਰ ਕਨਿੰਘਮ ਦੇ ਘੋਰ ਅਪਮਾਨਜਨਕ ਸ਼ਬਦ ਵੀ ਡਾ. ਮਾਨ ਵਾਸਤੇ ਕਿਉਂ ਅਮ੍ਰਿਤ ਹਨ? ਇਹ ਸਪਸ਼ਟ ਕਰਨਾ ਉਨ੍ਹਾਂ ਦਾ ਕਰਤਵ ਹੈ। ਮੈਂ ਨਾ ਮੈਲਕਮ ਨੂੰ ਦੋਸ਼ੀ ਮੰਨਦਾ ਹਾਂ, ਨਾ ਕਨਿੰਘਮ ਨੂੰ ਅਪਰਾਧੀ ਕਹਿੰਦਾ ਹਾਂ। ਉਹ ਸਿਖਾਂ ਦੇ ਧਰਮ ਅਤੇ ਇਤਿਹਾਸ ਨੂੰ ਉਤਨੀ ਗਹਿਰਾਈ ਨਾਲ ਨਹੀਂ ਸਨ ਸਮਝ ਸਕਦੇ, ਜਿਤਨੀ ਗਹਿਰਾਈ ਨਾਲ ਅਧੀ ਸਦੀ ਮਗਰੋਂ ਮੈਕਾਲਿਫ ਨੇ ਸਮਝਣਾ ਸ਼ੁਰੂ ਕੀਤਾ ਸੀ। 1850 ਈ. ਤਕ ਵੀ ਅੰਗਰੇਜ਼ ਅਜੇ ਸਿਖਾਂ ਸੰਬੰਧੀ ਸਾਧਾਰਨ ਜਾਣਕਾਰੀ ਹੀ ਇਕਤਰ ਕਰਨ ਵਿਚ ਲਗੇ ਹੋਏ ਸਨ ਅਤੇ ਅਜੇ ਉਹ ਇਸ ਸਮਰਥ ਬਿਲਕੁਲ ਨਹੀਂ ਸਨ ਕਿ ਸਿਖਾਂ ਦੀਆਂ ਧਾਰਮਿਕ ਪੁਸਤਕਾਂ ਵਿਚ ਕੋਈ ਮਿਲਾਵਟ ਕਰ ਸਕਦੇ।

ਅਗੇ ਵਧਣ ਤੋਂ ਪਹਿਲਾਂ ਮੈਂ ਇਹ ਸਪਸ਼ਟ ਕਰਨਾ ਚਾਹੁੰਦਾ ਹਾਂ ਕਿ ਡਾ. ਮਾਨ ਦੇ ਜਮਾਂਦਰੂ ਸੰਦੇਹਾਂ ਦਾ ਉਤਰ ਮੈਂ ਉਸੇ ਸਿਲਸਿਲੇ ਵਿਚ ਦੇਵਾਂਗਾ, ਜਿਸ ਸਿਲਸਿਲੇ ਵਿਚ ਉਨ੍ਹਾਂ ਨੇ ਅਖੌਤੀ ਤਥ ਆਪਣੇ ਲੇਖ ਵਿਚ ਪਰੋਏ ਹਨ। ਹਾਲਾਕਿ ਮੈਨੂੰ ਪਤਾ ਹੈ ਕਿ ਕਿਸੇ ਵਿਸ਼ੇ ਸੰਬੰਧੀ ਪ੍ਰਗਟਾਏ ਵਿਚਾਰ ਕਿਸੇ ਸਿਲਸਿਲੇ ਵਿਚ ਹੋਣੇ ਚਾਹੀਦੇ ਹਨ, ਪਰ ਕਿਉਂਕਿ ਡਾ. ਮਾਨ ਇਧਰੋਂ-ਉਧਰੋਂ ਫੋਟੋ ਕਾਪੀਆਂ ਜੋੜ ਕੇ ਉਗੜ-

ਦੁਗੜ ਪੰਨੇ ਕਾਲੇ ਕਰ ਦੇਂਦੇ ਹਨ, ਸੋ ਮੈਨੂੰ ਉਨ੍ਹਾਂ ਦੇ ਕ੍ਰਮ ਅਨੁਸਾਰ ਆਪਣੇ ਆਪ ਨੂੰ ਢਾਲਣਾ ਪੈਣਾ ਹੈ। ਦੂਜੀ ਗੱਲ ਇਹ ਹੈ ਕਿ ਜਿਨ੍ਹਾਂ ਸ਼ੰਕਾਵਾਂ ਦਾ ਉਤਰ ਪਹਿਲਾਂ ਦਿਤਾ ਜਾ ਚੁਕਿਆ ਹੈ ਅਤੇ ਡਾ. ਮਾਨ ਉਸ ਉਤਰ ਨੂੰ ਯੁਕਤੀ-ਪੂਰਵਕ ਨਕਾਰ ਨਹੀਂ ਸਕੇ, ਉਨ੍ਹਾਂ ਦਾ ਵਿਸਤ੍ਰਿਤ ਉਤਰ ਦੇਣਾ ਅਵਾਂਛਿਤ ਹੋਵੇਗਾ। ਉਹ ਪਹਿਲਾਂ ਪ੍ਰਸਤੁਤ ਵਿਚਾਰਾਂ ਉਤੇ ਯੁਕਤੀ-ਪੂਰਵਕ ਕਿੰਤੂ ਕਰਨ, ਤਾਂ ਹੀ ਉਤਰ ਦੇਣਾ ਸੰਭਵ ਹੋ ਸਕਦਾ ਹੈ।

2. ਕਨਿੰਘਮ ਦੇ ਵਰਣਨ ਮਗਰੋਂ ਡਾ. ਮਾਨ ਨੇ ਭਾਈ ਕਾਨ੍ਹ ਸਿੰਘ 'ਨਾਭਾ' ਦੇ ਕਥਨ ਦਾ ਉਲੇਖ ਕਰ ਕੇ ਸ਼੍ਰੀ ਦਸਮ ਗ੍ਰੰਥ ਨੂੰ ਚੁਨੌਤੀ ਦਿਤੀ ਹੈ। ਉਹ ਲਿਖਦੇ ਹਨ "**To revered memory of Bhai Kahan Singh Nabha** who educated the Sikhs and wrote In Mahan Kosh and Gurmat martand "ਗ੍ਰੰਥ ਸਾਹਿਬ ਨਾਲ 'ਗੁਰੂ 'ਸ਼ਬਦ ਸੰਮਤ 1765 (1708 ਈ.) ਤੋਂ ਲਾਉਣਾ ਆਰੰਭ ਹੋਇਆ, ਜਿਸ ਵੇਲੇ ਅਬਿਚਲ ਨਗਰ ਗੁਰੂ ਗੋਬਿੰਦ ਸਿੰਘ ਜੀ ਨੇ ਗੁਰਤਾ ਸਿੱਖ ਧਰਮ ਦੇ ਆਧਾਰ ਰੂਪ ਗ੍ਰੰਥ ਨੂੰ ਦਿੱਤੀ ! ਕਈ ਨਾਦਾਨ ਸਿੱਖ ਦਸਮ ਗ੍ਰੰਥ ਨਾਲ ਭੀ ਗੁਰੂ ਸ਼ਬਦ ਦਾ ਪ੍ਰਯੋਗ ਕਰਦੇ ਹਨ, ਜੋ ਗੁਰੁਮਤ ਵਿਰੁਧ ਹੈ।" ਡਾ. ਮਾਨ ਨੇ ਭਾਈ ਜੀ ਦੀਆਂ ਇਹ ਪੰਕਤੀਆਂ ਕਿਸੇ ਸਨਕੀ ਵਾਂਗ ਵਾਰ-ਵਾਰ ਦੁਹਰਾਈਆਂ ਹਨ। ਸਿਆਣਾ ਅਤੇ ਵਿਦਿਆ-ਕੁਸ਼ਲ ਵਿਅਕਤੀ ਉਗੜ-ਦੁਗੜੇ ਪੰਨੇ ਇਕਠੇ ਕਰਨ ਅਤੇ ਇਕੋ ਚੀਜ਼ ਨੂੰ ਦਸ-ਦਸ ਵਾਰ ਪ੍ਰਸਤੁਤ ਕਰਨ ਨੂੰ ਅਕਾਦਮਿਕਤਾ ਨਹੀਂ ਮੰਨਦਾ, ਸਗੋਂ ਜੋ ਤਥ ਸਨਮੁਖ ਹੋਣ ਉਸ ਦਾ ਠੀਕ ਵਿਸ਼ਲੇਸ਼ਣ ਕਰ ਕੇ ਪਾਠਕਾਂ ਦੇ ਵਿਵੇਕ ਤੇ ਛਡ ਦੇਂਦਾ ਹੈ। ਪਰ ਢੀਠ ਅਤੇ ਅਸਦਵਾਦੀ ਮਨੁੱਖ ਲੋਕਾਂ ਨਾਲ ਛਲ-ਕਪਟ ਕਰਨ ਵਾਸਤੇ ਇਕੋ ਚੀਜ਼ ਨੂੰ ਵਾਰ-ਵਾਰ ਪੇਸ਼ ਕਰਦੇ ਹਨ, ਇਸ ਆਸ ਵਿਚ ਕਿ ਦਸ ਵਾਰ ਝੂਠ ਬੋਲਿਆਂ, ਝੂਠ ਸਚ ਬਣ ਜਾਂਦਾ ਹੈ। ਪਰ ਮੇਰਾ ਵਿਸ਼ਵਾਸ ਹੈ ਕਿ ਸਚ ਅਤੇ ਝੂਠ ਦੋਵੇਂ ਕਦੇ ਵੀ ਰਲ-ਗਡ ਨਹੀਂ ਹੋ ਸਕਦੇ। ਡਾ. ਮਾਨ ਨੇ ਮੇਰੇ ਉਤੇ ਆਰੋਪ ਲਗਾਇਆ ਹੈ ਕਿ ਮੈਂ ਆਪਣੀ ਪੁਸਤਕ ਵਿਚ 'ਨਾਭਾ' ਜੀ ਦੇ ਉਪਰੋਕਤ ਪਦਾਂ ਨੂੰ ਛਿਪਾਇਆ ਹੈ। ਉਨ੍ਹਾਂ ਦਾ ਇਹ ਆਰੋਪ ਇਸ ਲਈ ਨਿਰਾਧਾਰ ਹੈ, ਕਿਉਂਕਿ ਭਾਈ ਕਾਨ੍ਹ ਸਿੰਘ ਜੀ ਦੀ ਇਸ ਲਿਖਿਤ ਵਿਚ ਕੁਝ ਭੀ ਅਜਿਹਾ ਨਹੀਂ, ਜੋ ਸ਼੍ਰੀ

ਦਸਮ ਗ੍ਰੰਥ ਦੇ ਵਿਰੁਧ ਹੋਵੇ। ਕੋਈ ਲੁਕਾਣ-ਛਿਪਾਣ ਵਾਲੀ ਗੱਲ ਹੀ ਨਹੀਂ। ਪਾਠਕ ਜਨ ਉਪਰੋਕਤ ਪੰਕਤੀਆਂ ਨੂੰ ਆਪ ਧਿਆਨ ਸਹਿਤ ਪੜ੍ਹ ਲੈਣ। ਭਾਈ ਜੀ ਨੇ ਕੇਵਲ ਇਹ ਲਿਖਿਆ ਹੈ ਕਿ ਸ਼੍ਰੀ ਦਸਮ ਗ੍ਰੰਥ ਨਾਲ 'ਗੁਰੂ' ਪਦ ਲਗਾਉਣਾ ਨਾਦਾਨੀ ਹੈ। ਕੀ 'ਮਾਨ' ਸਾਹਿਬ ਅਜਿਹੇ ਸਿਖ ਲੇਖਕਾਂ ਦੀਆਂ ਲਿਖਤਾਂ ਵਿਚੋਂ ਪ੍ਰਮਾਣ ਵਜੋਂ ਕੁਝ ਤੁਕਾਂ ਪ੍ਰਸਤੁਤ ਕਰ ਸਕਦੇ ਹਨ, ਜੋ ਸ਼੍ਰੀ ਦਸਮ ਗ੍ਰੰਥ ਨਾਲ 'ਗੁਰੂ' ਪਦ ਵਰਤਣ ਦੀ ਵਕਾਲਤ ਕਰਦੇ ਹਨ। ਹਰ ਸਿਖ ਦਾ ਇਹ ਅਟੁਟ ਵਿਸ਼ਵਾਸ ਹੈ ਕਿ ਕੇਵਲ ਸ਼੍ਰੀ ਆਦਿ ਗ੍ਰੰਥ ਹੀ ਗੁਰੂ ਪਦ ਨਾਲ ਸ਼ੋਭਿਤ ਹੈ। ਭਾਈ ਜੀ ਦੇ ਉਕਤ ਕਥਨ ਨੂੰ ਆਧਾਰ ਬਣਾ ਕੇ ਸਿਖਾਂ ਵਿਚ ਸੰਦੇਹ ਪੈਦਾ ਕਰਨਾ ਕਿ ਉਹ ਸ਼੍ਰੀ ਦਸਮ ਗ੍ਰੰਥ ਦੇ ਵਿਰੋਧੀ ਸਨ, ਮੇਰੀ ਨਜ਼ਰ ਵਿਚ ਇਕ ਅਤਿ ਘ੍ਰਿਣਤ ਪਾਪ ਹੈ। ਇਹ ਧੋਖਾ ਹੈ, ਅਕਾਦਮਿਕਤਾ ਨਹੀਂ। ਭਾਈ ਕਾਨ੍ਹ ਸਿੰਘ ਨਾਭਾ ਦੁਆਰਾ ਰਚਿਤ ਸ਼੍ਰੀ ਦਸਮ ਗ੍ਰੰਥ ਸੰਬੰਧੀ 'ਮਹਾਨ ਕੋਸ਼' ਵਿਚਲਾ ਇੰਦਰਾਜ਼ ਮੈਂ ਇਥੇ ਪਾਠਕਾਂ ਦੀ ਜਾਣਕਾਰੀ ਵਾਸਤੇ ਇੰਨ-ਬਿੰਨ ਦੇ ਰਿਹਾ ਹਾਂ ਅਤੇ ਨਾਲ ਹੀ ਇਸ ਦਾ ਸਾਰਾਂਸ਼ ਪ੍ਰਸਤੁਤ ਕਰ ਰਿਹਾ ਹਾਂ ('ਮਹਾਨ ਕੋਸ਼' ਵਿਚਲਾ ਇੰਦਰਾਜ਼ ਮੈਨੂੰ ਇਥੇ ਫਿਰ ਦੇਣ ਦੀ ਜ਼ਰੂਰਤ ਨਹੀਂ, ਕਿਉਂਕਿ ਇਹ ਅਸੀਂ ਇਸੇ ਪੁਸਤਕ ਵਿਚ ਪਹਿਲਾਂ ਪ੍ਰਸਤੁਤ ਕਰ ਆਏ ਹਾਂ)।-

ਇਸ ਤਰਾਂ ਹੋਰ ਤਰਕ-ਵਿਤਰਕ ਚਿਰ ਤਾਈਂ ਹੁੰਦੀ ਰਹੀ, ਪਰ ਕੋਈ ਫ਼ੈਸਲਾ ਨਹੀ ਹੋਇਆ. ਇਤਨੇ ਵਿੱਚ ਭਾਈ ਮਤਾਬ ਸਿੰਘ ਜੀ, ਮੱਸੇ ਰੰਘੜ ਦੇ ਹੱਥੋਂ (ਸੰਵਤ 1797 ਵਿੱਚ) ਦਰਬਾਰ ਅਮ੍ਰਿਤਸਰ ਜੀ ਦੀ ਬੇਅਦਬੀ ਦਾ ਹਾਲ ਸੁਣਕੇ ਬੀਕਾਨੇਰ ਤੋਂ ਅਮ੍ਰਿਤਸਰ ਜੀ ਉੱਪੜਨ ਲਈ ਰਾਹ ਜਾਂਦੇ, ਦਮਦਮੇ ਸਾਹਿਬ ਆ ਪੁੱਜੇ. ਪੰਥ ਨੇ ਉਨ੍ਹਾਂ ਦੀ ਰਾਇ ਭੀ ਦਸਮ ਗ੍ਰੰਥ ਬਾਬਤ ਲਈ, ਤਾਂ ਉਨ੍ਹਾਂ ਨੇ ਆਖਿਆ ਕਿ ਜੇ ਮੈਂ ਮੱਸੇ ਨੂੰ ਮਾਰਕੇ ਮੁੜ ਦਮਦਮੇ ਸਾਹਿਬ ਆਇਆ, ਤਾਂ ਬੀੜ ਭਾਈ ਮਨੀ ਸਿੰਘ ਜੀ ਦੀ ਲਿਖੀ ਕ਼ਾਇਮ ਰਹੇ, ਜੇ ਮੈ ਅਮ੍ਰਿਤਸਰ ਜੀ ਸ਼ਹੀਦ ਹੋਗਿਆ ਤਾਂ ਜਿਲਦ ਖੋਲ੍ਹਕੇ ਜੁਦੀਆਂ ਜੁਦੀਆਂ ਪੋਥੀਆਂ ਬਣਾਈਆਂ ਜਾਣ. ਭਾਈ ਮਤਾਬ ਸਿੰਘ ਜੀ ਬਹਾਦੁਰੀ ਨਾਲ ਪਾਮਰ ਅਨਜਾਈ ਮੱਸੇ ਨੂੰ ਮਾਰਕੇ ਜੈਕਾਰੇ ਗਜਾਉਂਦੇ ਦਮਦਮੇ ਸਾਹਿਬ ਆਏ. ਪੰਥ ਨੇ ਭਾਈ ਮਤਾਬ ਸਿੰਘ ਜੀ ਦਾ ਭਾਰੀ ਸਨਮਾਨ ਕੀਤਾ ਅਰ ਉਨ੍ਹਾਂ ਦੇ ਬਚਨ ਅਨੁਸਾਰ ਦਸਮ ਗ੍ਰੰਥ ਦੀ ਬੀੜ ਭਾਈ ਮਨੀ ਸਿੰਘ ਜੀ ਦੇ ਲਿਖੇ ਕ੍ਰਮ

ਅਨੁਸਾਰ ਕ਼ਾਇਮ ਰੱਖੀ. ਦਸਮ ਗ੍ਰੰਥ ਦੀ ਬੀੜ ਇੱਕ ਭਾਈ ਸੁੱਖਾ ਸਿੰਘ (ਪਟਨੇ ਸਾਹਿਬ ਦੇ ਗ੍ਰੰਥੀ) ਨੇ ਭੀ ਲਿਖੀ ਹੈ, ਜਿਸ ਵਿੱਚ ਛੱਕੇ ਭਗੌਤੀ ਸਤੋਤ੍ਰ ਆਦਿਕ ਸ਼ਾਮਿਲ ਕਰ ਦਿੱਤੇ ਹਨ. ਅਵਾਣ ਅਤੇ ਮਨਮੌਜੀ ਲਿਖਾਰੀਆਂ ਦੀ ਕ੍ਰਿਪਾ ਨਾਲ ਕਈ ਹੋਰ ਬੀੜਾਂ ਭੀ ਬਣ ਗਈਆਂ ਹਨ ਅਤੇ ਅਰਥਾਂ ਤੋਂ ਅਨਰਥ ਹੋ ਗਏ ਹਨ, ਪਰ ਕਿਸੇ ਗੁਰਮਤ ਪ੍ਰੇਮੀ ਨੇ ਇਸ ਦੇ ਸੁਧਾਰ ਦਾ ਉਪਾਉ ਨਹੀਂ ਕੀਤਾ. ਭਾਵੇਂ ਬੀੜਾਂ ਤਾਂ ਬੇਅੰਤ ਹਨ, ਪਰ ਮੁੱਖ ਦੋ ਹੀ ਹਨ ਇੱਕ ਭਾਈ ਮਨੀ ਸਿੰਘ ਦੀ, ਜਿਸ ਦਾ ਦੂਜਾ ਨਾਉਂ ਭਾਈ ਦੀਪ ਸਿੰਘ ਵਾਲੀ ਭੀ ਹੈ, ਦੂਜੀ ਭਾਈ ਸੁੱਖਾ ਸਿੰਘ ਦੀ, ਜਿਸ ਨੂੰ ਲੋਕ ਖ਼ਾਸ ਬੀੜ ਕਰਕੇ ਭੀ ਸਦਦੇ ਹਨ."

ਭਾਈ ਕਾਨ੍ਹ ਸਿੰਘ 'ਨਾਭਾ' ਦੇ ਇਨ੍ਹਾਂ ਵਿਚਾਰਾਂ ਦਾ ਸਾਰਾਂਸ਼ ਇਸ ਪ੍ਰਕਾਰ ਹੈ-

1. ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਦੇ ਗ੍ਰੰਥ ਦਾ ਨਾਮ ਦਸਮ ਗ੍ਰੰਥ ਹੈ।
2. 1721 ਈ. ਵਿਚ ਮਾਤਾ ਸੁੰਦਰੀ ਜੀ ਦੀ ਆਗਿਆ ਨਾਲ ਭਾਈ ਮਨੀ ਸਿੰਘ ਨੇ ਦਰਬਾਰ ਸਾਹਿਬ ਦੀ ਸੇਵਾ ਸੰਭਾਲੀ।
3. ਅਮ੍ਰਿਤਸਰ ਰਹਿੰਦਿਆਂ ਉਨ੍ਹਾਂ ਗੁਰੂ ਗ੍ਰੰਥ ਸਾਹਿਬ ਦੀ ਅਜਿਹੀ ਬੀੜ ਤਿਆਰ ਕਰਵਾਈ, ਜਿਸ ਵਿਚ ਬਾਣੀ ਦੀ ਤਰਤੀਬ ਬਦਲ ਦਿੱਤੀ ਗਈ (ਜਿਵੇਂ ਭਾਈ ਮਨੀ ਸਿੰਘ ਦੇ ਨਾਮ ਤੇ ਪ੍ਰਚਲਿਤ ਬੀੜ ਵਿਚ ਮਿਲਦੀ ਹੈ)।
4. ਭਾਰੀ ਮਿਹਨਤ ਕਰ ਕੇ ਉਨ੍ਹਾਂ ਨੇ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਇਕੱਤਰ ਕਰਵਾਈ, ਜਿਸ ਵਿਚ ਉਪਦੇਸ਼ਮਈ ਬਾਣੀ ਅਤੇ (ਉਨ੍ਹਾਂ ਦੁਆਰਾ ਕੀਤੇ) ਸੰਸਕ੍ਰਿਤ ਗ੍ਰੰਥਾਂ ਦੇ ਅਨੁਵਾਦ ਸ਼ਾਮਿਲ ਸਨ।
5. ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੀ ਤਰਤੀਬ ਵਿਚ ਕੀਤੇ ਪਰਿਵਰਤਨ ਨੂੰ ਵੇਖ ਕੇ ਸਿਖ ਸੰਗਤਾਂ ਨੇ ਭਾਰੀ ਰੋਸ ਕੀਤਾ ਅਤੇ ਇਸ ਕਾਰਜ ਨੂੰ ਸੰਗਤਾਂ ਨੇ ਅਪ੍ਰਵਾਣ ਕੀਤਾ।
6. 1747 ਈ. ਵਿਚ ਭਾਈ ਜੀ ਦੀ ਸ਼ਹਾਦਤ ਤੋਂ ਬਾਅਦ ਦਸਮ ਗ੍ਰੰਥ ਉਤੇ ਵਿਚਾਰ ਕਰਨ ਵਾਸਤੇ ਇਸ ਨੂੰ ਦਮਦਮੇ ਸਾਹਿਬ ਦੇ ਟਕਸਾਲੀ ਵਿਦਵਾਨਾਂ ਕੋਲ ਭੇਜ ਦਿੱਤਾ ਗਿਆ।
7. ਕੁਝ ਨੇ ਕਿਹਾ ਕਿ ਬਾਣੀ-ਸੰਗ੍ਰਹਿ ਇਸੇ ਤਰ੍ਹਾਂ ਰਹਿਣਾ ਚਾਹੀਦਾ ਹੈ, ਪਰ ਕੁਝੇਕ ਵਿਦਵਾਨਾਂ ਦੀ ਸਲਾਹ ਸੀ ਕਿ ਬਾਣੀ ਦੀਆਂ ਵਖ-ਵਖ ਪੋਥੀਆਂ

ਸ਼ਹਿਣੀਆਂ ਠੀਕ ਹਨ, ਜਿਨ੍ਹਾਂ ਨੂੰ ਅਧਿਕਾਰ ਅਨੁਸਾਰ ਗੁਣੀ, ਗਿਆਨੀ, ਵਿਦਿਆਰਥੀ ਪੜ੍ਹ ਸਕਣ।

8. ਕੁਝ ਨੇ ਕਿਹਾ ਕਿ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨਾਲ ਮਿਲਦੇ ਭਾਵ ਵਾਲੀਆਂ ਰਚਨਾਵਾਂ ਇਕ ਜਿਲਦ ਵਿਚ ਕਰ ਲਈਆਂ ਜਾਣ ਅਤੇ ਇਤਿਹਾਸਿਕ ਬਾਣੀਆਂ ਇਕ ਹੋਰ ਜਿਲਦ ਵਿਚ ਰਖੀਆਂ ਜਾਣ।

9. ਬਹੁਤਿਆਂ ਨੇ ਕਿਹਾ ਕਿ (ਵਿਦਵਾਨਾਂ ਦੇ ਪਠਨ-ਪਾਠਨ ਵਾਸਤੇ) ਕੇਵਲ ਚਰਿਤ੍ਰ ਅਤੇ ਹਕਾਇਤਾਂ ਦੀ ਪੋਥੀ ਵਖਰੀ ਰਖੀ ਜਾਵੇ, ਕਿਉਂਕਿ ਬੀਬੀਆਂ ਦੀ ਹਾਜ਼ਰੀ ਵਿਚ ਇਨ੍ਹਾਂ ਦਾ ਪਾਠ ਕਰਨਾ ਔਖਾ ਹੈ।

10. ਫੈਸਲਾ ਹੋਇਆ ਕਿ ਮੱਸੇ ਰੰਘੜ ਦੇ ਕਤਲ ਦਾ ਮਿਸ਼ਨ ਜੇ ਸਫਲ ਹੋ ਜਾਵੇ ਤਾਂ ਸਾਰਾ ਗ੍ਰੰਥ ਇਕੋ ਰਹੇ। ਮਿਸ਼ਨ ਸਫਲ ਰਿਹਾ ਅਤੇ ਬੀੜ ਦੇ ਵੀ ਅਵਿਭਾਜਿਤ ਰਹਿਣ ਦਾ ਫੈਸਲਾ ਹੋ ਗਿਆ।

11. ਭਾਈ ਮਨੀ ਸਿੰਘ ਵਾਲੀ ਬੀੜ ਨੂੰ ਹੀ ਬਾਬਾ ਦੀਪ ਸਿੰਘ ਵਾਲੀ ਬੀੜ ਕਿਹਾ ਜਾਂਦਾ ਹੈ।

12. ਪਟਨਾ ਸਾਹਿਬ ਦੇ ਗ੍ਰੰਥੀ ਸੁਖਾ ਸਿੰਘ ਨੇ ਦਸਮ ਗ੍ਰੰਥ ਵਿਚ 'ਛੱਕੇ ਭਗੌਤੀ ਸਤੋਤ੍ਰ' ਆਦਿ ਵਾਧੂ ਬਾਣੀਆਂ ਸ਼ਾਮਿਲ ਕੀਤੀਆਂ ਹਨ। ਅਜਿਹੇ ਅਨਜਾਣ ਅਤੇ ਮਨਮੌਜੀ ਲਿਖਾਰੀਆਂ ਨੇ ਕਈ ਹੋਰ ਬੀੜਾਂ ਬਣਾ ਲਈਆਂ ਹਨ।

ਨਿਰਸੰਦੇਹ ਭਾਈ ਕਾਨ੍ਹ ਸਿੰਘ 'ਨਾਭਾ' ਦਸਮ ਗ੍ਰੰਥ ਦੀ ਸਾਰੀ ਬਾਣੀ ਨੂੰ ਗੁਰੂ-ਕ੍ਰਿਤ ਮੰਨਦਾ ਹੈ। ਦਸਮ ਗੁਰੂ ਜੀ ਦੀ ਬਾਣੀ ਦੇ ਉਹ ਦੋ ਵਰਗ ਮੰਨਦਾ ਹੈ। ਪਹਿਲੇ ਵਰਗ ਵਿਚ ਉਹ ਗੁਰੂ ਗ੍ਰੰਥ ਸਾਹਿਬ ਦੇ ਭਾਵ ਨਾਲ ਮਿਲਦੀ ਪ੍ਰਭੂ-ਭਗਤੀ ਵਾਲੀ ਬਾਣੀ ਨੂੰ ਰਖਦਾ ਹੈ ਅਤੇ ਦੂਜੇ ਵਰਗ ਵਿਚ ਉਹ ਗੁਰੂ ਜੀ ਦੁਆਰਾ ਰਚਿਤ ਪੌਰਾਣਿਕ ਰਚਨਾਵਾਂ ਨੂੰ ਰਖਦਾ ਹੈ। 'ਗੁਰੁਮਤ ਮਾਰਤੰਡ' ਵਿਚ ਉਹ ਲਿਖਦਾ ਹੈ ਕਿ ਦਮਦਮਾ ਸਾਹਿਬ ਦੇ ਵਿਦਵਾਨਾਂ ਨੇ ਭਾਈ ਮਨੀ ਸਿੰਘ ਦੀ ਬੀੜ ਨੂੰ ਤਾਂ ਪ੍ਰਵਾਣ ਕਰ ਲਿਆ, ਪਰ ਨਾਲ ਹੀ ਇਹ ਵੀ ਸੁਝਾਅ ਦਿੱਤਾ ਕਿ ਲਿਖਾਰੀਆਂ ਦੁਆਰਾ ਹੋਈਆਂ ਭੁਲਾਂ ਸੋਧੀਆਂ ਜਾਣ। ਦਮਦਮਾ ਸਾਹਿਬ ਵਿਚ ਉਪਸਥਿਤ ਸਿਖ ਵਿਦਵਾਨਾਂ ਦਾ ਮੱਤ ਸੀ ਕਿ "ਅਕਾਲ ਉਸਤਤਿ ਵਿਚ 201 ਅੰਗ ਤੋਂ 210 ਤਾਈਂ ਪ੍ਰਸ਼ਨ ਰੂਪ ਦੋਹਰੇ ਹਨ, ਪਰ ਉਨ੍ਹਾਂ ਦੇ ਉਤਰ ਨਹੀਂ ਹਨ, ਸੋ ਉਤਰ ਭੀ ਖੋਜ ਕਰ ਕੇ ਲਿਖੇ ਜਾਣ, ਔਰ 211 ਅੰਗ ਤੋਂ ਜੋ ਦੀਰਘ ਤ੍ਰਿਭੰਗੀ ਛੰਦ ਚਲਦਾ ਹੈ, ਉਹ 'ਅਕਾਲ ਉਸਤਤਿ' ਦਾ

ਪਾਠ ਨਹੀਂ ਹੈ, ਉਸ ਨੂੰ ਦੂਜੇ ਚੰਡੀ ਚਰਿਤ੍ਰ ਦੇ ਸਤਵੇਂ ਅਧਿਆਇ ਵਿਚ ਲਿਖਿਆ ਜਾਵੇ। ਅਕਾਲ ਉਸਤਤਿ ਦਾ 27ਵਾਂ ਅੰਗ ਖੋਜ ਕੇ ਪੂਰਣ ਕੀਤਾ ਜਾਵੇ ਔਰ ਗਯਾਨ ਪ੍ਰਬੋਧ ਦਾ ਪਾਠ ਬਹੁਤ ਬਾਕੀ ਰਹਿ ਗਿਆ ਹੈ, ਉਸ ਦੀ ਭਾਲ ਕਰ ਕੇ ਪੁਸਤਕ ਸੰਪੂਰਣ ਹੋਣਾ ਚਾਹੀਏ, ਅਰ- ਮੈ ਨ ਗਨੇਸਹਿ ਪ੍ਰਿਥਮ ਮਨਾਊਂ- ਤੋਂ- ਚੂਕ ਹੋਇ ਕਵਿ ਲੇਹੁ ਸੁਧਾਰੇ- ਪਾਠ 'ਕ੍ਰਿਸ਼ਨਾਵਤਾਰ' ਦੇ ਅੰਤ ਦਾ ਹੈ, ਇਸ ਨੂੰ ਅੰਤ ਵਿਚ ਦਰਜ ਕੀਤਾ ਜਾਵੇ।" ਸੋ ਭਾਈ ਕਾਨ੍ਹ ਸਿੰਘ 'ਨਾਭਾ' ਨਾ ਕੇਵਲ ਸਾਰੇ ਦਸਮ ਗ੍ਰੰਥ ਨੂੰ ਗੁਰੂ-ਕ੍ਰਿਤ ਦਸਦੇ ਹਨ, ਸਗੋਂ ਇਸ ਦੇ ਕੁਝ ਹੋਰ ਅੰਸ਼ ਖੋਜਣ ਵਾਸਤੇ ਵੀ ਕਹਿੰਦੇ ਹਨ। ਉਹ ਕਿਤੇ ਵੀ ਦਸਮ ਗ੍ਰੰਥ ਪ੍ਰਤੀ ਬੇਭਰੋਸਗੀ ਪ੍ਰਗਟ ਨਹੀਂ ਕਰਦੇ। ਪਾਠਕ ਆਪ ਹੀ ਅੰਦਾਜ਼ਾ ਲਗਾ ਲੈਣ ਕਿ ਡਾ. ਮਾਨ ਵਰਗੇ ਦਸਮ ਗ੍ਰੰਥ ਦਾ ਵਿਰੋਧ ਕਰਨ ਵਾਲੇ ਲਿਖਾਰੀ ਕਿਵੇਂ ਤਥਾਂ ਨਾਲ ਛੇੜ-ਛਾੜ ਕਰ ਕੇ ਸੱਚ ਨੂੰ ਝੂਠ ਸਥਾਪਿਤ ਕਰਨ ਲਈ ਦ੍ਰਿੜ੍ਹ-ਸੰਕਲਪ ਹਨ? ਕਿਵੇਂ ਉਹ ਆਪਣੀ ਸਵਾਰਥ-ਸਿਧੀ ਵਾਸਤੇ ਵਿਦਿਤ ਲੋਕਾਂ ਦੀਆਂ ਲਿਖਤਾਂ ਦੀ ਦੁਰਵਰਤੋਂ ਕਰਦੇ ਹਨ ?

ਡਾ. ਮਾਨ 'ਮਹਾਨ ਕੋਸ਼' ਵਿਚੋਂ 'ਚਰਿਤਰੋਪਾਖਯਾਨ' ਦਾ ਇੰਦਰਾਜ਼ ਦੇ ਕੇ ਪਾਠਕਾਂ ਨੂੰ ਇਹ ਪ੍ਰਭਾਵ ਦੇਣਾ ਚਾਹੁੰਦੇ ਹਨ ਕਿ ਭਾਈ ਕਾਨ੍ਹ ਸਿੰਘ 'ਨਾਭਾ' ਇਸ ਬਾਣੀ ਨੂੰ ਅਨਯਮਤੀਆਂ ਦੀ ਕ੍ਰਿਤੀ ਮੰਨ ਕੇ ਇਸ ਦੇ ਗੁਰੂ-ਕ੍ਰਿਤ ਹੋਣ ਨੂੰ ਨਕਾਰਦੇ ਹਨ। ਅਸੀਂ ਪਾਠਕਾਂ ਦੀ ਜਾਣਕਾਰੀ ਵਾਸਤੇ 'ਨਾਭਾ' ਜੀ ਦਾ ਪੂਰਾ ਇੰਦਰਾਜ਼ ਹੇਠਾਂ ਦੇ ਰਹੇ ਹਾਂ-

"ਚਰਿਤ੍ਰ ; ਸੰਗਯਾ- ਪਿਆਦਾ, ਪੈਦਲ, ਪਦਾਤਿ। 2. ਕਰਨੀ, ਕਰਤੂਤ, ਆਚਾਰ। 3. ਵ੍ਰਿਤਾਂਤ, ਹਾਲ। ਦਸਮਗ੍ਰੰਥ ਵਿਚ ਇਸਤਰੀ ਪੁਰਖਾਂ ਦੇ ਛਲ ਕਪਟ ਭਰੇ ਪ੍ਰਸੰਗ ਜਿਸ ਭਾਗ ਵਿਚ ਹਨ, ਉਸ ਦੀ 'ਚਰਿਤ੍ਰੋਪਾਖਯ਼ਾਨ' ਸੰਗਯ਼ਾ ਹੈ, ਪਰ ਪ੍ਰਸਿੱਧ ਨਾਮ 'ਚਰਿਤ੍ਰ' ਹੀ ਹੈ। ਚਰਿਤ੍ਰਾਂ ਦੀ ਗਿਣਤੀ 404 ਹੈ, ਪਰ ਸਿਲਸਿਲੇਵਾਰ ਲਿਖਣ ਵਿਚ 405 ਹੈ। ਤਿੰਨ ਸੌ ਪਚੀਹਵਾਂ (325) ਚਰਿਤ੍ਰ ਲਿਖਿਆ ਨਹੀਂ ਗਿਆ, ਪਰ ਉਸ ਦੇ ਅੰਤ ਇਤਿ ਸ੍ਰੀ ਲਿਖ ਕੇ 325 ਨੰਬਰ ਦਿਤਾ ਹੋਇਆ ਹੈ। ਇਹ ਪੋਥੀ ਦੀ ਭੂਮਿਕਾ ਵਿਚ ਲਿਖਿਆ ਹੋਇਆ ਹੈ ਕਿ ਰਾਜਾ ਚਿਤ੍ਰਸਿੰਘ ਦਾ ਰੂਪ ਵੇਖ ਕੇ ਇਕ ਅਪਸਰਾ ਮੋਹਿਤ ਹੋ ਗਈ ਅਰ ਉਸ ਨਾਲ ਸੰਬੰਧ ਜੋੜ ਕੇ ਹਨੁਵੰਤ ਸਿੰਘ ਮਨੋਹਰ ਪੁਤ੍ਰ ਪੈਦਾ ਕੀਤਾ। ਚਿਤ੍ਰ ਸਿੰਘ ਦੀ ਨਵੀਂ ਵਿਆਹੀ ਰਾਣੀ ਚਿਤ੍ਰਮਤੀ, ਯੁਵਾ ਹਨੁਵੰਤ ਸਿੰਘ ਦਾ ਅਦਭੁਤ ਰੂਪ ਵੇਖ ਕੇ ਮੋਹਿਤ ਹੋ ਗਈ ਅਰ ਰਾਜਕੁਮਾਰ

ਨੂੰ ਕੁਕਰਮ ਲਈ ਪ੍ਰੇਰਿਆ, ਪਰ ਧਰਮੀ ਹਨੁਵੰਤ ਸਿੰਘ ਨੇ ਆਪਣੀ ਮਤੇਈ (ਮਾਂ) ਨੂੰ ਰੁਖਾ ਜਵਾਬ ਦਿਤਾ, ਇਸ ਪੁਰ ਰਾਣੀ ਨੇ ਆਪਣੇ ਪਤੀ ਪਾਸ ਝੂਠੀਆਂ ਗੱਲਾਂ ਬਣਾ ਕੇ ਪੁਤ੍ਰ ਦੇ ਮਾਰੇ ਜਾਣ ਦਾ ਹੁਕਮ ਦਿਵਾ ਦਿੱਤਾ। ਰਾਜੇ ਦੇ ਸਿਆਣੇ ਮੰਤ੍ਰੀ ਨੇ ਆਪਣੇ ਸ੍ਵਾਮੀ ਨੂੰ ਚਾਲਾਕ ਇਸਤ੍ਰੀਆਂ ਦੇ ਕਪਟ ਭਰੇ ਅਨੇਕ ਚਰਿਤ੍ਰ ਸੁਣਾ ਕੇ ਰਾਜਕੁਮਾਰ ਵਲੋਂ ਸ਼ੱਕ ਦੂਰ ਕਰਨ ਦਾ ਯਤਨ ਕੀਤਾ।

ਇਨ੍ਹਾਂ ਚਰਿਤ੍ਰਾਂ ਵਿਚ ਪੁਰਾਤਨ ਹਿੰਦੂ ਪੁਸਤਕਾਂ ਤੋਂ, ਬਹਾਰਦਾਨਿਸ਼ ਕਿਤਾਬ ਤੋਂ, ਮੁਗ਼ਲਾਂ ਦੀ ਖ਼ਾਨਦਾਨੀ ਕਹਾਣੀਆਂ ਤੋਂ, ਰਾਜਪੁਤਾਨੇ ਦੇ ਕਥਾ ਪ੍ਰਸੰਗਾਂ ਤੋਂ, ਪੰਜਾਬ ਦੇ ਕਿਸੇ ਕਹਾਣੀਆਂ ਤੋਂ, ਕੁਝ ਆਪਣੇ ਤਜ਼ਰਬਿਆਂ ਤੋਂ ਚਰਿਤ੍ਰ ਲਿਖੇ ਗਏ ਹਨ। ਅਰ ਸਿਧਾਂਤ ਇਹ ਹੈ ਕਿ ਕਾਮ ਦੇ ਦਾਸ ਹੋ ਕੇ ਚਾਲਾਕ ਪਰ-ਇਸਤ੍ਰੀਆਂ ਦੇ ਪੇਚਾਂ ਵਿਚ ਨਹੀਂ ਫਸਣਾ ਚਾਹੀਏ, ਅਰ ਉਨ੍ਹਾਂ ਤੇ ਇਤਬਾਰ ਕਰਕੇ ਆਪਣਾ ਸਰਵਨਾਸ਼ ਨਹੀਂ ਕਰ ਲੈਣਾ ਚਾਹੀਏ। ਇਸ ਤੋਂ ਇਹ ਸਿੱਟਾ ਨਹੀਂ ਕਢਣਾ ਚਾਹੀਏ ਕਿ ਆਪਣੀ ਧਰਮਪਤਨੀ ਅਤੇ ਯੋਗਯ੍ ਇਸਤ੍ਰੀਆਂ ਤੇ ਵਿਸ਼੍ਵਾਸ ਕਰਨਾ ਅਯੋਗ ਹੈ, ਭਾਵ ਇਹ ਹੈ ਕਿ ਕਾਮਾਤੁਰ ਹੋ ਕੇ ਪਰਇਸਤ੍ਰੀਆਂ ਦੇ ਪੇਚ ਵਿਚ ਫਸ ਕੇ ਲੋਕ ਪਰਲੋਕ ਖੋ ਲੈਣਾ ਕੁਕਰਮ ਹੈ।" ਭਾਈ ਜੀ ਦੇ ਇਸ ਇੰਦਰਾਜ਼ ਦਾ ਸਾਰਾਂਸ਼-

- ਇਹ ਕੇਵਲ ਨਾਰੀ-ਚਰਿਤ੍ਰ ਨਹੀਂ। ਇਸਤ੍ਰੀ-ਪੁਰਖ ਦੋਹਾਂ ਦੇ ਚਰਿਤ੍ਰ ਹਨ।
- ਇਹ ਕਥਾਵਾਂ ਰਾਜੇ ਚਿਤ੍ਰ ਸਿੰਘ ਨੂੰ ਮੰਤ੍ਰੀ ਨੇ ਮਨ-ਪਰਚਾਵੇ ਜਾਂ ਕਾਮੁਕ ਉਕਸਾਹਟ ਲਈ ਨਹੀਂ ਸੁਣਾਏ, ਸਗੋਂ ਉਸ ਦੀ ਬੁਧੀ ਤੋਂ ਕਾਮ ਦਾ ਉਨਮਾਦ ਦੂਰ ਕਰਨ ਲਈ ਸੁਣਾਏ ਸਨ। 'ਨਾਭਾ' ਜੀ ਨੇ ਕਥਾਵਾਂ ਸੁਣਾਉਣ ਵਾਲੇ ਨੂੰ 'ਸਿਆਣਾ ਮੰਤ੍ਰੀ' ਦਸਿਆ ਹੈ।
- ਜਿਨ੍ਹਾਂ ਕਥਾਵਾਂ ਨੂੰ ਸ੍ਰੀ ਦਸਮ ਗ੍ਰੰਥ ਦੇ ਵਿਰੋਧੀ ਕਾਮੁਕ, ਅਸ਼ਲੀਲ ਅਤੇ ਬਹੁਤ ਹੀ ਗੰਦੀਆਂ ਕਹਿੰਦੇ ਨਹੀਂ ਥਕਦੇ, ਭਾਈ ਕਾਨ੍ਹ ਸਿੰਘ 'ਨਾਭਾ' ਅਨੁਸਾਰ ਇਹ ਕਥਾਵਾਂ ਸੁਣਾਉਣ ਵਾਲਾ ਇਕ 'ਸਿਆਣਾ ਮੰਤ੍ਰੀ' ਸੀ।
- ਕਥਾਵਾਂ ਦੇ ਪ੍ਰਭਾਵ ਨੇ ਨਿਰਦੋਸ਼ ਹਨੁਵੰਤ ਸਿੰਘ ਦੀ ਜਾਨ ਬਚਾਉਣ ਦਾ ਉਪਕਾਰੀ ਪ੍ਰਭਾਵ ਪਾਇਆ।
- ਸਪਸ਼ਟ ਹੈ ਕਿ ਕਹਾਣੀਆਂ ਮਨੁੱਖ ਨੂੰ ਕਾਮ ਵਿਚ ਪਰਵਿਰਤ ਨਹੀਂ ਕਰਦੀਆਂ, ਸਗੋਂ ਕਾਮ-ਮੁਕਤੀ ਦੇਂਦੀਆਂ ਹਨ।

- ਕਰਤਾ ਨੇ ਪਰਉਪਕਾਰ ਵਾਸਤੇ ਇਹ ਕਥਾਵਾਂ ਵਖ-ਵਖ ਸੋਮਿਆਂ ਤੋਂ ਇਕੱਤਰ ਕੀਤੀਆਂ। ਕੁਝ ਕਥਾਵਾਂ ਸ੍ਰੀ ਗੁਰੂ ਜੀ ਦੇ ਆਪਣੇ ਤਜ਼ਰਬੇ ਦੇ ਆਧਾਰ ਤੇ ਰਚੀਆਂ ਗਈਆਂ ਹਨ। ਸਾਡਾ ਮੱਤ ਹੈ ਕਿ ਛਜਿਆ ਅਤੇ ਅਨੂਪ ਕੌਰ ਵਾਲੀਆਂ ਕਹਾਣੀਆਂ ਗੁਰੂ ਜੀ ਦਾ ਆਪਣਾ ਤਜ਼ਰਬਾ ਹੈ, ਜਿਸ ਦੀ ਸਵੀਕ੍ਰਿਤੀ ਭਾਈ ਜੀ ਦੇ ਉਪਰੋਕਤ ਸ਼ਬਦ ਦਿੰਦੇ ਹਨ।
- ਇਨ੍ਹਾਂ ਕਥਾਵਾਂ ਦਾ ਪ੍ਰਯੋਜਨ ਸਦ-ਆਚਰਣ ਹੈ।
- ਇਨ੍ਹਾਂ ਕਥਾਵਾਂ ਵਿਚ ਇਸਤ੍ਰੀ-ਨਿਰਾਦਰ ਦਾ ਭਾਵ ਬਿਲਕੁਲ ਨਹੀਂ।

ਡਾ. ਮਾਨ ਪਾਠਕਾਂ ਸਾਹਮਣੇ ਸਪਸ਼ਟ ਕਰਨ ਕਿ ਭਾਈ ਕਾਨ੍ਹ ਸਿੰਘ ਦਾ 'ਚਰਿਤ੍ਰੋਪਾਖਯਾਨ' ਸੰਬੰਧੀ ਮੱਤ ਸਾਡੇ ਮੱਤ ਦਾ ਕਿਥੇ ਉਲੰਘਣ ਕਰਦਾ ਹੈ ? ਅਤੇ ਡਾ. ਮਾਨ ਦੀਆਂ ਮਾਨਤਾਵਾਂ ਦੀ ਕਿਵੇਂ ਪ੍ਰੋੜ੍ਹਤਾ ਕਰਦਾ ਹੈ ?

3. ਡਾ. ਮਾਨ ਦਾ ਕਥਨ ਹੈ ਕਿ ਕੇਸਰ ਸਿੰਘ ਦਾ ਬੰਸਾਵਲੀਨਾਮਾ, ਜਿਸ ਵਿਚ ਸ੍ਰੀ ਦਸਮ ਗ੍ਰੰਥ ਦੇ ਸੰਕਲਨ ਦੀ ਗਾਥਾ ਹੈ, ਅਸਲ ਘਟਨਾਵਾਂ ਤੋਂ 70 ਸਾਲ ਬਾਅਦ ਲਿਖਿਆ ਗਿਆ ਹੈ, ਉਹ ਕਿਵੇਂ ਭਰੋਸੇਮੰਦ ਹੋ ਸਕਦਾ ਹੈ ? ਸਾਡਾ ਮੱਤ ਹੈ ਕਿ ਭਾਈ ਮਨੀ ਸਿੰਘ ਜੀ ਨੇ ਸ੍ਰੀ ਦਸਮ ਗ੍ਰੰਥ ਸਾਹਿਬ ਦਾ ਸੰਕਲਨ 1725 ਈ. ਵਿਚ ਕੀਤਾ ਸੀ। ਇਸ ਦੇ ਸੰਕਲਨ-ਕਾਰਜ ਨੂੰ ਦਿਲੀ ਵਿਖੇ ਕੇਸਰ ਸਿੰਘ ਛਿਬਰ ਆਪ ਅਖੀਂ ਵੇਖ ਕੇ ਆਇਆ ਸੀ। ਕੇਸਰ ਸਿੰਘ ਦੇ ਬੰਸਾਵਲੀਨਾਮੇ ਅਤੇ ਸ੍ਰੀ ਦਸਮ ਗ੍ਰੰਥ ਦੇ ਸੰਕਲਨ ਵਿਚ 44 ਕੁ ਸਾਲਾਂ ਦਾ ਫ਼ਰਕ ਹੈ। ਛਿਬਰ ਅਨੁਸਾਰ ਇਹ ਸੰਕਲਨ ਗੁਰੂ ਗੋਬਿੰਦ ਸਿੰਘ ਜੀ ਦੇ ਸੰਗ ਰਹਿਣ ਵਾਲੇ ਭਾਈ ਮਨੀ ਸਿੰਘ ਨੇ ਕੀਤਾ ਸੀ। ਭਾਈ ਮਨੀ ਸਿੰਘ ਦਾ ਸਿਧਾ ਸੰਬੰਧ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਸੀ ਅਤੇ ਛਿਬਰ ਭਾਈ ਮਨੀ ਸਿੰਘ ਦੁਆਰਾ ਕੀਤੇ ਸੰਕਲਨ ਦਾ ਚਸ਼ਮਦੀਦ ਗਵਾਹ ਸੀ। ਇੰਵ ਇਹ 70 ਸਾਲ ਸਮੇਂ ਦੀ ਕੋਈ ਅਜਿਹੀ ਵਿਥ ਨਿਰਮਿਤ ਨਹੀਂ ਕਰ ਸਕਦੇ, ਜਿਥੇ ਕੁਝ ਪੀੜ੍ਹੀਆਂ ਦਾ ਅੰਤਰ ਹੋਵੇ। ਸੋ ਛਿਬਰ ਦੀ ਗਵਾਹੀ ਅਤੇ ਉਸ ਦੀ ਰਚਨਾ ਉਤੇ ਇਸ ਆਧਾਰ ਤੇ ਸੰਦੇਹ ਕਰਨ ਲਈ ਕੋਈ ਯੁਕਤੀ-ਸੰਗਤ ਕਾਰਣ ਨਹੀਂ ਹੈ। ਦੂਜੇ ਪਾਸੇ ਕਿਸੇ ਵੀ ਪੁਸ਼ਟ ਸਬੂਤ ਦੀ ਅਣਹੋਂਦ ਵਿਚ ਇਸ ਗ੍ਰੰਥ ਉਤੇ ਜੋ ਵੀਹਵੀਂ ਸਦੀ ਵਿਚ ਕਿੰਤੂ ਆਰੰਭ ਹੋਏ, ਉਹ ਕਿਵੇਂ ਮੰਨਣ ਯੋਗ ਹੋ ਸਕਦੇ ਹਨ ? ਜੇ ਸੱਤਰ ਸਾਲਾਂ ਦਾ ਅੰਤਰ ਦਸਮ ਗ੍ਰੰਥ ਉਤੇ ਬੇਭਰੋਸਗੀ ਨਿਰਮਿਤ

ਕਰ ਸਕਦਾ ਹੈ, ਤਾਂ ਦੋ ਸੌ ਸਾਲ ਦਾ ਵਡਾ ਅੰਤਰ ਕਿਵੇਂ ਭਰੋਸੇਮੰਦ ਸਬੂਤ ਸਜੀਵ ਰਖ ਸਕਦਾ ਹੈ ? ਉਹ ਵੀ ਉਸ ਸਥਿਤੀ ਵਿਚ ਜਦੋਂ ਕਿ ਕਿਸੇ ਵੀ ਸਿਖ ਜਾਂ ਗੈਰ-ਸਿਖ ਲੇਖਕ ਨੇ ਸ਼੍ਰੀ ਦਸਮ ਗ੍ਰੰਥ ਦੇ ਗੁਰੂ ਜੀ ਦੀ ਬਾਣੀ ਨਾ ਹੋਣ ਬਾਰੇ ਕਦੇ ਵੀ ਕੁਝ ਨਹੀਂ ਲਿਖਿਆ। ਸਿਖ ਸਾਹਿਤ ਵਿਚ ਸ਼੍ਰੀ ਦਸਮ ਗ੍ਰੰਥ ਦੀ ਬਾਣੀ, ਗ੍ਰੰਥ ਦੇ ਸੰਕਲਨ ਅਤੇ ਬਾਣੀ ਦਾ ਵਿਆਪਕ ਉਲੇਖ ਹੋਣ ਦੇ ਬਾਵਜੂਦ ਡਾ. ਮਾਨ ਕਹਿ ਰਹੇ ਹਨ ਕਿ ਅਠਾਰਵੀਂ ਸਦੀ ਦੇ ਕਿਸੇ ਗ੍ਰੰਥ ਵਿਚ ਸ਼੍ਰੀ ਦਸਮ ਗ੍ਰੰਥ ਦੇ ਸੰਕਲਨ ਦੀ ਕੋਈ ਗਵਾਹੀ ਨਹੀਂ ਮਿਲਦੀ। ਪਰ ਜ਼ਰਾ ਡਾ. ਮਾਨ ਉਨੀਵੀਂ ਸਦੀ ਤਕ ਦੇ ਕਿਸੇ ਵੀ ਗ੍ਰੰਥ ਵਿਚੋਂ ਸ਼ੀ ਦਸਮ ਗ੍ਰੰਥ ਵਿਰੁਧ ਉਲੇਖ ਪਾਠਕਾਂ ਸਾਹਮਣੇ ਰਖਣ। ਵਿਦਵਾਨ ਨੂੰ ਸਬੂਤ ਮੰਗਣੇ ਹੀ ਨਹੀਂ ਆਉਣੇ ਚਾਹੀਦੇ, ਸਬੂਤ ਪ੍ਰਸਤੁਤ ਕਰਨ ਦੀ ਜ਼ਿਮੇਵਾਰੀ ਵੀ ਲੈਣੀ ਚਾਹੀਦੀ ਹੈ।

4. ਅਸਲ ਵਿਚ ਅਕਾਦਮਿਕਤਾ ਦੇ ਮਥੇ ਉਤੇ ਝੂਠ ਦਾ ਜੋ ਕਲੰਕ ਜਬਰੀ ਲਾਉਣ ਤੋਂ ਡਾ. ਮਾਨ ਬਿਲਕੁਲ ਨਹੀਂ ਝਿਜਕਦੇ, ਉਹ ਇਕ ਅਜਿਹਾ ਕਰਮ ਹੈ, ਜੋ ਸ਼ਾਇਦ ਹੀ ਇਸ ਤੋਂ ਪਹਿਲਾਂ ਕਦੇ ਵਾਪਰਿਆ ਹੋਵੇ। ਵਿਦਵਾਨ ਅਨਜਾਣਪੁਣੇ ਵਿਚ ਜੇ ਕਿਸੇ ਤਥ ਦੀ ਪ੍ਰਸਤੁਤੀ ਗ਼ਲਤ ਢੰਗ ਨਾਲ ਕਰ ਲਵੇ, ਤਾਂ ਉਹ ਧਿਆਨ ਦਿਵਾਉਣ ਤੇ ਅਸਲੀਅਤ ਨੂੰ ਸੁਹਿਰਦਤਾ ਨਾਲ ਸਵੀਕਾਰ ਕਰ ਲੈਂਦਾ ਹੈ। ਪਰ ਡਾ. ਮਾਨ ਜਾਣਦਿਆਂ ਬੁਝਦਿਆਂ ਤਥਾਂ ਨੂੰ ਤੋੜ-ਮਰੋੜ ਕੇ ਸਿਖ ਪੰਥ ਨਾਲ ਧੋਖਾ ਕਰ ਰਹੇ ਹਨ। ਉਹ ਭਾਈ ਕਾਨ੍ਹ ਸਿੰਘ ਨਾਭਾ, ਗਿਆਨੀ ਗਿਆਨ ਸਿੰਘ ਦੀਆਂ ਲਿਖਤਾਂ ਅਤੇ ਸ਼੍ਰੀ ਅਕਾਲ ਤਖ਼ਤ ਦੇ ਹੁਕਮਨਾਮੇ ਉਤੇ ਸੌ ਫੀ ਸਦੀ ਝੂਠ ਆਰੋਪਿਤ ਕਰ ਕੇ ਉਨ੍ਹਾਂ ਨੂੰ ਸ਼੍ਰੀ ਦਸਮ ਗ੍ਰੰਥ ਦੇ ਵਿਰੋਧੀ ਸਿਧ ਕਰਨ ਦੀ ਕੁਚੇਸ਼ਟਾ ਵਿਚ ਲਿਪਤ ਹਨ। ਭਾਈ ਕਾਨ੍ਹ ਸਿੰਘ ਨਾਭਾ ਦੇ ਸੰਪੂਰਨ ਕਥਨ ਨੂੰ ਅਸੀਂ ਸਮੀਖਿਆ ਸਹਿਤ ਉਪਰ ਵਿਚਾਰ ਆਏ ਹਾਂ। ਗਿਆਨੀ ਗਿਆਨ ਸਿੰਘ ਦੇ ਵਿਚਾਰ ਮੈਂ ਪਾਠਕਾਂ ਸਾਹਮਣੇ ਰਖਣਾ ਚਾਹੁੰਦਾ ਹਾਂ, ਜਿਨ੍ਹਾਂ ਬਾਰੇ ਡਾ. ਮਾਨ ਲਿਖਦਾ ਹੈ "In 1880 AD Giani Gian Singh writes, "The Granth that is now known as that of the 10th Guru, there was no bir of this Granth during the time of the Guru. Banis remained scattered here

and there." (ਅਰਥਾਤ 1880 ਈ. ਵਿਚ ਗਿਆਨੀ ਗਿਆਨ ਸਿੰਘ ਲਿਖਦਾ ਹੈ "ਜੋ ਗ੍ਰੰਥ ਹੁਣ ਦਸਵੇਂ ਗੁਰੂ ਜੀ ਦਾ ਮੰਨਿਆ ਜਾਂਦਾ ਹੈ, ਗੁਰੂ ਜੀ ਦੇ ਵਕਤ ਵਿਚ ਇਸ ਦੀ ਕੋਈ ਬੀੜ ਨਹੀਂ ਸੀ। ਬਾਣੀ ਇਧਰ-ਉਧਰ ਖਿੰਡੀ-ਪੁੰਡੀ ਸੀ")। ਪਾਠਕ ਧਿਆਨ ਦੇਣ, ਇਸ ਵਾਕ ਵਿਚ ਕੇਵਲ ਇਹ ਕਿਹਾ ਹੈ ਕਿ ਗੁਰੂ ਜੀ ਦੇ ਵਕਤ ਵਿਚ ਇਹ ਬਾਣੀ ਵਖ-ਵਖ ਲੋਕਾਂ ਕੋਲ ਸੀ, ਗ੍ਰੰਥ ਰੂਪ ਵਿਚ ਸੰਕਲਿਤ ਨਹੀਂ ਸੀ। ਇਸ ਵਿਚ ਸ਼੍ਰੀ ਦਸਮ ਗ੍ਰੰਥ ਦੀ ਬਾਣੀ ਦੇ ਵਿਰੁਧ ਅਜਿਹਾ ਕੁਝ ਵੀ ਨਹੀਂ, ਜੋ ਡਾ. ਮਾਨ ਪਾਠਕਾਂ ਦੇ ਜ਼ਿਹਨ ਵਿਚ ਜ਼ਬਰਦਸਤੀ ਠੋਸ ਰਹੇ ਹਨ। ਗਿਆਨੀ ਗਿਆਨ ਸਿੰਘ ਦਾ ਸਹੀ ਮੱਤ ਪ੍ਰਸਤੁਤ ਕਰਨ ਵਾਸਤੇ ਅਸੀਂ ਪਾਠਕਾਂ ਨਾਲ ਉਸ ਦੀ ਰਚਨਾ ਵਿਚੋਂ ਕੁਝ ਉਦਾਹਰਣਾਂ ਸਾਂਝੀਆਂ ਕਰਨਾ ਚਾਹੁੰਦੇ ਹਾਂ, ਤਾਂ ਕਿ ਸਾਧਾਰਨ ਸਿਖ ਸਚ ਅਤੇ ਝੂਠ ਦੀ ਪਰਖ ਕਰ ਸਕੇ-

*ਚੌਪਈ । ਨਿਜ ਬਾਨੀ ਗੁਰੁ ਦਸਮ ਜੁ ਰਰੀ। ਸਰਸ ਸੁਜਾਤਿ ਸੁਬ੍ਰਿਤਨ ਜਰੀ।*
*ਜਮਕ ਦਮਕ ਭੂਸ਼ਨਯੁਤ ਭੂਸ਼ਤ। ਕਾਬਜ ਕੋਸ਼ ਅਨੁਸਾਰ ਅਦੂਸ਼ਤ। ੭੧ ।*
*ਬਜੰਗ ਲਛਨਾ ਧੁਨੀ ਅਪਾਰੇ। ਉਕਤਿ ਜੁਕਤਿ ਰਸ ਰਾਸਿ ਉਦਾਰੇ।*
*ਦਸਮ ਗੁਰੂ ਕੇ ਗ੍ਰੰਥ ਮਝਾਰੀ। ਵਹਿ ਬਾਨੀ ਹੈ ਲੇਹੁ ਨਿਹਾਰੀ। ੭੨ ।*
*ਕਵੀ ਗੁਰੂ ਢਿਗ ਹੁਤੇ ਬਵੰਜਾ। ਰਹਿਤੇ ਬਾਨੀ ਰਚਿਤ ਅਭੰਜਾ।*
*ਗ੍ਰੰਥ ਗੁਰੂ ਥੇ ਬਹੁ ਬਨਵਾਏ। ਜਾਨੌ ਜਿਤਿਕ ਨਾਮ ਦਿਹੁੰ ਗਾਏ। ੭੩ ।*
*ਪਰਬ ਅਠਾਰਾਂ ਭਾਰਥ ਕੇਰੇ। ਭਾਖਾ ਕਰੇ ਗੁਰੂ ਬਿਨੁ ਦੇਰੇ।*
*ਤਿਨ ਮੈਂ ਸੇ ਹੈਂ ਦਸ ਪ੍ਰਸਿਧੈਂ। ਆਠ ਲੋਪ ਹੋਏ ਕਿਸਿ ਬਿਧੈਂ। ੭੪ ।*
*ਜੋ ਪਟਲੇਸ਼੍ਵਰ ਅਬਿ ਬਨਵਾਏ। ਕਰੇ ਅਠਾਰਾਂ ਪੂਰੇ ਸਾਏ।*
*ਪੁਨ ਗੁਰੁ ਸਰਬ ਲੋਹ ਇਕ ਕਥਾ। ਪ੍ਰੇਮ ਸੁਮਾਰਗ ਔਰੈਂ ਤਥਾ। ੭੫ ।*
*ਨੀਤੀ ਸਾਗਰ ਥਾ ਪ੍ਰਕਾਸ਼ਾ। ਉਪਨਿਸ਼ਦਾਂ ਕੀਨੀ ਥੀਂ ਭਾਸ਼ਾ।*
*ਗੋਬਿੰਦ ਗੀਤਾ ਔਰ ਪ੍ਰਭਾਖੀ। ਯਹਿ ਸਭਿ ਸੁਨੀ ਵਡਨ ਤੈ ਸਾਖੀ। ੭੬ ।*
*ਗੁਰੁ ਕੇ ਰਚੇ ਸਿਖ ਬਹੁ ਭਾਨੈਂ। ਸਾਚ ਝੂਠ ਸਭਿ ਗੁਰੁ ਹੀ ਜਾਨੈ।*
*ਇਤਯਾਦਿਕ ਬਹੁ ਗ੍ਰੰਥ ਰਚਾਏ। ਥੇ ਸਤਿਗੁਰੁ ਹਮ ਸੁਨਯੋ ਮਹਾਂਏ। ੭੭ ।*
*ਆਨੰਦਪੁਰਿ ਤੇ ਨਿਕਸੇ ਜਬੈ। ਲੂਟੇ ਗਏ ਰੋਪੜ ਢਿਗ ਤਬੈ।*
*ਕੁਛ ਪਹਾੜੀਅਨ ਕੋ ਕਰ ਆਏ। ਕੁਛ ਤੁਰਕਨ ਲੈ ਨਦੀ ਬਹਾਏ। ੭੮ ।*

ਜੋ ਕਿਤ ਕਿਤ ਸਿਖਨ ਕੇ ਪਾਸੈਂ। ਰਹਿਗੇ ਥੇ ਪਿਖੀਅਤ ਸੋ ਖਾਸੈਂ।
ਵਹਿ ਪੁਸਤਕ ਫਿਰ ਕਰਿ ਇਕ ਠੌਰੈਂ। ਬੀੜ ਮਨੀ ਸਿੰਘ ਬਾਂਧੀ ਗੌਰੈਂ। ੭੯ ।
ਜੋ ਅਬਿ ਗ੍ਰੰਥ ਦਸਮ ਗੁਰੁ ਕੇਰਾ। ਕਹਿਲਾਵਤ ਮਧ ਪੰਥ ਉਚੇਰਾ।
ਸਤ੍ਰਾਂ ਸੈ ਅਠਤ੍ਰੇ ਸਾਲੈਂ। ਰਚੀ ਬੀੜ ਇਸ ਕੇਰ ਬਿਸਾਲੈਂ। ੮੦ ।
ਤਾ ਕਾ ਭੋਗ ਹਕਾਯਤ ਪਰ ਹੈ। ਜਾਨਤ ਸਿਖ ਗੁਰੂ ਕੇ ਬਰ ਹੈਂ।
ਮਨੀ ਸਿੰਘ ਕੇ ਕਤਲ ਬਾਦ ਫਿਰ। ਗ੍ਰੰਥ ਭਯੋ ਵਹਿ ਲੋਪ ਕਿਸੈ ਧਿਰ। ੮੧ ।
ਯਾਂ ਤੈ ਦੀਪ ਸਿੰਘ ਸ਼ਹੀਦੈਂ। ਦੂਤੀ ਬੀੜ ਪੁਨ ਰਚੀ ਮਹੀਦੈਂ।
ਅਠਾਰਾਂ ਸੈ ਚਾਰ ਮਝਾਰੇ। ਅੰਤ ਕਬਿਤ ਸਵੈਟਕ ਧਾਰੇ। ੮੨ ।

(ਪੰਥ ਪ੍ਰਕਾਸ਼)

ਇਸ ਦਾ ਸਾਰਾਂਸ਼-

- ਗੁਰੂ ਜੀ ਨੇ ਜਿਹੜੀ ਆਪਣੀ ਬਾਣੀ ਉਚਾਰਨੇ ਕੀਤੀ, ਉਹ ਉਤਮ ਪ੍ਰਕਾਰ ਦੇ ਛੰਦਾਂ ਨਾਲ ਸੁਸਜਿਤ, ਸੁੰਦਰ ਅਲੰਕਾਰਾਂ ਨਾਲ ਜੜੀ ਅਤੇ ਕਾਵਿ-ਦੋਸ਼ਾਂ ਤੋਂ ਮੁਕਤ ਸੀ, ਉਹ ਬਾਣੀ ਹੁਣ ਦਸਮ ਗੁਰੂ ਜੀ ਦੇ ਗ੍ਰੰਥ ਵਿਚ ਵੇਖੀ ਜਾ ਸਕਦੀ ਹੈ।
- ਗੁਰੂ ਜੀ ਕੋਲ ਬਵੰਜਾ ਕਵੀ ਰਹਿੰਦੇ ਸਨ। ਉਨ੍ਹਾਂ ਤੋਂ ਗੁਰੂ ਜੀ ਨੇ ਕਈ ਗ੍ਰੰਥ ਬਣਵਾਏ ਸਨ, ਜਿਨ੍ਹਾਂ ਵਿਚ ਮਹਾਭਾਰਤ ਦੇ ਅਠਾਰਾਂ ਪਰਵਾਂ ਦਾ ਅਨੁਵਾਦ ਸ਼ਾਮਿਲ ਸੀ, ਜਿਸ ਦੇ ਅਠ ਪਰਵ ਨਸ਼ਟ ਹੋ ਗਏ ਅਤੇ ਸਿਰਫ਼ ਦਸ ਉਪਲਬਧ ਰਹਿ ਗਏ ਹਨ। ਸਰਬ ਲੋਹ ਗ੍ਰੰਥ, ਪ੍ਰੇਮ ਸੁਮਾਰਗ, ਨੀਤੀ ਸਾਗਰ, ਉਪਨਿਸ਼ਦਾਂ ਦਾ ਭਾਖਾ ਰੂਪ, ਗੋਵਿੰਦ ਗੀਤਾ ਆਦਿ ਅਨੇਕ ਗ੍ਰੰਥਾਂ ਦੀ ਰਚਨਾ ਸੰਬੰਧੀ ਬੁਜ਼ੁਰਗਾਂ ਤੋਂ ਕਥਾਵਾਂ ਸੁਣੀਆਂ ਹਨ। ਬਹੁਤ ਸਿਖ ਇਹ ਸਾਰੀਆਂ ਰਚਨਾਵਾਂ ਗੁਰੂ-ਕ੍ਰਿਤ ਮੰਨਦੇ ਹਨ, ਪਰ ਸੱਚ ਝੂਠ ਗੁਰੂ ਜਾਣਦਾ ਹੈ। ਚੇਤੇ ਰਹੇ ਇਸ ਸੱਚ ਝੂਠ ਦੇ ਸੰਦੇਹ ਦਾ ਸੰਬੰਧ ਦਸਮ ਗ੍ਰੰਥ ਦੀਆਂ ਬਾਣੀਆਂ ਸੰਬੰਧੀ ਨਹੀਂ ਕੇਵਲ ਉਪਰੋਕਤ ਰਚਨਾਵਾਂ ਸੰਬੰਧੀ ਹੈ। ਵਿਰੋਧੀ ਪਖ ਤਥਾਂ ਨੂੰ ਗ਼ਲਤ ਤਰੀਕੇ ਨਾਲ ਪੇਸ਼ ਕਰ ਕੇ ਗਿਆਨ ਸਿੰਘ ਨੂੰ ਆਪਣੇ ਪੱਖ ਵਿਚ ਕਰਨ ਦੀ ਨਿੰਦਿਤ ਚੇਸ਼ਟਾ ਕਰਦਾ ਹੈ।
- ਜਦੋਂ ਗੁਰੂ ਜੀ ਨੇ ਆਨੰਦਪੁਰ ਸਾਹਿਬ ਦਾ ਕਿਲ੍ਹਾ ਛਡ ਦਿਤਾ ਤਾਂ ਸਰਸਾ ਦੇ ਕੰਢੇ ਤ੍ਰੇ ਮੱਚੀ ਲੁਟ ਸਮੇਂ ਕੁਝ ਸਾਹਿਤਿਕ ਸਾਮਗਰੀ ਨਦੀ ਵਿਚ ਰੁੜ੍ਹ ਗਈ,

ਕੁਝ ਪਹਾੜੀਆਂ ਦੇ ਹਥ ਲਗੀ। ਕਿਤੇ ਕਿਤੇ ਕੋਈ ਪੱਤਰਾ ਸਿਖਾਂ ਦੇ ਹਥ ਲਗਿਆ, ਜੋ ਖ਼ਾਸ ਪੱਤਰਾਂ ਦੇ ਰੂਪ ਵਿਚ ਵੇਖੀਦਾ ਹੈ।

- ਭਾਈ ਮਨੀ ਸਿੰਘ ਨੇ ਬਾਣੀ ਦੀਆਂ ਪੋਥੀਆਂ ਲਭ ਕੇ 1778 ਸੰਵਤ (1721 ਈ.) ਵਿਚ ਜੋ ਬੀੜ ਬਹੁਤ ਧਿਆਨ ਸਹਿਤ ਤਿਆਰ ਕੀਤੀ, ਉਹ ਹੁਣ ਦਸਮ ਗੁਰੂ ਜੀ ਦਾ ਗ੍ਰੰਥ ਹੈ, ਜਿਸ ਦਾ ਪੰਥ ਵਿਚ ਬਹੁਤ ਸਤਿਕਾਰ ਹੈ। ਗੁਰੂ ਦੇ ਸਿਆਣੇ ਸਿਖ ਜਾਣਦੇ ਹਨ ਕਿ ਇਸ ਦੇ ਪਾਠ ਦਾ ਭੋਗ ਹਕਾਇਤਾਂ ਪਰ ਹੈ ਅਰਥਾਤ ਵਿਦਿਤ ਸਿਖਾਂ ਵਾਸਤੇ ਇਸ ਗ੍ਰੰਥ ਦੀ ਹਕਾਇਤਾਂ ਤਕ ਸਾਰੀ ਬਾਣੀ ਗੁਰੂ-ਕ੍ਰਿਤ ਹੈ।
- ਭਾਈ ਮਨੀ ਸਿੰਘ ਦੀ ਮ੍ਰਿਤੂ ਪਿਛੋਂ ਉਹ ਬੀੜ ਅਲੋਪ ਹੋ ਗਈ। ਬਾਬਾ ਦੀਪ ਸਿੰਘ ਜੀ ਨੇ ਸੰਵਤ 1804 (1747 ਈ.) ਵਿਚ ਫਿਰ ਯਤਨ ਪੂਰਵਕ ਸ਼੍ਰੀ ਦਸਮ ਗ੍ਰੰਥ ਦੀ ਦੂਜੀ ਬੀੜ ਵਿਚ ਬਾਣੀ ਸੰਕਲਿਤ ਕੀਤੀ। ਉਸ ਨੇ ਹਰ ਪ੍ਰਕਾਰ ਦੇ ਛੰਦ ਅਤੇ ਵਖ-ਵਖ ਬਾਣੀਆਂ ਨੂੰ ਬਹੁਤ ਧਿਆਨ ਨਾਲ ਅੰਕਿਤ ਕੀਤਾ। ਇਸ ਬੀੜ ਦਾ ਸਮਾਪਨ ਸਫੋਟਕ ਕਬਿਤਾਂ ਉਤੇ ਸੀ।

ਗਿਆਨੀ ਗਿਆਨ ਸਿੰਘ ਨੇ ਹੀ ਆਪਣੀ ਪੁਸਤਕ 'ਤਵਾਰੀਖ ਗੁਰੂ ਖਾਲਸਾ ਭਾਗ ਪਹਿਲਾ (1970) ਦੇ ਪੰਨਾ 760 ਉਪਰ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਕੁਲ ਦਾ ਵਰਣਨ ਕਰਦਿਆਂ ਲਿਖਿਆ ਹੈ "ਜਿਸ ਕੁਲ ਵਿਚ ਕਲਗੀਧਰ ਗੁਰੂ ਗੋਬਿੰਦ ਸਿੰਘ ਜੀ ਦਾ ਅਵਤਾਰ ਹੋਯਾ ਹੈ ਓਸ ਦਾ ਵਰਣਨ ਆਪ ਹੀ ਦਸਮ ਗੁਰੂ ਜੀ ਨੇ ਬਚਿਤ੍ਰ ਨਾਟਕ ਵਿਚ ਕੀਤਾ ਹੈ।" ਅਗੇ ਬਚਿਤ੍ਰ ਨਾਟਕ ਦੀ ਕਹਾਣੀ ਹੈ। ਅਗਲੇ ਅਧਿਆਏ ਵਿਚ ਪੰਨਾ 762 ਤੋਂ 765 ਤਕ 'ਗੁਰੂ ਜੀ ਦੇ ਪੂਰਬ ਜਨਮ ਦੀ ਕਥਾ' ਨਾਮੀ ਅਧਿਆਏ ਵਿਚ 'ਬਚਿਤ੍ਰ ਨਾਟਕ' ਦੇ 'ਅਬ ਮੈਂ ਅਪਨੀ ਕਥਾ ਬਖਾਨੋ' ਦੇ ਆਧਾਰ ਤੇ ਲਿਖੀ ਹੈ। ਗਿਆਨੀ ਗਿਆਨ ਸਿੰਘ ਦੇ ਸ਼ਬਦਾਂ ਵਿਚ "ਗੁਰੂ ਸਾਹਿਬ ਦੀ ਵਿਦਯਾ ਤੇ ਚਮਤਕਾਰ ਤੇ ਬੀਰ ਰਸ ਦੇ ਪ੍ਰਕਾਰ ਅਪਾਰ ਭਾਂਤ ਦੇ ਵਿਦਵਾਨਾਂ ਦੀ ਕਵੀਸ਼ਰੀ ਤੇ ਪ੍ਰਵਿਰਤੀ ਤੋਂ ਹੀ ਦੇਖ ਸਕਦੇ ਹਨ, ਕਿ ਕਿਥੋਂ ਤੀਕਰ ਤੇ ਕਿਸ ਪ੍ਰਕਾਰ ਓਨ੍ਹਾਂ ਨੇ ਅਧਮੋਏ ਹਿੰਦੂਆਂ ਵਿਚ ਬੀਰ ਰਸ ਭਰਕੇ ਸਯਾਰਾਂ ਤੋਂ ਸ਼ੇਰ ਕਰ ਦਿਖਾਯਾ ਹੈ। ਸਗੋਂ ਦੇਵੀ ਦੇਵਤਾ ਰਾਮ ਕ੍ਰਿਸ਼ਨਾਦਿਕ ਪੁਰਖਾਂ ਦੇ ਜੀਵਨ ਚਰਿਤ੍ਰ ਅਜੇਹੇ ਢੰਗ ਨਾਲ ਛੰਦਾਬੰਦੀ ਵਿਚ ਵਰਣਨ ਕੀਤੇ ਹਨ ਕਿ ਜਿਨ੍ਹਾਂ ਨੂੰ ਪੜ੍ਹਨ ਸੁਣਨ ਵਾਲਿਆਂ ਦੇ ਦਿਲ ਵਿਚ ਆਪ ਤੋਂ ਆਪ ਬੀਰ ਰਸ ਦੀ ਉਮੰਗ ਭਰ ਜਾਂਦੀ ਹੈ। ਗੁਰੂ ਜੀ ਦੀ

ਕਵਿਤਾ ਭੀ ਚਮਕ, ਦਮਕ, ਰਸ, ਰੀਤ, ਅਲੰਕਾਰ, ਲਛਨਾ, ਧੁਨੀ, ਅਵਰੇਵ, ਵਯੰਜਨਾਦਿਕ ਭੂਖਣਾ ਕਰ ਭੂਖਤ ਹੈ, ਜਿਸ ਦੇ ਅਵਲੋਕਨ ਤੋਂ ਚਿਤ ਨਹੀਂ ਉਤਰਦਾ" (ਤਵਾਰੀਖ ਗੁਰੂ ਖਾਲਸਾ, ਪੰਨਾ 818-19)। ਸੋ ਗਿਆਨੀ ਜੀ ਨੂੰ ਸ੍ਰੀ ਦਸਮ ਗ੍ਰੰਥ ਦੇ ਵਿਰੋਧੀਆਂ ਵਿਚ ਖੜ੍ਹੇ ਕਰਨਾ ਅਜਿਹਾ ਪਰਮਾਰਥਕ ਪਾਪ ਹੈ, ਜਿਸ ਨੂੰ ਵੇਖ ਕੇ ਇਹ ਅਚੰਭਾ ਹੁੰਦਾ ਹੈ ਕਿ ਕੋਈ ਵਿਅਕਤੀ ਕੇਵਲ ਆਪਣੀ ਹਠ-ਧਰਮਿਤਾ ਅਧੀਨ ਇੰਞ ਬੇਬਾਕ, ਬੇਝਿਜਕ ਝੂਠ ਕਿਵੇਂ ਲਿਖ-ਬੋਲ ਸਕਦਾ ਹੈ ?

5. ਡਾ. ਮਾਨ ਮੇਰੇ ਉਤੇ ਇਲਜ਼ਾਮ ਲਗਾਉਂਦੇ ਹਨ ਕਿ ਮੈਂ ਭਾਈ ਕਾਨ੍ਹ ਸਿੰਘ 'ਨਾਭਾ' ਅਤੇ ਗਿਆਨੀ ਗਿਆਨ ਸਿੰਘ ਦੁਆਰਾ ਪ੍ਰਤਿਪਾਦਿਤ ਤਥਾਂ ਦੀ ਸਹੀ ਪ੍ਰਸਤੁਤੀ ਨਹੀਂ ਕੀਤੀ। ਅਸਲੀਅਤ ਵਿਚ ਮੈਨੂੰ ਇਨ੍ਹਾਂ ਦੇ ਅਧੂਰੇ ਜਾਂ ਭੰਨੇ-ਤੋੜੇ ਵਿਚਾਰ ਪਾਠਕਾਂ ਸਾਹਮਣੇ ਰਖਣ ਦੀ ਕੋਈ ਜ਼ਰੂਰਤ ਨਹੀਂ ਸੀ, ਕਿਉਂਕਿ ਇਹ ਦੋਵੇਂ ਵਿਦਵਾਨ ਸ੍ਰੀ ਦਸਮ ਗ੍ਰੰਥ ਨੂੰ ਗੁਰੂ-ਕ੍ਰਿਤ ਦਸ ਗਏ ਹਨ। ਇਨ੍ਹਾਂ ਦੇ ਵਿਚਾਰਾਂ ਦਾ ਹਰ ਅੰਗ ਭੰਗ ਕਰ ਕੇ ਪੇਸ਼ ਕਰਨ ਦੀ ਸੇਵਾ ਡਾ. ਮਾਨ ਕਰ ਰਹੇ ਹਨ, ਇਹ ਅਸਾਂ ਬਿਲਕੁਲ ਸਪਸ਼ਟ ਕਰ ਦਿਤਾ ਹੈ। ਪਰ ਡਾ. ਮਾਨ ਮ੍ਰਿਤ ਵਿਅਕਤੀਆਂ ਦੀ ਪਵਿਤਰ ਆਤਮਾ ਰੂਪ ਸਾਹਿਤਿਕ ਕ੍ਰਿਤੀਆਂ ਨਾਲ ਜੋ ਖਿਲਵਾੜ ਕਰ ਰਹੇ ਹਨ, ਉਸ ਦਾ ਇਕ ਹੋਰ ਪ੍ਰਮਾਣ ਪਾਠਕਾਂ ਸਾਹਮਣੇ ਪ੍ਰਸਤੁਤ ਹੈ। ਗਿਆਨੀ ਗਿਆਨ ਸਿੰਘ ਦਸਵੇਂ ਗੁਰੂ ਜੀ ਦੇ ਗ੍ਰੰਥ ਦਾ ਜ਼ਿਕਰ ਕਰਦਿਆਂ ਲਿਖਦੇ ਹਨ-

*ਅਸਲ ਦਸਮ ਗੁਰ ਵਾਲਾ ਗ੍ਰੰਥ। ਰਹਿਤ ਬ੍ਰਿਧ ਦਲ ਮੈ ਮਧ ਪੰਥ।*
*ਘਲੂਘਾਰਾ ਜਬ ਵਡ ਭਯੋ। ਗ੍ਰੰਥ ਦੁਰਾਨੀ ਸੋ ਲੀਉ।*

ਡਾ. ਮਾਨ ਇਨ੍ਹਾਂ ਪੰਕਤੀਆਂ ਵਿਚ ਵਰਣਿਤ 'ਦਸਮ ਗੁਰੂ ਵਾਲਾ ਗ੍ਰੰਥ' ਆਦਿ ਗ੍ਰੰਥ ਜੀ ਨੂੰ ਦਰਸਾਉਂਦਿਆਂ ਲਿਖਦੇ ਹਨ "ਸਹੀ ਸ਼ਬਦਾਂ ਵਿਚ ਦਸਮੇਸ਼ ਗੁਰੂ ਗੋਬਿੰਦ ਸਿੰਘ ਜੀ ਦੇ ਦਮਦਮੇ ਸਾਹਿਬ ਵਿਚ ਠਹਿਰਨ ਦੇ ਸਮੇਂ ਉਹਨਾਂ ਦੇ ਆਦੇਸ਼ ਅਨੁਸਾਰ ਗ੍ਰੰਥ ਸਾਹਿਬ ਵਿਚ ਗੁਰੂ ਤੇਗ ਬਹਾਦੁਰ ਜੀ ਦੀ ਬਾਣੀ ਅੰਕਿਤ ਕੀਤੀ ਜਾਣ ਵਾਲੀ ਬੀੜ, ਜਿਸ ਨੂੰ ਉਹਨਾਂ ਨੇ ਜੋਤੀ-ਜੋਤਿ ਸਮਾਉਣ ਤੋਂ ਤਿੰਨ ਦਿਨ ਪਹਿਲਾਂ (ਸੰਨ 1708 ਵਿਚ) ਗੁਰੁਗੱਦੀ ਸੌਂਪੀ, ਦਸਮ ਗ੍ਰੰਥ ਆਖੀ ਜਾ ਸਕਦੀ ਹੈ।" ਪਾਠਕ ਗਿਆਨੀ ਗਿਆਨ ਸਿੰਘ ਦੀ ਲਿਖਿਤ ਨੂੰ ਧਿਆਨ ਨਾਲ ਵੇਖਣ ਕਿਵੇ ਉਨ੍ਹਾਂ ਦਸਮ ਗੁਰੂ ਵਾਲੇ ਗ੍ਰੰਥ ਸੰਬੰਧੀ ਸਪਸ਼ਟ ਉਲੇਖ ਕੀਤਾ ਹੈ-

*ਆਦ ਗ੍ਰੰਥ ਗੁਰ ਦਸਮ ਕੀ ਕਥਾ ਜਥਾਰਥ ਗਾਇ।*
*ਸੁਨੋ ਗ੍ਰੰਥ ਗੁਰ ਦਸਮ ਕੀ ਬੀੜ ਭਈ ਜਿਸ ਭਾਇ। (19)*
*ਜੋ ਅਬ ਗ੍ਰੰਥ ਦਸਮ ਗੁਰ ਕੇਰਾ। ਕਹਿਲਾਵਤ ਮੱਧ ਪੰਥ ਵਡੇਰਾ।*
*ਗੁਰ ਕੇ ਸਮੇਂ ਬੀੜ ਨਹਿ ਤਾਂ ਕੀ। ਭਈ ਬਾਣੀਆਂ ਰਹੀ ਇਕਾਂਕੀ।*
*ਅਨਿਕ ਠੌਰ ਪੋਥੀਆਂ ਮਾਹਿ। ਬਾਣੀ ਰਹੀ ਦਸਮ ਗੁਰ ਵਾਹਿ।*
*ਬਲਕਿ ਇਕ ਖਿਰ ਸਿੰਘਨ ਬਖਯਾਤ। ਗੁਰ ਢਿੱਗ ਬਿਨੇ ਕਰੀ ਇਸ ਭਾਂਤ।*
*ਹੇ ਸਤਿਗੁਰ ਜੋ ਤੁਮਰੀ ਬਾਨੀ ਚਹੀਏ ਇਕ ਠਾਂ ਬੀੜ ਬਨਾਨੀ।*
*ਆਦਿ ਗ੍ਰੰਥ ਸਾਹਿਬ ਸਮ ਗ੍ਰੰਥ। ਇਹ ਭੀ ਬਨ ਹੈ ਮਾਨੇ ਪੰਥ।*
*ਇਹ ਸੁਣ ਦਸਮੇਂ ਗੁਰੂ ਉਚਾਰੀ। ਗੁਰੂ ਅਰਜੁਨ ਬਡ ਭਏ ਉਪਕਾਰੀ।*
*ਤਿਨ ਕੀ ਨਹਿ ਬਰਾਬਰੀ ਚਹੀਏ। ਨਾ ਹਮ ਕਰੈਂ ਨਾ ਤੁਮ ਫਿਰ ਕਹੀਏ।*

ਗਿ: ਗਿਆਨ ਸਿੰਘ, ਪੰਥ ਪ੍ਰਕਾਸ਼, ਨਿਵਾਸ 36, 19

ਡਾ. ਮਾਨ ਦੀ ਅਕਾਦਮਿਕਤਾ ਤੋਂ ਸਦਕੇ ਜਾਣਾ ਬਣਦਾ ਹੈ। ਜਿਸ ਗ੍ਰੰਥ ਵਿਚ ਸ੍ਰੀ ਗੁਰੂ ਜੀ ਦਾ ਇਕ ਪਦ ਵੀ ਨਹੀਂ, ਉਹ ਤਾਂ ਹੋ ਗਿਆ ਦਸਵੇਂ ਪਾਤਸ਼ਾਹ ਦਾ ਗ੍ਰੰਥ ਅਤੇ ਜਿਸ ਗ੍ਰੰਥ ਵਿਚ ਸ੍ਰੀ ਗੁਰੂ ਜੀ ਦੀ ਆਪਣੀ ਬਾਣੀ ਸੰਗ੍ਰਹਿਤ ਹੈ, ਉਸ ਨੂੰ ਦਸਵੇਂ ਪਾਤਸਾਹ ਦਾ ਗ੍ਰੰਥ ਮੰਨਣ ਤੋਂ ਮਾਨ ਸਾਹਿਬ ਦਾ ਕੋਰਾ ਇਨਕਾਰ। ਗਿਆਨੀ ਗਿਆਨ ਸਿੰਘ ਦੁਆਰਾ ਰਚਿਤ ਉਪਰੋਕਤ ਪੰਕਤੀਆਂ ਡਾ. ਮਾਨ ਨੇ ਆਪਣੇ ਲੇਖ ਵਿਚ ਵਰਤੀਆਂ ਹਨ। ਇਨ੍ਹਾਂ ਵਿਚ ਬਹੁਤ ਸਪਸ਼ਟ ਦਸਿਆ ਹੈ ਕਿ-

> "ਹੇ ਗੁਰਸਿਖੋ ! ਦਸਮ ਗੁਰੂ ਦੇ ਗ੍ਰੰਥ ਦੀ ਬੀੜ ਜਿਸ ਪ੍ਰਕਾਰ ਹੋਂਦ ਵਿਚ ਆਈ, ਉਹ ਵੀ ਸੁਣ ਲਓ। ਇਸ ਸਮੇਂ ਜੋ ਗ੍ਰੰਥ ਦਸਮ ਗੁਰੂ ਜੀ ਦਾ ਕਿਹਾ ਜਾਂਦਾ ਹੈ ਅਤੇ ਜਿਸ ਨੂੰ ਪੰਥ ਵਿਚ ਬਹੁਤ ਸਨਮਾਨ ਹਾਸਿਲ ਹੈ, ਉਸ ਦੀ ਜਦੋਂ ਅਜੇ ਬੀੜ ਤਿਆਰ ਨਹੀਂ ਸੀ ਹੋਈ, ਉਸ ਸਮੇਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਦੀਆਂ ਪੋਥੀਆਂ ਸਿਖਾਂ ਵਿਚ ਪ੍ਰਚਲਿਤ ਸਨ। ਇਹ ਬਾਣੀਆਂ ਵਖ-ਵਖ ਸੰਚਿਆਂ ਵਿਚ ਵਖ-ਵਖ ਥਾਂਵਾਂ ਤੇ ਸਨ। ਇਕ ਦਿਨ ਸਿਖਾਂ ਨੇ ਬੇਨਤੀ ਕੀਤੀ 'ਹੇ ਸਚੇ ਪਾਤਸ਼ਾਹ ਤੁਹਾਡੀ ਬਾਣੀ ਜੇ ਸੰਕਲਿਤ ਕਰੀਏ ਤਾਂ ਇਹ ਆਦਿ ਗ੍ਰੰਥ ਜਿਤਨੇ ਆਕਾਰ ਦਾ ਗ੍ਰੰਥ ਬਣ ਜਾਂਦਾ ਹੈ। ਪੰਥ ਵਿਚ ਇਸ ਦੀ ਭੀ ਬਹੁਤ ਮਾਨਤਾ ਹੋਵੇਗੀ।' ਗੁਰੂ ਜੀ ਨੇ ਕਿਹਾ 'ਨਾ

ਮੈਂ ਗੁਰੂ ਅਰਜਨ ਦੇਵ ਜੀ ਦੀ ਬਰਾਬਰੀ ਕਰਨੀ ਹੈ, ਨਾ ਤੁਸੀਂ ਪਰਤ ਕੇ ਕਹਿਣਾ।"

ਅਸਲ ਵਿਚ ਸਿਖਾਂ ਦੀ ਗੁਰੂ ਜੀ ਅਗੇ ਬੇਨਤੀ ਸੀ ਕਿ ਸਾਰੀ ਬਾਣੀ ਆਦਿ ਗ੍ਰੰਥ ਵਿਚ ਸੰਕਲਿਤ ਕਰ ਲਈ ਜਾਵੇ, ਜੋ ਗੁਰੂ ਜੀ ਨੇ ਠੁਕਰਾ ਦਿਤੀ, ਕਿਉਂਕਿ ਦੋਹਾਂ ਗ੍ਰੰਥਾਂ ਦੀਆਂ ਬਾਣੀਆਂ ਵਿਚ ਕੁਝ ਬੁਨਿਆਦੀ ਅੰਤਰ ਹਨ। ਇਸ ਬਾਣੀ ਨੂੰ ਗੁਰੂ ਜੀ ਨੇ ਆਪਣੀ ਖੇਡ ਦਸਿਆ ਸੀ ਅਤੇ ਦੋਹਾਂ ਦੀ ਬਾਣੀ ਨੂੰ ਇਕੋ ਗ੍ਰੰਥ ਵਿਚ ਰਖਣ ਤੋਂ ਇਨਕਾਰ ਕੀਤਾ ਸੀ, ਆਪਣੀ ਬਾਣੀ ਨੂੰ ਇਕੱਤਰ ਕਰਨ ਤੋਂ ਉਨ੍ਹਾਂ ਕਿਸੇ ਨੂੰ ਨਹੀਂ ਰੋਕਿਆ। ਗਿ. ਗਿਆਨ ਸਿੰਘ ਦੇ ਵਿਚਾਰਾਂ ਦੀ ਪ੍ਰੋੜ੍ਹਤਾ ਭਾਈ ਕੇਸਰ ਸਿੰਘ ਜੀ ਦੀ ਲਿਖਿਤ ਤੋਂ ਵੀ ਹੋ ਜਾਂਦੀ ਹੈ-

*ਸਿਖਾਂ ਕੀਤੀ ਅਰਦਾਸ ਜੀ ਅਗਲੇ ਨਾਲਿ ਚਾਹੀਏ ਰਲਾਇਆ।੨੬੭।*
*ਬਚਨ ਕੀਤਾ ਹੈ ਗ੍ਰੰਥ ਸਾਹਿਬ ਹੈ ਉਹ, ਏਹ ਅਸਾਡੀ ਖੇਡ ਹੈ।*
*ਨਾਲ ਨ ਮਿਲਾਇਆ ਆਹਾ ਪਿਆਰਾ ਕਉਨ ਜਾਣੈ ਭੇਦ।... ੨੬੮*

ਬੰਸਾਵਲੀ ਨਾਮਾ ਦਸਾਂ ਪਾਤਸ਼ਾਹੀਆਂ ਕਾ, ਚਰਣ 14

ਉਕਤ ਪਦਾਂ ਵਿਚ ਡਾ. ਜਸਬੀਰ ਸਿੰਘ 'ਮਾਨ' ਦੇ ਪ੍ਰਮਾਣਿਕ ਅਤੇ ਪ੍ਰਿਯ ਸਿਖ ਲੇਖਕ ਗਿਆਨੀ ਗਿਆਨ ਸਿੰਘ ਨੇ ਹੇਠ ਲਿਖੀਆਂ ਗੱਲਾਂ ਸਪਸ਼ਟ ਤੌਰ ਤੇ ਕਹੀਆਂ ਹਨ-

1. ਦਸਵੇਂ ਪਾਤਸ਼ਾਹ ਦੀ ਬਾਣੀ ਵਾਲਾ ਗ੍ਰੰਥ 'ਦਸਮ ਗੁਰੂ ਜੀ ਵਾਲਾ ਗ੍ਰੰਥ' ਹੈ। ਪ੍ਰਮਾਣ ਵਾਸਤੇ ਵੇਖੋ- ਸੁਨੋ ਗ੍ਰੰਥ ਗੁਰ ਦਸਮ ਕੀ ਬੀੜ ਭਈ ਜਿਸ ਭਾਇ, ਜੋ ਅਬ ਗ੍ਰੰਥ ਦਸਮ ਗੁਰ ਕੇਰਾ। ਜਿਥੇ ਦਸਮ ਗੁਰੂ ਦੁਆਰਾ ਸੰਪਾਦਿਤ 'ਆਦਿ ਗ੍ਰੰਥ' ਦਾ ਵਰਣਨ ਹੈ, ਉਥੇ 'ਆਦਿ ਗ੍ਰੰਥ' ਲਿਖਕੇ ਨਿਖੇੜਾ ਕਰ ਦਿਤਾ ਹੈ। ਸੋ ਡਾ. ਮਾਨ ਦੀ ਇਹ ਸਥਾਪਨਾ ਕਿ ਅਸਲ 'ਦਸਮ ਗ੍ਰੰਥ' ਗੁਰੂ ਗੋਬਿੰਦ ਸਿੰਘ ਜੀ ਵਾਲਾ ਆਦਿ ਗ੍ਰੰਥ ਹੈ, ਸਰਵਥਾ ਨਿਰਮੂਲ ਅਤੇ ਅਨੁਚਿਤ ਮਾਨਤਾ ਹੈ।
2. ਗਿਆਨੀ ਗਿਆਨ ਸਿੰਘ ਇਹ ਵੀ ਦਸਦੇ ਹਨ ਕਿ ਸ਼੍ਰੀ ਦਸਮ ਗ੍ਰੰਥ ਦੀ ਪੰਥ ਵਿਚ ਬਹੁਤ ਮਹਾਨਤਾ ਹੈ, ਯਥਾ- ਕਹਿਲਾਵਤ ਮੱਧ ਪੰਥ ਵਡੇਰਾ। ਜਿਸ ਗ੍ਰੰਥ ਦੀ ਪੰਥ ਵਿਚ ਇਤਨੀ ਮਾਨਤਾ ਰਹੀ ਹੈ, ਉਸ ਦੀ ਨਿੰਦਾ ਅਤੇ ਬੇਅਦਬੀ ਦਾ

ਸਾਰਾ ਬੋਝ ਡਾ. ਮਾਨ ਨੇ ਆਪਣੇ ਮੋਢਿਆਂ ਤੇ ਕਿਉਂ ਲਿਆ ਹੈ ? ਕੀ ਉਹ ਸਾਰੇ ਪੰਥ ਤੋਂ ਉਚੇ ਹਨ ਜਾਂ ਗਿਆਨੀ ਗਿਆਨ ਸਿੰਘ ਵਰਗਾ ਪ੍ਰਬੁਧ ਅਤੇ ਨਿਰਛਲ ਲੇਖਕ ਝੂਠਾ ਹੈ ?

3. ਗਿਆਨੀ ਗਿਆਨ ਸਿੰਘ ਅਨੁਸਾਰ ਸਿਖਾਂ ਨੇ ਸ਼੍ਰੀ ਗੁਰੂ ਜੀ ਨੂੰ ਕਿਹਾ ਸੀ ਕਿ ਤੁਹਾਡੀ ਸਾਰੀ ਬਾਣੀ ਦਾ ਆਕਾਰ ਆਦਿ ਗ੍ਰੰਥ ਜਿਤਨਾ ਹੈ, ਯਥਾ- ਆਦਿ ਗ੍ਰੰਥ ਸਾਹਿਬ ਸਮ ਗ੍ਰੰਥ। ਇਹ ਭੀ ਬਨ ਹੈ ਮਾਨੇ ਪੰਥ। ਗਿਆਨੀ ਗਿਆਨ ਸਿੰਘ ਦੇ ਕਥਨਾਂ ਨੂੰ ਪ੍ਰਮਾਣਿਕ ਮੰਨਣ ਵਾਲੇ ਡਾ. ਮਾਨ ਜ਼ਰਾ ਦਸਣ ਕਿ ਗਿਆਨ ਪ੍ਰਬੋਧ, ਬਚਿਤ੍ਰ ਨਾਟਕ, ਸ਼ਸਤ੍ਰਨਾਮਮਾਲਾ, ਚੰਡੀ ਚਰਿਤ੍ਰ, ਚਰਿਤਰੋਪਾਖਯਾਨ, ਹਕਾਇਤਾਂ ਆਦਿ ਹਟਾ ਕੇ ਜਾਪੁ ਸਾਹਿਬ, ਅਧੂਰੀ ਅਕਾਲ ਉਸਤਤਿ ਅਤੇ ਕੁਝ ਹੋਰ ਸ਼ਬਦ ਸੰਚਿਤ ਕੀਤਿਆਂ 'ਆਦਿ ਗ੍ਰੰਥ ਸਮ' ਗ੍ਰੰਥ ਕਿਵੇਂ ਤਿਆਰ ਹੋ ਸਕਦਾ ਹੈ ? ਜਾਂ ਵਿਦਿਆ-ਪ੍ਰਬੀਨ ਮਾਨ ਸਾਹਿਬ ਉਨ੍ਹਾਂ ਨਵੀਨ ਬਾਣੀਆਂ, ਜੋ ਪੰਥ ਦੀ ਨਜ਼ਰ ਵਿਚ ਅਜੇ ਤਕ ਨਹੀਂ ਆਈਆਂ, ਉਨ੍ਹਾਂ ਦਾ ਨਾਮ-ਥਾਂਵ ਦਸ ਦੇਣ, ਜਿਨ੍ਹਾਂ ਨੂੰ ਸੰਮਿਲਿਤ ਕਰ ਕੇ 'ਆਦਿ ਗ੍ਰੰਥ ਸਮ' ਇਕ ਨਵੀਨ ਦਸਮ ਗ੍ਰੰਥ ਤਿਆਰ ਕੀਤਾ ਜਾ ਸਕਦਾ ਹੈ।

6. ਡਾ. ਮਾਨ ਕਹਿੰਦੇ ਹਨ ਕਿ ਡਾ. ਬਲਬੀਰ ਸਿੰਘ ਜੀ ਸ਼੍ਰੀ ਦਸਮ ਗ੍ਰੰਥ ਨੂੰ ਪ੍ਰਮਾਣਿਕ ਨਹੀਂ ਸੀ ਮੰਨਦੇ ਅਤੇ ਮੈਂ (ਹਰਭਜਨ ਸਿੰਘ) ਕੇਂਦਰ ਮੁਖੀ ਹੁੰਦਿਆਂ ਉਨ੍ਹਾਂ ਦੇ ਵਿਚਾਰਾਂ ਦਾ ਅਨੁਸਰਣ ਨਾ ਕਰਨ ਦਾ ਦੋਸ਼ੀ ਹਾਂ। ਆਪਣਾ ਪਖ ਪੂਰਨ ਵਾਸਤੇ ਉਹ ਡਾ. ਬਲਬੀਰ ਸਿੰਘ ਦੀਆਂ ਇਹ ਪੰਕਤੀਆਂ ਪ੍ਰਸਤੁਤ ਕਰਦੇ ਹਨ- Dr. Balbir Singh after reviewing this published granth by sodhak committee, so called Mani Singh Bir and Anandpuri Bir/Hazuri dasam granth Bir concludes "Still detailed Inquiry and research needs to be done on Dasam Granth enlightening all aspects and great efforts must be made to do so". ਅਰਥਾਤ ਸੋਧਕ ਕਮੇਟੀ ਦੁਆਰਾ ਪ੍ਰਕਾਸ਼ਿਤ ਕੀਤੇ ਗ੍ਰੰਥ ਉਤੇ ਟਿਪਣੀ ਕਰਦਿਆਂ ਡਾ. ਬਲਬੀਰ ਸਿੰਘ ਨੇ ਮਨੀ ਸਿੰਘ ਵਾਲੀ ਅਖੌਤੀ ਬੀੜ ਅਤੇ ਆਨੰਦਪੁਰੀ ਬੀੜ/ਹਜ਼ੂਰੀ ਦਸਮ ਗ੍ਰੰਥ ਬੀੜ

ਬਾਰੇ ਕਿਹਾ ਹੈ "ਦਸਮ ਗ੍ਰੰਥ ਦੇ ਸਾਰੇ ਪਖਾਂ ਉਤੇ ਰੌਸ਼ਨੀ ਪਾਉਣ ਵਾਸਤੇ ਹੋਰ ਵਿਸਤ੍ਰਿਤ ਪੜਤਾਲ ਅਤੇ ਖੋਜ ਹੋਣੀ ਚਾਹੀਦੀ ਹੈ ਅਤੇ ਅਜਿਹਾ ਕਰਨ ਲਈ ਇਸ ਤਰਫ਼ ਵਿਸ਼ੇਸ਼ ਉਪਰਾਲੇ ਹੋਣੇ ਜ਼ਰੂਰੀ ਹਨ।" ਪਾਠਕ-ਜਨ ਵੇਖ ਸਕਦੇ ਹਨ ਕਿ ਡਾ. ਬਲਬੀਰ ਸਿੰਘ ਦੇ ਇਨ੍ਹਾਂ ਸ਼ਬਦਾਂ ਵਿਚ ਸ੍ਰੀ ਦਸਮ ਗ੍ਰੰਥ ਉਤੇ ਹੋਰ ਖੋਜ ਕਰਨ ਦੀ ਪ੍ਰੇਰਨਾ ਤਾਂ ਹੈ, ਇਸ ਗ੍ਰੰਥ ਦੀ ਪ੍ਰਮਾਣਿਕਤਾ ਉਤੇ ਰੰਚਕ ਮਾਤ੍ਰ ਭੀ ਸੰਦੇਹ ਨਹੀਂ ਪ੍ਰਗਟ ਕੀਤਾ। ਵਾਸਤਵ ਵਿਚ ਡਾ. ਸਾਹਿਬ ਦੇ ਪ੍ਰੇਰਨਾ-ਮੂਲ ਵਡੇ ਭਰਾਤਾ ਭਾਈ ਵੀਰ ਸਿੰਘ ਜੀ ਉਹ ਵਿਅਕਤੀ ਹਨ, ਜਿਨ੍ਹਾਂ ਨੇ ਬਚਿਤ੍ਰ ਨਾਟਕ ਦੇ ਆਧਾਰ ਤੇ ਹੇਮ ਕੁੰਟ ਦੀ ਖੋਜ ਲਈ ਵਡੇ ਉਪਰਾਲੇ ਕੀਤੇ ਸਨ। ਦੇਹਰਾਦੂਨ ਵਿਖੇ ਸਥਿਤ ਡਾ. ਬਲਬੀਰ ਸਿੰਘ ਸਾਹਿਤ ਕੇਂਦਰ ਵਿਚ ਅਜ ਵੀ ਉਨ੍ਹਾਂ ਦੇ ਉਚੇਚ ਨਾਲ ਤਿਆਰ ਕੀਤਾ ਹੇਮਕੁੰਟ ਦਾ ਚਿਤ੍ਰ ਮੌਜੂਦ ਹੈ। ਉਨ੍ਹਾਂ ਨੂੰ ਸ੍ਰੀ ਦਸ਼ਮੇਸ਼ ਜੀ ਦੀ ਬਾਣੀ ਉਤੇ ਰਤਾ ਭਰ ਵੀ ਸੰਦੇਹ ਨਹੀਂ ਸੀ। ਉਸੇ ਪਰੰਪਰਾ ਦਾ ਅਨੁਸਰਣ ਕਰਨਾ ਮੇਰਾ ਵਡਾ ਨੈਤਿਕ ਫ਼ਰਜ਼ ਹੈ। ਸਾਨੂੰ ਅਫਸੋਸ ਨਾਲ ਵਾਰ-ਵਾਰ ਕਹਿਣਾ ਪੈ ਰਿਹਾ ਹੈ ਕਿ ਡਾ. ਜਸਬੀਰ ਸਿੰਘ 'ਮਾਨ' ਕਿਸੇ ਵਿਅਕਤੀ ਦੇ ਵਿਚਾਰਾਂ ਨੂੰ ਤੋੜ ਲੈਣ, ਮਰੋੜ ਲੈਣ, ਕਿਸੇ ਦੇ ਵਾਕਾਂ ਵਿਚ ਆਪਣੇ ਵਾਕ-ਅੰਸ਼ਾਂ ਦੀ ਮਿਲਾਵਟ ਦੁਆਰਾ ਉਸ ਦੀ ਦਿਸ਼ਾ ਵਿਗਾੜ ਕੇ ਪਾਠਕਾਂ ਨਾਲ ਛਲ ਕਰਨ ਤੋਂ ਰਤਾ ਵੀ ਸੰਕੋਚ ਨਹੀਂ ਵਰਤਦੇ। ਕਨਿੰਘਮ ਦੀ ਲਿਖਿਤ ਦੇ ਸੰਬੰਧ ਵਿਚ ਇਸ ਦਾ ਪ੍ਰਮਾਣ ਅਸਾਂ ਆਰੰਭ ਵਿਚ ਹੀ ਪਾਠਕਾਂ ਸਾਹਮਣੇ ਰਖ ਦਿਤਾ ਸੀ। ਧੜੇਬੰਦੀ ਦੇ ਆਧਾਰ ਤੇ ਸਫ਼ ਨਿਸ਼ਚਿਤ ਕਰ ਕੇ ਖੜੋਤੇ ਲੋਕ ਪਥਰ ਵਾਂਗ ਜੜ੍ਹ ਹੋ ਜਾਂਦੇ ਹਨ, ਜਿਨ੍ਹਾਂ ਦੀ ਸੰਕੁਚਿਤ ਮਾਨਸਿਕ ਨਿਸ਼ਚਲਤਾ ਨੂੰ ਕੋਈ ਗਿਆਨ, ਕੋਈ ਵਿਦਿਆ, ਕੋਈ ਪ੍ਰਮਾਣ, ਕੋਈ ਯੁਕਤੀ ਗਤੀਮਾਨ ਨਹੀਂ ਕਰ ਸਕਦੀ, ਪਰ ਵਿਦਿਆ ਅਤੇ ਗਿਆਨ-ਅਭਿਲਾਸ਼ੀ ਪਾਠਕ ਇਹ ਜਾਣ ਕੇ ਜ਼ਰੂਰ ਹੈਰਾਨ ਹੋਣਗੇ ਕਿ ਜਿਸ ਡਾ. ਬਲਬੀਰ ਸਿੰਘ ਜੀ ਨੂੰ ਡਾ. ਮਾਨ ਸ੍ਰੀ ਦਸਮ ਗ੍ਰੰਥ ਦਾ ਵਿਰੋਧੀ ਸਿਧ ਕਰ ਰਹੇ ਹਨ, ਉਹ ਪੰਜਾਬੀ ਯੂਨੀਵਰਸਿਟੀ ਦੁਆਰਾ ਪ੍ਰਕਾਸ਼ਿਤ ਕੀਤੀ ਭਗਵੰਤ ਸਿੰਘ ਹਰੀ ਜੀ ਦੀ ਪੁਸਤਕ 'ਦਸਮ ਗ੍ਰੰਥ ਤੁਕ-ਤਤਕਰਾ' ਦੀ ਭੂਮਿਕਾ ਵਿਚ ਲਿਖਦੇ ਹਨ-

"ਗੁਰੂ ਗੋਬਿੰਦ ਸਿੰਘ ਜੀ ਦੀ ਨਿਜ ਲਿਖਤ ਜਿਸ ਬੀੜ ਵਿਚ ਮੌਜੂਦ ਹੈ, ਉਸ ਦਾ ਪ੍ਰਚਲਤ ਨਾਮ 'ਦਸਮ ਗ੍ਰੰਥ' ਹੈ। ............ਹੁਣ ਵਕਤ ਆ ਰਿਹਾ ਹੈ ਕਿ ਦਸਮ ਗ੍ਰੰਥ ਦੇ ਸਾਹਿਤ ਦਾ ਪ੍ਰਭਾਵ ਫਿਰ ਮਹਸੂਸ ਕੀਤਾ ਜਾਵੇ। ਜਿਸ ਉਦੇਸ਼ ਨੂੰ ਲੈ ਕੇ ਗੁਰੂ ਜੀ ਨੇ ਸਾਹਿਤ ਰਚਨਾ ਕੀਤੀ ਸੀ, ਉਸ ਨੂੰ ਮੁੜ ਸੁਰਜੀਤ ਕੀਤਾ ਜਾਵੇ। ਗੁਰੂ ਜੀ ਦਾ ਆਸ਼ਾ ਸੀ ਕਿ ਗਿਰੀ ਹੋਈ ਮਨੁਖ ਸ਼੍ਰੇਣੀ ਨੂੰ ਉਚਾ ਕਰਨ ਲਈ ਬਲਵਾਨ ਸਾਹਿਤ ਦੀ ਲੋੜ ਹੈ।.....ਅਸੀਂ ਜਿਸ ਵੇਲੇ ਦਿਮਾਗੀ ਬਹਿਸ ਵਿਚ ਪੈ ਜਾਂਦੇ ਹਾਂ, ਤਾਂ ਸਾਰ ਵਸਤੂ ਤੋਂ ਉਖੜ ਜਾਂਦੇ ਹਾਂ। ਸਾਨੂੰ ਕੁਛ ਸਬਕ ਪਛਮੀਆਂ ਤੋਂ ਲੈ ਲੈਣਾ ਚਾਹੀਦਾ ਹੈ। ਇੰਗਲੈਂਡ ਵਿਚ ਵੀ ਸ਼ੈਕਸਪੀਅਰ ਦੀ ਹਸਤੀ ਬਾਰੇ ਸ਼ੰਕੇ ਹਨ। ਪਰ ਇਸ ਦੇ ਬਾਵਜੂਦ ਸ਼ੈਕਸਪੀਅਰ ਦੀ ਰਚਨਾ ਦਾ ਪ੍ਰਭਾਵ, ਵੈਸੇ ਦਾ ਵੈਸਾ ਹੀ ਹੈ। ਅਸੀਂ ਜਿਸ ਵੇਲੇ ਧਰਮ ਪੁਸਤਕਾਂ ਸੰਬੰਧੀ ਸੰਦੇਹ ਪ੍ਰਗਟ ਕਰਦੇ ਹਾਂ ਤਾਂ ਸਤਕਾਰ ਦਾ ਸਾਰਾ ਵਾਯੂਮੰਡਲ ਵਿਗਾੜ ਲੈਂਦੇ ਹਾਂ। ਜ਼ਰੂਰਤ ਹੈ ਦਸਮ ਗ੍ਰੰਥ ਦੇ ਉਦੇਸ਼ ਨੂੰ ਸਮਝਣ ਦੀ, ਤੇ ਉਸ ਮੰਤਵ ਨੂੰ ਪ੍ਰਾਪਤ ਕਰਨ ਲਈ ਹੰਬਲਾ ਮਾਰਨ ਦੀ, ਜਿਸ ਦਾ ਇਖਲਾਕੀ ਟੀਚਾ ਇਸ ਸਾਹਿਤ ਨੇ ਸਾਡੇ ਸਾਮ੍ਹਣੇ ਰਖਿਆ। ਅਸਾਂ ਉਸ ਖਾਰਸ਼ (allergy) ਤੋਂ ਵੀ ਉਚਾ ਉਠਣਾ ਹੈ, ਜੋ ਪੁਰਾਣਾਂ ਦਾ ਨਾਮ ਜਾਂ ਕਥਾ ਕਹਾਣੀਆਂ ਸੁਣਨ ਨਾਲ ਸਾਡੇ ਜਿਸਮ ਉਤੇ ਪੈਦਾ ਕਰ ਦੇਂਦਾ ਹੈ, ਤੇ ਜੋ ਰੋਗ ਅਸਾਂ ਬਾਹਰਲੀ ਛੂਤ ਤੋਂ ਅੰਦਰ ਵਾੜਿਆ। ਗੁਰੂ ਨਾਨਕ ਸਾਹਿਬ ਨੇ ਸਾਨੂੰ ਇਹੋ ਸਿਖਿਆ ਦਿਤੀ ਸੀ:

*"ਦਸ ਅਠਾਰ ਮੈ ਅਪਰੰਪਰੋ ਚੀਨੈ ਕਹੈ ਨਾਨਕ ਇਵ ਏਕ ਤਾਰੈ॥"*

ਇਸ ਦਾ ਭਾਵ ਏਹੋ ਹੈ ਕਿ ਅਠਾਰਾਂ ਪੁਰਾਣਾਂ ਨੂੰ ਬੇਸ਼ਕ ਵਾਚੋ, ਉਨ੍ਹਾਂ ਵਿਚੋਂ ਰੂਹਾਨੀਅਤ ਦਾ ਤਤ ਜੋ ਅਪਰੰਪਰ ਹੈ, ਉਸ ਨੂੰ ਪਛਾਣੋ। ਗੁਰੂ ਗੋਬਿੰਦ ਸਿੰਘ ਜੀ ਨੇ ਇਹੋ ਕੀਤਾ ਸੀ। ਉਨ੍ਹਾਂ ਨੇ ਭਾਗਵਤ ਪੁਰਾਣ, ਮਾਰਕੰਡੇ ਪੁਰਾਣ, ਮਹਾਭਾਰਤ, ਉਪਨਿਸ਼ਦ ਆਦਿਕ ਹੋਰ ਗ੍ਰੰਥਾਂ ਦੇ ਪਠਣ ਪਾਠਨ ਕੀਤੇ। ਫੇਰ ਉਨ੍ਹਾਂ ਪੁਸਤਕਾਂ ਦਾ ਪੁਨਰ ਨਿਰਮਾਣ ਕੀਤਾ, ਉਨ੍ਹਾਂ ਨੂੰ ਸਜਾਇਆ, ਸੰਵਾਰਿਆ ਤੇ ਐਸੀ ਫਬਨ ਵਿਚ ਪੇਸ਼ ਕੀਤਾ, ਜਿਸ ਨਾਲ ਇਖਲਾਕੀ ਤੇ ਰੂਹਾਨੀਅਤ ਦਾ ਸਬਲ ਤਤ ਅਸਰਦਾਰ ਹੋ ਜਾਏ।.....ਗੁਰੂ ਗੋਬਿੰਦ ਸਿੰਘ ਵਰਗੀ ਕ੍ਰਾਂਤੀਕਾਰੀ ਹਸਤੀ ਦੀ ਰਚਨਾਂ ਵਿਚ ਕੁਝ ਖਾਸ ਵਿਚਿਤ੍ਰਤਾ ਹੈ।........ਇਸ ਰਚਨਾਂ ਦੀ ਬੁਝੀ ਹੋਈ ਭਸਮ ਵਿਚ ਵੀ ਦੱਬੇ ਹੋਏ ਲਾਲ ਅੰਗਾਰੇ ਹਨ, ਜੋ ਲੋੜ ਸਮੇਂ, ਫਿਰ ਭੜਕ ਸਕਦੇ ਹਨ ਤੇ ਅੰਦੋਲਣ ਦਾ ਕਾਰਜ

ਸੰਪੂਰਣਤਾ ਤਕ ਲਿਜਾ ਸਕਦੇ ਹਨ। (ਪੰਨਾ i-vii)" ਮੇਰਾ ਨਿਵੇਦਨ ਹੈ ਕਿ ਵਿਵੇਕੀ ਪਾਠਕ ਜਨ ਸਤਿ-ਅਸਤਿ ਦਾ ਆਪ ਫੈਸਲਾ ਕਰ ਲੈਣ। ਮੇਰੀ ਮਾਨਤਾ ਹੈ ਕਿ ਡਾ. ਬਲਬੀਰ ਸਿੰਘ ਜੀ ਦੀਆਂ ਉਕਤ ਪੰਕਤੀਆਂ ਡਾ. ਮਾਨ ਦੇ ਅਸਤਿ ਦਾ ਪਾਜ ਉਘਾੜਨ ਲਈ ਕਾਫ਼ੀ ਹਨ।

7. ਡਾ. ਮਾਨ ਮੇਰੇ ਸੰਬੰਧੀ ਇਹ ਵਾਰ-ਵਾਰ ਲਿਖ ਰਹੇ ਹਨ ਕਿ ਮੈਂ ਸ਼੍ਰੀ ਦਸਮ ਗ੍ਰੰਥ ਨੂੰ ਗੁਰੂ ਗ੍ਰੰਥ ਸਾਹਿਬ ਵਾਂਗ ਗੁਰੂ-ਰੂਪ ਮੰਨਦਾ ਹਾਂ। ਮੇਰਾ ਨਿਵੇਦਨ ਹੈ ਕਿ ਉਹ ਮੇਰੀ ਇਕ ਵੀ ਪੰਕਤੀ ਪਾਠਕਾਂ ਨਾਲ ਸਾਂਝੀ ਕਰਨ, ਜਿਸ ਵਿਚ ਮੈਂ ਸ਼੍ਰੀ ਦਸਮ ਗ੍ਰੰਥ ਨੂੰ ਗੁਰੂ ਗ੍ਰੰਥ ਸਾਹਿਬ ਤੁਲ ਕਿਹਾ ਹੋਵੇ। ਬਲਕਿ ਮੈਂ ਹੀ ਕੇਵਲ ਅਜਿਹਾ ਵਿਅਕਤੀ ਹਾਂ, ਜਿਸ ਨੇ ਦੋਹਾਂ ਗ੍ਰੰਥਾਂ ਦੀ ਬਾਣੀ ਵਿਚਲੇ ਬੁਨਿਆਦੀ ਅੰਤਰ ਪਾਠਕਾਂ ਸਾਹਮਣੇ ਰਖੇ ਹਨ। ਮੇਰਾ ਇਹ ਪਕਾ ਯਕੀਨ ਹੈ ਕਿ ਸ਼੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਅਧਿਆਤਮਕ ਹੈ, ਜੋ ਹਰ ਪ੍ਰਾਣੀ-ਮਾਤ੍ਰ ਨੂੰ ਸਤਿਵਾਦੀ ਗੁਣਾਂ ਵਾਲਾ ਸੰਤ ਬਣਾਉਂਦੀ ਹੈ, ਜਦੋਂ ਕਿ ਸ਼੍ਰੀ ਦਸਮ ਗ੍ਰੰਥ ਦੀ ਬਾਣੀ ਕੌਮੀਅਤ ਦੇ ਭਾਵਾਂ ਨੂੰ ਪੁਸ਼ਟ ਕਰ ਕੇ ਜੁਝਾਰੂ ਪ੍ਰਵਿਰਤੀਆਂ ਦਾ ਉਥਾਨ ਕਰਦੀ ਹੈ।

ਡਾ. ਮਾਨ 6 ਜੂਨ 2008 ਦੇ ਸ਼੍ਰੀ ਅਕਾਲ ਤਖ਼ਤ ਵਲੋਂ ਜਾਰੀ ਹੋਏ ਹੁਕਮਨਾਮੇ ਨੂੰ ਝੂਠੋ-ਝੂਠ ਸ਼੍ਰੀ ਦਸਮ ਗ੍ਰੰਥ ਵਿਰੁਧ ਵਰਤਦੇ ਹਨ। ਹਾਲਾਕਿ ਇਸ ਵਿਚ ਸ਼੍ਰੀ ਦਸਮ ਗ੍ਰੰਥ ਦੀ ਵਿਰੋਧਤਾ ਕਰਨ ਨੂੰ ਬੇਲੋੜਾ ਕਿਹਾ ਹੈ। ਸ਼੍ਰੀ ਗੁਰੂ ਗ੍ਰੰਥ ਸਾਹਿਬ ਨੂੰ ਸਿਖਾਂ ਦਾ ਗੁਰੂ ਕਿਹਾ ਹੈ ਅਤੇ ਸਾਰੇ ਸ਼੍ਰੀ ਦਸਮ ਗ੍ਰੰਥ ਨੂੰ ਸਿਖ ਸਾਹਿਤ ਦਾ ਅਨਿਖੜ ਅੰਗ ਦਸਿਆ ਹੈ। ਇਹ ਹੁਕਮਨਾਮਾ ਕਿਵੇਂ ਸ਼੍ਰੀ ਦਸਮ ਗ੍ਰੰਥ ਦੇ ਵਿਰੁਧ ਹੈ, ਇਹ ਸਿਰਫ਼ ਮਾਨ ਸਾਹਿਬ ਹੀ ਦਸ ਸਕਦੇ ਹਨ। ਪਾਠਕਾਂ ਦੀ ਜਾਣਕਾਰੀ ਵਾਸਤੇ ਇਹ ਹੁਕਮਨਾਮਾ ਹੂ-ਬ-ਹੂ ਪ੍ਰਸਤੁਤ ਹੈ-

ੴ ਵਾਹਿਗੁਰੂ ਜੀ ਕੀ ਫ਼ਤਹ ॥






# ਸ੍ਰੀ ਅਕਾਲ ਤਖ਼ਤ ਸਾਹਿਬ

Sri Akal Takhat Sahib, Sri Amritsar (Pb.) India

ਨੰਬਰ ਰੇਸ਼੍ਰ: 3/08/3143. ਮਿਤੀ 6-6-08

ਅੱਜ ਮਿਤੀ ੨੩ ਜੇਠ ਸੰਮਤ ਨਾਨਕਸ਼ਾਹੀ ੫੪੦ (੦੬ ਜੂਨ ੨੦੦੮) ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ
ਪੰਜ ਸਿੰਘ ਸਾਹਿਬਾਨ ਦੀ ਇਕੱਤ੍ਰਤਾ ਵਿਚ ਪ੍ਰਵਾਨ ਕੀਤਾ ਗਿਆ

## ਗੁਰਮਤਾ - ੧

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ 300 ਸਾਲਾ ਗੁਰਤਾ ਗੱਦੀ ਦਿਵਸ ਸਮੁੱਚੇ ਸਿੱਖ ਪੰਥ ਲਈ **"ਗੁਰੂ ਗਰੰਥ-ਗੁਰੂ ਪੰਥ"** ਦੇ ਸਿਧਾਂਤ ਪ੍ਰਤੀ ਵਚਨਬੱਧਤਾ ਪ੍ਰਗਟਾਉਣ ਦਾ ਸੁਨਹਿਰੀ ਮੌਕਾ ਹੈ। ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅੰਤਿਮ ਹੁਕਮ **"ਸਭ ਸਿੱਖਨ ਕੋ ਹੁਕਮੁ ਹੈ ਗੁਰੂ ਮਾਨਿਉ ਗ੍ਰੰਥ"** 'ਤੇ ਸਿੱਖ ਪੰਥ ਅਮਲ ਕਰਦਿਆਂ ਹੋਇਆਂ ਹਮੇਸ਼ਾ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਆਪਣਾ ਜਾਗਤਿ ਜੋਤਿ ਸਤਿਗੁਰੂ ਸਵੀਕਾਰ ਕੇ ਦ੍ਰਿੜ੍ਹਤਾ ਸਹਿਤ ਪਹਿਰਾ ਦਿੰਦਾ ਆਇਆ ਹੈ। ਸਿੱਖ ਪੰਥ ਨੇ ਹਰ ਕੌਮੀ ਸੰਕਟ ਦੀ ਨਿਵ੍ਰਤੀ ਲਈ ਜੁਗੋ-ਜੁਗ ਅਟੱਲ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਰਹਿਨੁਮਾਈ ਗ੍ਰਹਿਣ ਕੀਤੀ ਹੈ। ਸ੍ਰੀ ਦਸਮ ਗ੍ਰੰਥ ਸਬੰਧੀ ਖੜਾ ਕੀਤਾ ਗਿਆ ਵਿਵਾਦ ਬਿਲਕੁਲ ਬੇਲੋੜਾ ਹੈ। ਸਿੱਖ ਪੰਥ ਵਲੋਂ ਦਸਮ ਗ੍ਰੰਥ ਦੀਆਂ ਜਿਨ੍ਹਾ ਰਚਨਾਵਾਂ ਨੂੰ ਸਿੱਖ ਰਹਿਤ ਮਰਯਾਦਾ, ਨਿਤਨੇਮ ਅਤੇ ਅੰਮ੍ਰਿਤ ਸੰਚਾਰ ਲਈ ਸਵੀਕਾਰ ਕੀਤਾ ਜਾ ਚੁੱਕਾ ਹੈ, ਉਨ੍ਹਾ ਬਾਰੇ ਕਿਸੇ ਨੂੰ ਵੀ ਵਾਦ-ਵਿਵਾਦ ਖੜਾ ਕਰਨ ਦਾ ਕੋਈ ਅਧਿਕਾਰ ਨਹੀ। ਸਮੁੱਚੇ ਸਿੱਖ ਪੰਥ ਨੂੰ ਵਿਦਿਤ ਹੋਵੇ ਕਿ ਸ੍ਰੀ ਦਸਮ ਗ੍ਰੰਥ ਸਿੱਖ ਪੰਥ ਦੇ ਸਾਹਿਤ ਅਤੇ ਇਤਿਹਾਸ ਦਾ ਅਨਿਖੜਵਾਂ ਅੰਗ ਹੈ, ਪਰ ਇਸ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਰਾਬਰ ਮਾਨਤਾ ਨਹੀ ਦਿੱਤੀ। ਆਪ ਜੀ ਵਲੋਂ ਗੁਰਤਾ ਗੱਦੀ ਕੇਵਲ ਅਤੇ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮਿਲੀ ਹੈ, ਇਸ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਰਾਬਰ ਹੋਰ ਕਿਸੇ ਗ੍ਰੰਥ ਦਾ ਪ੍ਰਕਾਸ਼ ਨਹੀ ਕੀਤਾ ਜਾ ਸਕਦਾ।

ਜੋਗਿੰਦਰ ਸਿੰਘ
(ਜੋਗਿੰਦਰ ਸਿੰਘ)
ਜਥੇਦਾਰ

ਫ਼ੋਨ/ਫ਼ੈਕਸ ਦਫ਼ਤਰ : 91-183-2540820, ਪੀ.ਬੀ.ਐਕਸ : 91-183-2553957, 58, 59 ਐਕਸਟੈਨਸ਼ਨ : ਦਫ਼ਤਰ 434

ਪਾਠਕ ਆਪ ਵੇਖ ਲੈਣ ਕਿ ਪਾਵਨ ਤਖ਼ਤ ਸਾਹਿਬ ਦਾ ਇਹ ਫ਼ਰਮਾਨ ਸ੍ਰੀ ਦਸਮ ਗ੍ਰੰਥ ਦੇ ਵਿਰੋਧ ਨੂੰ ਬੇਲੋੜਾ ਦਸ ਕੇ ਰੋਕਣ ਦਾ ਸੰਦੇਸ਼ ਦੇ ਰਿਹਾ ਹੈ ਅਤੇ ਸ੍ਰੀ ਦਸਮ ਗ੍ਰੰਥ ਨੂੰ ਸਿਖ ਪੰਥ ਦਾ ਇਤਿਹਾਸਿਕ ਅਤੇ ਸਾਹਿਤਿਕ ਗ੍ਰੰਥ ਪ੍ਰਮਾਣਿਤ ਕਰਦਾ ਹੈ। ਪਰ ਡਾ. ਮਾਨ ਇਸ ਹੁਕਮਨਾਮੇ ਦੇ ਮਨਮਾਨੇ ਅਰਥ ਬਣਾ ਕੇ ਲੋਕਾਂ ਨੂੰ ਗੁਮਰਾਹ ਕਰਨ ਤੋਂ ਰਤਾ ਭਰ ਹਿਚਕ ਮਹਿਸੂਸ ਨਹੀਂ ਕਰਦੇ।

8. ਡਾ. ਮਾਨ ਤਥਾਂ ਨੂੰ ਤੋੜਨ ਦੀ ਅਮੋੜ ਆਦਤ ਦਾ ਸ਼ਿਕਾਰ ਹੋ ਕੇ ਲਿਖਦੇ ਹਨ "But on page 104 (Harbhajan) writes that ladies should not read or discuss 2nd part of chritropakhyan which contains 401 charitars" (charitar 2nd – chritar 403). Only authorized Persons (ਅਧਿਕਾਰ-ਪ੍ਰਾਪਤ ਵਿਅਕਤੀ) [2] shoud read it to ladies. ਅਰਥਾਤ ਆਪਣੀ ਪੁਸਤਕ ਦੇ ਪੰਨਾ 104 ਤੇ ਡਾ. ਹਰਭਜਨ ਸਿੰਘ ਲਿਖਦਾ ਹੈ ਕਿ 401 ਚਰਿਤ੍ਰਾਂ ਵਾਲੇ ਚਰਿਤ੍ਰੋਪਾਖਿਆਨ ਦੇ ਦੂਜੇ ਭਾਗ ਦਾ ਪਾਠ ਇਸਤ੍ਰੀਆਂ ਨੂੰ ਨਹੀਂ ਕਰਨਾ ਚਾਹੀਦਾ। ਕੇਵਲ ਅਧਿਕਾਰ-ਪ੍ਰਾਪਤ ਵਿਅਕਤੀਆਂ ਨੂੰ ਇਸਤ੍ਰੀਆਂ ਸਾਹਮਣੇ ਪੜ੍ਹਨਾ ਚਾਹੀਦਾ ਹੈ। ਜ਼ਰਾ ਪਾਠਕ ਮੇਰੇ ਠੀਕ ਸ਼ਬਦਾਂ ਦੇ ਆਪ ਦਰਸ਼ਨ ਕਰ ਲੈਣ। ਮੈਂ ਲਿਖਿਆ ਹੈ "ਇਹ ਗੱਲ ਵਿਸ਼ੇਸ਼ ਧਿਆਨ ਦੇਣ ਵਾਲੀ ਹੈ ਕਿ ਬਾਣੀ-ਕਰਤਾ ਨੇ ਅਤਿ ਸੂਖਮ ਵਿਵੇਕ ਨਾਲ ਇਸ ਦੀ ਸਿਰਜਨਾ ਕਰਦਿਆਂ ਇਸ ਨੀਤੀ-ਸ਼ਾਸਤ੍ਰ ਦੇ ਕਾਮੁਕ ਪ੍ਰਸੰਗ ਆਪਣੇ ਮੂੰਹ ਤੋਂ ਨਾ ਕਹਿ ਕੇ ਮੰਤ੍ਰੀਆਂ ਦੇ ਮੂੰਹ ਤੋਂ ਅਖਵਾਏ ਹਨ, ਜੋ ਇਸ ਤਰਫ਼ ਸੰਕੇਤ ਹੈ ਕਿ ਇਹ ਚਰਿਤ੍ਰ ਬੀਬੀਆਂ ਵਿਚ ਪੜ੍ਹਨੇ-ਵਿਚਾਰਨੇ ਕੋਈ ਲਾਜ਼ਮੀ ਨਹੀਂ ਹਨ। ਕਿਸੇ ਅੰਧ-ਮਤੀ ਮਨੁੱਖ ਦੀ ਸਦਗਤੀ ਵਾਸਤੇ ਅਧਿਕਾਰ-ਪ੍ਰਾਪਤ ਵਿਅਕਤੀ ਇਹ ਕਥਾਵਾਂ ਸੁਣਾ ਸਕਦੇ ਹਨ। ਇਹ ਨੀਤੀ-ਸ਼ਾਸਤ੍ਰ ਹੈ, ਜਿਥੇ ਜ਼ਰੂਰਤ ਹੋਵੇ ਉਥੇ ਸੁਣਾਉਣਾ ਯੋਗ ਹੈ। ਪਰ ਇਸ ਦਾ ਪਹਿਲਾ, ਤੀਜਾ ਅਤੇ ਚੌਥਾ ਭਾਗ ਹਰ ਇਸਤ੍ਰੀ-ਪੁਰਖ ਲਈ ਅਤਿ ਪ੍ਰੇਰਨਾਦਾਇਕ ਹੈ।" ਡਾ. ਮਾਨ ਦੀ ਲਿਖਿਤ ਅਤੇ ਮੇਰੇ ਸ਼ਬਦਾਂ ਦਾ ਅੰਤਰ ਅਤੇ ਪ੍ਰਯੋਜਨ ਵੇਖ ਕੇ ਹੀ ਡਾ. ਮਾਨ ਦੀ ਨੀਯਤ ਸਪਸ਼ਟ ਹੋ ਜਾਂਦੀ ਹੈ। ਇਨ੍ਹਾਂ ਪਦਾਂ ਵਿਚ ਆਏ ਅਧਿਕਾਰ-ਪ੍ਰਾਪਤ ਵਿਅਕਤੀ ਉਤੇ ਡਾ. ਮਾਨ ਨੇ ਬਹੁਤ ਕਟਾਕਸ਼ ਕਰਦਿਆਂ ਇਹ ਵੀ ਮੁਦਾ ਉਠਾਇਆ ਹੈ ਕਿ ਅਜਿਹੇ ਅਧਿਕਾਰ-

ਪ੍ਰਾਪਤ ਵਿਅਕਤੀ ਕੌਣ ਹਨ ? ਵਾਸਤਵ ਵਿਚ 'ਅਧਿਕਾਰ-ਪ੍ਰਾਪਤ ਵਿਅਕਤੀ' ਸ਼ਬਦ ਉਸ ਤਤ-ਵੇਤਾ ਸਿਖ ਦੇ ਹਿਰਦੈ ਵਿਚੋਂ ਸਫੁਟਤ ਹੋਏ ਹਨ, ਜਿਸ ਦੀਆਂ ਲਿਖਤਾਂ ਨੂੰ ਡਾ. ਮਾਨ ਆਪਣੀ ਖੋਜ ਦਾ ਮੂਲ ਸਤੰਭ ਮੰਨਦੇ ਹਨ। ਉਹ ਵਿਅਕਤੀ ਹੈ ਭਾਈ ਕਾਨ੍ਹ ਸਿੰਘ 'ਨਾਭਾ'। ਉਨ੍ਹਾਂ ਮਹਾਨ ਕੋਸ਼ ਦੇ 'ਦਸਮ ਗ੍ਰੰਥ' ਸੰਬੰਧੀ ਇੰਦਰਾਜ਼ ਵਿਚ ਲਿਖਿਆ ਹੈ "ਕਈਆਂ ਨੇ ਆਖਿਆ ਕਿ ਇਸ ਬੀੜ ਦੀਆਂ ਜੁਦੀਆਂ ਜੁਦੀਆਂ ਪੋਥੀਆਂ ਰਹਿਣ, ਜਿਨ੍ਹਾਂ ਨੂੰ ਅਧਿਕਾਰ ਅਨੁਸਾਰ ਗੁਣੀ ਗਜਾਨੀ ਵਿਦਜਾਰਥੀ ਪਠਨ ਪਾਠਨ ਕਰ ਸਕਨ।" ਨਾਭਾ ਜੀ ਨੇ ਅਧਿਕਾਰ ਵਾਲਿਆਂ ਵਿਅਕਤੀਆਂ ਨੂੰ ਪਰਿਭਾਸ਼ਿਤ ਕਰ ਦਿਤਾ ਹੈ ਅਤੇ ਮੈਂ ਸਮਝਦਾ ਹਾਂ ਕਿ ਇਹ ਜਾਣ ਕੇ ਮਾਨ ਸਾਹਿਬ ਦਾ ਇਸ ਬਾਰੇ ਸੰਦੇਹ ਸ਼ਾਇਦ ਨਸ਼ਟ ਹੋ ਜਾਵੇਗਾ।

9. ਡਾ. ਮਾਨ ਵਾਰ-ਵਾਰ ਇਹ ਭ੍ਰਮ ਪੈਦਾ ਕਰ ਕੇ ਸਿਖਾਂ ਨੂੰ ਗੁਮਰਾਹ ਕਰ ਰਹੇ ਹਨ ਕਿ ਸ੍ਰੀ ਦਸਮ ਗ੍ਰੰਥ ਦੀ ਬਾਣੀ ਨੂੰ ਗੁਰੂ-ਕ੍ਰਿਤ ਕਹਿਣਾ ਸ੍ਰੀ ਅਕਾਲ ਤਖ਼ਤ ਵਲੋਂ ਪ੍ਰਵਾਣਿਤ ਪੰਥਕ ਰਹਿਤ ਮਰਯਾਦਾ ਦਾ ਉਲੰਘਣ ਹੈ। ਮੈਂ ਆਪਣੇ ਪਹਿਲੇ ਲੇਖ ਵਿਚ 'ਸਿਖ ਰਹਿਤ ਮਰਯਾਦਾ' ਦੇ ਕੁਝ ਅੰਸ਼ ਪ੍ਰਸਤੁਤ ਕਰ ਕੇ ਇਸ ਦਾ ਉਤਰ ਦੇ ਚੁਕਾ ਹਾਂ, ਪਰ ਡਾ. ਮਾਨ ਇਕੋ ਅਸਤਿ ਨੂੰ ਹਜ਼ਾਰ ਵਾਰ ਪਾਠਕਾਂ ਸਾਹਮਣੇ ਰਖ ਕੇ ਉਸ ਨੂ ਸਤਿ ਸਥਾਪਿਤ ਕਰਨ ਦੀ ਚਾਲਾਕੀ ਦੇ ਰਾਹ ਤੇ ਦ੍ਰਿੜ੍ਹਤਾ ਨਾਲ ਚਲਦਿਆਂ ਫਿਰ ਉਹੋ ਪੁਰਾਣਾ ਰਾਗ ਆਲਾਪ ਰਹੇ ਹਨ। ਉਨ੍ਹਾਂ ਨੂੰ ਚਾਹੀਦਾ ਸੀ ਕਿ ਪਹਿਲਾਂ ਮੇਰੇ ਵਿਚਾਰਾਂ ਨੂੰ ਨਿਰਾਧਾਰ ਸਿਧ ਕਰਦੇ। ਉਹ ਪਾਠਕਾਂ ਨੂੰ ਇਹ ਜਾਣਕਾਰੀ ਦਿੰਦੇ ਕਿ ਇਹ ਵਾਕ-ਅੰਸ਼ ਡਾ. ਹਰਭਜਨ ਸਿੰਘ ਨੇ ਸਿਰਜੇ ਹਨ ਅਤੇ 'ਸਿਖ ਰਹਿਤ ਮਰਯਾਦਾ' ਵਿਚ ਕਿਤੇ ਨਹੀਂ ਮਿਲਦੇ। ਜਾਂ ਉਹ ਪਾਠਕਾਂ ਨੂੰ ਇਹ ਦਸਦੇ ਕਿ ਇਨ੍ਹਾਂ ਦਾ ਸਹੀ ਅਰਥ ਉਹ ਨਹੀਂ, ਜੋ ਹਰਭਜਨ ਸਿੰਘ ਸਮਝ ਰਿਹਾ ਹੈ। ਪਰ ਉਨ੍ਹਾਂ ਅਜਿਹਾ ਨਹੀਂ ਕੀਤਾ। ਫਿਰ ਲਿਖ ਮਾਰਿਆ ਹੈ ਕਿ ਸ੍ਰੀ ਦਸਮ ਗ੍ਰੰਥ ਦੀ ਬਾਣੀ ਨੂੰ 'ਸਿਖ ਰਹਿਤ ਮਰਯਾਦਾ' ਵਿਚ ਕੋਈ ਸਥਾਨ ਨਹੀਂ ਦਿਤਾ ਗਿਆ। ਮੈਂ ਸਿਖ ਰਹਿਤ ਮਰਯਾਦਾ ਦੇ ਉਹੋ ਅੰਸ਼ ਫਿਰ ਪ੍ਰਸਤੁਤ ਕਰ ਰਿਹਾ ਹਾਂ, ਜੋ ਪਹਿਲੇ ਲੇਖ ਵਿਚ ਪਾਠਕਾਂ ਨਾਲ ਸਾਂਝੇ ਕੀਤੇ ਸਨ- 'ਸਿਖ ਰਹਿਤ ਮਰਯਾਦਾ' ਵਿਚ ਸਿਖ ਦੀ ਪਰਿਭਾਸ਼ਾ ਪ੍ਰਸਤੁਤ ਕਰਦਿਆਂ ਕਿਹਾ ਹੈ- "ਜੋ ਇਸਤਰੀ ਜਾਂ

ਪੁਰਸ਼ ਇਕ ਅਕਾਲ-ਪੁਰਖ, ਦਸ ਗੁਰੂ ਸਾਹਿਬਾਨ, ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਦਸ ਗੁਰੂ ਸਾਹਿਬਾਨ ਦੀ ਬਾਣੀ ਤੇ ਸਿਖਿਆ ਅਤੇ ਦਸਮੇਸ਼ ਜੀ ਦੇ ਅਮ੍ਰਿਤ ਉਤੇ ਨਿਸ਼ਚਾ ਰਖਦਾ ਅਤੇ ਕਿਸੇ ਹੋਰ ਧਰਮ ਨੂੰ ਨਹੀਂ ਮੰਨਦਾ, ਉਹ ਸਿਖ ਹੈ।" ਇਸ ਵਾਕ ਵਿਚ 'ਦਸ ਗੁਰੂ ਸਾਹਿਬਾਨ ਦੀ ਬਾਣੀ' ਸ਼ਬਦ ਕੇਵਲ ਇਸ ਲਈ ਲਿਖਣੇ ਪਏ ਹਨ, ਕਿਉਂਕਿ ਸਿਖ ਦੀ ਪਰਿਭਾਸ਼ਾ ਵਿਚ ਦਸਵੇਂ ਗੁਰੂ ਜੀ ਦੀ ਬਾਣੀ ਨੂੰ ਸ਼ਾਮਿਲ ਕਰਨਾ ਸੀ, ਵਰਨਾ ਸਭ ਸਿਖਾਂ ਨੂੰ ਪਤਾ ਹੈ ਕਿ ਛੇਵੇਂ, ਸਤਵੇਂ ਅਤੇ ਅਠਵੇਂ ਪਾਤਸ਼ਾਹ ਦੀ ਕੋਈ ਲਿਖਿਤ ਬਾਣੀ ਨਹੀਂ ਮਿਲਦੀ। ਅਗੇ ਹੋਰ ਲਿਖਿਆ ਹੈ- "ਗੁਰਬਾਣੀ ਦੀ ਕਥਾ : ਕਥਾ ਦਸ ਗੁਰੂ ਸਾਹਿਬਾਨ ਦੀ ਬਾਣੀ, ਭਾਈ ਗੁਰਦਾਸ, ਭਾਈ ਨੰਦ ਲਾਲ ਦੀ.........ਹੋ ਸਕਦੀ ਹੈ।" ਮਾਨ ਸਾਹਿਬ ਦਸਣ ਕਿ ਇਥੇ ਇਹ ਕਿਉਂ ਨਹੀਂ ਲਿਖਿਆ ਗਿਆ ਕਿ ਕਥਾ ਗੁਰੂ ਗ੍ਰੰਥ ਸਾਹਿਬ ਦੀ ਬਾਣੀ, ਭਾਈ ਗੁਰਦਾਸ, ਭਾਈ ਨੰਦ ਲਾਲ ਦੀ.........ਹੋ ਸਕਦੀ ਹੈ। ਹੋਰ ਵੇਖੋ- "ਗੁਰਮਤਿ ਦੀ ਰਹਿਣੀ : ਅ. ਮੁਕਤੀ-ਦਾਤਾ ਅਤੇ ਇਸ਼ਟ ਕੇਵਲ ਦਸ ਗੁਰੂ ਸਾਹਿਬਾਨ, ਸ਼੍ਰੀ ਗੁਰੂ ਗ੍ਰੰਥ ਸਾਹਿਬ ਅਤੇ ਦਸ ਗੁਰੂ ਸਾਹਿਬਾਨ ਦੀ ਬਾਣੀ ਨੂੰ ਮੰਨਣਾ।" ਅਸੀਂ ਵੇਖਦੇ ਹਾਂ ਕਿ 'ਸਿਖ ਰਹਿਤ ਮਰਯਾਦਾ' ਵਿਚ ਬਹੁਤ ਉਚੇਚ ਨਾਲ ਦਸ ਗੁਰੂ ਸਾਹਿਬਾਨ ਦੀ ਬਾਣੀ ਉਤੇ ਨਿਹਚਾ ਰਖਣ ਦਾ ਸੰਦੇਸ਼ ਹੈ, ਕੇਵਲ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਤਕ ਵਿਸ਼ਵਾਸ ਸੀਮਿਤ ਨਹੀਂ ਕੀਤਾ ਗਿਆ। ਡਾ. ਮਾਨ ਜਾਣਦਿਆਂ-ਬੁਝਦਿਆਂ ਇਨ੍ਹਾਂ ਤਥਾਂ ਨੂੰ ਨਜ਼ਰ-ਅੰਦਾਜ਼ ਕਰ ਕੇ ਸਿਖ ਪੰਥ ਨੂੰ ਕੁਰਾਹੇ ਪਾ ਰਹੇ ਹਨ।

10. ਡਾ. ਮਾਨ ਅਸਤਿ ਲੇਖਣੀ ਦੇ ਇਤਨੇ ਆਦਿ ਹੋ ਚੁਕੇ ਹਨ ਕਿ ਉਹ ਕਹਿੰਦੇ ਹਨ "This Granth although called Khalsa granth by Harbhajan but most of the manuscripts has the composition of Zafarnama (1706) therefore they are all post 1699 production but there is no mention of creation Of Khalsa event in this Granth". ਅਰਥਾਤ ਭਾਵੇਂ ਹਰਭਜਨ ਇਸ ਗ੍ਰੰਥ ਨੂੰ ਖਾਲਸਾ ਗ੍ਰੰਥ ਕਹਿੰਦਾ ਹੈ, ਪਰ ਬਹੁਤੀਆਂ ਹਸਤ-ਲਿਖਿਤ ਬੀੜਾਂ ਵਿਚ 1706 ਈ. ਵਿਚ ਰਚਿਆ ਜ਼ਫ਼ਰਨਾਮਾ ਮਿਲਦਾ ਹੈ, ਫਿਰ ਵੀ ਇਸ ਗ੍ਰੰਥ

ਅਧਿਆਇ 'ਚਰਿਤਰੋਪਾਖਿਆਨ ਦੀ ਅਨੂਪ ਕੌਰ' ਵਿਚ ਪ੍ਰਤਿਪਾਦਿਤ ਕਰ ਦਿਤੀ ਹੈ।

ਕਾਮ ਦੇ ਨਿਖੇਧ ਵਾਸਤੇ ਅਤੇ ਕਾਮ-ਲਿਪਤ ਇਸਤ੍ਰੀ ਦੇ ਕਾਇਆ ਕਲਪ ਕਰਨ ਵਾਸਤੇ ਸਾਹਿਤ ਵਿਚ ਕੋਈ ਹੋਰ ਅਜਿਹੀ ਅਦੁਤੀ ਕ੍ਰਿਤੀ ਲਭਣੀ ਬਹੁਤ ਮੁਸ਼ਕਿਲ ਹੈ। ਇਸ ਵਿਚ ਕੁਝ ਵੀ ਅਜਿਹਾ ਨਹੀਂ, ਜੋ ਸ੍ਰੀ ਗੁਰੂ ਜੀ ਦੇ ਵਿਅਕਤਿਤਵ ਨੂੰ ਛੁਟਿਆਂਦਾ ਹੋਵੇ, ਬਲਕਿ ਇਹ ਵਾਰਤਾਲਾਪ ਗੁਰੂ ਜੀ ਦੇ ਸਰਬ-ਉਚ ਸਦਾਚਾਰਕ ਵਿਵਹਾਰ ਨੂੰ ਜਗਤ ਸਾਹਮਣੇ ਪ੍ਰਸਤੁਤ ਕਰ ਕੇ ਗੁਰੂ ਦਾ ਵਿਸ਼ਾਲ ਗੌਰਵ ਕਾਇਮ ਕਰਨ ਵਾਲਾ ਹੈ।

13. ਡਾ. ਮਾਨ ਨੇ ਆਪਣੇ ਲੇਖ ਵਿਚ ਚਰਿਤ੍ਰੋਪਾਖਿਆਨ ਦੀ ਇਕ ਪੰਕਤੀ 'ਪੂਤ ਹੋਇ ਤੌ ਭਾਂਡ ਵਹ ਸੁਤਾ ਤੌ ਬੇਸਯਾ ਹੋਇ" ਪ੍ਰਸਤੁਤ ਕੀਤੀ ਹੈ। ਉਨ੍ਹਾਂ ਦਾ ਵਿਚਾਰ ਹੈ ਕਿ ਇਹ ਪੰਕਤੀ ਬਹੁਤ ਹੀ ਨਿੰਦਿਤ ਪਦ ਹੈ, ਜੋ ਗੁਰੂ ਜੀ ਦੁਆਰਾ ਰਚਿਤ ਨਹੀਂ ਹੋ ਸਕਦਾ। ਪਾਠਕ ਧਿਆਨ ਸਹਿਤ ਵਿਚਾਰ ਕਰਨ। ਗੁਰੂ ਜੀ ਕਹਿ ਰਹੇ ਹਨ ਕਿ ਵੇਸ਼ਵਾ ਨਾਲ ਭੋਗ ਕਰਨ ਤੋਂ "ਜੇ ਪੁਤਰ ਜਨਮ ਲਵੇਗਾ ਤਾਂ ਉਹ ਭੰਡ ਬਣੇਗਾ ਅਤੇ ਜੇ ਲੜਕੀ ਜਨਮ ਲਵੇਗੀ ਤਾਂ ਵੇਸ਼ਵਾ ਬਣੇਗੀ।" ਇਸ ਪੰਕਤੀ ਵਿਚ ਗੁਰੂ ਜੀ ਸਮਾਜ ਨੂੰ ਚੇਤਾਵਨੀ ਦੇ ਕੇ ਸਮਝਾ ਰਹੇ ਹਨ ਕਿ ਵੇਸ਼ਵਾ-ਵ੍ਰਿਤੀ ਦਾ ਮਨੁੱਖਤਾ ਉਤੇ ਕਿਤਨਾ ਬੁਰਾ ਅਸਰ ਪੈਂਦਾ ਹੈ। ਇਸ ਦਾ ਮੰਦਾ ਅਸਰ ਕੇਵਲ ਕਾਮੀ ਇਸਤ੍ਰੀ-ਪੁਰਖ ਤਕ ਸੀਮਿਤ ਨਹੀਂ ਰਹਿ ਜਾਂਦਾ, ਬਲਕਿ ਆਉਣ ਵਾਲੀਆਂ ਪੀੜ੍ਹੀਆਂ ਨੂੰ ਵੀ ਇਸ ਦਾ ਸੰਤਾਪ ਭੋਗਣਾ ਪੈਂਦਾ ਹੈ। ਉਹ ਕਹਿੰਦੇ ਹਨ ਕਿ ਬੁਰੇ ਸੰਬੰਧਾਂ ਤੋਂ ਔਲਾਦ ਵੀ ਬੁਰੀ ਪੈਦਾ ਹੁੰਦੀ ਹੈ, ਕਿਉਂਕਿ ਦੂਸ਼ਿਤ ਵਾਤਾਵਰਣ ਵਿਚ ਰਹਿ ਕੇ ਬਚੇ ਦਾ ਬੁਰਾਈਆਂ ਦੀ ਮੈਲ ਤੋਂ ਅਸੰਗ ਰਹਿਣਾ ਮੁਸ਼ਕਿਲ ਹੈ। ਬੁਰੇ ਸੰਬੰਧਾਂ ਤੋਂ ਪੈਦਾ ਹੋਏ ਲੜਕੇ ਭੰਡ ਹੁੰਦੇ ਹਨ ਅਤੇ ਜੇ ਮਾਂ ਵੇਸ਼ਵਾ-ਵ੍ਰਿਤੀ ਵਿਚ ਲਗੀ ਹੈ, ਤਾਂ ਉਹ ਪੁਤਰੀ ਨੂੰ ਵੀ ਉਸ ਨਰਕ ਤੋਂ ਨਹੀਂ ਬਚਾ ਸਕਦੀ। ਇਨ੍ਹਾਂ ਸ਼ਬਦਾਂ ਵਿਚ ਕੀ ਬੁਰਾਈ ਹੈ ? ਇਹ ਤਾਂ ਇਕ ਬਹੁਤ ਹੀ ਸ਼੍ਰੇਸ਼ਠ ਸਿਖਿਆ ਹੈ, ਜੋ ਸਮਾਜ ਵਿਚ ਉਚ-ਆਚਰਣ ਪ੍ਰਵਾਹਿਤ ਕਰਨ ਦੀ ਅਤਿਅੰਤ ਸਮਰਥਾ ਨਾਲ ਸੁਸਜਿਤ ਹੈ। ਇਸ ਤੁਕ ਤੋਂ ਮਾਨ ਸਾਹਿਬ ਦੀ ਪ੍ਰੇਸ਼ਾਨੀ ਦਾ ਸਿਧਾ ਇਕੋ ਕਾਰਨ ਹ

ਸਕਦਾ ਹੈ ਕਿ ਸ਼ਾਇਦ ਉਨ੍ਹਾਂ ਦੇ ਉਤਮ ਵਿਚਾਰਾਂ ਅਨੁਸਾਰ ਵੇਸ਼ਵਾਵ੍ਰਿਤੀ ਤੋਂ ਪੁਤ੍ਰ ਸੰਤਜਨ ਜਨਮਦਾ ਹੈ ਅਤੇ ਪੁਤਰੀ ਸੱਤ ਕੁਲਾਂ ਦਾ ਉਧਾਰ ਕਰਨ ਵਾਲੀ।

14. ਡਾ. ਮਾਨ ਨੇ ਪਾਠਕਾਂ ਵਿਚ ਇਹ ਭ੍ਰਮ ਪੈਦਾ ਕਰਨ ਦਾ ਯਤਨ ਕੀਤਾ ਹੈ ਕਿ ਲਾਹੌਰ ਤੋਂ ਪ੍ਰਕਾਸ਼ਿਤ ਹੋਣ ਵਾਲਾ ਸਿੰਘ ਸਭਾ ਲਹਿਰ ਦਾ ਪ੍ਰਤੀਨਿਧ ਪਰਚਾ 'ਖ਼ਾਲਸਾ ਅਖ਼ਬਾਰ' ਸ੍ਰੀ ਦਸਮ ਗ੍ਰੰਥ ਦਾ ਵਿਰੋਧੀ ਸੀ। ਉਹ ਇਸ ਸੰਬੰਧੀ ਡਾ. ਬਲਬੀਰ ਸਿੰਘ ਜੀ ਦੇ ਹਵਾਲੇ ਨਾਲ ਪਰਚੇ ਦੇ 5 ਅਕਤੂਬਰ 1895 ਈ., 11 ਅਕਤੂਬਰ 1895 ਈ. ਅਤੇ 25 ਅਕਤੂਬਰ 1895 ਈ. ਦੇ ਅੰਕਾਂ ਵਿਚ ਛਪੇ ਪਤਰਾਂ ਨੂੰ ਆਧਾਰ ਬਣਾ ਕੇ ਲਿਖਦੇ ਹਨ ਕਿ 'ਸੋਧਕ ਕਮੇਟੀ' ਕੋਲ ਸ੍ਰੀ ਦਸਮ ਗ੍ਰੰਥ ਨੂੰ ਸੋਧਣ ਵਾਸਤੇ ਕੋਈ ਅਸਲੀ ਅਤੇ ਪ੍ਰਮਾਣਿਕ ਬੀੜ ਨਹੀਂ ਸੀ। ਡਾ. ਮਾਨ ਦੇ ਆਪਣੇ ਸ਼ਬਦ ਹਨ "Dr Balbir Singh reported about the letters to editor published in Khalsa Akhbar (mouth piece of Lahore Singh Sabha) on Oct. 5th 1895 AD, Oct. 11th 1895 AD, Oct.25th 1895 AD, Nov. 1st1895 AD, and requesting Sodhak Committee to Find the Original/Authentic Version" ਮੈਂ 'ਖ਼ਾਲਸਾ ਅਖ਼ਬਾਰ' ਦੇ ਅਸਲ ਸੰਬੰਧਿਤ ਅੰਕਾਂ ਨੂੰ ਵੇਖ ਕੇ ਇਹ ਤਥ ਪਾਠਕਾਂ ਦੇ ਸਾਹਮਣੇ ਰਖਣਾ ਚਾਹੁੰਦਾ ਹਾਂ ਕਿ ਪਹਿਲੀ ਗੱਲ ਤਾਂ 5 ਅਕਤੂਬਰ 1895 ਈ. ਦਾ ਕੋਈ ਅੰਕ ਹੀ ਨਹੀਂ, ਉਸ ਵਿਚ ਛਪਣਾ ਕੀ ਸੀ ? ਕਿਸੇ ਸ੍ਰ. ਪ. ਦੇ ਅਨਾਮ ਲੇਖਕ ਦਾ ਪਤਰ 4 ਅਕਤੂਬਰ 1895 ਈ. ਦੇ ਅੰਕ ਵਿਚ ਉਪਲਬਧ ਹੈ। ਇਹ ਸ੍ਰ. ਪ. ਕਿਹੜਾ ਗ੍ਰੰਥ ਹੈ ਅਜੇ ਅਸੀਂ ਸਮਝ ਨਹੀਂ ਸਕੇ। ਹਾਂ ਇਹ ਸੂਰਜ ਪ੍ਰਕਾਸ਼ ਨਹੀਂ ਬਣਦਾ, ਪਰ ਲੇਖਕ ਸ੍ਰੀ ਦਸਮ ਗ੍ਰੰਥ ਦਾ ਗੂੜ੍ਹ ਪਾਠੀ, ਵਿਚਾਰਕ ਅਤੇ ਦ੍ਰਿੜ੍ਹ ਵਿਸ਼ਵਾਸੀ ਹੈ। 4 ਅਕਤੂਬਰ 1895 ਈ. ਦੇ ਖ਼ਾਲਸਾ ਅਖ਼ਬਾਰ ਵਿਚ ਸ੍ਰ. ਪ. ਦਾ ਲੇਖਕ ਆਪਣੇ ਪੱਤਰ ਵਿਚ ਕੇਵਲ ਅਸ਼ੁਧੀਆਂ ਦਾ ਜ਼ਿਕਰ ਕਰਦਾ ਹੈ, ਬਾਣੀਆਂ ਦੇ ਗੁਰੂ-ਕ੍ਰਿਤ ਹੋਣ ਉਤੇ ਉਸ ਨੂੰ ਰਤਾ ਭਰ ਵੀ ਸੰਸ਼ਯ ਨਹੀਂ। ਸਗੋਂ ਉਹ ਇਨ੍ਹਾਂ ਬਾਣੀਆਂ ਨੂੰ ਗੁਰਬਾਣੀ ਵਾਂਗ ਪਵਿਤਰ ਮੰਨ ਕੇ ਇਨ੍ਹਾਂ ਨੂੰ ਪੂਰਨ ਸ਼ੁਧ ਰੂਪ ਵਿਚ ਲਿਖਣ ਵਾਸਤੇ ਪੰਥ ਨੂੰ ਸਚੇਤ ਕਰਨ ਦਾ

ਕੀਤੇ ਸਨ, ਜਿਨ੍ਹਾਂ ਦਾ ਵਰਣਨ ਅਸੀਂ ਪਹਿਲਾਂ ਕਰ ਚੁਕੇ ਹਾਂ। ਪਰ 'ਖ਼ਾਲਸਾ ਅਖ਼ਬਾਰ' ਦੇ ਇਨ੍ਹਾਂ ਅੰਕਾਂ ਵਿਚ ਕਿਤੇ ਵੀ ਕਿਸੇ ਵੀ ਸੰਸਥਾ ਨੇ ਸ੍ਰੀ ਦਸਮ ਗ੍ਰੰਥ ਦੀ ਬਾਣੀ ਨੂੰ ਕੋਈ ਚੁਨੌਤੀ ਨਹੀਂ ਦਿਤੀ। ਮੇਰੀ ਡਾ. ਮਾਨ ਨੂੰ ਇਹ ਚੁਨੌਤੀ ਹੈ ਕਿ ਆਪਣੇ ਉਪਰੋਕਤ ਵਿਚਾਰਾਂ ਨੂੰ 'ਖ਼ਾਲਸਾ ਅਖ਼ਬਾਰ' ਦੁਆਰਾ ਪ੍ਰਮਾਣਿਤ ਕਰ ਦੇਣ ਮੈਂ ਉਨ੍ਹਾਂ ਨੂੰ ਹਡੀਆਂ ਦਾ ਡਾ. ਕਹਿਣਾ ਛਡ ਕੇ ਸਿਖ ਧਰਮ-ਸ਼ਾਸਤ੍ਰੀ ਪ੍ਰਵਾਣ ਕਰ ਲਵਾਂਗਾ।

15. ਡਾ. ਜਸਬੀਰ ਸਿੰਘ ਮਾਨ ਮੈਨੂੰ ਭਾਈ ਮਨੀ ਸਿੰਘ ਵਾਲੀ ਬੀੜ ਲਭਣ ਦੀ ਨਸੀਅਤ ਦੇ ਰਹੇ ਹਨ। ਉਨ੍ਹਾਂ ਨੂੰ ਚਾਹੀਦਾ ਹੈ ਕਿ ਰਾਜਾ ਗੁਲਾਬ ਸਿੰਘ ਦੇ ਵੰਸ਼ਜਾਂ ਦੀ ਭਾਲ ਕਰ ਕੇ ਅਸਲ ਬੀੜ ਦੇ ਦਰਸ਼ਨ ਕਰ ਆਉਣ। ਮੈਂ ਉਨ੍ਹਾਂ ਦਾ ਕੋਈ ਤਨਖ਼ਾਹਦਾਰ ਸਿਪਾਹੀ ਨਹੀਂ ਕਿ ਉਨ੍ਹਾਂ ਦੀ ਪਾਵਨ ਆਗਿਆ ਹੁੰਦਿਆਂ ਹੀ, ਝੋਲਾ ਚੁਕ ਕੇ ਹੁਕਮ ਕੀਤੇ ਸਥਾਨ ਤੇ ਪੁਜ ਜਾਵਾਂਗਾ। ਮੈਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕਰਤਾਰਪੁਰੀ ਬੀੜ ਜਾਂ ਦਮਦਮਾ ਸਾਹਿਬ ਵਿਖੇ ਲਿਖੀ ਗਈ ਬੀੜ ਦੇ ਦਰਸ਼ਨ ਨਹੀਂ ਕੀਤੇ, ਫਿਰ ਵੀ ਆਦਿ ਗ੍ਰੰਥ ਨੂੰ ਸ੍ਰੀ ਗੁਰੂ ਜੀ ਦੀ ਪ੍ਰਮਾਣਿਕ ਕ੍ਰਿਤੀ ਮੰਨ ਕੇ ਸਨਮਾਨ ਦੇਂਦਾ ਹਾਂ। ਜੋ ਵਿਅਕਤੀ ਨਾ ਗੁਰੂ ਗੋਬਿੰਦ ਸਿੰਘ ਜੀ ਦੇ ਮਹਾਨ ਕਵੀ ਹੋਣ ਤੇ ਵਿਸ਼ਵਾਸ ਕਰੇ, ਨਾ ਸ੍ਰੀ ਦਸਮ ਗ੍ਰੰਥ ਵਿਚ ਆਏ ਪ੍ਰਮਾਣਿਕ ਸੰਨ-ਸੰਵਤਾਂ ਤੇ, ਨਾ ਅਠਾਰਵੀਂ ਸਦੀ ਦੇ ਸਿਖ ਸਾਹਿਤ ਤੇ, ਨਾ ਗਿਆਨੀ ਗਿਆਨ ਸਿੰਘ ਅਤੇ ਭਾਈ ਕਾਨ੍ਹ ਸਿੰਘ ਵਰਗੇ ਵਿਦਵਾਨਾਂ ਤੇ, ਨਾ ਮੈਲਕਮ ਤੋਂ ਕਨਿੰਘਮ ਤਕ ਪਛਮੀ ਵਿਦਵਾਨਾਂ ਦੀਆਂ ਲਿਖਤਾਂ ਉਤੇ ਅਤੇ ਜੋ ਵਿਅਕਤੀ ਕੇਵਲ ਝੂਠੇ ਤਥ ਸਿਰਜਣ ਅਤੇ ਰਚਨਾਵਾਂ ਵਿਚ ਮਿਲਾਵਟ ਕਰਨ ਦਾ ਆਦੀ ਹੋਵੇ, ਉਸ ਵਿਅਕਤੀ ਦੀ ਸੰਦੇਹਵਾਦਿਤਾ ਦਾ ਇਲਾਜ ਕਿਸੇ ਵਿਦਵਾਨ ਜਾਂ ਧਰਮ-ਪੁਸਤਕ ਕੋਲ ਨਹੀਂ ਹੁੰਦਾ।

16. ਅਸਲ ਵਿਚ ਡਾ. ਮਾਨ ਨੇ ਉਹ ਚਰਚਾ ਛੇੜ ਲਈ ਹੈ, ਜੋ ਉਨ੍ਹਾਂ ਦਾ ਖੇਤਰ ਨਹੀਂ। ਇਸ ਲਈ ਵਿਸ਼ੇ ਨਾਲ ਇਨਸਾਫ਼ ਦੀ ਤਵੱਕੋਂ ਉਨ੍ਹਾਂ ਤੋਂ ਕੀਤੀ ਹੀ ਨਹੀਂ ਜਾ ਸਕਦੀ। ਜਿਸ ਕੁੜਿਕੀ ਵਿਚ ਉਹ ਫਸ ਗਏ ਹਨ, ਮਾਨਸਿਕ ਸੰਤੁਲਨ ਰਖਣਾ ਮੁਸ਼ਕਿਲ ਹੈ। ਅਜਿਹੀ ਵਿਕ੍ਰਿਤੀ ਦਾ ਸ਼ਿਕਾਰ ਹੋ ਕੇ ਉਹ ਬਚਣ ਲਈ ਰਾਹ ਦੀ ਭਾਲ ਵਿਚ ਇਕ ਹੋਰ ਨਿਕੰਮੀ ਜਿਹੀ ਯੁਕਤੀ ਸਿਰਜ

ਬੈਠੇ ਹਨ। ਪਾਠਕਾਂ ਅਗੇ ਨਿਵੇਦਨ ਹੈ ਕਿ ਉਨ੍ਹਾਂ ਦੇ ਇਸ ਕਥਨ ਨੂੰ ਉਤਸੁਕਤਾ ਨਾਲ ਪੜਤਾਲਿਆ ਜਾਵੇ "The only question before the Sikh Panth in 1920,s AD was "what are the Banis recited during Amrit sanchar? Because review of literature produced before 1900 CE showed lot of variations on this issue and there were many Maryadas being followed by different groups. Therefore this was the gigantic task before Sikh leadership in early 1920's to settle this Panthic issue. They then only followed what 10th Guru gave the final order for the Sikhs which is accepted by scholars & Sikh Panth that "Guru Granth is the spiritual Guru onwards from Oct 1708 CE & Five Khalsa (Concept of Panch Pardhan) as physical Guru. If there is any issue for the Panth, then it can be decided by consensus of Khalsa Panth based on bani / Shabad in Guru Granth Sahib. Bani of SGGS is the sole Guru for Sikhs and a sole canon to accept any idea, concept, suggestion, and any writing." GURU PANTH based upon above concept accepted writings of 10th Guru in Sikh Rahat Maryada which were sanctified by Guru Panth (1927-1945). Therefore such compositions as accepted by the Panth are final and unquestionable and cannot be challenged by anybody. Japu Sahib, 10 swaeyas (swarg Sudu Waley 21-30 akal ustit) and Kabio Benti Chaupai up to end of hymn "Dust dokh tay loh Bachai" as writings of 10th Guru (as sanctioned Rehat Maryada). ਅਰਥਾਤ 1920ਵਿਆਂ ਵਿਚ ਸਿਖ ਪੰਥ ਸਾਹਮਣੇ ਇਕ ਸਵਾਲ ਸੀ ਕਿ

ਅਮ੍ਰਿਤ ਸੰਚਾਰ ਵੇਲੇ ਕਿਹੜੀਆਂ ਬਾਣੀਆਂ ਪੜ੍ਹਨੀਆਂ ਹਨ ? (ਪਾਠਕਾਂ ਨੂੰ ਬੇਨਤੀ ਹੈ ਕਿ ਜ਼ਰਾ ਪਰਮ-ਬੁਧੀਮਾਨ ਅਕਾਦਮਿਕਤਾ-ਸਿਰਮੌਰ ਡਾ. ਮਾਨ ਦੇ ਲਿਖਣ ਦਾ ਢੰਗ ਵੇਖੋ। ਪਾਠਕ ਨੂੰ ਕੋਈ ਸਮਝ ਨਹੀਂ ਆਉਂਦੀ ਕਿ ਲੇਖਕ ਨੇ ਪੰਕਤੀਆਂ ਕਿਉਂ ਕਾਮਿਆਂ ਵਿਚ ਰਖੀਆਂ ਹਨ ? ਕਿਥੋਂ ਤਕ ਰਖੀਆਂ ਹਨ ? ਕਿਥੋਂ ਕਾਮੇ ਸ਼ੁਰੂ ਕੀਤੇ ਹਨ ? ਕਿਥੇ ਬੰਦ ਕੀਤੇ ਹਨ ?) ਕਿਉਂਕਿ 1900 ਈ. ਤੋਂ ਪਹਿਲਾਂ ਲਿਖੇ ਸਾਹਿਤ ਦੀ ਪੁਣ-ਛਾਣ ਇਸ ਸੰਬੰਧੀ ਮਤ-ਭੇਦ ਸਾਹਮਣੇ ਲਿਆਉਂਦੀ ਸੀ ਅਤੇ ਵਖ-ਵਖ ਜਥਿਆਂ ਵਿਚ ਕਈ ਤਰ੍ਹਾਂ ਦੀ ਮਰਯਾਦਾ ਪ੍ਰਵਾਹਿਤ ਸੀ। ਇਸ ਤਰ੍ਹਾਂ 1920ਵੇਂ ਦੇ ਆਰੰਭ ਵਿਚ ਸਿਖ ਆਗੂਆਂ ਸਾਹਮਣੇ ਸਮਾਧਾਨ ਲਈ ਇਹ ਇਕ ਬਹੁਤ ਵਡੀ ਪੰਥਕ ਸਮਸਿਆ ਸੀ। ਉਸ ਸਮੇਂ ਉਨ੍ਹਾਂ ਦਸਵੇਂ ਪਾਤਸ਼ਾਹ ਦੇ ਸਿਖਾਂ ਪ੍ਰਤੀ ਅੰਤਿਮ ਆਦੇਸ਼ ਦਾ ਅਨੁਸਰਣ ਕੀਤਾ, ਜਿਸ ਨੂੰ ਵਿਦਵਾਨਾਂ ਅਤੇ ਸਿਖ ਪੰਥ ਨੇ ਸਵੀਕਾਰ ਕੀਤਾ ਕਿ ਅਕਤੂਬਰ 1708 ਈ. ਤੋਂ ਗੁਰੂ ਗ੍ਰੰਥ ਸਾਹਿਬ, ਉਨ੍ਹਾਂ ਦੇ ਅਧਿਆਤਮਕ ਗੁਰੂ ਹਨ ਅਤੇ ਪੰਜ ਖ਼ਾਲਸੇ ਸਾਰੀਰਿਕ ਗੁਰੂ। ਸਿਖ ਪੰਥ ਸਾਹਮਣੇ ਜੋ ਵੀ ਕੋਈ ਸਮਸਿਆ ਹੋਵੇਗੀ, ਉਸ ਦਾ ਸਮਾਧਾਨ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਜਾਂ ਸ਼ਬਦ ਦੇ ਆਧਾਰ ਤੇ ਪੰਥ ਦੀ ਆਮ ਸਹਿਮਤੀ ਨਾਲ ਕੀਤਾ ਜਾਵੇਗਾ। ਸਿਖਾਂ ਵਾਸਤੇ ਕੇਵਲ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਹੀ ਗੁਰੂ ਹੋਵੇਗੀ ਅਤੇ ਕਿਸੇ ਵਿਚਾਰ, ਸੰਕਲਪ, ਸੁਝਾਅ ਅਤੇ ਲਿਖਿਤ ਨੂੰ ਸਵੀਕਾਰ ਕਰਨ ਵਾਸਤੇ ਕੇਵਲ ਇਹੋ ਆਧਾਰਭੂਤ ਨਿਯਮ ਹੋਵੇਗਾ। ਇਸੇ ਸੰਕਲਪ ਦੇ ਆਧਾਰ ਤੇ ਗੁਰੂ ਪੰਥ ਨੇ ਦਸਵੇਂ ਪਾਤਸ਼ਾਹ ਦੀਆਂ ਬਾਣੀਆਂ ਨੂੰ ਪੰਥ ਪ੍ਰਵਾਣਿਤ ਸਿਖ ਰਹਿਤ ਮਰਯਾਦਾ ਵਿਚ ਸਥਾਨ ਦੇ ਦਿਤਾ। ਇਸ ਲਈ ਜਾਪ ਸਾਹਿਬ, 10 ਸਵਈਏ ਅਤੇ 'ਦੁਸਟ ਦੋਖ ਤੇ ਲੇਹੁ ਬਚਾਈ' ਤਕ ਕਬਿਓ ਬੇਨਤੀ ਚੌਪਈ ਕਿੰਤੂ-ਮੁਕਤ ਅਤੇ ਅੰਤਿਮ ਰਚਨਾਵਾਂ ਹਨ, ਜੋ ਪੰਥ ਨੇ ਪ੍ਰਵਾਣ ਕੀਤੀਆਂ ਹਨ। ਕੀ ਡਾ. ਮਾਨ ਦਸ ਸਕਦੇ ਹਨ ਕਿ ਜੇ ਕੇਵਲ ਸ਼੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਹੀ ਸਿਖ ਪੰਥ ਵਿਚ ਪ੍ਰਵਾਣਿਤ ਹੈ, ਤਾਂ ਅਮ੍ਰਿਤ ਦੀਆਂ ਪੰਜ ਬਾਣੀਆਂ ਵਿਚ ਤਿੰਨ ਸ਼੍ਰੀ ਦਸਮ ਗ੍ਰੰਥ ਦੀਆਂ ਕਿਵੇਂ ਸ਼ਾਮਿਲ ਹੋ ਗਈਆਂ ?

ਮੇਰਾ ਮੰਨਣਾ ਹੈ ਕਿ ਅਮ੍ਰਿਤ ਦੀ ਆੜ ਵਿਚ ਡਾ. ਮਾਨ ਦੇ ਉਚਾਰੇ ਉਪਰੋਕਤ ਬਚਨ ਕੌਮ ਲਈ ਹਲਾਹਲ ਜ਼ਹਿਰ ਹਨ, ਕਿਉਂਕਿ ਉਨ੍ਹਾਂ ਦਾ ਇਹ ਝੂਠ ਆਧਾਰਿਤ

ਬਿਆਨ ਬਹੁਤ ਚਤੁਰਾਈ ਨਾਲ ਸਿਖਾਂ ਨੂੰ ਠਗਣ ਦੀ ਸਾਜ਼ਿਸ਼ ਦਾ ਹਿਸਾ ਹੈ। ਜੇ ਅਮ੍ਰਿਤ ਦੀਆਂ ਬਾਣੀਆਂ ਹੀ ਪੰਥ ਪ੍ਰਵਾਣਿਤ ਹਨ, ਤਾਂ ਜਪੁ ਜੀ ਅਤੇ ਆਨੰਦ ਸਾਹਿਬ ਨੂੰ ਛਡ ਕੇ ਗੁਰੂ ਗ੍ਰੰਥ ਸਾਹਿਬ ਦੀ ਬਾਕੀ ਬਾਣੀ ਦਾ ਕੀ ਬਣੇਗਾ ? ਚਲੋ ਨਿਤਨੇਮ ਵਿਚ ਰਹਿਰਾਸ, ਸੋਹਿਲਾ, ਆਸਾ ਕੀ ਵਾਰ ਅਤੇ ਆਰਤੀ ਵੀ ਲੈ ਲਈਏ, ਤਾਂ ਬਾਕੀ ਆਦਿ ਗ੍ਰੰਥ ਦਾ ਕੀ ਬਣੇਗਾ ? ਜੇ ਕੇਵਲ ਰਹਿਤ ਮਰਯਾਦਾ ਵਿਚ ਚਰਚਿਤ ਬਾਣੀਆਂ ਹੀ ਪੰਥ ਪ੍ਰਵਾਣਿਤ ਹਨ, ਤਾਂ ਗੁਰੂ ਗ੍ਰੰਥ ਸਾਹਿਬ ਦਾ ਬਹੁਤਾ ਭਾਗ ਪੰਥ ਦੀ ਪ੍ਰਵਾਣਗੀ ਤੋਂ ਬਿਨਾ ਸਿਧ ਹੋ ਜਾਵੇਗਾ। ਅਸੀਂ ਉਪਰ ਪ੍ਰਮਾਣਾਂ ਸਹਿਤ ਲਿਖ ਆਏ ਹਾਂ ਕਿ ਪੰਥ ਪ੍ਰਵਾਣਿਤ 'ਸਿਖ ਰਹਿਤ ਮਰਯਾਦਾ' ਵਿਚ ਦਸਵੇਂ ਪਾਤਸ਼ਾਹ ਦੀ ਬਾਣੀ ਤੇ ਵਿਸ਼ਵਾਸ ਕਰਨਾ ਲਾਜ਼ਮੀ ਦਸਿਆ ਹੈ, ਪਰ ਡਾ. ਮਾਨ ਸ਼੍ਰੀ ਦਸਮ ਗ੍ਰੰਥ ਨੂੰ ਨਕਾਰਨ ਵਾਸਤੇ ਹਰ ਸੰਭਵ ਯੁਕਤੀ ਸਿਰਜਦੇ ਹਨ, ਭਾਵੇਂ ਉਹ ਕਿਤਨੀ ਅਸਤਿ, ਨਿਰਾਧਾਰ ਅਤੇ ਪੰਥ-ਧ੍ਰੋਹੀ ਹੋਵੇ। ਉਨ੍ਹਾਂ ਦੀ ਲਿਖਿਤ ਤੋਂ ਬਹੁਤ ਸਪਸ਼ਟ ਹੈ ਕਿ ਉਹ ਅੰਤਰਮਨ ਤੋਂ ਸਮਝਦੇ ਹਨ ਕਿ ਸਮੁਚਾ ਸ਼੍ਰੀ ਦਸਮ ਗ੍ਰੰਥ ਗੁਰੂ-ਕ੍ਰਿਤ ਹੈ, ਪਰ ਉਹ ਅਣਜਾਣੇ ਕਾਰਨਾਂ ਕਰ ਕੇ ਆਪਣੀ ਹਠਧਰਮਿਤਾ ਲਈ ਅਸਤਿ ਲਿਖਣ ਵਾਸਤੇ ਸ਼ਾਇਦ ਮਜ਼ਬੂਰ ਹਨ।

17. ਡਾ. ਮਾਨ ਪਾਠਕਾਂ ਨੂੰ ਪਥ-ਭ੍ਰਸ਼ਟ ਕਰਨ ਵਾਸਤੇ ਵਾਰ-ਵਾਰ ਪ੍ਰਮਾਣਾਂ ਸਹਿਤ ਲਿਖਦੇ ਹਨ ਕਿ ਗੁਰੂ ਗ੍ਰੰਥ ਸਾਹਿਬ ਦੇ ਬਰਾਬਰ ਹੋਰ ਕੋਈ ਗ੍ਰੰਥ ਨਹੀਂ। ਇਸ ਮੁਦੇ ਤੇ ਮੇਰਾ ਉਨ੍ਹਾਂ ਨਾਲ ਰਤਾ ਭਰ ਵੀ ਮੱਤਭੇਦ ਨਹੀਂ। ਨਾ ਮੇਰੀ ਉਨ੍ਹਾਂ ਨਾਲ ਇਸ ਮੁਦੇ ਉਤੇ ਬਹਿਸ ਹੋ ਰਹੀ ਹੈ। ਮੇਰਾ ਉਨ੍ਹਾਂ ਦਾ ਵਿਵਾਦ ਹੇਠ ਲਿਖਿਆਂ ਮੁਦਿਆਂ ਉਤੇ ਹੈ-

1. ਸ਼੍ਰੀ ਦਸਮ ਗ੍ਰੰਥ ਦੀ ਬਾਣੀ ਗੁਰੂ-ਕ੍ਰਿਤ ਹੈ ਜਾਂ ਨਹੀਂ ?
2. ਸ਼੍ਰੀ ਦਸਮ ਗ੍ਰੰਥ ਦੀ ਬਾਣੀ ਗੁਰਮਤਿ ਦੇ ਅਨੁਸਾਰ ਹੈ ਜਾਂ ਉਲਟ।
3. ਸ਼੍ਰੀ ਦਸਮ ਗ੍ਰੰਥ ਅੰਗਰੇਜ਼ਾਂ ਨੇ ਲਿਖਵਾਇਆ ਹੈ ਜਾਂ ਨਹੀਂ ?

ਡਾ. ਮਾਨ ਨੂੰ ਬੇਨਤੀ ਹੈ ਕਿ ਉਹ ਸਿਖਾਂ ਦਾ ਭਾਵਨਾਤਮਕ ਸ਼ੋਸ਼ਣ ਕਰਨ ਵਾਸਤੇ ਵਾਰ-ਵਾਰ ਆਦਿ ਗ੍ਰੰਥ ਦੀ ਗੁਰੁਤਾ ਦਾ ਮਸਲਾ ਨਾ ਉਛਾਲਣ। ਸ਼੍ਰੀ ਹਜ਼ੂਰ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਇਸ ਸੰਬੰਧੀ ਅੰਤਿਮ ਫੈਸਲਾ ਕਰ ਦਿਤਾ ਹੈ ਅਤੇ ਖ਼ਾਲਸਾ ਪੰਥ ਨੇ ਸਰਬ ਕਾਲ ਲਈ ਇਹ ਫੈਸਲਾ ਮੰਨਣ ਦਾ ਗੁਰੂ ਜੀ ਨਾਲ

ਪ੍ਰਣ ਕੀਤਾ ਹੋਇਆ ਹੈ। ਸਿਖਾਂ ਦਾ ਗੁਰੂ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਹੈ। ਪਰ ਇਹ ਆਦੇਸ਼ ਕਰਨ ਸਮੇਂ ਦਸਮ ਗੁਰੂ ਜੀ ਨੇ ਕਦੇ ਇਹ ਫ਼ਰਮਾਨ ਨਹੀਂ ਜਾਰੀ ਕੀਤਾ ਕਿ ਹੋਰ ਸਾਰੇ ਗ੍ਰੰਥ ਕੂੜ-ਕੁਫਰ ਜਾਣ ਕੇ ਸਿਖਾਂ ਨੂੰ ਸਾੜ-ਫੂਕ ਦੇਣੇ ਚਾਹੀਦੇ ਹਨ।

18. ਡਾ. ਮਾਨ ਲਿਖਦੇ ਹਨ "Harbhajan writes (ਹਰਭਜਨ ਲਿਖਦਾ ਹੈ) ਦਸਵੇਂ ਪਾਦਸ਼ਾਹ ਦੇ ਗ੍ਰੰਥ ਵਿਚ ਬਹੁਤ ਕੁਝ ਬ੍ਰਾਹਮਣਾਂ ਦੇ ਸ਼ਾਸਤ੍ਰਾਂ ਅਤੇ ਕੁਰਾਨ ਤੋਂ ਲਿਆ ਗਿਆ ਹੈ (ਸਫ਼ਾ 120)।.... ਪਰ ਗੁਰੂ ਗੋਬਿੰਦ ਸਿੰਘ ਨੇ ਹਿੰਦੂਆਂ ਦੀ ਪੂਜਾ ਨੂੰ ਪੂਰੀ ਤਰ੍ਹਾਂ ਨਕਾਰ ਦਿਤਾ (ਸਫ਼ਾ 121)। ਗੁਰੂ ਗੋਬਿੰਦ ਸਿੰਘ ਨੇ ਆਪਣੇ ਸਿਖਾਂ ਨੂੰ ਜਿਨ੍ਹਾਂ ਨੁਕਤਿਆਂ ਉਤੇ ਹਿੰਦੂਆਂ ਨਾਲੋਂ ਵਖ ਕੀਤਾ, ਉਹ ਸਨ- ਜਾਤੀਵਾਦ ਦਾ ਖ਼ਾਤਮਾ, ਸਭ ਲਈ ਧਰਮ ਦੇ ਦਰਵਾਜ਼ੇ ਖੋਲ੍ਹ ਦੇਣਾ ਅਤੇ ਸ਼ਸਤਰ ਧਾਰਨ ਕਰਨ ਨੂੰ ਹਰ ਵਿਅਕਤੀ ਦਾ ਧਾਰਮਿਕ ਫ਼ਰਜ਼ ਬਣਾ ਦੇਣਾ, ਜਦੋਂ ਕਿ ਹਿੰਦੂਆਂ ਵਿਚ ਸ਼ਸਤਰ ਧਾਰਨ ਕਰਨਾ ਕੇਵਲ ਖਤਰੀ ਦਾ ਅਧਿਕਾਰ ਸੀ (ਸਫ਼ਾ 121)... ਦਸਮ ਗ੍ਰੰਥ ਕੇਵਲ ਮਿਥਿਹਾਸਿਕ ਕਹਾਣੀਆਂ ਦਾ ਸੰਗ੍ਰਹਿ ਨਹੀਂ, ਬਲਕਿ ਗੁਰੂ ਦੇ ਯੁਧਾਂ ਅਤੇ ਬਹਾਦਰ ਸਿਖਾਂ ਦੀ ਬੀਰਤਾ ਨਾਲ ਵੀ ਭਰਪੂਰ ਹੈ.. Courage is thoughout this work, placed above every other virtue. (P. 121...Thus, at once founding the sect of Siks, he struck the whole world with awe : overturning temples and sacred places, tombs and mosques, he levelled them all with the plain : rejecting the Vedas, the six Sastras and the Koran, he abolished the cry of Namaz and slew the Sultans ; reducing the Mirs and Pirs to silence...... the Brahmins, the Pandits, and the Jotishis had acquired a relish for worldly things ; they worshiped stones and forgot Supreme. Thus, the Muhammedan and Hindu, remained involved in delusion and ignorance, when the third sect of the Khalsa originated in purity (123-24) ਮੈਲਕਮ ਦੇ ਇਹ ਆਪਣੇ ਸ਼ਬਦ ਡਾ. ਮਾਨ ਦੀਆਂ

ਯੁਕਤੀਆਂ ਦੁਆਰਾ ਪ੍ਰਚਾਰੇ ਅਸਤਿ ਨੂੰ ਨਗਨ ਕਰਨ ਵਾਸਤੇ ਕਾਫ਼ੀ ਹਨ ਅਤੇ ਜੇ ਕਿਸੇ ਆਤਮਾ ਰਾਮ ਨਿਰਮਲੇ ਨੇ ਉਸ ਨੂੰ ਇਹ ਚੀਜ਼ਾਂ ਪੜ੍ਹਾਈਆਂ ਹਨ, ਤਾਂ ਉਸ ਦੀ ਪਵਿੱਤਰ ਸਿਖੀ ਨੂੰ ਪ੍ਰਣਾਮ ਹੈ।"

ਡਾ. ਮਾਨ ਕਿਵੇਂ ਪਾਠਕਾਂ ਨਾਲ ਪੈਰ-ਪੈਰ 'ਤੇ ਧੋਖਾ ਕਰਦੇ ਹਨ, ਉਸ ਦੇ ਦਰਸ਼ਨ ਇਤਨੀ ਕੁ ਗੱਲ ਤੋਂ ਹੀ ਹੋ ਜਾਂਦੇ ਹਨ ਕਿ ਜਿਨ੍ਹਾਂ ਸ਼ਬਦਾਂ ਅਗੇ Harbhajan writes (ਹਰਭਜਨ ਲਿਖਦਾ ਹੈ) ਅੰਕਿਤ ਕਰ ਕੇ ਅਗੇ ਮੇਰੀ ਲਿਖਿਤ ਹੋਣ ਦਾ ਭਰਮ ਪੈਦਾ ਕਰਨ ਲਈ ਬਹੁਤ ਹੀ ਨਿਮਨ-ਸਤਰ ਦੀ ਜਾਅਲਸਾਜ਼ੀ ਕੀਤੀ ਹੈ, ਵਾਸਤਵ ਵਿਚ ਉਨ੍ਹਾਂ ਸ਼ਬਦਾਂ ਅਗੋਂ ਮੇਰਾ ਲਿਖਿਆ ਇਹ ਪਦ "ਮੈਲਕਮ ਦੀ ਰਚਨਾ ਵਿਚੋਂ ਕੁਝ ਅੰਸ਼ ਇੰਵ ਹਨ-" ਹਟਾ ਦਿਤਾ ਗਿਆ ਹੈ। ਸ਼੍ਰੀ ਦਸਮ ਗ੍ਰੰਥ ਵਿਰੁਧ ਪ੍ਰਚਾਰ ਕਰਨ ਲਈ ਇਤਨੇ ਵਡੇ ਫ਼ਰਜ਼ੀਵਾੜੇ ਕਰਨ ਦਾ ਉਦੇਸ਼ ਕੇਵਲ ਡਾ. ਮਾਨ ਹੀ ਜਾਣਦੇ ਹਨ।

ਖ਼ੈਰ ਉਹ ਮੈਲਕਮ ਦੀਆਂ ਉਕਤ ਟੂਕਾਂ ਬਾਰੇ ਲਿਖਦਿਆਂ ਕਹਿੰਦੇ ਹਨ- Can Harbhajan Singh give any evidence that from 1699 when Khalsa was created and till his death in 1708, Guru Gobind Singh Ji after founding the sect of Sikhs struck the whole world with awe : overturning the templesof the Hindus and sacred places, tombs and mosques of the Muslims? Can he name any Hindu temple or Mosque destroyed by Guru Gobind Singh Ji between 1699-1708 ? (ਸਾਰਾਂਸ਼- ਕੀ ਹਰਭਜਨ ਸਿੰਘ ਕੋਈ ਸਬੂਤ ਪੇਸ਼ ਕਰ ਸਕਦਾ ਹੈ ਕਿ 1699 ਤੋਂ 1708 ਈ. ਤਕ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਕੋਈ ਹਿੰਦੂ ਮੰਦਿਰ ਜਾਂ ਮਸਜਿਦ ਨਸ਼ਟ ਕੀਤੀ ਸੀ)। ਮੇਰਾ ਉਤਰ ਇਹ ਹੈ ਕਿ ਉਕਤ ਪੰਕਤੀਆਂ ਮੇਰੀਆਂ ਨਹੀਂ, ਮੈਲਕਮ ਦੀਆਂ ਲਿਖੀਆਂ ਹੋਈਆਂ ਹਨ। ਦੂਜੀ ਗਲ ਇਹ ਹੈ ਕਿ ਇਮਾਰਤ ਤੋੜਨ ਨਾਲ ਨਾ ਮੰਦਿਰ ਟੁਟਦਾ ਹੈ, ਨਾ ਹੀ ਮਸਜਿਦ। ਇਹ ਤਦੋਂ ਟੁਟਦੇ ਹਨ, ਜਦੋਂ 'ਸ਼੍ਰੀ ਅਕਾਲ ਉਸਤਤਿ' ਵਰਗੀਆਂ ਬਾਣੀਆਂ ਇਨ੍ਹਾਂ ਸਥਾਨਾਂ ਨਾਲ ਸੰਬੰਧਿਤ ਧਰਮ-ਆਧਾਰਿਤ ਰੂੜੀਵਾਦੀ ਮਾਨਤਾਵਾਂ ਨੂੰ ਲੀਰ-ਲੀਰ ਕਰ ਦੇਂਦੀਆਂ ਹਨ। ਮੈਲਕਮ ਦੇ ਸ਼ਬਦਾਂ ਦਾ ਇਹੋ ਭਾਵ ਸੀ, ਜੋ ਡਾ. ਮਾਨ ਨੂੰ ਇਸ ਲਈ ਸਮਝ

ਨਹੀਂ ਆਇਆ ਕਿਉਂਕਿ ਉਨ੍ਹਾਂ ਦੀ ਵਿਦਿਆ ਦਾ ਇਹ ਖੇਤਰ ਨਹੀਂ ਹੈ। ਧਰਮ ਅਤੇ ਸਾਹਿਤ ਉਨ੍ਹਾਂ ਦਾ ਖੇਤਰ ਬਿਲਕੁਲ ਨਹੀਂ, ਇਸ ਅਟਲ ਸਚਾਈ ਨੂੰ ਸਿਧ ਕਰਨ ਵਾਸਤੇ ਮੈਂ ਇਥੇ ਇਕ ਹੋਰ ਪ੍ਰਮਾਣ ਪਾਠਕਾਂ ਸਾਹਮਣੇ ਰਖਣ ਦੀ ਖੁਲ੍ਹ ਚਾਹਾਂਗਾ। ਮੈਲਕਮ ਦੀਆਂ ਜੋ ਟੂਕਾਂ ਮੈਂ ਪੰਨਾ ਨੰਬਰ (123-124) ਤੋਂ ਲਈਆਂ ਦਸੀਆਂ ਹਨ, ਉਸ ਨੂੰ ਚੈਲੇਂਜ ਕਰਦਿਆਂ ਡਾ. ਮਾਨ ਲਿਖਦੇ ਹਨ "Note below from the source what reference Harbhajan is giving above is on page 190,192 and not on page (123-124) as quoted by him. In his passion about promoting Dasam Granth as total Bani by Guru Gobind Singh he gets confused wants to mislead the readers by quoting wrong page #,s why?. Will like Dr.Jodh Singh and Dr. Pannu to help him and comment on the issue." (ਅਰਥਾਤ {ਪਾਠਕਾਂ ਨੂੰ ਡਾ. ਮਾਨ ਦੀ ਵਿਦਵਤਾ ਭਰੀ ਬੇਨਤੀ ਹੈ} ਹੇਠਾਂ ਦਿਤੇ ਸੋਮੇ ਤੋਂ ਨੋਟ ਕਰੋ। ਜੋ ਰੈਫਰੈਂਸ ਹਰਭਜਨ ਨੇ ਉਪਰ ਦਿਤੇ ਹਨ, ਉਹ ਅਸਲ ਵਿਚ {ਮੈਲਕਮ ਦੀ ਪੁਸਤਕ ਦੇ} ਪੰਨਾ 190, 192 ਉਤੇ ਹਨ ਅਤੇ ਜਿਵੇਂ ਹਰਭਜਨ ਸਿੰਘ ਨੇ ਉਪਰ ਦਰਸਾਇਆ ਹੈ, ਪੰਨਾ 123-124 ਉਤੇ ਨਹੀਂ ਹਨ। ਅਸਲ ਵਿਚ ਦਸਮ ਗ੍ਰੰਥ ਦੀ ਸਾਰੀ ਬਾਣੀ ਨੂੰ ਗੁਰੂ ਗੋਬਿੰਦ ਸਿੰਘ ਜੀ ਕ੍ਰਿਤ ਪ੍ਰਚਾਰਨ ਦੇ ਜੋਸ਼ ਵਿਚ ਉਹ (ਹਰਭਜਨ ਸਿੰਘ) ਬੌਖਲਾ ਗਿਆ ਹੈ ਅਤੇ ਗ਼ਲਤ ਪੰਨਾ ਨੰਬਰ ਦੇ ਕੇ ਪਾਠਕਾਂ ਨੂੰ ਗੁਮਰਾਹ ਕਰ ਰਿਹਾ ਹੈ, ਆਖ਼ਿਰ ਕਿਉਂ ? ਕੀ ਡਾ. ਜੋਧ ਸਿੰਘ ਅਤੇ ਡਾ. ਪਨੂੰ ਵਰਗੇ (ਸਮਰਥਕ) ਉਸ ਦੀ ਮਦਦ ਕਰਨਗੇ, ਤਾਂ ਕਿ ਉਹ ਇਸ ਮੁਦੇ ਉਤੇ ਉਤਰ ਦੇ ਸਕੇ।") ਮੈਨੂੰ ਬਹੁਤ ਖ਼ੁਸ਼ੀ ਹੈ ਕਿ ਡਾ. ਮਾਨ ਨੇ ਆਪਣੀ ਵਿਦਵਤਾ ਪ੍ਰਮਾਣਿਤ ਕਰਨ ਅਤੇ ਮੇਰੀ ਬੌਖਲਾਹਟ ਅਤੇ ਬਦਨੀਤੀ ਵਾਸਤੇ ਮੈਲਕਮ ਦੀ ਪੁਸਤਕ ਦੇ ਸੰਬੰਧਿਤ ਪੰਨਿਆਂ ਦੀ ਫੋਟੋ ਕਾਪੀ ਵੀ ਪ੍ਰਸਤੁਤ ਕੀਤੀ ਹੈ-

Hindú mythology, related in his own way; but abounds in accounts of the battles which he fought, and of the actions which were performed by the most valiant of his followers. Courage is, throughout this work, placed above every other virtue; and Góvind, like Muhammed, makes martyrdom for the faith which he taught, the shortest and most certain road to honour in this world, and eternal happiness in the future. The opinion which the Sikhs entertain of Góvind will be best collected from their most esteemed authors.

"Gúrú Góvind Singh," one* of those writers states, "appeared as the tenth "Avatár. He meditated on the Creator "himself, invisible, eternal, and incom- "prehensible. He established the Khálsa, "his own sect, and, by exhibiting singular "energy, leaving the hair on his head, and "seizing the scimitar, he smote every

* B'hai Gúrú Dás Bhalé.



"O Sat Gúrú! there is no dispeller of "danger.'—Having seized and displayed "his sword, no person could resist his "might."

The same author, in a subsequent passage, gives a very characteristic account of that spirit of hostility which the religion of Gúrú Góvind breathed against the Muhammedans; and of the manner in which it treated those sacred writings, upon which most of the established usages of Hindús are grounded.

"By the command of the Eternal, the "great Gúrú disseminated the true know- "ledge. Full of strength and courage, he "successfully established the Khálsa (or "state). Thus, at once founding the "sect of Singh, he struck the whole world "with awe: overturning temples and sacred "places, tombs and mosques, he levelled "them all with the plain: rejecting the "Védas, the Puráns, the six Sástras, and "the Korán; he abolished the cry of

ਮੈਨੂੰ ਮਾਨ ਸਾਹਿਬ ਦੇ ਇਨ੍ਹਾਂ ਪਤਰਿਆਂ ਦੀ ਪ੍ਰਮਾਣਿਕਤਾ ਉਤੇ ਕੋਈ ਸੰਦੇਹ ਨਹੀਂ। ਇਹ ਨਿਸ਼ਚਿਤ ਤੌਰ ਤੇ ਮੈਲਕਮ ਦੀ ਪੁਸਤਕ ਦੇ ਉਹੋ ਪੰਨੇ ਹਨ, ਜਿਨ੍ਹਾਂ ਦੀ ਲਿਖਿਤ ਮੈਂ ਪੰਨਾ 123-124 ਉਤੇ ਦਸੀ ਸੀ। ਪਰ ਮੈਂ ਮਾਨ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਹ ਅਜਿਹੀ ਗਲਤੀ ਨਹੀਂ, ਜਿਸ ਲਈ ਜਵਾਬ ਦੇਣ ਵਾਸਤੇ ਮੈਨੂੰ ਡਾ. ਜੋਧ ਸਿੰਘ ਅਤੇ ਡਾ. ਪਨੂੰ ਦੀ ਮਦਦ ਦੀ ਜ਼ਰੂਰਤ ਹੋਵੇ। ਮੈਂ ਧਰਮ ਦੇ ਖੇਤਰ ਵਿਚ ਤੁਹਾਡੀ ਗਿਆਨ-ਹੀਣਤਾ ਦਾ ਜਵਾਬ ਇਕਲਾ ਹੀ ਦੇਂਦਾ ਰਹਾਂਗਾ। ਹਾਂ ਮੈਂ ਮੈਡੀਕਲ ਸਾਇੰਸ ਨਾਲ ਸੰਬੰਧਿਤ ਤੁਹਾਡੀ ਵਿਦਿਆ ਦਾ ਸਨਮਾਨ ਕਰਦਿਆਂ ਬਿਨਾ ਹਿਚਕ ਕਬੂਲ ਕਰਦਾ ਹਾਂ ਕਿ ਤੁਹਾਡੇ ਖੇਤਰ ਵਿਚ ਮੈਂ ਬਿਲਕੁਲ ਬੇਸਮਝ ਅਤੇ ਗਿਆਨਹੀਣ ਹਾਂ। ਪਰ ਮੇਰੇ ਖੇਤਰ ਵਿਚ ਤੁਹਾਡੀ ਸਥਿਤੀ ਉਹੋ ਹੈ, ਜੋ ਤੁਹਾਡੇ ਖੇਤਰ ਵਿਚ ਮੇਰੀ। ਤੁਹਾਨੂੰ ਪੜ੍ਹਾਈ-ਲਿਖਾਈ ਦੇ ਖੇਤਰ ਦੀ ਇਤਨੀ ਵੀ ਸੋਝੀ ਨਹੀਂ ਕਿ ਇਕ ਪੁਸਤਕ ਦੀਆਂ ਇਕ ਤੋਂ ਵਧ ਐਡੀਸ਼ਨਾਂ ਹੋ ਸਕਦੀਆਂ ਹਨ ਅਤੇ ਇਨ੍ਹਾਂ ਦੇ ਪੰਨਾ ਨੰਬਰ ਵੀ ਵਖ ਹੋ ਸਕਦੇ ਹਨ। ਅਸਲ ਵਿਚ ਦਸਮ ਗ੍ਰੰਥ ਦੇ ਵਿਰੋਧ ਨੇ ਤੁਹਾਡਾ ਮਾਨਸਿਕ ਸੰਤੁਲਨ ਬਿਲਕੁਲ ਗੜਬੜ ਕਰ ਦਿਤਾ ਹੈ। ਮੈਂ ਨਾ ਬੌਖਲਾਇਆ ਹਾਂ, ਨਾ ਪਾਠਕਾਂ ਨੂੰ ਗੁਮਰਾਹ ਕਰ ਰਿਹਾ ਹਾਂ। ਮੈਨੂੰ ਜਵਾਬ ਦੇਣ ਵਾਸਤੇ ਆਪਣੇ ਵਿਦਵਤ ਮਦਦਗਾਰ ਲਭਣ ਦੀ ਤੁਹਾਨੂੰ ਜ਼ਰੂਰਤ ਹੈ, ਮੈਨੂੰ ਨਹੀਂ। ਤੁਹਾਨੂੰ ਉਤਰ ਦੇਣ ਵਾਸਤੇ ਮੈਂ ਇਕਲਾ ਕਾਫ਼ੀ ਹਾਂ। ਮੈਂ ਬਿਨਾ ਡਾ. ਜੋਧ ਸਿੰਘ ਅਤੇ ਡਾ. ਪਨੂੰ ਦੀ ਮਦਦ ਲਏ ਆਪਣੇ ਦਿਤੇ ਪੰਨਿਆਂ 122, 123 ਅਤੇ 124 ਦੇ ਪਵਿਤਰ ਬਚਨ ਪਾਠਕਾਂ ਦੇ ਦਰਸ਼ਨਾਂ ਵਾਸਤੇ ਹੇਠਾਂ ਪ੍ਰਸਤੁਤ ਕਰ ਰਿਹਾ ਹਾਂ-

"sects, the Muhammedan and Hindu, remained involved "in delusion and ignorance, when the third sect of the "Khalsa originated in purity. When, at the order of "Guru Govind, the Singhs seized and displayed the "scimitar, then subduing all their enemies, they medita- "ted on the Eternal; and, as soon as the order of the "Most High was manifested in the world, circumcision "ceased, and the Turks trembled, when they saw the "ritual of Muhammed destroyed: then the Nakara (large "drum) of victory sounded throughout the world, and "fear and dread were abolished. Thus the third sect "was established, and increased greatly in might."

These extracts, and what I have before stated will sufficiently show the character of the religious institutions of Guru Govind; which were admirably calculated to awaken, through the means of fanaticism, a spirit of courage and independence, among men who had been content, for ages, with that degraded condition in society to which they were taught to believe themselves born. The end which Govind sought, could not, perhaps, have been attained by the employment of other means. Exhortations respecting their civil rights, and the wrong which they sustained, would have been wasted on minds enslaved by superstition, and who could only be persuaded to assert themselves men, by an impression that it was the will of Heaven they should do so. His success is a strong elucidation of the general character of the

to honour in this world, and eternal happiness in th future. The opinion which the Sikhs entertain of Govind will be best collected from their most esteemed authors.

"Guru Govind Singh," one (1) of those writers states, "appeared as the tenth Avatar. He meditated on the "Creator himself, invisible, eternal, and incomprehen-"sible. He established the Khalsa, his own sect, and, by "exhibiting singular energy, leaving the hair on his head "and seizing the scimitar, he smote every wicked per-"son. He bound the garment of chastity round his loins, "grasped the sword of valour, and, passing the true "word of victory, became victorious in the field of com-"bat; and seizing the Devatas, his foes, he inflicted on "them punishment; and, with great success, diffused the "sublime Guru Jap (a mystical form of prayer composed "by Guru Govind) through the world. As he was, "born a warlike Singh, he assumed the blue dress; and "by destroying the wicked Turks, he exalted the name "of Hari (God.) No Sirdar could stand in battle against "him, but all of them fled; and, whether Hindu Rajas "or Muhammedan lords, became like dust in his pre-"sence. The mountains, hearing of him, were struck with "terror: the whole world was affrighted, and the people "fled from their habitations. In short, such was his

(1) [illegible]



"fame, that they were all thrown into consternation and "began to say, 'Besides thee, O Sat Guru! there is no "dispeller of danger.'—Having seized and displayed his "sword, no person could resist his might."

The same author, in a subsequent passage, gives a very characteristic account of that spirit of hostility which the religion of Guru Govind breathed against the Muhammedans; and of the manner in which it treated those sacred writings, upon which most of the established usages of Hindus are grounded.

"By the command of the Eternal, the great Guru "disseminated the true knowledge. Full of strength and "courage, he successfully established the Khalsa (or "state). Thus, at once founding the sect of Singh, he "struck the whole world with awe: overturning temples "and sacred places, tombs and mosques, he levelled them "all with the plain: rejecting the Vedas, the six Sastras "and the Koran; he abolished the cry of Namaz (Muham-"medan prayer,) and slew the Sultans; reducing the "Mirs and Pirs (the lords and priests of the Muham-"medans) to silence, he overturned all their sects; the "Moullahs, (professors), and the Kazis (judges) were con-"founded, and found no benefit from their studies. The "Brahmins, the Pandits, and the Jotishis (or astrologers) "had acquired a relish for worldly things; they worship-"ed stones and forgot the Supreme. Thus these two

19. ਮੈਂ ਆਪਣੇ ਪਹਿਲੇ ਜਵਾਬ ਵਿਚ ਲਿਖਿਆ ਸੀ ਕਿ ਭਾਈ ਰਤਨ ਸਿੰਘ ਭੰਗੂ ਦੇ ਪੰਥ ਪ੍ਰਕਾਸ਼ ਅਨੁਸਾਰ ਵਡੇ ਘਲੂਘਾਰੇ ਵਿਚ ਦੋ ਬੀੜਾਂ ਗੁੰਮ ਹੋ ਗਈਆਂ ਸਨ। ਇਕ ਸ੍ਰੀ ਦਸਮ ਗ੍ਰੰਥ ਦੀ ਉਹ ਬੀੜ ਜੋ ਦਮਦਮੀਏ ਸਿਖਾਂ ਦੀ ਸੇਵਾ-ਸੰਭਾਲ ਵਿਚ ਸੀ ਅਤੇ ਦੂਜੀ ਆਦਿ ਗ੍ਰੰਥ ਦੀ ਬੀੜ, ਜਿਸ ਦੀ ਸੇਵਾ ਅਮ੍ਰਿਤਸਰੀ ਸਿਖਾਂ ਕੋਲ ਸੀ। ਡਾ. ਮਾਨ ਨੇ ਆਪਣੇ ਪੂਜਯ ਵਿਦਵਾਨ ਗਿਆਨੀ ਗਿਆਨ ਸਿੰਘ ਦੇ ਇਸ ਹਵਾਲੇ ਦਾ ਵੀ ਉਲੰਘਣ ਕਰ ਕੇ, ਮੇਰੇ ਵਿਚਾਰ ਨੂੰ ਨਕਾਰਣ ਦਾ ਯਤਨ ਕੀਤਾ ਹੈ-

*ਅਸਲ ਦਸਮ ਗੁਰ ਵਾਲਾ ਗ੍ਰੰਥ। ਰਹਿਤ ਬ੍ਰਿਧ ਦਲ ਮੈ ਮਧ ਪੰਥ।*
*ਘਲੂਘਾਰਾ ਜਬ ਵਡ ਭਯੋ। ਗ੍ਰੰਥ ਦੁਰਾਨੀ ਸੋ ਲੀਓ।*

ਡਾ. ਬਲਵੰਤ ਸਿੰਘ ਢਿਲੋਂ ਅਤੇ ਡਾ. ਜੀਤ ਸਿੰਘ ਸੀਤਲ ਦੇ ਹਵਾਲੇ ਨਾਲ ਡਾ. ਮਾਨ ਨੇ ਇਹ ਕਲਪਿਤ ਕੀਤਾ ਹੈ ਕਿ ਭਾਈ ਰਤਨ ਸਿੰਘ ਭੰਗੂ ਦੁਆਰਾ ਵਰਣਿਤ 'ਅਮ੍ਰਿਤਸਰੀ ਬੀੜ' ਅਸਲ ਵਿਚ ਉਹ ਬੀੜ ਸੀ, ਜੋ ਸ੍ਰੀ ਗੁਰੂ ਅਰਜਨ ਦੇਵ ਜੀ ਨੇ 1604 ਈ. ਵਿਚ ਲਿਖਵਾਈ ਸੀ ਅਤੇ 'ਦਮਦਮੀ ਬੀੜ' ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਦਮਦਮਾ ਸਾਹਿਬ ਵਿਖੇ ਲਿਖਵਾਈ ਬੀੜ ਸੀ। ਜਿਵੇਂ ਡਾ. ਮਾਨ ਨੇ ਮੇਰੇ ਮਿਤਰਾਂ ਡਾ. ਜੋਧ ਸਿੰਘ ਅਤੇ ਡਾ. ਹਰਪਾਲ ਸਿੰਘ 'ਪਨੂੰ' ਨੂੰ ਵਾਰ-ਵਾਰ ਬੇਨਤੀ ਕੀਤੀ ਹੈ, ਤਿਵੇਂ ਮੈਂ ਡਾ. ਬਲਵੰਤ ਸਿੰਘ ਢਿਲੋਂ ਨੂੰ (ਡਾ. ਸੀਤਲ ਤਾਂ ਗੁਜ਼ਰ ਚੁਕੇ ਹਨ) ਬੇਨਤੀ ਕਰਾਂਗਾ ਕਿ ਉਹ ਡਾ. ਮਾਨ ਨੂੰ ਸਮਝਾਉਣ ਕਿ ਪੰਜਵੇਂ ਗੁਰੂ ਜੀ ਵਾਲੀ ਬੀੜ ਦਾ ਨਾਮ ਕਦੇ 'ਅਮ੍ਰਿਤਸਰੀ ਬੀੜ' ਨਹੀਂ ਰਿਹਾ, ਇਸ ਦਾ ਨਾਮ ਲੰਬੇ ਸਮੇਂ ਤੋਂ 'ਕਰਤਾਰਪੁਰੀ ਬੀੜ' ਪ੍ਰਚਲਿਤ ਹੈ। ਫਿਰ ਇਹ ਬੀੜ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਗੁਰੁਤਾ-ਕਾਲ ਤੋਂ ਪਹਿਲਾਂ ਧੀਰਮਲ ਦੇ ਪਰਿਵਾਰ ਕੋਲ ਚਲੀ ਗਈ ਸੀ, ਅਜ ਵੀ ਉਨ੍ਹਾਂ ਪਾਸ ਹੈ, ਪੰਥ ਕੋਲ ਕਿਵੇਂ ਪਹੁੰਚ ਗਈ ? ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੁਆਰਾ ਧੀਰਮਲ ਨੂੰ ਵਾਪਿਸ ਦੇਣ ਮਗਰੋਂ ਨਾ ਇਹ ਬੀੜ ਪਰਤ ਕੇ ਕਦੇ ਸਿਖਾਂ ਕੋਲ ਆਈ ਸੀ, ਨਾ ਇਹ ਵਡੇ ਘਲੂਘਾਰੇ ਵਿਚ ਕਦੇ ਗਵਾਚੀ ਸੀ। ਡਾ. ਮਾਨ ਦੇ ਉਹ ਸਥਾਪਿਤ ਵਿਦਵਾਨ ਜਿਨ੍ਹਾਂ ਨੇ 'ਦਮਦਮੀਏ' ਅਤੇ 'ਅਮ੍ਰਿਤਸਰੀਏ' ਨੂੰ ਦੋ ਗ੍ਰੰਥ ਮੰਨਿਆ ਹੈ, ਸ਼ਾਇਦ ਲਿਖਿਆ ਪੜ੍ਹਨ ਦੇ ਸਮਰਥ ਨਹੀਂ ਹਨ। ਪਾਠਕ ਆਪ ਰਤਨ ਸਿੰਘ 'ਭੰਗੂ' ਦੇ ਇਹ ਸ਼ਬਦ ਧਿਆਨ ਨਾਲ ਪੜ੍ਹ ਲੈਣ ਤਾਂ ਭੁਲੇਖਾ ਦੂਰ ਹ ਜਾਵੇਗਾ-

*ਜ਼ੋਰ ਪਾਇ ਸਿੰਘ ਬਹੀਰ ਨਿਕਾਰੀ। ਘੇਰਯੋ ਬਹੀਰ ਬਹੁ ਤੁੰਮਣ ਭਾਰੀ।*
*ਤਿਨ ਮੈਂ ਗ੍ਰੰਥ ਤੁਰਤ ਥੇ ਦੋਇ। ਇਕ ਅੰਮ੍ਰਿਤਸਰੀਏ ਦਮਦਮੀਏ ਜੋਇ।*
*ਘੇਰ ਲਯੋ ਤਿਨ ਅਗਯੋਂ ਆਇ। ਜੁਦੈ ਜੁਦੈ ਤੇ ਦਏ ਕਰਾਇ।*
*ਧਰ ਗ੍ਰੰਥ ਤਹਿੰ ਲੜੇ ਮਝੈਲ। ਰਖਤ ਹੁਤੇ ਥੇ ਸ਼ਸਤਰ ਗੈਲ।*
*ਘੜੀ ਕੁ ਲੜੇ ਫਿਰ ਲੀਨੇ ਮਾਰ। ਫਿਰ ਦਮਦੀਅਨੁ ਪਰ ਧਰੀ ਤਲਵਾਰ।*
*ਪਾਉ ਘੜੀ ਤਹਿੰ ਤੇਊ ਲੜੇ। ਬਿਨ ਹਥੀਆਰ ਹੁਤ ਕਯਾ ਕਰੇ।*

(ਪਦ ੧੧੧-੧੨)

ਇਨ੍ਹਾਂ ਪੰਕਤੀਆਂ ਵਿਚ ਜੇ 'ਅਮ੍ਰਿਤਸਰੀਏ' ਅਤੇ 'ਦਮਦਮੀਏ' ਸ਼ਬਦ ਗ੍ਰੰਥਾਂ ਵਾਸਤੇ ਹੁੰਦੇ, ਤਾਂ ਇਹ ਬਹੁ-ਵਚਨ ਵਿਚ ਨਹੀਂ ਸੀ ਹੋਣੇ, ਇਨ੍ਹਾਂ ਦਾ ਉਚਾਰਣ 'ਅਮ੍ਰਿਤਸਰੀਆ' ਅਤੇ 'ਦਮਦਮੀਆ' ਹੋਣਾ ਸੀ, ਕਿਉਂਕਿ ਇਹ ਇਕ-ਇਕ ਗ੍ਰੰਥ ਸੀ, ਦੋ ਗ੍ਰੰਥ-ਸਮੂਹ ਨਹੀਂ ਸਨ। ਅਮ੍ਰਿਤਸਰੀਆਂ ਨੂੰ ਮਝੈਲ ਲਿਖ ਕੇ ਵੀ ਇਹ ਸਪਸ਼ਟ ਕਰ ਦਿਤਾ ਹੈ ਕਿ ਵਾਸਤਵ ਵਿਚ 'ਅਮ੍ਰਿਤਸਰੀਏ' ਸਿਖਾਂ ਦੀ ਉਹ ਟੁਕੜੀ ਸੀ, ਜੋ ਇਕ ਗ੍ਰੰਥ ਦੀ ਸੇਵਾ-ਸੰਭਾਲ ਵਾਸਤੇ ਸੀ। ਹੁਣ ਅਗੇ 'ਦਮਦਮੀਅਨੁ' ਸ਼ਬਦ ਆ ਗਿਆ ਹੈ, ਜੋ ਫਿਰ ਬਹੁ-ਵਚਨ ਵਿਚ ਹੈ। 'ਦਮਦਮੀਅਨੁ ਪਰ ਧਰੀ ਤਲਵਾਰ' ਦਾ ਸਿਧਾ ਮਤਲਬ ਹੈ ਕਿ ਦੁਸ਼ਮਣ ਫ਼ੌਜ ਨੇ ਮਝੈਲ ਸਿਖਾਂ ਨੂੰ ਮਾਰ ਕੇ ਫਿਰ 'ਦਮਦਮੀਏ ਸਿਖਾਂ' ਨੂੰ ਮੌਤ ਦੇ ਘਾਟ ਉਤਾਰਿਆ। ਸੋ ਗ਼ਲਤ ਬਿਆਨੀ ਮੈਂ ਨਹੀਂ ਕਰ ਰਿਹਾ। ਅਸਲ ਵਿਚ ਮਾਨ ਸਾਹਿਬ ਅਤੇ ਉਨ੍ਹਾਂ ਦੇ ਆਪਣੇ ਵਿਸ਼ਵਾਸੀ ਵਿਦਿਤ ਸਿਪਾਹ-ਸਲਾਹਕਾਰ ਗ੍ਰੰਥਾਂ ਦੀ ਲਿਖਿਤ ਨੂੰ ਸਮਝਣ ਦੀ ਯੋਗਤਾ ਤੋਂ ਵੰਚਿਤ ਹਨ, ਜਾਂ ਜਾਣ-ਬੁਝ ਕੇ ਵਲ-ਛਲ ਦੁਆਰਾ ਪਾਠਕ ਨੂੰ ਭ੍ਰਮਿਤ ਕਰ ਰਹੇ ਹਨ।

20. ਡਾ. ਮਾਨ ਵਾਰ-ਵਾਰ ਇਹ ਕਹਿ ਰਹੇ ਹਨ ਕਿ ਭਾਈ ਮਨੀ ਸਿੰਘ ਦੇ ਨਾਮ ਤੇ ਪ੍ਰਚਲਿਤ ਉਹ ਬੀੜ ਜੋ ਦਿਲੀ ਵਿਖੇ ਰਾਜਾ ਗੁਲਾਬ ਸਿੰਘ ਦੇ ਪਰਿਵਾਰ ਕੋਲ ਹੈ ਅਤੇ ਜਿਸ ਵਿਚ ਦੋਹਾਂ ਗ੍ਰੰਥਾਂ ਦੀ ਬਾਣੀ ਹੈ, ਉਹ ਬੀੜ ਮਨੀ ਸਿੰਘ ਦੁਆਰਾ ਤਿਆਰ ਕੀਤੀ ਨਹੀਂ ਹੋ ਸਕਦੀ, ਕਿਉਂਕਿ ਉਸ ਵਿਚ ਬੰਨੋ ਬੀੜ ਵਾਲੀਆਂ ਵਾਧੂ ਬਾਣੀਆਂ ਮੌਜੂਦ ਹਨ। ਇਸ ਸੰਬੰਧੀ ਡਾ. ਮਾਨ ਨੇ ਆਪਣੇ-ਆਪ ਨੂੰ ਸਥਾਪਿਤ ਵਿਦਿਤ ਪੁਰਖ਼ ਪ੍ਰਮਾਣਿਤ ਕਰਨ ਵਾਸਤੇ ਬੰਨੋ ਬੀੜ ਦੀਆਂ ਵਾਧੂ ਬਾਣੀਆਂ ਦੀ ਸੂਚੀ ਵੀ ਦਿਤੀ ਹੈ, ਜਿਸ ਅਨੁਸਾਰ ਬੰਨੋ ਬੀੜ ਵਿਚ ਮੀਰਾ ਬਾਈ ਦਾ ਸ਼ਬਦ ਮਨੁ ਹਮਾਰਾ ਬਾਂਧਿਓ ਮਾਈ, ਰਣ ਝੁੰਝਨੜਾ

ਗਾਉ ਸਖੀ ਹਰਿ ਏਕੁ ਧਿਆਵਹੁ (ਦਾ ਪੂਰਾ ਪਾਠ), ਸਾਰੰਗ ਵਿਚ ਸੂਰਦਾਸ ਦੇ ਸ਼ਬਦ 'ਹਰਿ ਕੇ ਸੰਗ ਬਸੇ ਹਰਿ ਲੋਕ' ਦਾ ਪੂਰਾ ਪਾਠ, ਰਤਨਮਾਲਾ, ਹਕੀਕਤਿ ਰਾਹ ਮੁਕਾਮ ਰਾਜੇ ਸਿਵਨਾਭ ਕੀ ਸ਼ਾਮਿਲ ਕੀਤੀਆਂ ਗਈਆਂ ਸਨ। ਡਾ. ਮਾਨ ਦੇ ਲਿਖੇ ਹਰ ਵਾਕ ਦੀਆਂ ਊਣਤਾਈਆਂ ਸਾਨੂੰ ਉਸ ਦੀ ਪੜਤਾਲ ਲਈ ਬੇਬਸ ਕਰ ਦੇਂਦੀਆਂ ਹਨ। ਉਨ੍ਹਾਂ ਲਿਖਿਆ ਹੈ ਕਿ ਬੰਨੋ ਵਾਲੀ ਬੀੜ ਵਿਚ 'ਰਣ ਝੁੰਝਨੜਾ ਗਾਉ ਸਖੀ ਹਰਿ ਏਕੁ ਧਿਆਵਹੁ' ਦਾ ਪੂਰਾ ਪਾਠ ਦਿਤਾ ਗਿਆ ਹੈ, ਜਦੋਂ ਕਿ ਹਕੀਕਤ ਵਿਚ ਪੂਰਾ ਨਹੀਂ, ਵਾਧੂ ਪਾਠ ਦਿਤਾ ਗਿਆ ਹੈ। ਬੰਨੋ ਬੀੜ ਵਿਚ ਸਾਰੰਗ ਰਾਗ ਅੰਦਰ ਸੂਰਦਾਸ ਦੇ ਸ਼ਬਦ 'ਹਰਿ ਕੇ ਸੰਗ ਬਸੇ ਹਰਿ ਲੋਕ' ਦਾ ਪੂਰਾ ਪਾਠ ਨਹੀਂ ਦਿਤਾ ਗਿਆ, ਸਗੋਂ ਸ਼੍ਰੀ ਗੁਰੂ ਅਰਜਨ ਦੇਵ ਜੀ ਦੇ ਇਸ ਸ਼ਬਦ ਦਾ ਪੂਰਾ ਪਾਠ ਹੀ ਪ੍ਰਮਾਣਿਕ ਹੈ। ਬੰਨੋ-ਬੀੜ ਵਿਚ ਸੂਰਦਾਸ ਦੇ ਸ਼ਬਦ 'ਛਾਡਿ ਮਨ ਹਰਿ ਬਿਮੁਖਨ ਕੋ ਸੰਗੁ' ਦਾ ਪੂਰਾ ਪਾਠ ਮਿਲਦਾ ਹੈ। ਰਾਜੇ ਸ਼ਿਵਨਾਭ ਦਾ ਨਾਮ 'ਰਾਹ ਮੁਕਾਮ ਕੀ ਸਾਖੀ' ਨਾਲ ਨਹੀਂ, ਬਲਕਿ ਕਰਤਾਰਪੁਰੀ ਬੀੜ ਵਿਚ ਵੀ ਤਤਕਰੇ ਅੰਦਰ ਰਾਗਮਾਲਾ ਦੇ ਸਿਰਲੇਖ ਵਿਚ ਇੰਞ ਅੰਕਿਤ ਹੈ- ਰਾਗਮਾਲਾ ਤਥਾ ਸਿੰਘਲ ਦੀਪ ਕੀ ਰਾਜੇ ਸਿਵਨਾਭ ਕੀ ਬਿਧਿ। ਡਾ. ਮਾਨ ਨੂੰ ਸਾਰੀਆਂ ਵਾਧੂ ਬਾਣੀਆਂ ਦਾ ਵੀ ਗਿਆਨ ਨਹੀਂ। ਸਾਰੀਆਂ ਬਾਣੀਆਂ ਇਹ ਹਨ- ਰਾਗ ਮਾਰੂ ਵਿਚ ਮੀਰਾ ਬਾਈ ਦਾ ਇਕ ਸ਼ਬਦ 'ਮਨੁ ਹਮਾਰੋ ਬਾਂਧਿਓ ਗੁਨ', ਸਾਰੰਗ ਰਾਗ ਵਿਚ ਸੂਰਦਾਸ ਦਾ ਪੂਰਾ ਸ਼ਬਦ 'ਛਾਡਿ ਮਨ ਹਰਿ ਬਿਮੁਖਨ ਕੋ ਸੰਗੁ', ਜਿਤੁ ਦਰਿ ਲਖ ਮੁਹੰਮਦਾ (ਤਿੰਨ ਸਲੋਕ), ਬਾਇ ਆਤਿਸ਼ (ਸੋਲਾਂ ਸਲੋਕ), ਰਤਨ ਮਾਲ, ਰਾਹ ਮੁਕਾਮ ਕੀ ਸਾਖੀ। ਡਾ. ਮਾਨ ਫ਼ਜ਼ੂਲ ਹੀ ਕਿਸੇ ਦੀ ਅਵਾਂਛਿਤ ਫੋਟੋ, ਤਤਕਰਿਆਂ ਦੀ ਅਜਾਈਂ ਨਕਲ, ਬਿਨਾ ਮਤਲਬ ਕਿਤਾਬਾਂ ਦੇ ਸਕੈਨ ਕੀਤੇ ਵਡੇ-ਛੋਟੇ ਅਤੇ ਭੱਦੀ ਦਿਖ ਵਾਲੇ ਪੰਨਿਆਂ ਨੂੰ ਉਗੜ-ਦੁਗੜ ਇਕਠਾ ਕਰ ਕੇ ਇਹ ਸਮਝਦੇ ਹਨ ਕਿ ਉਨ੍ਹਾਂ ਨੇ ਪ੍ਰਮਾਣਾਂ ਸਹਿਤ ਆਪਣਾ ਪਰਿਪਕ ਅਕਾਦਮਿਕ ਮਤ ਪਰਮ-ਸਤਿ ਤੋਂ ਵੀ ਕਿਤੇ ਉਪਰ ਪਰਲੋਕ ਵਿਚ ਅਟਲ ਸਥਾਪਿਤ ਕਰ ਦਿਤਾ ਹੈ। ਇਸੇ ਨੂੰ ਉਹ ਤਕਨੀਕ ਦੀ ਵਰਤੋਂ ਕਹਿੰਦੇ ਹਨ। ਪਰ ਮੇਰੇ ਮਤ ਅਨੁਸਾਰ ਨਾ ਇਹ ਤਕਨੀਕ ਦੀ ਵਰਤੋਂ ਹੈ, ਨਾ ਇਹ ਅਕਾਦਮਿਕਤਾ ਹੈ। ਭਲਾ ਕਿਸੇ ਦੀ

ਟਾਈਪ ਕੀਤੀ ਪੁਸਤਕ ਵਿਚੋਂ ਵਾਧੂ ਬਾਣੀਆਂ ਦੀ ਸਕੈਨ ਕੀਤੀ ਲਿਸਟ ਨਾਲ ਕੋਈ ਵਿਦਵਾਨ ਬਣ ਜਾਂਦਾ ਹੈ। ਜੋ ਵਿਦਵਾਨ ਸਿਖ ਸਾਹਿਤ ਨੂੰ ਪੜ੍ਹਦੇ, ਸੁਣਦੇ ਹਨ, ਉਨ੍ਹਾਂ ਨੂੰ ਪਤਾ ਹੈ ਕਿ 'ਗੁਰੁ ਬਿਲਾਸ ਪਾਤਸ਼ਾਹੀ ਛੇਵੀਂ' ਦੇ ਕਰਤਾ ਨੇ ਵਾਧੂ ਬਾਣੀਆਂ ਦੀ ਬਹੁਤ ਵਿਵਸਥਿਤ ਚਰਚਾ ਕੀਤੀ ਹੈ। ਮਾਨ ਸਾਹਿਬ ਦੇ ਪ੍ਰਮਾਣ ਵੀ ਅਧੂਰੇ ਹਨ, ਗਿਆਨ ਵੀ ਅਪੂਰਨ, ਕਿਉਂਕਿ ਅਸਦਵਾਦ ਗਿਆਨ ਦਾ ਅਨੁਸਾਰੀ ਨਹੀਂ ਹੁੰਦਾ, ਗਿਆਨ ਦਾ ਦੁਸ਼ਮਣ ਹੁੰਦਾ ਹੈ। ਸਤਿਵਾਦੀ ਹੋ ਜਾਓ, ਗਿਆਨ ਆਪ ਤੁਹਾਡੇ ਕਦਮ ਚੁੰਮੇਗਾ। ਝੂਠ ਦੀ ਕਾਲਖ਼ ਗਿਆਨ-ਵਿਨਾਸ਼ਕ ਹੁੰਦੀ ਹੈ, ਗਿਆਨ-ਪੋਸ਼ਕ ਨਹੀਂ ਹੁੰਦੀ। ਡਾ. ਮਾਨ ਕਹਿੰਦੇ ਹਨ ਕਿ ਭਾਈ ਮਨੀ ਸਿੰਘ ਜੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਸੰਪਾਦਿਤ ਬੀੜ ਦਾ ਲਿਖਾਰੀ ਸੀ, ਭਲਾ ਉਹ ਬੰਨੋ-ਬੀੜ ਦਾ ਪਾਠ ਕਿਵੇਂ ਸੰਕਲਿਤ ਕਰ ਸਕਦਾ ਹੈ ? ਮੇਰਾ ਨਿਵੇਦਨ ਹੈ ਕਿ ਦਮਦਮਾ ਸਾਹਿਬ ਦੀ ਧਰਤੀ ਨੂੰ ਗੁਰਮਤਿ ਅਤੇ ਗੁਰਬਾਣੀ ਦੇ ਚਾਨਣ ਨਾਲ ਜਿਤਨਾ ਬਾਬਾ ਦੀਪ ਸਿੰਘ ਨੇ ਸ਼ੋਭਿਤ ਕੀਤਾ, ਉਹ ਲਾਮਿਸਾਲ ਹੈ। ਸ਼ਹੀਦ ਹੋਣ ਦੇ ਨਾਲ ਹੀ ਉਹ ਇਤਨਾ ਮਹਾਨ ਵਿਦਵਾਨ ਹੈ ਕਿ ਉਸ ਨੂੰ ਦਮਦਮੀ ਟਕਸਾਲ ਅਜ ਤਕ ਆਪਣਾ ਸੰਸਥਾਪਕ ਕਹਿ ਕੇ ਸਤਿਕਾਰਦੀ ਹੈ। ਉਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਸੰਪਾਦਿਤ ਆਦਿ ਗ੍ਰੰਥ ਦੇ ਲਿਖਾਰੀਆਂ ਵਿਚ ਵੀ ਸ਼ਾਮਿਲ ਸੀ। ਉਹ ਆਦਿ ਗ੍ਰੰਥ ਦੀਆਂ ਚਾਰ ਬੀੜਾਂ ਦਾ ਲਿਖਾਰੀ ਸੀ। ਉਹ ਸ੍ਰੀ ਦਸਮ ਗ੍ਰੰਥ ਦੀ ਬੀੜ ਦਾ ਵੀ ਸੁਤੰਤਰ ਸੰਕਲਨ-ਕਰਤਾ ਸੀ। ਉਸ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਰਥਾਂ ਦੀ ਪਰਿਪਾਟੀ ਸਥਾਪਿਤ ਕੀਤੀ, ਜੋ ਹੁਣ ਤਕ ਕਾਇਮ ਹੈ। ਡਾ. ਮਾਨ ਦੇ ਪੂਜਯ ਵਿਦਵਾਨ ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ ਕਿ ਵਡੇ ਘਲੂਘਾਰੇ ਮਗਰੋਂ ਬਾਬਾ ਦੀਪ ਸਿੰਘ ਨੇ ਆਦਿ ਗ੍ਰੰਥ ਦੀ ਇਕ ਹੋਰ ਬੀੜ ਤਿਆਰ ਕੀਤੀ ਜੋ ਬੰਨੋ-ਬੀੜ ਦਾ ਉਤਾਰਾ ਸੀ। ਇਸ ਬੀੜ ਦੇ ਉਸ ਨੇ ਚਾਰ ਉਤਾਰੇ ਕੀਤੇ, ਜਿਨ੍ਹਾਂ ਵਿਚੋਂ ਇਕ ਹਜ਼ੂਰ ਸਾਹਿਬ, ਦੂਜਾ ਪਟਨਾ ਸਾਹਿਬ, ਤੀਜਾ ਅਮ੍ਰਿਤਸਰ ਅਤੇ ਚੌਥਾ ਦਮਦਮਾ ਸਾਹਿਬ ਸਥਾਪਿਤ ਹੋਏ। ਉਹ ਇਹ ਵੀ ਕਹਿੰਦਾ ਹੈ ਕਿ ਉਸ ਦੁਆਰਾ ਪੁਸਤਕ ਲਿਖਣ ਤਕ ਦਮਦਮਾ ਸਾਹਿਬ ਵਾਲੀ ਬੀੜ ਉਥੇ ਸ਼ੋਭਿਤ ਸੀ, ਯਥਾ-

*ਦੀਪ ਸਿੰਘ ਸ਼ਹੀਦ ਜਬਿ ਥਿਰਯੋ ਦਮਦਮੇ ਜਾਇ।*
*ਆਦਿ ਗ੍ਰੰਥ ਤਿਨ ਔਰ ਇਕ ਬੰਨੋ ਬੀੜ ਲਹਾਇ।....*
*ਤਿਸ ਪਰ ਤੈ ਫਿਰ ਚਾਰ ਉਨ ਗ੍ਰੰਥ ਲਿਖਾਏ ਔਰ।*
*ਇਕ ਹਜ਼ੂਰ ਸਾਹਿਬ ਪਠਯੋ ਦੁਤੀਆ ਪਟਨੇ ਗੌਰ।*
*ਤੀਸਰ ਅੰਮ੍ਰਿਤਸਰ ਥਪਯੋ ਹਰਿ ਮੰਦਰ ਮੈ ਚਾਹਿ।*
*ਪਹਿਲੇ ਪੋਥੀ ਖੁਲਤ ਥੀ ਪੰਜ ਗ੍ਰੰਥਿ ਤਹਾਹਿਂ।*
*ਚਤ੍ਰਥ ਰਾਖਯੋ ਦਮਦਮੇ ਅਬਿ ਲੌਂ ਜੋ ਤਹਿਂ ਠੌਰ।*
*ਇਨ ਗ੍ਰੰਥਨ ਪਰ ਤੈ ਲਿਖੇ ਗਏ ਗ੍ਰੰਥ ਬਹੁ ਔਰ।*

ਪੰਥ ਪ੍ਰਕਾਸ਼ 68 ਬਿਸ੍ਰਾਮ, 65-69

ਕੀ ਡਾ. ਮਾਨ ਦਸ ਸਕਦੇ ਹਨ ਕਿ ਬਾਬਾ ਦੀਪ ਸਿੰਘ ਵਰਗੇ ਵਿਦਵਾਨ ਨੇ ਬੰਨੋ-ਬੀੜ ਦੀ ਨਕਲ ਕਿਉਂ ਕੀਤੀ ? ਕਾਰਨ ਸਪਸ਼ਟ ਸੀ, ਕਰਤਾਰਪੁਰੀ ਬੀੜ ਦੇ ਉਤਾਰਿਆਂ ਦੀ ਦੁਰਲਭਤਾ। ਭਾਈ ਮਨੀ ਸਿੰਘ ਵੇਲੇ ਵੀ ਇਹੋ ਸਮਸਿਆ ਸੀ।

21. ਮੈਂ ਆਪਣੀ ਪੁਸਤਕ 'ਸ਼੍ਰੀ ਦਸਮ ਗ੍ਰੰਥ : ਕਰਤਾ ਸੰਬੰਧੀ ਵਿਵਾਦ ਦੀ ਪੁਨਰ-ਸਮੀਖਿਆ' ਵਿਚ ਲਿਖਿਆ ਸੀ "ਸਾਡੇ ਉਹ ਭਰਾ ਜਿਨ੍ਹਾਂ ਨੇ ਵਿਦੇਸ਼ਾਂ ਵਿਚ ਜਾ ਕੇ ਚੰਗੀ ਕਮਾਈ ਕਰ ਲਈ ਹੈ, ਸਾਡੀ ਰਾਜਨੀਤੀ ਵਿਚ, ਸਾਡੇ ਵਿਦਿਅਕ ਅਦਾਰਿਆਂ ਵਿਚ, ਸਾਡੇ ਧਾਰਮਿਕ ਪ੍ਰਬੰਧ ਵਿਚ ਦਖ਼ਲ ਦੇ ਕੇ ਸਾਨੂੰ ਸਾਡੀ ਗ਼ਰੀਬੀ ਅਤੇ ਆਪਣੀ ਅਮੀਰੀ ਦਾ ਵਾਰ-ਵਾਰ ਇਹਸਾਸ ਕਰਵਾਉਂਦੇ ਹਨ। ਉਹ ਕੀਮਤੀ ਲੈਪ-ਟਾਪਾਂ ਉਤੇ ਨਿਕੰਮੇ-ਨਿਕੰਮੇ ਚਾਰਟ ਬਣਾ ਕੇ, ਆਪਣੇ ਪ੍ਰਾਜੈਕਟਰਾਂ, ਕੈਮਰਿਆਂ ਅਤੇ ਹੋਰ ਵਿਗਿਆਨਿਕ ਸੰਦਾਂ ਨਾਲ ਬਹੁਤ ਚੰਗੀ ਤਰ੍ਹਾਂ ਸੁਸਜਿਤ ਹੋ ਕੇ ਸਾਡੇ ਵਿਦਿਅਕ ਅਦਾਰਿਆਂ ਵਿਚ ਪ੍ਰਵੇਸ਼ ਕਰਦੇ ਹਨ ਅਤੇ ਆਪਣੀ ਬਹੁਤ ਸੂਖਮ ਬੁਧੀ ਅਤੇ ਵਿਦੇਸ਼ਾਂ ਵਿਚ ਹੋਈ ਅਸੀਮ ਬੌਧਿਕ ਪ੍ਰਗਤੀ ਦਾ ਪਰਿਚਯ ਦੇ ਕੇ ਸਾਡੀ ਸਾਧਨਹੀਣਤਾ ਤੋਂ ਉਪਜੇ ਨਿਕੰਮੇਪਨ ਨੂੰ ਕੋਸਦਿਆਂ ਆਪਣੀ ਬੁਧੀਮਾਨਤਾ ਦਾ ਪ੍ਰਭਾਵ ਸਾਡੇ ਉਤੇ ਪਾਉਣ ਦਾ ਸਬਲ ਯਤਨ ਕਰਦੇ ਹਨ, ਖੇਤਰ ਉਨ੍ਹਾਂ ਦਾ ਭਾਵੇਂ ਬੌਧਿਕ ਜਾਂ ਵਿਦਿਅਕ ਨਾ ਹੀ ਹੋਵੇ।" ਇਸ ਸੰਬੰਧੀ ਡਾ. ਮਾਨ ਨੇ ਲਿਖਿਆ ਹੈ "Dr Harbhajan Singh should live in this real academic world rather than in the environs of so called Sants/Mahants /

Deravadi Tola( group). He should know that in the modern times use of comuptors, slides shows, video presentations has become an important component of communication in academics to present the evidence in an effective manner. As Harbhajan is in habit of concealing the evidence therefore he hates the tools which expose his weakness. For example note how he concealed the evidence provided by Giani Gian singh, Budha Dal, Jit Singh Sital, Kahan Singh Nabha ( Gurmat Martand and Mahan Kosh), and Malcolm." (ਅਰਥਾਤ ਡਾ. ਹਰਭਜਨ ਸਿੰਘ ਨੂੰ ਸੰਤਾਂ/ ਮਹੰਤਾਂ/ ਡੇਰੇਵਾਦੀ ਟੋਲੇ ਦੇ ਵਾਤਾਵਰਣ ਵਿਚ ਰਹਿਣ ਨਾਲੋਂ ਇਸ ਵਾਸਤਵਿਕ ਅਕਾਦਮਿਕ ਦੁਨੀਆ ਵਿਚ ਰਹਿਣਾ ਚਾਹੀਦਾ ਹੈ। ਉਸ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਅਜ ਦੇ ਆਧੁਨਿਕ ਵਕਤ ਵਿਚ ਕੰਪਿਊਟਰਾਂ ਦੀ ਵਰਤੋਂ, ਸਲਾਈਡਾਂ ਅਤੇ ਵੀਡੀਓ ਦੀਆਂ ਪਰਦਰਸ਼ਨੀਆਂ ਅਕਾਦਮਿਕਤਾ ਵਿਚ ਤਥਾਂ ਨੂੰ ਪ੍ਰਭਾਵਕਾਰੀ ਢੰਗ ਨਾਲ ਪੇਸ਼ ਕਰ ਕੇ ਆਪਣੀ ਗਲ ਕਹਿਣ ਲਈ ਬਹੁਤ ਮਹਤਵਪੂਰਨ ਸਾਧਨ ਬਣ ਗਈਆਂ ਹਨ। ਕਿਉਂਕਿ ਹਰਭਜਨ ਨੂੰ ਤਥ ਛਿਪਾਉਣ ਦੀ ਆਦਤ ਹੈ, ਇਸ ਲਈ ਉਹ ਇਨ੍ਹਾਂ ਯੰਤਰਾਂ ਨੂੰ ਨਫ਼ਰਤ ਕਰਦਾ ਹੈ, ਜੋ ਉਸ ਦੀਆਂ ਕਮਜ਼ੋਰੀਆਂ ਨੂੰ ਜ਼ਾਹਿਰ ਕਰ ਦੇਂਦੇ ਹਨ। ਉਦਾਹਰਣ ਲਈ ਵੇਖੋ ਉਸ ਨੇ ਕਿਵੇਂ ਗਿਆਨੀ ਗਿਆਨ ਸਿੰਘ, ਬੁਢਾ ਦਲ, ਜੀਤ ਸਿੰਘ ਸੀਤਲ, ਕਾਨ੍ਹ ਸਿੰਘ ਨਾਭਾ (ਗੁਰਮਤ ਮਾਰਤੰਡ ਅਤੇ ਮਹਾਨ ਕੋਸ਼), ਅਤੇ ਮੈਲਕਮ ਵਲੋਂ ਪ੍ਰਸਤੁਤ ਕੀਤੇ ਤਥਾਂ ਨੂੰ ਛਿਪਾਇਆ ਹੈ।)

ਚੰਗਾ ਅਕਾਦਮਿਕ ਜੀਵਨ ਜੀਣ ਵਾਸਤੇ ਦਿਤੇ ਬਹੁਮੁਲੇ ਸੁਝਾਵਾਂ ਵਾਸਤੇ ਡਾ. ਮਾਨ ਦਾ ਬਹੁਤ ਧੰਨਵਾਦ। ਅਸਲ ਵਿਚ ਮੇਰੀ ਪੁਸਤਕ ਦੀਆਂ ਟਿਪਣੀਆਂ ਨਾ ਤਾਂ ਵਿਦੇਸ਼ਾਂ ਵਿਚ ਵਸਦੇ ਕਿਰਤੀ ਸਿਖਾਂ ਪ੍ਰਤੀ ਹਨ, ਨਾ ਹੀ ਤਕਨੀਕ ਦੇ ਵਿਰੋਧ ਵਿਚ। ਇਹ ਉਨ੍ਹਾਂ ਵਿਅਕਤੀਆਂ ਪ੍ਰਤੀ ਹਨ, ਜੋ ਯੰਤ੍ਰਾਂ ਦੇ ਪਰਦਰਸ਼ਨ ਦੁਆਰਾ ਆਪਣੇ ਡਾਲਰਾਂ ਦੀ ਚਮਕ ਦਾ ਪ੍ਰਭਾਵ ਭਾਰਤ ਵਿਚ ਰਹਿੰਦੇ ਆਪਣੇ ਭਾਈਆਂ ਦੇ ਮਨ-

ਮਸਤਕ ਉਤੇ ਪਾ ਕੇ ਹਰ ਖ਼ੇਤਰ ਵਿਚ ਸਾਡੇ ਰਾਹਨੁਮਾ ਬਣਨ ਦੀ ਹੋੜ ਵਿਚ ਲਗੇ ਹੋਏ ਹਨ। ਡਾ. ਮਾਨ ਤਾਂ ਕੁਝ ਬੌਧਿਕ ਗ਼ਰੀਬੀ ਵਿਚ ਤੜਪਦੇ ਸਾਡੇ ਭਾਈਆਂ ਨੂੰ ਅਮਰੀਕੀ ਡਾਲਰ ਦੀ ਕੀਮਤ ਦੁਆਰਾ ਪ੍ਰਭਾਵਿਤ ਕਰ ਕੇ ਸ੍ਰੀ ਦਸਮ ਗ੍ਰੰਥ ਵਿਰੁਧ ਊਲ-ਜਲੂਲ ਲਿਖਣ ਲਈ ਭਰਪੂਰ ਤਰੀਕੇ ਨਾਲ ਯਤਨਸ਼ੀਲ ਹਨ। ਇਸੇ ਨੂੰ ਉਹ ਤਨ, ਮਨ ਧਨ ਦੀ ਸੇਵਾ ਕਹਿ ਕੇ ਸਾਡੇ ਵਿਕਾਊ ਹੋਣ ਅਤੇ ਆਪਣੇ ਵਡਾ ਖ਼ਰੀਦਦਾਰ ਹੋਣ ਦਾ ਅਭਿਮਾਨ ਵੀ ਪ੍ਰਗਟ ਕਰਦੇ ਹਨ। ਜਿਹੜਾ ਪੁਲੰਦਾ ਡਾ. ਮਾਨ ਵਾਰ-ਵਾਰ ਇੰਟਰਨੈਟ ਰਾਹੀਂ ਲੋਕਾਂ ਅਗੇ ਸੁਟ ਰਹੇ ਹਨ, ਉਸ ਵਿਚ ਸਕੈਨ ਕਰ ਕੇ ਲਾਈਆਂ ਉਗੜ-ਦੁਗੜ, ਅਵਾਂਛਿਤ, ਊਟ-ਪਟਾਂਗ ਫੋਟੋ-ਕਾਪੀਆਂ ਨੂੰ ਵੇਖ ਕੇ ਸਾਨੂੰ ਇਨ੍ਹਾਂ ਬੇਜਾਨ ਯੰਤ੍ਰਾਂ ਦੀ ਹਤਕ ਮਹਿਸੂਸ ਹੁੰਦੀ ਹੈ। ਜਿਥੋਂ ਤਕ ਤੁਹਾਡੇ ਤਕਨੀਕੀ-ਪਸੰਦ ਅਤੇ ਮੇਰੇ ਤਕਨੀਕ-ਵਿਰੋਧੀ ਹੋਣ ਦਾ ਮਸਲਾ ਹੈ, ਤਾਂ ਮੈਂ ਆਪ ਨੂੰ ਬੇਨਤੀ ਕਰ ਦੇਵਾਂ ਕਿ ਤੁਸੀਂ ਕਈ ਕਿਸਮ ਦੀਆਂ ਕੀਮਤੀ ਮਸ਼ੀਨਾਂ ਵਰਤ ਕੇ ਵੀ ਆਪਣੇ ਇਸ ਪੁਲੰਦੇ ਨੂੰ ਬੇਢੰਗਾ ਰੂਪ ਦਿਤਾ ਹੈ, ਜਦੋਂ ਕਿ ਯੂਨੀਵਰਸਿਟੀ ਵਲੋਂ ਪ੍ਰਕਾਸ਼ਿਤ ਮੇਰੀਆਂ ਸਾਰੀਆਂ ਪੁਸਤਕਾਂ ਦੀ ਟਾਈਪਿੰਗ ਅਤੇ ਪੂਰੀ ਸੈਟਿੰਗ ਮੇਰੀ ਆਪਣੀ ਹੈ। ਉਨ੍ਹਾਂ ਦੀ ਖ਼ੂਬਸੂਰਤੀ ਅਤੇ ਤੁਹਾਡੇ ਇਸ ਅਵਿਵਸਥਿਤ ਡਾਕੂਮੈਂਟ ਦੀ ਬਦਸੂਰਤੀ ਹੀ ਇਹ ਸਿਧ ਕਰਨ ਲਈ ਕਾਫ਼ੀ ਹੈ ਕਿ ਤਕਨੀਕ ਦਾ ਬਿਹਤਰ ਇਸਤੇਮਾਲ ਕੌਣ ਕਰਦਾ ਹੈ ?

22. ਮਾਨ ਸਾਹਿਬ ਸ੍ਰੀ ਦਸਮ ਗ੍ਰੰਥ ਬਾਰੇ ਕਿਤਨਾ ਕੁ ਜਾਣਦੇ ਹਨ ? ਇਹ ਗਲ ਉਨ੍ਹਾਂ ਦੇ ਇਸ ਕਥਨ ਤੋਂ ਸਪਸ਼ਟ ਹੈ "Please note that Bachitar Natak is only one composition of 471 Chhands, but about other compositions and over 17,000 chhands in Dasam Granth ?" (ਅਰਥਾਤ ਪਾਠਕ ਨੋਟ ਕਰਨ ਕਿ ਵਰਤਮਾਨ ਪ੍ਰਕਾਸ਼ਿਤ ਸ੍ਰੀ ਦਸਮ ਗ੍ਰੰਥ ਦੇ 17000 ਤੋਂ ਵਧੀਕ ਕੁਲ ਛੰਦਾਂ ਵਿਚੋਂ ਬਚਿਤ੍ਰ ਨਾਟਕ ਕੇਵਲ 471 ਛੰਦਾਂ ਦੀ ਇਕ ਰਚਨਾ ਹੈ)। ਡਾ. ਮਾਨ ਦੀ ਜਾਣਕਾਰੀ ਅਨੁਸਾਰ ਸ੍ਰੀ ਦਸਮ ਗ੍ਰੰਥ ਵਿਚ ਕੇਵਲ ਸ੍ਰੀ ਗੁਰੂ ਜੀ ਦੀ ਆਤਮ-ਕਥਾ ਹੀ ਬਿਚਿਤ੍ਰ ਨਾਟਕ ਨਾਮ ਦੀ ਰਚਨਾ ਹੈ। ਮਾਨ ਸਾਹਿਬ ਇਹ ਨਹੀਂ ਜਾਣਦੇ ਕਿ ਸਾਰੀ ਅਵਤਾਰ ਲੀਲਾ ਹੀ ਬਿਚਿਤ੍ਰ ਨਾਟਕ ਹੈ। ਪ੍ਰਮਾਣ ਲਈ ਉਹ ਕ੍ਰਿਸ਼ਨਾਵਤਾਰ ਦੀ ਆਖ਼ਿਰੀ ਟੂਕ "ਇਤਿ ਸ੍ਰੀ ਦਸਮ ਸਕੰਧ ਪੁਰਾਣੇ, ਬਿਚਿਤ੍ਰ ਨਾਟਕ ਗ੍ਰੰਥੇ

ਕ੍ਰਿਸ਼ਨਾਵਤਾਰੇ ਧਯਾਇ ਇਕੀਸਵੋਂ ਸਮਾਪਤਮਸਤੁ ਸੁਭਮਸਤੁ ਅਤੇ ਰੁਦ੍ਰ-ਪਾਰਸਨਾਥ ਦੀ ਅੰਤਲੀ ਟਿਪਣੀ "ਇਤਿ ਸ੍ਰੀ ਬਿਚਿਤ੍ਰ ਨਾਟਕ ਗ੍ਰੰਥੇ ਪਾਰਸ ਮਛੰਦ੍ਰ ਸੰਬਾਦੇ ਨ੍ਰਿਪ ਅਬਿਬੇਕ ਆਗਮਨ ਨਾਮ ਸੁਭਟ ਬਰਨਨੰ ਨਾਮ ਧਿਆਇ ਸਮਾਪਤਮਸਤੁ ਸੁਭਮਸਤੁ" ਵੇਖ ਸਕਦੇ ਹਨ।

23. ਸ੍ਰੀ ਦਸਮ ਗ੍ਰੰਥ ਵਿਰੁਧ ਲਹਿਰ ਦੇ ਸਾਧਨ-ਸੰਪੰਨ ਸੰਚਾਲਕ ਡਾ. ਮਾਨ ਹਰ ਉਸ ਵਿਅਕਤੀ ਦੀ ਰਚਨਾ ਪੜ੍ਹਨ ਵਾਸਤੇ ਪ੍ਰੇਰਦੇ ਹਨ, ਜੋ ਸ੍ਰੀ ਦਸਮ ਗ੍ਰੰਥ ਦਾ ਵਿਰੋਧੀ ਹੋਵੇ। ਆਪਣੇ ਇਸੇ ਏਜੰਡੇ ਦੀ ਪੂਰਤੀ ਲਈ ਉਨ੍ਹਾਂ ਨੇ ਪਾਠਕਾਂ ਦੇ ਸਨਮੁਖ "Opinion of Charanjit Singh on Promotion of Sri Dasam Granth As Parallel Granth a Deep Rooted Plan from his article-Dasam Granth Sankhep parchol" ਰਖਿਆ ਹੈ। ਉਨ੍ਹਾਂ ਦੀ ਮਾਨਤਾ ਹੈ ਕਿ ਇਸ ਪ੍ਰਬੁਧ ਵਿਅਕਤੀ ਦੇ ਵਿਦਵਤਾ ਭਰੇ ਅਮ੍ਰਿਤ ਬਚਨ ਬਹੁਤ ਮਹਾਨ ਹਨ, ਜੋ ਵਿਦਵਾਨਾਂ ਲਈ ਗਿਆਨ-ਵਰਧਕ ਅਤੇ ਪ੍ਰੇਰਨਾ-ਮੂਲ ਸਿਧ ਹੋ ਸਕਦੇ ਹਨ। ਡਾ. ਮਾਨ ਦੇ ਪ੍ਰਭਾਵਸ਼ਾਲੀ ਸ਼ਬਦਾਂ ਤੋਂ ਸਿਖ-ਮਤਿ ਲੈ ਕੇ ਜਦੋਂ ਮੈਂ ਕਥਿਤ ਵਿਦਵਾਨ ਦੀ ਲੇਖਣੀ ਸਰਸਰੀ ਨਜ਼ਰੇ ਵੇਖੀ ਤਾਂ ਸ੍ਰੀ ਦਸਮ ਗ੍ਰੰਥ ਦੇ ਹੋਰ ਵਿਰੋਧੀਆਂ ਵਾਂਗ ਇਹ ਭਾਈ ਜੀ ਵੀ ਪੰਜਵੀਂ ਫੇਲ ਲੋਕਾਂ ਵਾਲੀ ਪੰਜਾਬੀ ਜਾਣਨ ਵਾਲੇ ਗਿਆਨਕਾਂਡੀਏ ਹੀ ਸਿਧ ਹੋਏ। ਭਾਈ ਜੀ ਇਕ ਤੁਕ ਵਿਚ ਗਰੰਥ ਅਗਲੀ ਵਿਚ ਗ੍ਰੰਥ ਲਿਖਦਾ ਹੈ। ਡਾ. ਮਾਨ ਦਾ ਇਹ ਬੁਧੀ-ਦੇਵ ਬੰਨ੍ਹ ਨੂੰ ਬੱਨ੍ਹ, ਗਿਆਤਾ ਨੂੰ ਗਿਯਾਤਾ, ਮੰਨਣ ਨੂੰ ਮਣਨ, ਯੋਜਨਾ ਨੂੰ ਯੋਜਨਾਂ, ਅਨਸਰਾਂ ਨੂੰ ਅੰਸ਼ਾਂ, ਰਖਦਿਆਂ ਨੂੰ ਰਖਿਦਿਆਂ, ਖੱਲ ਨੂੰ ਖ਼ਲ, ਅਨੁਸਾਰ ਨੂੰ ਅਨੁਸਸਾਰ, ਨਿਰਸੰਦੇਹ ਨੂੰ ਨ੍ਰਿਸੰਦੇਹ, ਗੁਰਧਾਮਾਂ ਨੂੰ ਗਰੁਧਾਮਾਂ, ਪੁਰਾਣਾਂ ਨੂੰ ਪੁਰਾਣਾ, ਗ੍ਰਿਹਸਥੀ ਨੂੰ ਗ੍ਰਸਿਤੀ, ਪੁਜਾਰੀਆਂ ਨੂੰ ਪੁਜਰੀਆਂ, ਪਾਖਯਾਨ ਨੂੰ ਪਖਯਾਨ, ਮੰਨਣ ਨੂੰ ਮੰਣਨ, ਦੂਸਰੇ ਨੂੰ ਦੁਸਰੇ ਲਿਖਦਾ ਹੈ। ਮੈਨੂੰ ਅਜਿਹੇ ਲੋਕਾਂ ਉਤੇ ਕੋਈ ਤਰਸ ਨਹੀਂ ਆਉਂਦਾ, ਬਲਕਿ ਉਹ ਵਿਚਾਰੇ ਬਦਨਸੀਬ ਕਾਗ਼ਜ਼ ਤਰਸ ਦੇ ਪਾਤਰ ਲਗਦੇ ਹਨ, ਜਿਨ੍ਹਾਂ ਉਤੇ ਇਹ ਅਗਿਆਨਮਈ ਕਾਲੀਆਂ ਝਰੀਟਾਂ ਖਿਚ ਕੇ ਉਨ੍ਹਾਂ ਦੀ ਪਵਿਤਰਤਾ ਨੂੰ ਕਲੰਕਿਤ ਕਰਣੋ ਨਹੀਂ ਹਟਦੇ। ਇਸ ਸਿਆਣੇ ਅਤੇ ਪਾਰਖੂ ਵਿਦਵਾਨ ਦੀ ਬੁਧੀਮਾਨਤਾ ਦੀ ਪਰਖ ਵਾਸਤੇ ਮੈਂ ਇਸ ਦੀ ਇਕੋ ਪੰਕਤੀ ਪ੍ਰਸਤੁਤ ਕਰਨੀ

ਕਾਫ਼ੀ ਸਮਝਦਾ ਹਾਂ। ਇਹ ਬੁਧੀ-ਦੇਵ ਲਿਖਦਾ ਹੈ "ਬਚਿਤ੍ਰ ਨਾਟਕ, ਦਸਮ ਗ੍ਰੰਥ, ਸ੍ਰੀ ਦਸਮ ਗ੍ਰੰਥ ਸਾਹਿਬ, ਆਦਿ ਤੋਂ ਅੱਜ ਇਹ ਕੁਝ ਸਿੱਖ ਧਰਮ ਧਰੋਹੀ ਅਤੇ ਵਿਰੋਧੀ ਅੰਸ਼ਾਂ ਵਲੋਂ 'ਸ੍ਰੀ ਗੁਰੂ ਦਸਮ ਗ੍ਰੰਥ ਸਾਹਿਬ ਜੀ' ਵਜੋਂ ਸਤਿਕਾਰਿਆ ਜਾਂਦਾ ਹੈ।" ਪਾਠਕ ਵੇਖਣ ਕਿ ਅਜਿਹੇ ਲੋਕ ਸ੍ਰੀ ਦਸਮ ਗ੍ਰੰਥ ਦੀਆਂ ਉਨ੍ਹਾਂ ਕ੍ਰਿਤੀਆਂ ਬਾਰੇ ਲਿਖਦੇ ਹਨ, ਜਿਨ੍ਹਾਂ ਨੂੰ ਜੇ ਕੋਈ ਗੁਰੂ ਜੀ ਦੀਆਂ ਨਾ ਵੀ ਮੰਨੇ, ਨਿਰਸੰਦੇਹ ਕਿਸੇ ਬਹੁਤ ਹੀ ਉਤਮ ਸਾਹਿਤਕਾਰ ਦੀਆਂ ਮੰਨਣੋ ਤਾਂ ਇਨਕਾਰੀ ਨਹੀਂ ਹੋਇਆ ਜਾ ਸਕਦਾ। ਅਜਿਹੇ ਵਿਦਵਾਨਾਂ ਦੁਆਰਾ ਅਨੁਭੂਤ ਗਿਆਨ ਡਾ. ਮਾਨ ਨੂੰ ਮੁਬਾਰਕ। ਮੈਨੂੰ ਅਜਿਹੀਆਂ ਅਕ੍ਰਿਤੀਆਂ ਬਾਰੇ ਕੁਝ ਲਿਖਣਾ-ਬੋਲਣਾ ਵੀ ਅਪਮਾਨਜਨਕ ਲਗਦਾ ਹੈ।

24. ਡਾ. ਮਾਨ ਨੂੰ ਇਸ ਗਲ ਉਤੇ ਇਤਰਾਜ਼ ਹੈ ਕਿ ਮੈਂ ਅਤੇ ਡਾ. ਜੋਧ ਸਿੰਘ ਉਨ੍ਹਾਂ ਨੂੰ ਹਡੀਆਂ ਦਾ ਡਾਕਟਰ ਮੰਨਦੇ ਹਾਂ। ਉਹ ਲਿਖਦੇ ਹਨ "I have noticed that while discussing the history and authenticity of Dasam Granth, Dr. Jodh Singh and Dr.Harbhajan Singh go out of their way to point out my academic and professional background in medical sciences "ਸ. ਜਸਬੀਰ ਸਿੰਘ 'ਮਾਨ' ਜੋ ਕਿ ਪੇਸ਼ੇ ਵਜੋਂ ਹਡੀਆਂ ਦੇ ਡਾਕਟਰ ਹਨ" For readers' information I may share that I am a M.B. B.S. from Punjab University, and Master of Surgery from P.G.I. Chandigarh, 5 year Orthopedic Surgery training in USA affiliated with Columbia University, NY, Diplomat American Board of Orthopedic Surgery, Fellow American Academy of Orthopedic Surgeons, Fellow International College of Surgeons, Fellow American College of International 73 Physicians and D.Lit. [Honoris Causa] Punjabi University, Patiala,India 2001. Dr. Jodh Singh and Harbhajan Singh want to imply that I am not qualified to indulge in discussions about Dasam Granth." (ਅਰਥਾਤ ਮੈਂ ਵੇਖਿਆ ਹੈ ਕਿ

ਜਦੋਂ ਦਸਮ ਗ੍ਰੰਥ ਦੀ ਪ੍ਰਮਾਣਿਕਤਾ ਬਾਰੇ ਚਰਚਾ ਕੀਤੀ ਜਾਂਦੀ ਹੈ, ਤਾਂ ਡਾ. ਜੋਧ ਸਿੰਘ ਅਤੇ ਡਾ. ਹਰਭਜਨ ਸਿੰਘ ਵਿਸ਼ੇ ਤੋਂ ਭਟਕ ਕੇ ਮੇਰੀ ਅਕਾਦਮਿਕ ਅਤੇ ਕਿਰਤ ਸੰਬੰਧੀ ਪ੍ਰਿਸ਼ਠ-ਭੂਮੀ ਮੈਡੀਕਲ ਸਾਇੰਸਿਜ਼ ਵਿਚ ਦਸ ਕੇ ਕਿੰਤੂ ਕਰਦੇ ਹਨ। ..... ਪਾਠਕਾਂ ਦੀ ਜਾਣਕਾਰੀ ਵਾਸਤੇ ਦਸ ਦੇਵਾਂ ਕਿ ਮੈਂ ਪੰਜਾਬ ਯੂਨੀਵਰਸਿਟੀ ਤੋਂ ਐਮ. ਬੀ. ਬੀ. ਐਸ, ਪੀ. ਜੀ. ਆਈ. ਚੰਡੀਗੜ੍ਹ ਤੋਂ ਮਾਸਟਰ ਆਫ ਸਰਜਰੀ, ਅਮਰੀਕਾ ਵਿਚ ਕੋਲੰਬੀਆ ਤੋਂ 5 ਸਾਲਾ ਹਡੀਆਂ ਦੀ ਸਰਜਰੀ ਦੀ ਟ੍ਰੇਨਿੰਗ-ਪ੍ਰਾਪਤ, ਅਮਰੀਕਾ ਦੇ ਹਡੀਆਂ ਦੀ ਸਰਜਰੀ ਦੇ ਬੋਰਡ ਦਾ ਡਿਪਲੋਮੈਟ, ਅਮਰੀਕਾ ਦੇ ਹਡੀਆਂ ਦੇ ਸਰਜਨਾਂ ਦੀ ਅਕੈਡਮੀ ਦਾ ਫੈਲੋ, ਸਰਜਨਾਂ ਦੇ ਅੰਤਰ-ਰਾਸ਼ਟਰੀ ਕਾਲਿਜ ਦਾ ਫੈਲੋ, ਅਮਰੀਕਾ ਦੇ ਅੰਤਰ-ਰਾਸ਼ਟਰੀ 73 ਫਿਜੀਸ਼ਨਸ ਦੇ ਕਾਲਿਜ ਦਾ ਫੈਲੋ ਅਤੇ ਪੰਜਾਬੀ ਯੂਨੀਵਰਸਿਟੀ ਤੋਂ ਡੀ. ਲਿਟ. ਹਾਂ। (ਤਾਂ ਵੀ) ਡਾ. ਜੋਧ ਸਿੰਘ ਅਤੇ ਹਰਭਜਨ ਸਿੰਘ ਚਾਹੁੰਦੇ ਹਨ ਕਿ ਮੈਂ 'ਦਸਮ ਗ੍ਰੰਥ' ਸੰਬੰਧੀ ਚਰਚਾ ਵਿਚ ਹਿਸਾ ਨਾ ਲਵਾਂ)। ਬੇਨਤੀ ਹੈ ਕਿ ਪਾਠਕ ਆਪ ਹੀ ਯੋਗਤਾਵਾਂ ਵੇਖ ਕੇ ਸਮਝ ਲੈਣ ਕਿ ਅਸਾਂ ਕੀ ਗ਼ਲਤ ਕਿਹਾ ਹੈ। ਡਾ. ਮਾਨ ਦੀਆਂ ਉਪਰੋਕਤ ਯੋਗਤਾਵਾਂ ਵੇਖ ਕੇ ਹੀ ਇਹ ਕਹਿਣਾ ਪੈਂਦਾ ਹੈ ਕਿ ਉਹ ਹਡੀਆਂ ਦੇ ਅੰਤਰ-ਰਾਸ਼ਟਰੀ ਪ੍ਰਸਿਧੀ ਪ੍ਰਾਪਤ ਡਾਕਟਰ ਹਨ, ਜਿਨ੍ਹਾਂ ਦੀਆਂ ਆਪਣੇ ਖੇਤਰ ਵਿਚ ਪ੍ਰਾਪਤੀਆਂ ਪੰਥ ਲਈ ਗੌਰਵਮਈ ਹਨ। ਜੇ ਉਹ ਸਾਡੇ ਦੇਸ਼ ਵਿਚ ਹੁੰਦੇ ਤਾਂ ਅਸੀਂ ਆਪਣੀ ਜਾਣ-ਪਛਾਣ ਵਾਲਿਆਂ ਨੂੰ ਜ਼ਰੂਰ ਸਲਾਹ ਦੇਂਦੇ ਕਿ ਹਡੀਆਂ ਦੇ ਇਲਾਜ ਵਾਸਤੇ ਡਾ. ਮਾਨ ਵਰਗੇ ਮਾਹਿਰ ਡਾਕਟਰ ਬਹੁਤ ਘਟ ਹਨ ਅਤੇ ਉਨ੍ਹਾਂ ਨੂੰ ਛਡ ਕੇ ਕਿਸੇ ਹੋਰ ਕੋਲ ਹਡੀਆਂ ਦੇ ਇਲਾਜ ਲਈ ਜਾਣ ਵਿਚ ਵਡਾ ਖ਼ਤਰਾ ਹੋ ਸਕਦਾ ਹੈ। ਮੈਂ ਬਹੁਤ ਹੀ ਸੁਹਿਰਦ ਮਨ ਨਾਲ ਸਿਖਾਂ, ਗੈਰ-ਸਿਖਾਂ ਨੂੰ ਬੇਨਤੀ ਕਰਦਾ ਹਾਂ ਕਿ ਜਿਹੜੇ ਲੋਕਾਂ ਕੋਲ ਧਨ ਦੀ ਘਾਟ ਨਾ ਹੋਵੇ, ਉਹ ਜ਼ਰੂਰਤ ਪੈਣ ਤੇ ਅਮਰੀਕਾ ਜਾ ਕੇ ਉਨ੍ਹਾਂ ਦੀ ਵਿਸ਼ੇਸ਼ਗਤਾ ਦਾ ਲਾਭ ਜ਼ਰੂਰ ਪ੍ਰਾਪਤ ਕਰਨ। ਪਰ ਡਾ. ਮਾਨ ਨੂੰ ਬੇਨਤੀ ਹੈ ਕਿ ਉਨ੍ਹਾਂ ਦੀਆਂ ਸਾਰੀਆਂ ਡਿਗਰੀਆਂ ਮਨੁੱਖ ਦੀਆਂ ਹਡੀਆਂ ਸਿਧੀਆਂ ਕਰਨ ਵਾਲੀਆਂ ਹਨ। ਕੋਈ ਵੀ ਡਿਗਰੀ ਅਜਿਹੀ ਨਹੀਂ, ਜੋ ਧਰਮ-ਗ੍ਰੰਥਾਂ ਦੇ ਹਡ-ਭੰਨਣ ਵਾਲੀ ਹੋਵੇ।

ਫਿਰ ਉਹ ਸ੍ਰੀ ਦਸਮ ਗ੍ਰੰਥ ਦੇ ਹਡ-ਭੰਨਣ ਲਈ ਇਤਨਾ ਸਰਮਾਇਆ ਕਿਉਂ ਖ਼ਰਚ ਰਹੇ ਹਨ ? ਉਨ੍ਹਾਂ ਦੀਆਂ ਉਪਰੋਕਤ ਡਿਗਰੀਆਂ ਵਿਚੋਂ ਇਕ ਵੀ ਅਜਿਹੀ ਨਹੀਂ, ਜੋ ਉਨ੍ਹਾਂ ਨੂੰ ਧਰਮ ਅਧਿਐਨ ਵਿਚ ਪੰਜਵੀਂ ਪਾਸ ਵੀ ਸਿਧ ਕਰਦੀ ਹੋਵੇ। ਸੋ ਇਹ ਜ਼ਰੂਰ ਸਮਝਣਾ ਚਾਹੀਦਾ ਹੈ ਕਿ ਆਪਣੀ ਚਾਦਰ ਤੋਂ ਬਾਹਰ ਪੈਰ ਪਸਾਰਨਾ ਕਿਸੇ ਵਾਸਤੇ, ਕਦੇ ਵੀ ਅਪਮਾਨ-ਜਨਕ ਸਿਧ ਹੋ ਸਕਦਾ ਹੈ।

25. ਜਿਸ 'ਭਗੌਤੀ' ਦੇਵੀ ਦਾ ਸ੍ਰੀ ਦਸਮ ਗ੍ਰੰਥ ਵਿਚ ਵਰਣਨ ਵਿਰੋਧੀ ਪਖ ਦੇ ਮਨ ਵਿਚ ਸਹਿਮ ਪੈਦਾ ਕਰਦਾ ਹੈ, ਉਸ ਨੂੰ ਸੁਹਿਰਦਤਾ ਨਾਲ ਪ੍ਰਵਾਣ ਕਰਦਿਆਂ ਡਾ. ਮਾਨ ਜੀ ਦੁਆਰਾ ਪ੍ਰਵਾਣਿਤ ਪਰਮ ਗਿਆਨਵਾਨ ਭਾਈ ਕਾਨ੍ਹ ਸਿੰਘ 'ਨਾਭਾ' ਲਿਖਦੇ ਹਨ-

*ਨਮੋ ਸ੍ਰੀ ਭਗੌਤੀ ਬਢੈਲੀ ਸਰੋਹੀ। ਕਰੇ ਏਕ ਤੇ ਦਵੈ ਸੁਭਟ ਹਾਥ ਸੋਹੀ।*
*ਜੋਊ ਮਯਾਨ ਤੇ ਬੀਰ ਤੋ ਕੋ ਸੜੱਕੈ। ਪਲੈ ਕਾਲ ਕੇ ਸਿੰਘੁ ਬੱਕੈ ਕੜੱਕੈ।*
*ਧਸੈਂ ਖੇਤ ਮੈਂ ਹਾਥ ਲੈ ਤੋਹਿ ਸੂਰੇ। ਭਿਰੈ ਸਾਮੁਹੇ ਸਿਧ ਸਾਵੰਤ ਸੂਰੇ।*

(ਹਮ ਹਿੰਦੂ ਨਹੀਂ 1979, ਸਫ਼ਾ 108)

ਹਾਲਾਕਿ ਸਚੇਤ ਪਾਠਕ ਨੂੰ ਪਤਾ ਹੈ ਕਿ ਗਿਆਨੀ ਗਿਆਨ ਸਿੰਘ ਸ੍ਰੀ ਦਸਮ ਗ੍ਰੰਥ ਨੂੰ ਬਹੁਤ ਦ੍ਰਿੜ੍ਹਤਾ ਸਹਿਤ ਗੁਰੂ-ਕ੍ਰਿਤ ਮੰਨਦੇ ਸਨ, ਫਿਰ ਵੀ ਡਾ. ਮਾਨ ਗਿਆਨੀ ਗਿਆਨ ਸਿੰਘ ਜੀ ਦੇ ਬਹੁਤ ਪ੍ਰਸ਼ੰਸਕ ਹਨ, ਕਿਉਂਕਿ ਉਨ੍ਹਾਂ ਦੀਆਂ ਕੁਝ ਗਲਾਂ ਨੂੰ ਆਪਣੀ ਮਰਜ਼ੀ ਨਾਲ ਤੋੜ-ਮਰੋੜ ਕੇ ਆਪਣੇ ਹਿਤ ਲਈ ਵਰਤਣ ਵਾਸਤੇ ਉਹ ਆਜ਼ਾਦ ਹਨ। ਉਹ ਜਾਣਦੇ ਹਨ ਕਿ ਗਿਆਨੀ ਜੀ ਆਪਣੀਆਂ ਕ੍ਰਿਤੀਆਂ ਦੀਆਂ ਹਡੀਆਂ ਦੀ ਭਿਆਨਕ ਤੋੜ-ਫੋੜ ਵੇਖ ਕੇ ਜਵਾਬ ਦੇਣ ਲਈ ਪਰਲੋਕ ਵਿਚੋਂ ਧਰਤੀ ਉਤੇ ਆ ਨਹੀਂ ਸਕਦੇ। ਪਰ ਸ਼ਾਇਦ ਡਾ. ਮਾਨ ਨੇ ਉਨ੍ਹਾਂ ਦੇ ਇਹ ਮੰਗਲ ਨਹੀਂ ਪੜ੍ਹੇ ਹੋਣੇ-

*ਸ਼ਿਵ ਨੰਦਨ ਆਨੰਦ ਕੰਦ ਬਪੁ, ਜਸ ਚੰਦ ਅਮੰਦ ਸੁਛੰਦ ਮਹਾਨੈ।*
*ਨਰਨਾਰ ਸੁਰਾਸੁਰ ਬੰਦਤ ਹੈਂ, ਪੁਰ ਚੌਦਸ ਮੈਂ ਜਿੰਹ ਕੋ ਜਗ ਜਾਨੈ।*
*ਸਭ ਸਿਧ ਮਨੋਰਥ ਕੇ ਕਰਤਾ, ਹਰਤਾ ਨਿਜ ਦਾਸਨ ਕੇ ਬਿਘਨਾਨੈ।*
*ਸੋ ਗਣਰਾਜ ਬਿਰਾਜ ਰਿਦੈ ਮਮ, ਕਾਜ ਕਰੈ ਸੁਭ ਮੰਗਲ ਠਾਨੈ।੩।*

(ਪੰਥ ਪ੍ਰਕਾਸ਼, ਬਿਸ੍ਰਾਮ ਪਹਿਲਾ)

*ਸਸਿ ਸਾਰਦ ਪਾਰਦ ਕੁੰਦ ਮਨਿੰਦ, ਅਨਿੰਦ ਬੁਲਿੰਦ ਸਰੂਪ ਧਰੇ।*
*ਭੁਜ ਦੰਡ ਪ੍ਰਚੰਡ ਸੁ ਮੰਡਤ ਬੀਨ, ਅਖੰਡ ਜਸੈਂ ਬ੍ਰਹਮੰਡ ਭਰੇ।*
*ਰਿਖ ਮਾਨਵ ਦਾਨਵ ਦੇਵ ਅਦੇਵ, ਧਿਆਇ ਜਿਸੈ ਬਰ ਬੈਨ ਰਰੇ।*
*ਵ੍ਰਹ ਸਾਰਸ੍ਰਤੀ ਕੁਮਤੀ ਹਰ, ਦੈ ਸੁਮਤੀ ਰਸਨਾ ਪਰ ਬਾਸ ਕਰੇ।੪।*

(ਪੰਥ ਪ੍ਰਕਾਸ਼, ਬਿਸ੍ਰਾਮ ਪਹਿਲਾ)

ਇਹ ਪੜ੍ਹ ਕੇ ਡਾ. ਮਾਨ ਜ਼ਰੂਰ ਹੀ ਗਿਆਨੀ ਜੀ ਨੂੰ ਹਿੰਦੂਵਾਦੀ ਕਹਿ ਕੇ ਤ੍ਰਿਸਕਾਰਣਗੇ, ਪਰ ਵਿਚਾਰਵਾਨ ਸਿਖ ਗਿਆਨੀ ਜੀ ਦੀ ਸਿਖੀ ਉਤੇ ਸੰਦੇਹ ਨਹੀਂ ਕਰ ਸਕਦੇ। ਅਸਲ ਵਿਚ ਇਹ ਉਹ ਜੁਗਤਿ ਸੀ, ਜਿਸ ਦੁਆਰਾ ਸਾਡੇ ਵਿਚਾਰਕ ਅਨਮਤੀਆਂ ਵਿਚ ਵਿਚਰ ਕੇ ਗੁਰੂ ਨਾਨਕ ਦੀ ਵਿਚਾਰਧਾਰਾ ਦਾ ਪ੍ਰਸਾਰ ਕਰਦੇ ਸਨ। ਉਂਞ ਗੁਰੂ ਦੀਆਂ ਦਸ ਪਾਤਸ਼ਾਹੀਆਂ ਦੀ ਮਹਿਮਾ ਕਰਨ ਵਿਚ ਜੇ ਗਣੇਸ਼, ਸਰਸਵਤੀ ਆਦਿ ਨੂੰ ਸ਼ਾਮਿਲ ਕਰ ਵੀ ਲਿਆ ਜਾਵੇ, ਤਾਂ ਕੋਈ ਦੇਵ-ਪੂਜਾ ਸਥਾਪਿਤ ਨਹੀਂ ਹੋ ਜਾਂਦੀ, ਸਗੋਂ ਇਨ੍ਹਾਂ ਦੇਵਾਂ ਨੂੰ ਗੁਰੂ ਦੇ ਮੁਰੀਦਾਂ ਦੀ ਕਤਾਰ ਵਿਚ ਖੜੋਤਿਆਂ ਦਰਸਾਇਆ ਜਾਂਦਾ ਹੈ। ਇਸੇ ਭਾਵ ਨੂੰ ਸਾਹਮਣੇ ਰਖ ਕੇ ਅਜਿਹੇ ਮੰਗਲ ਲਿਖੇ ਜਾਂਦੇ ਸਨ ਅਤੇ ਇਸੇ ਭਾਵ ਨੂੰ ਲੈ ਕੇ ਨਿਰਮਲ, ਉਦਾਸੀ ਆਦਿ ਭੇਖ ਵੇਦ-ਪੁਰਾਣਾਂ ਦਾ ਨਾਮ ਸਤਿਕਾਰ ਨਾਲ ਲੈ ਕੇ ਵਿਸਤਾਰ ਗੁਰਮਤਿ-ਗਿਆਨ ਦਾ ਕਰਦੇ ਸਨ।

26. ਡਾ. ਮਾਨ ਅਤੇ ਦਸਮ ਗ੍ਰੰਥ ਦੇ ਵਿਰੋਧੀ ਕਹਿੰਦੇ ਹਨ ਕਿ ਜੇ ਸ੍ਰੀ ਦਸਮ ਗ੍ਰੰਥ 'ਖ਼ਾਲਸਾ ਪੰਥ' ਦਾ ਗ੍ਰੰਥ ਹੈ, ਤਾਂ ਇਸ ਵਿਚ 'ਖ਼ਾਲਸੇ' ਦੀ ਰਹਿਤ ਕਿਉਂ ਨਹੀਂ ਦਿਤੀ ਗਈ ? ਮੇਰਾ ਨਿਵੇਦਨ ਹੈ ਕਿ ਵਿਰੋਧੀ ਵਿਦਵਾਨਾਂ ਦਾ ਸਿਖ ਪੰਥ ਦੀ ਸਮੁਚਿਤ ਵਿਵਸਥਾ ਦਾ ਤਾਤਵਿਕ-ਗਿਆਨ ਅਧੂਰਾ ਹੈ। ਸੰਸਾਰ ਦੇ ਧਾਰਮਿਕ ਪੰਥਾਂ ਵਿਚੋਂ ਕੇਵਲ ਇਕੋ 'ਖ਼ਾਲਸਾ ਪੰਥ' ਹੈ, ਜਿਸ ਨੂੰ ਸਨਾਤਨਵਾਦ ਦੀ ਰੂੜੀਵਾਦਿਤਾ ਅਤੇ ਪਰੰਪਰਾਵਾਦ ਦੇ ਅਗਿਆਨ ਤੋਂ ਮੁਕਤ ਰਖਿਆ ਗਿਆ ਹੈ। ਜੇ ਸਿਖ ਰਹਿਤ ਇਸਲਾਮਿਕ ਸ਼ਰ੍ਹਾ ਦੇ ਕੁਰਾਨ ਵਿਚ ਲਿਖੇ ਜਾਣ ਵਾਂਗ ਗੁਰੂ ਜੀ ਦੁਆਰਾ ਕਿਸੇ ਵੀ ਗ੍ਰੰਥ ਵਿਚ ਲਿਖ ਦਿਤੀ ਜਾਂਦੀ, ਤਾਂ ਵੀਹਵੀਂ ਸਦੀ ਦਾ ਸਿੰਘ-ਸਭਾਈ ਚਿੰਤਨ ਰਹਿਤ ਮਰਯਾਦਾ ਦੀ ਪੁਨਰ-ਸਮੀਖਿਆ ਦੇ ਨਿਸ਼ਾਨੇ ਨੂੰ ਕਦੇ ਵੀ ਪ੍ਰਾਪਤ ਨਹੀਂ ਸੀ ਕਰ ਸਕਦਾ। ਫਿਰ ਗੁਰਦੁਆਰਾ ਸੁਧਾਰ ਅੰਦੋਲਨ ਮਗਰੋਂ ਵਿਵਸਥਿਤ ਹੋਈ ਰਹਿਤ ਮਰਯਾਦਾ

ਸਮੇਂ-ਅਨੁਕੂਲ ਨਹੀਂ ਸੀ ਹੋਣੀ, ਸਨਾਤਨਵਾਦੀ ਹੋਣੀ ਸੀ। ਮੇਰਾ ਨਿਸ਼ਚਾ ਹੈ ਕਿ ਕੁਝ ਕੁ ਬੁਨਿਆਦੀ ਆਧਾਰਾਂ ਨੂੰ ਧਿਆਨ ਵਿਚ ਰਖ ਕੇ ਪੰਥ ਆਪਣੀ ਰਹਿਣੀ ਦੀ ਵਾਰ-ਵਾਰ ਪੁਨਰ-ਸਮੀਖਿਆ ਕਰ ਸਕਦਾ ਹੈ। ਇਸ ਲਈ ਨਾ ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ, ਨਾ ਹੀ ਸ੍ਰੀ ਦਸਮ ਗ੍ਰੰਥ ਸਾਹਿਬ ਵਿਚ। ਪਰ ਤੁਹਾਡਾ ਇਹ ਤਰਕ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਗੁਰੁਤਾ ਲਈ ਚੈਲੇਂਜ ਹੋ ਸਕਦਾ ਹੈ, ਕਿਉਂਕਿ ਕਲ੍ਹ ਨੂੰ ਕੋਈ ਇਹ ਕਹੇਗਾ, ਜਿਸ ਗ੍ਰੰਥ ਵਿਚ ਕਿਸੇ ਕੌਮ ਦੀ ਰਹਿਤ ਮਰਯਾਦਾ ਹੀ ਨਹੀਂ, ਉਸ ਨੂੰ ਉਸ ਕੌਮ ਦਾ ਗੁਰੂ ਕਿਵੇਂ ਕਿਹਾ ਜਾਵੇ ? ਸੋ ਸਿਧਾਂਤ ਦੀ ਠੀਕ ਸੂਝ ਹੀ ਲਾਭਵੰਦੀ ਹੋ ਸਕਦੀ ਹੈ, ਮਨ ਦਾ ਜ਼ੋਰ ਨਹੀਂ।

27. ਪੰਡਿਤ ਰਾਧਾ ਕ੍ਰਿਸ਼ਨ ਦੁਆਰਾ ਸ੍ਰੀ ਗ੍ਰੰਥ ਦੀ ਦੇਵਨਾਗਰੀ ਵਿਚ ਲਿਖੀ ਬੀੜ ਸੰਬੰਧੀ ਸੰਦੇਹਾਂ ਦਾ ਉਤਰ ਮੈਂ ਪਹਿਲਾਂ ਹੀ ਦੇ ਚੁਕਿਆ ਹਾਂ, ਪਰ ਡਾ. ਮਾਨ ਫਿਰ ਉਕਤੀਆਂ-ਯੁਕਤੀਆਂ ਨਾਲ ਇਸ ਨੂੰ ਅੰਗ੍ਰੇਜ਼ਾਂ ਦੀ ਸਾਜ਼ਿਸ਼ ਦਾ ਰੰਗ ਦੇਣ ਵਾਸਤੇ ਕ੍ਰਿਤ-ਸੰਕਲਪ ਹਨ। ਡਾ. ਮਾਨ ਕਹਿੰਦੇ ਹਨ ਕਿ ੳ. ਇਸ ਵਿਚ ੧ੳ ਨੂੰ 'ਓਅਮ' ਵਿਚ ਕਿਉਂ ਬਦਲ ਦਿਤਾ ਗਿਆ ? ਅ. ਸਿਖਾਂ ਦੀ ਅੰਗ੍ਰੇਜ਼ਾਂ ਹਥੋਂ ਹਾਰ ਦੇ ਦੋ ਮਹੀਨੇ ਬਾਅਦ ਫਰਵਰੀ 1847 ਵਿਚ ਹੀ ਇਹ ਬੀੜ ਲਾਹੌਰ ਦਰਬਾਰ ਤਕ ਕਿਵੇਂ ਪੁਜ ਗਈ ?

ਡਾ. ਮਾਨ ਸ਼ਾਇਦ ਜਾਣਦੇ ਨਹੀਂ ਕਿ 'ਓਅੰਕਾਰ' ਵੀ ਪੁਰਾਤਨ ਸੰਸਕ੍ਰਿਤ ਗ੍ਰੰਥਾਂ ਤੋਂ ਹੀ ਆਇਆ ਹੈ। ਉਦਾਰਹਣ ਵਾਸਤੇ ਮਾਂਡੂਕਯ ਅਤੇ ਪ੍ਰਸ਼ਨ ਉਪਨਿਸ਼ਦਾਂ ਦੇ ਮੰਤ੍ਰ ਹੇਠਾਂ ਦਿਤੇ ਹਨ-

ਅਮਾਤ੍ਰ ਚਤੁਰ੍ਥ: ਅਵ੍ਯਵਹਾਰ੍ਯ: ਪ੍ਰਪਞ੍ਚੋਪਸ਼ਮ: ਸ਼ਿਵ: ਅਦ੍ਵੈਤ ਏਵਮ੍ *ਓਂਕਾਰ*
ਆਤ੍ਮਾ ਏਵ ਸੰਵਿਸ਼ਤਿ ਆਤ੍ਮਾਨਾ ਆਤ੍ਮਾਨਮ੍ ਯ ਏਵਮ੍ ਵੇਦ ਯ ਏਵਮ੍ ਵੇਦ।

(ਮਾਂਡੂਕ੍ਯ ਉਪਨਿਸ਼ਦ, ਮੰਤ੍ਰ 12)

ਅਥ ਹ ਏਨਮ੍ ਸ਼ੈਬ੍ਯ: ਸਤ੍ਯਕਾਮ: ਪਪ੍ਰਚ੍ਛ।
ਸ: ਯ: ਹ ਵੈ ਤਤ੍ ਭਗਵਨ੍ ਮਨੁਸ਼੍ਯੇਸ਼ੁ ਪ੍ਰਾਯਣਾਨ੍ਤਮ੍ *ਓਂਕਾਰਮ* ਅਭਿਧ੍ਯਾਯੀਤ।
ਕਤਮਮ੍ ਵਾਬ ਸ: ਤੇਨ ਲੋਕਮ੍ ਜਯਤਿ ਇਤਿ।

(ਪ੍ਰਸ਼ਨ ਉਪਨਿਸ਼ਦ, ਪ੍ਰਸ਼ਨ 5, ਮੰਤ੍ਰ 1)

ਪ੍ਰਸ਼ਨ 5 ਦੇ ਦੂਜੇ ਮੰਤ੍ਰ ਵਿਚ ਵੀ 'ਓਂਕਾਰ' ਆਇਆ ਹੈ ਅਤੇ ਪੰਜਵੇਂ ਮੰਤ੍ਰ ਵਿਚ ਉਸੇ ਨੂੰ 'ਓਮ' ਲਿਖਿਆ ਹੈ। ਗੁਰਬਾਣੀ ਵਿਚ ਓਅੰ, ਓਅੰਕਾਰ ਅਤੇ ਏਕੰਕਾਰ ਤਿੰਨੇ ਸ਼ਬਦ ਆਏ ਹਨ-

*ਓਅੰ ਸਾਧ ਸਤਿਗੁਰ ਨਮਸਕਾਰੰ ॥*

ਬਾਵਨ ਅਖਰੀ ਮਹਲਾ 5, ਸਫ਼ਾ 250

*ਓਅੰ ਗੁਰਮੁਖਿ ਕੀਓ ਅਕਾਰਾ ॥*

ਬਾਵਨ ਅਖਰੀ ਮਹਲਾ 5, ਸਫ਼ਾ 250

*ਓਅੰਕਾਰ ਆਦਿ ਮੈ ਜਾਨਾ ॥*

ਬਾਵਨ ਅਖਰੀ, ਕਬੀਰ, ਸਫ਼ਾ 340

*ਓਅੰਕਾਰਿ ਬ੍ਰਹਮਾ ਉਤਪਤਿ ॥*

*ਓਅੰਕਾਰੁ ਕੀਆ ਜਿਨਿ ਚਿਤਿ ॥*

ਰਾਮਕਲੀ, ਮਹਲਾ 1, ਦਖਣੀ ਓਅੰਕਾਰੁ, ਸਫ਼ਾ 929

*ਏਕੰਕਾਰੁ ਵਸੈ ਮਨਿ ਭਾਵੈ ਹਉਮੈ ਗਰਬੁ ਗਵਾਇਦਾ ॥*

ਮਾਰੂ (ਸੋਲਹੇ), ਮਹਲਾ 1, ਸਫ਼ਾ 1034

*ਹਰਿ ਮੇਲਹੁ ਸਤਿਗੁਰੁ ਦਇਆ ਕਰਿ ਮਨਿ ਵਸੈ ਏਕੰਕਾਰੁ ॥*

ਕਾਨੜਾ ਵਾਰ, ਮਹਲਾ 4, ਸਫ਼ਾ 1314

ਸਪਸ਼ਟ ਹੈ ਕਿ ਗੁਰੁਬਾਣੀ ਵਿਚ ਵੀ ਓਅੰ, ਓਅੰਕਾਰ ਅਤੇ ਏਕੰਕਾਰ ਤਿੰਨੇ ਸ਼ਬਦ ਇਕੋ ਅਕਾਲ-ਪੁਰਖ਼ ਵਾਸਤੇ ਆਏ ਹਨ। ਸ਼ਬਦਾਂ ਨੂੰ ਨਫ਼ਰਤ ਦਾ ਕਾਰਨ ਬਣਾ ਕੇ ਜੋ ਲੋਕ ਪਰਮੇਸ਼ਰ ਨੂੰ ਖੰਡਿਤ ਕਰਨਾ ਚਾਹੁੰਦੇ ਹਨ, ਰੱਬ ਨੂੰ ਟੁਕੜਿਆਂ ਵਿਚ ਵੰਡ ਕੇ ਸੁਖ ਦੀ ਅਨੁਭੂਤੀ ਕਰਦੇ ਹਨ, ਉਹ ਕੁਝ ਵੀ ਹੋ ਸਕਦੇ ਹਨ, ਧਾਰਮਿਕ ਨਹੀਂ। ਮਾਨ ਸਾਹਿਬ ਸਪਸ਼ਟ ਕਰਨ ਕਿ ਕੀ ਉਹ ਗੁਰਬਾਣੀ ਦੀਆਂ ਉਪਰੋਕਤ ਪੰਕਤੀਆਂ ਵਿਚ ਆਏ 'ਓਅਮ੍ (ਓਅੰ) ਨੂੰ ਵੀ ਕਿਸੇ ਬ੍ਰਾਹਮਣ ਦੀ ਮਿਲਾਵਟ ਮੰਨਦੇ ਹਨ ? ਵਾਸਤਵ ਵਿਚ ਸੰਸਕ੍ਰਿਤ ਜਾਣਨ ਵਾਲੇ ਲੋਕ 'ਓਅਮ' ਅਤੇ 'ਓਅੰਕਾਰ' ਵਿਚ ਕੋਈ ਫ਼ਰਕ ਨਹੀਂ ਸੀ ਕਰਦੇ, ਇਸ ਲਈ ਦੇਵਨਾਗਰੀ ਵਿਚ ਜੇ ਕਿਸੇ ਨੇ 'ਓਅੰਕਾਰ' ਨੂੰ 'ਓਅਮ' ਦੁਆਰਾ ਚਿੰਨ੍ਹਿਤ ਕਰ ਦਿੱਤਾ, ਤਾਂ ਇਸ ਨੂੰ ਸਾਜ਼ਿਸ਼ ਮਿਥ ਲੈਣਾ ਠੀਕ ਨਹੀਂ। ਪੰਡਿਤ ਰਾਧਾ ਕ੍ਰਿਸ਼ਨ ਨੇ ਸ਼੍ਰੀ ਦਸਮ ਗ੍ਰੰਥ ਦੇਵਨਾਗਰੀ ਵਿਚ ਲਿਖ ਕੇ ਸ਼੍ਰੀ ਗੁਰੂ ਜੀ ਦੀ ਬਾਣੀ ਨੂੰ ਹਿੰਦੀ ਭਾਸ਼ੀ ਲੋਕਾਂ ਤਕ

ਪਹੁੰਚਾਉਣ ਦਾ ਜੋ ਪ੍ਰਯਤਨ ਕੀਤਾ, ਉਸ ਨੂੰ ਅੰਗ੍ਰੇਜ਼ਾਂ ਦੀ ਸਾਜ਼ਿਸ਼ ਕਹਿਣਾ ਕਦੇ ਵੀ ਉਚਿਤ ਨਹੀਂ ਕਿਹਾ ਜਾ ਸਕਦਾ। ਫਿਰ ਜੇ ਅੰਗ੍ਰੇਜ਼ਾਂ ਨੇ ਮਿਲਾਵਟ ਸਿਖ ਧਰਮ ਵਿਚ ਕਰਨੀ ਸੀ, ਤਾਂ ਸ੍ਰੀ ਦਸਮ ਗ੍ਰੰਥ ਨੂੰ ਦੇਵਨਾਗਰੀ ਵਿਚ ਲਿਖਵਾ ਕੇ ਹਿੰਦੂਆਂ ਵਿਚ ਪ੍ਰਚਾਰਨ ਦਾ ਕੀ ਲਾਭ ਹੋ ਸਕਦਾ ਸੀ ? ਹਾਂ ਪੰਡਿਤ ਰਾਧਾਂ ਕ੍ਰਿਸ਼ਨ ਦੇ ਇਸ ਪ੍ਰਯਤਨ ਦਾ ਇਕ ਵਿਸ਼ੇਸ਼ ਮਨੋਰਥ ਸੀ। ਉਹ ਦੇਵਨਾਗਰੀ ਜਾਣਨ ਵਾਲੇ ਹਿੰਦੂ ਭਾਈਆਂ ਤਕ ਇਸ ਗ੍ਰੰਥ ਦੀ ਬਾਣੀ ਪਹੁੰਚਾ ਕੇ, ਉਨ੍ਹਾਂ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਵਿਦਵਤਾ ਦੇ ਦਰਸ਼ਨ ਕਰਵਾਉਣਾ ਚਾਹੁੰਦਾ ਸੀ। ਇਹ ਵੀ ਵਿਚਾਰਨ ਦੀ ਗਲ ਹੈ ਕਿ ਜੇ ਇਹ ਗ੍ਰੰਥ ਸਿਖ ਧਰਮ ਵਿਚ ਮਿਲਾਵਟ ਕਰਨ ਦੀ ਮਨਸਾ ਨਾਲ ਅੰਗ੍ਰੇਜ਼ਾਂ ਨੇ ਲਿਖਵਾਇਆ ਸੀ, ਤਾਂ ਉਨ੍ਹਾਂ ਇਸ ਨੂੰ ਇੰਪੀਰੀਅਲ ਐਗਜ਼ੀਬਿਸ਼ਨ ਵਾਸਤੇ ਵਿਦੇਸ਼ ਵਿਚ ਕਿਉਂ ਭੇਜ ਦਿਤਾ ? ਇਸ ਦਾ ਪ੍ਰਚਾਰ-ਪ੍ਰਸਾਰ ਕਰਨ ਵਾਸਤੇ ਇਸ ਦੇ ਧੜਾ-ਧੜ ਉਤਾਰੇ ਤਾਂ ਕਰਨੇ ਸੀ ਪੰਜਾਬ ਵਿਚ, ਦੇ ਦਿਤਾ ਇਸ ਨੂੰ ਦੇਸ਼-ਨਿਕਾਲਾ। ਜੇ ਇਹ ਧੋਖਾ ਅਤੇ ਜਾਅਲਸਾਜ਼ੀ ਸੀ, ਤਾਂ ਸਿਖਾਂ ਨਾਲ ਨਹੀਂ, ਅੰਗ੍ਰੇਜ਼ਾਂ ਦੀ ਅੰਗਰੇਜ਼ਾਂ ਨਾਲ ਜਾਅਲਸਾਜ਼ੀ ਸੀ। ਇੰਪੀਰਅਲ ਐਗਜ਼ੀਬਿਸ਼ਨ ਦੇ ਆਯੋਜਕਾਂ ਨਾਲ ਧੋਖਾ ਸੀ ਕਿ ਆਤਮਾ ਰਾਮ ਨਿਰਮਲੇ ਦੇ ਗ੍ਰੰਥ ਨੂੰ ਦਸਮ ਗੁਰੁਦੇਵ ਦਾ ਗ੍ਰੰਥ ਦਸ ਕੇ ਯੋਰਪ ਵਿਚ ਪ੍ਰਦਰਸ਼ਿਤ ਕੀਤਾ ਗਿਆ। ਧੋਖਾ ਤਾਂ ਕੀਤਾ ਉਨ੍ਹਾਂ ਆਪਣੇ ਹਮਵਤਨਾਂ ਅਤੇ ਸਹਿਧਰਮੀਆਂ ਨਾਲ। ਸਿਖ ਤਾਂ ਉਸ ਵਸਤੂ ਤੋਂ ਵੰਚਿਤ ਹੋ ਗਏ। ਨਿਸ਼ਚਿਤ ਹੀ ਝੂਠ ਦੀ ਹਰ ਤੰਦ ਝੂਠ ਜਿਤਨੀ ਹੀ ਕਚੀ ਹੁੰਦੀ ਹੈ। ਡਾ. ਮਾਨ ਲਿਖਦੇ ਹਨ ਕਿ ਇਸ ਬੀੜ ਦੇ ਪਤਰੇ ਬਹੁਤ ਸਜਾਏ ਗਏ ਹਨ, ਇਸ ਲਈ ਇਸ ਨੂੰ ਤਿਆਰ ਕਰਨ ਵਿਚ ਕੁਝ ਸਮਾਂ ਲਗਿਆ ਹੋਵੇਗਾ। ਜੇ ਉਨ੍ਹਾਂ ਦਾ ਕਥਨ ਹੀ ਮੰਨ ਲਈਏ ਤਾਂ ਬਹੁਤ ਸਪਸ਼ਟ ਹੈ ਕਿ ਇਹ ਬੀੜ ਸਿਖ ਰਾਜ ਦੀ ਸਮਾਪਤੀ ਦੇ ਦੋ ਮਹੀਨਿਆਂ ਵਿਚ ਅੰਗ੍ਰੇਜ਼ਾਂ ਨੇ ਨਹੀਂ ਲਿਖਵਾ ਲਈ ਹੋਵੇਗੀ, ਬਲਕਿ ਇਸ ਨੂੰ ਲਿਖਣ ਵਿਚ ਕਾਫ਼ੀ ਸਮਾਂ ਲਗਿਆ ਹੋਵੇਗਾ ਅਤੇ ਇਹ ਕਾਰਜ ਸਿਖ ਰਾਜ ਦੇ ਜਾਣ ਤੇ ਹੀ ਅੰਗ੍ਰੇਜ਼ਾਂ ਦੁਆਰਾ ਆਰੰਭ ਨਹੀਂ ਹੋਇਆ ਹੋਵੇਗਾ, ਸਗੋਂ ਬਹੁਤ ਨਿਸ਼ਠਾ ਅਤੇ ਸ਼ੁਧ ਭਾਵਨਾ ਨਾਲ ਲਿਖਾਰੀ ਨੇ ਕਾਫ਼ੀ ਸਮਾਂ ਪਹਿਲਾਂ ਆਰੰਭ ਕਰ ਕੇ ਇਸ ਕਾਰਜ ਨੂੰ ਸੰਪੂਰਨ ਕੀਤਾ ਹੋਵੇਗਾ। ਉਂਞ ਵੀ ਗੁਰਮੁਖੀ ਤੋਂ ਦੇਵਨਾਗਰੀ ਵਿਚ ਉਲਥਾਉਣ ਵਾਸਤੇ ਜ਼ਿਆਦਾ ਸਮਾਂ ਚਾਹੀਦਾ ਸੀ।

28. ਡਾ. ਮਾਨ ਨੇ ਜਿਹੜੀ ਇਹ ਥਿਊਰੀ ਘੜੀ ਹੈ ਕਿ ਅਸਲ ਵਿਚ ਅੰਗਰੇਜ਼ਾਂ ਨੇ ਦਸਮ ਗ੍ਰੰਥ 'ਆਤਮਾ ਰਾਮ' ਨਿਰਮਲੇ ਦੇ ਸਹਿਯੋਗ ਨਾਲ ਤਿਆਰ ਕਰਵਾਇਆ ਸੀ, ਇਹ ਇਤਨੀ ਆਧਾਰਹੀਣ ਅਤੇ ਨਿਰਮੂਲ ਹੈ ਕਿ ਵਿਰੋਧੀ ਧਿਰ ਦੇ ਮੱਤ ਨੂੰ ਸਹਾਰਾ ਦੇਣ ਦੀ ਬਜਾਏ, ਉਸ ਦੇ ਆਪਣੇ ਸਾਰੇ ਤਰਕਾਂ ਨੂੰ ਮਿਟੀ ਵਿਚ ਮਿਲਾ ਦੇਣ ਵਾਲੀ ਹੈ। ਸਾਡੇ ਇਸ ਵਿਚਾਰ ਦਾ ਕਾਰਨ ਬਹੁਤ ਪੁਸ਼ਟ ਹੈ। ਇਹ ਸਰਵ-ਮਾਨਯ ਤਥ ਹੈ ਕਿ ਕਿਸੇ ਨਿਰਮਲੇ ਸੰਤ ਦਾ ਨਾਮ 'ਆਤਮਾ ਰਾਮ' ਨਹੀਂ ਹੋ ਸਕਦਾ। ਇਹ ਬਿਲਕੁਲ ਹੀ ਸੰਭਵ ਨਹੀਂ, ਕਿਉਂਕਿ ਨਿਰਮਲ ਪੰਥ ਆਪਣਾ ਆਰੰਭ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਮੰਨਦਾ ਹੈ। ਇਸ ਲਈ ਨਿਰਮਲੇ ਸੰਤ ਆਪਣੇ ਨਾਮ ਨਾਲ ਕੇਵਲ 'ਸਿੰਘ' ਜਾਂ 'ਹਰੀ' ਪਦ ਹੀ ਵਰਤਦੇ ਹਨ। ਮਾਨ ਸਾਹਿਬ ਅਤੇ ਉਨ੍ਹਾਂ ਦੇ ਸਮਰਥਕਾਂ ਨੂੰ ਸ਼ਾਇਦ ਹੀ ਪਤਾ ਹੋਵੇ ਕਿ 'ਹਰੀ' ਦਾ ਅਰਥ ਵੀ ਸਿੰਘ ਹੀ ਹੈ ਅਤੇ 'ਹਰੀ' ਪਦ ਲਗਾਉਣ ਤੋਂ ਉਨ੍ਹਾਂ ਦਾ ਵਿਸ਼ੇਸ਼ ਭਾਵ ਸੀ। ਉਹ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਸਿਖ ਨਾਵਾਂ ਨਾਲ ਜੋੜੇ ਪਦ ਦਾ ਕਿਸੇ ਵੀ ਸੂਰਤ ਵਿਚ ਤਿਆਗ ਨਹੀਂ ਸੀ ਕਰਦੇ, ਪਰ ਕਦੇ-ਕਦੇ ਇਸ ਪਦ ਦੀ ਅਸਿਧੀ ਵਰਤੋਂ ਕਰ ਕੇ ਉਹ ਗੁਰਬਾਣੀ ਦੇ ਪ੍ਰਸਾਰ ਵਾਸਤੇ ਅਨਮਤੀਆਂ ਵਿਚ ਸੁਵਿਧਾ ਸਹਿਤ ਵਿਚਰਨ ਨੂੰ ਵੀ ਸੁਨਿਸ਼ਚਿਤ ਕਰ ਲੈਂਦੇ ਸਨ। ਸੋ ਮੇਰੀ ਮਾਨਤਾ ਹੈ ਕਿ ਡਾ. ਮਾਨ ਦੁਆਰਾ ਅਗਿਆਨ ਵਿਚ ਸਿਰਜੀ ਇਹ ਥਿਊਰੀ ਸਵੈ-ਘਾਤੀ ਹੈ। ਸ਼੍ਰੀ ਗੁਰੂ ਅੰਗਦ ਦੇਵ ਜੀ ਦਾ ਇਹ ਪਦ ਉਨ੍ਹਾਂ ਲਈ ਬਹੁਤ ਢੁਕਵਾਂ ਹੈ-

*ਮੰਤ੍ਰੀ ਹੋਇ ਅਠੂਹਿਆ ਨਾਗੀ ਲਗੈ ਜਾਇ ॥*
*ਆਪਣ ਹਥੀ ਆਪਣੈ ਦੇ ਕੂਚਾ ਆਪੇ ਲਾਇ ॥*

ਡਾ. ਮਾਨ ਨੇ ਭਾਈ ਗੁਰਦਾਸ ਦੂਜੇ ਨੂੰ ਮੈਲਕਮ ਦੁਆਰਾ ਭਾਈ ਗੁਰਦਾਸ ਭਲਾ ਲਿਖਣ ਦਾ ਮੁਦਾ ਫਿਰ ਉਠਾਇਆ ਹੈ। ਮੈਂ ਇਸ ਸੰਬੰਧੀ ਆਪਣੇ ਵਿਚਾਰ ਪਹਿਲਾਂ ਹੀ ਲਿਖ ਚੁਕਾ ਹਾਂ। ਹੋਰ ਵਿਸਤਾਰ ਦੀ ਇਸ ਕਾਰਨ ਜ਼ਰੂਰਤ ਨਹੀਂ, ਕਿਉਂ ਜੁ ਡਾ. ਮਾਨ ਨੇ ਕੋਈ ਨਵੀਂ ਗਲ ਨਹੀਂ ਲਿਖੀ।

29. ਡਾ. ਮਾਨ ਨੇ ਮੇਰੇ ਗਿਆਨ ਵਿਚ ਵਾਧਾ ਕਰਨ ਵਾਸਤੇ ਮੈਨੂੰ ਇਹ 'ਸਬੁਧਿ-ਵਾਚ' ਸੁਣਾਇਆ ਹੈ ਕਿ 1781 ਈ. ਵਿਚ ਚਾਰਲਸ ਵਿਲਕਿਨ ਦੇ ਬ੍ਰਿਤਾਂਤ ਮਗਰੋਂ ਅੰਗਰੇਜ਼ਾਂ ਨੇ ਸਿਖ ਗ੍ਰੰਥਾਂ ਨਾਲ ਛੇੜ-ਛਾੜ ਸ਼ੁਰੂ ਕੀਤੀ। ਮੈਂ ਆਪਣੇ

ਪ੍ਰਬੁਧ ਮਿਤਰ ਨੂੰ ਪਹਿਲੀ ਬੇਨਤੀ ਕਰਾਂ ਕਿ ਉਹ ਆਪਣੀ ਅਗਿਆਨਤਾ ਕਾਰਨ 'ਚਾਰਲਸ ਵਿਲਕਿਨਸ' ਨੂੰ ਵਾਰ-ਵਾਰ 'ਚਾਰਲਸ ਵਿਲਕਿਨ' ਲਿਖ ਕੇ ਉਸ ਵਿਦਵਤ-ਪੁਰੁਸ਼ ਦਾ ਨਾਮ ਬਦਲਣ ਦਾ ਅਯੋਗ ਕੰਮ ਨਾ ਕਰਨ। ਜੇ ਸਾਨੂੰ ਕਿਸੇ ਦਾ ਠੀਕ ਨਾਮ ਹੀ ਨਹੀਂ ਪਤਾ, ਤਾਂ ਉਸ ਨੂੰ ਅਸੀਂ ਕਿਤਨੀ ਗੰਭੀਰਤਾ ਸਹਿਤ ਪੜ੍ਹਿਆ ਹੋਵੇਗਾ, ਇਸ ਸੰਬੰਧੀ ਕੁਝ ਕਹਿਣ ਦੀ ਜ਼ਰੂਰਤ ਨਹੀਂ। ਸੰਸਕ੍ਰਿਤ ਭਾਸ਼ਾ ਅਤੇ ਹਿੰਦੂ ਫ਼ਲਸਫੇ ਦੇ ਗੰਭੀਰ ਗਿਆਤਾ ਚਾਰਲਸ ਵਿਲਕਿਨਸ ਨੇ ਆਪਣੀ ਪਟਨਾ ਸਾਹਿਬ ਯਾਤਰਾ ਦਾ ਵੇਰਵਾ 'The Seeks (Sikhs) And Their College' ਨਾਮੀ ਆਪਣੇ ਸੰਖਿਪਿਤ ਉਲੇਖ ਵਿਚ ਦਿਤਾ ਹੈ। ਉਹ 1781 ਈ. ਵਿਚ ਪਟਨਾ ਸਾਹਿਬ ਦੇ ਗੁਰਦੁਆਰਾ ਸ੍ਰੀ ਜਨਮ ਸਥਾਨ ਵਿਖੇ ਆਇਆ ਸੀ। ਉਹ ਲਿਖਦਾ ਹੈ "ਸਿਖਾਂ ਨੇ ਮੈਨੂੰ ਦਸਿਆ ਕਿ ਗੁਰੂ ਨਾਨਕ ਦੀ ਧਰਮ ਪੁਸਤਕ ਤੋਂ ਕੁਝ ਸਾਲ ਬਾਅਦ ਇਕ ਹੋਰ ਬਹੁਤ ਸਤਿਕਾਰਯੋਗ ਪੁਸਤਕ ਪ੍ਰਗਟ ਹੋਈ। ਇਸ ਦੇ ਕਰਤਾ ਦਾ ਨਾਮ ਮੈਂ ਭੁਲ ਗਿਆ ਹਾਂ, ਪਰ ਸਿਖਾਂ ਨੇ ਉਸ ਗ੍ਰੰਥ ਵਿਚੋਂ ਮੈਨੂੰ ਪ੍ਰਭੂ-ਉਸਤਤਿ ਦੀ ਇਕ ਪੰਕਤੀ ਹੂਬਹੂ ਪੜ੍ਹ ਕੇ ਸੁਣਾਈ ਸੀ। ਜਦੋਂ ਮੈਂ (ਇਸ ਕਾਲਜ ਦੇ) ਹਾਲ ਵਿਚ ਪ੍ਰਵੇਸ਼ ਹੀ ਕੀਤਾ ਸੀ, ਤਾਂ ਅਜਿਹੀ ਪੰਕਤੀ ਮੈਂ ਵਿਦਿਆਰਥੀਆਂ (ਰਾਗੀ ਸਿੰਘਾਂ) ਕੋਲੋਂ ਸੁਣੀ ਵੀ ਸੀ, ਜੋ ਉਥੇ ਪੜ੍ਹ ਰਹੇ ਸਨ। ਇਸ ਦੀ ਭਾਸ਼ਾ ਹਿੰਦਵੀ ਹੋਣ ਕਰ ਕੇ ਅਤੇ ਸੰਸਕ੍ਰਿਤ ਦੀ ਸ਼ਬਦਾਵਲੀ ਮਿਸ਼੍ਰਿਤ ਹੋਣ ਕਾਰਨ ਮੈਂ ਇਸ (ਬਾਣੀ) ਨੂੰ ਕਾਫ਼ੀ ਕੁਝ ਸਮਝ ਸਕਦਾ ਸੀ।" ਉਹ ਹੋਰ ਲਿਖਦਾ ਹੈ- They told me I might have copies of both their books, if I would be at the expence of transcribing them. (The Sikhs and their College at Patna in 1781-Punjab Past and Present Vol. I, PartI-II, pages. 108-09) ਵਿਲਕਿਨਸ ਨੇ ਕੁਝ ਵੀ ਅਜਿਹਾ ਨਹੀਂ ਲਿਖਿਆ, ਜੋ ਕਿਸੇ ਵੀ ਤਰ੍ਹਾਂ ਇਤਰਾਜ਼ਯੋਗ ਹੋਵੇ। ਡਾ. ਮਾਨ ਵਿਲਕਿਨਸ ਨੂੰ ਇਸ ਕਾਰਨ ਮੰਦ-ਭਾਵਨਾ ਨਾਲ ਵੇਖਦਾ ਹੈ, ਕਿਉਂਕਿ ਉਸ ਦੀ ਲਿਖਿਤ ਤੋਂ ਸ੍ਰੀ ਦਸਮ ਗ੍ਰੰਥ ਦੀ ਹੋਂਦ ਸਿਧ ਹੋ ਜਾਂਦੀ ਹੈ ਅਤੇ ਮਾਨ ਸਾਹਿਬ ਦਾ ਸਿਰਜਿਆ ਝੂਠ ਦਾ ਇਹ ਕਿਲ੍ਹਾ ਢਹਿ-ਢੇਰੀ ਹੋ

ਜਾਂਦਾ ਹੈ, ਕਿ ਅਠਾਰਵੀਂ ਸਦੀ ਦੇ ਅੰਤ ਤਕ ਸ੍ਰੀ ਦਸਮ ਗ੍ਰੰਥ ਹੋਂਦ ਵਿਚ ਨਹੀਂ ਆਇਆ ਸੀ। ਨਾ ਵਿਲਕਿਨਸ ਨੇ ਕੁਝ ਗੁਰੂ ਗ੍ਰੰਥ ਸਾਹਿਬ ਬਾਬਤ ਲਿਖਿਆ ਹੈ, ਨਾ ਹੀ ਦਸਮ ਗ੍ਰੰਥ ਬਾਰੇ। ਕੇਵਲ ਇਨ੍ਹਾਂ ਦੋਹਾਂ ਗ੍ਰੰਥਾਂ ਪ੍ਰਤੀ ਪੰਥ ਦੇ ਅਟੁਟ ਵਿਸ਼ਵਾਸ ਦਾ ਜ਼ਿਕਰ ਕੀਤਾ ਹੈ। ਡਾ. ਗੰਡਾ ਸਿੰਘ ਅਨੁਸਾਰ ਵਿਲਕਿਨਸ ਪਹਿਲਾ ਯੋਰਪੀਅਨ ਵਿਅਕਤੀ ਹੈ, ਜਿਸ ਦੀਆਂ ਸਿਖ ਸੰਸਥਾਵਾਂ ਪ੍ਰਤੀ ਕੁਝ ਟਿਪਣੀਆਂ ਵਿਦਿਤ ਹਨ। ਅਸੀਂ ਇਥੇ ਇਹ ਕਹਿਣਾ ਚਾਹਾਂਗੇ ਕਿ ਇਸ ਤੋਂ ਬਾਅਦ ਮੈਕਾਲਿਫ ਤਕ ਲਗਪਗ ਹਰ ਅੰਗ੍ਰੇਜ਼ ਲਿਖਾਰੀ ਨੇ ਭਾਵੇਂ ਉਹ 'A Tour to Lahore (In 1808)' ਦਾ ਅਗਿਆਤ ਲਿਖਾਰੀ ਹੋਵੇ ਜਾਂ ਮੈਲਕਮ, ਮੈਕਗ੍ਰੇਗਰ, ਕੈਪਟਨ ਮੱਰੇ, ਕਨਿੰਘਮ ਆਦਿ ਹੋਣ, ਸਭ ਨੇ ਸ੍ਰੀ ਦਸਮ ਗ੍ਰੰਥ ਨੂੰ ਗੁਰੂ-ਕ੍ਰਿਤ ਸਵੀਕਾਰ ਕੀਤਾ ਹੈ। ਕੈਪਟਨ ਮੱਰੇ 'ਹਿਸਟਰੀ ਆਫ ਦ ਪੰਜਾਬ' ਵਿਚ ਲਿਖਦਾ ਹੈ-

"Guru Govind propagated and enforced his tenets by preaching, by acts, and by writing. The 'Dasama Padshah ka Granth' or 'Book of the Tenth King',- Guru Govind being the tenth leader from Nanuck,- is his work, which is not limited to religious subjects, but includes narratives, written in a glowing and even hyperbolical style, of his battles composed with a view of infusing a spirit of valour and emulation into his followers. It is as much revered as the Adi-Granth. (page 102)..... The Dasama Padshah ka Granth, written by Guru Govind, is considered as holy as th Adi-Granth. The work, which is elegantly written in the Punjabi dialect, contains an account of the author's mission "to establish virtue, exalt piety, and exterminate the wicked". (page 119)... but their (Udasi's) office consists chiefly in reading and expounding the writings of Nanuck and Govind Singh, as collected in the Adi Granth and Das Padshah ki Granth. (p.121)"

ਮੈਕਾਲਿਫ ਲਿਖਦਾ ਹੈ-

"The Granth which passes under the name of Guru Gobind Singh, contains his Japji, The akal Ustat or praise of the Creator, the Vachitra Natak or Wonderful Drama, in which the Guru gives an account of his parnetage, his divine mission, and the battles in whichhe had been engaged,. Then come three abridged translations of the Devi Mahatamya, an episode in the Markandeya Puran . in praise of Durga, the goddess of war. Then follow the Gyan Prabodh, or awakening of knowledge ; accounts of twenty-four incarnations of Deity, selected because of their warlike character; the Hazare de Shabd ; quatrains called sawaiyas, which are religious Hymns in praise of God and reprobation of idolatory and hypocrisy ; the Shastra Nam Mala, a list of offensive and defensive weapons, used in the Guru's time, with special reference to the attributes of the Creator ; the Tria Charitar, or tales illustrating the qualities, but principally the deceit of women ; the Zafarnama, containing the tenth Guru's epstle to Aurangzeb ; and several metrical tales in the Persian language. This Granth was compiled by Bhai Mani Singh after the TenthGuru's death.(The Sikh Religion p.lii Introduction).

29. ਡਾ. ਕੁਲਵਿੰਦਰ ਸਿੰਘ 'ਬਾਜਵਾ' ਦੁਆਰਾ ਸੰਪਾਦਿਤ 'ਮਹਿਮਾ ਪ੍ਰਕਾਸ਼ ਵਾਰਤਕ' ਦੀ ਡਾ. ਮਾਨ ਭਰਪੂਰ ਉਸਤਤਿ ਕਰਦੇ ਹਨ ਅਤੇ ਇਸ ਪੁਸਤਕ ਨੂੰ ਇਕ ਭਰੋਸੇਮੰਦ ਇਤਿਹਾਸਿਕ ਪੁਸਤਕ ਮੰਨ ਕੇ ਇਸ ਦੀ ਗਵਾਹੀ ਨੂੰ ਪ੍ਰਮਾਣਿਕ ਦਸਦੇ ਹਨ। ਉਨ੍ਹਾਂ ਦੀ ਮਾਨਤਾ ਹੈ ਕਿ ਇਸ ਪੁਸਤਕ ਵਿਚ ਸ਼੍ਰੀ ਦਸਮ ਗ੍ਰੰਥ ਦੀ ਸੰਪਾਦਨਾ ਦਾ ਕੋਈ ਉਲੇਖ ਨਹੀਂ, ਇਸ ਲਈ ਇਹ ਸ਼੍ਰੀ ਗੁਰੂ ਜੀ ਦੁਆਰਾ ਰਚਿਤ ਨਹੀਂ ਹੋ ਸਕਦਾ। ਡਾ. ਮਾਨ ਲਿਖਦੇ ਹਨ-

"Dr. Kulwinder Singh Bajwa who has Edited "Mehma Parkash Vartak" published By Singh Brothers, Amritsar, 2003 echoes the opinion of Anil Chander Bannerji about Brahminisation of Sikhism in 18th century Literature as noted in his introduction. Mehma Parkash-Vartik (1741AD-Ganda Singh) 120 sakhis in this account mentions about Zafarnama composition only without mention of any added Hikayats into it. There is also Mention of Quartet (SWAYYA) ਪਾਂਇ ਗਹੇ ਜਬ ਤੇ ਤੁਮਰੇ ਤਬ ਤੇ ਕੋਊ ਆਂਖ ਤਰੇ ਨਹੀਂ ਆਨਯੋ। ਰਾਮ ਰਹੀਮ ਪੁਰਾਨ ਕੁਰਾਨ ਅਨੇਕ ਕਹੈਂ ਮਤਿ ਏਕ ਨ ਮਾਨਯੋ। No mention of any Avtar Lila Granth, Samund Sagar Granth Granth, Vidya Sagar Granth, Bachitar Natak Granth or Dasvin Patshahi Da Granth. (ਅਰਥਾਤ ਸਿੰਘ ਬ੍ਰਦਰਜ਼ ਅੰਮ੍ਰਿਤਸਰ ਦੁਆਰਾ 2003 ਵਿਚ ਪ੍ਰਕਾਸ਼ਿਤ 'ਮਹਿਮਾ ਪ੍ਰਕਾਸ਼' (ਵਾਰਤਕ) ਦਾ ਸੰਪਾਦਕ ਡਾ. ਕੁਲਵਿੰਦਰ ਸਿੰਘ ਬਾਜਵਾ ਵੀ ਇਸ ਪੁਸਤਕ ਦੀ ਭੂਮਿਕਾ ਵਿਚ ਅਨਿਲ ਚੰਦ੍ਰ ਬੈਨਰਜੀ ਦਾ ਇਹ ਵਿਚਾਰ ਉਜਾਗਰ ਕਰਦਾ ਹੈ ਕਿ 18ਵੀਂ ਸਦੀ ਦੇ ਸਿਖ ਸਾਹਿਤ ਦਾ ਬ੍ਰਾਹਮਣੀਕਰਣ ਹੋਇਆ ਹੈ। 120 ਸਾਖੀਆਂ ਦੇ ਗ੍ਰੰਥ ਮਹਿਮਾ ਪ੍ਰਕਾਸ਼ ਵਾਰਤਕ (1741 ਈ.-ਗੰਡਾ ਸਿੰਘ) ਵਿਚ ਕੇਵਲ ਜ਼ਫ਼ਰਨਾਮੇ ਦਾ ਜ਼ਿਕਰ ਹੈ, ਉਹ ਵੀ ਹਿਕਾਇਤਾਂ ਦਾ ਜ਼ਿਕਰ ਕਿਤੇ ਨਹੀਂ ਆਇਆ। ਇਸ ਵਿਚ 'ਪਾਂਇ ਗਹੇ ਜਬ ਤੇ ਤੁਮਰੇ ਤਬ ਤੇ ਕੋਊ ਆਂਖ ਤਰੇ ਨਹੀਂ ਆਨਯੋ। ਰਾਮ ਰਹੀਮ ਪੁਰਾਨ ਕੁਰਾਨ ਅਨੇਕ ਕਹੈਂ ਮਤਿ ਏਕ ਨ ਮਾਨਯੋ।' ਸਵਈਆ ਵੀ ਅੰਕਿਤ ਹੈ, ਪਰ ਅਵਤਾਰ ਲੀਲਾ ਗ੍ਰੰਥ, ਸਮੁੰਦ ਸਾਗਰ ਗ੍ਰੰਥ, ਵਿਦਿਆ ਸਾਗਰ ਗ੍ਰੰਥ, ਬਚਿਤ੍ਰ ਨਾਟਕ ਗ੍ਰੰਥ ਜਾਂ ਦਸਵੀਂ ਪਾਦਸ਼ਾਹੀ ਦਾ ਗ੍ਰੰਥ ਕਿਤੇ ਨਹੀਂ ਲਿਖਿਆ ਮਿਲਦਾ।"

ਬਾਜਵਾ ਜੀ ਦੁਆਰਾ ਸੰਪਾਦਿਤ ਇਸ ਪੁਸਤਕ ਨੂੰ ਪੜ੍ਹਨ ਦੀ ਡਾ. ਮਾਨ ਭਰਪੂਰ ਪ੍ਰੇਰਨਾ ਕਰਦੇ ਹਨ ਅਤੇ ਬਾਜਵਾ ਜੀ ਦੇ ਦਸਮ ਗ੍ਰੰਥ ਸੰਬੰਧੀ ਵਿਚਾਰਾਂ ਨੂੰ ਵਡੀ ਇਤਿਹਾਸਿਕ ਖੋਜ ਮੰਨਦੇ ਹਨ। ਬਾਜਵਾ ਜੀ ਮੇਰੇ ਪਰਮ ਸਨੇਹੀ ਹਨ। ਮੈਂ ਉਨ੍ਹਾਂ ਨਾਲ ਸ੍ਰੀ ਦਸਮ ਗ੍ਰੰਥ ਸੰਬੰਧੀ ਕਈ ਵਾਰ ਗਲਬਾਤ ਕਰਨ ਦਾ ਯਤਨ ਕੀਤਾ ਹੈ, ਪਰ ਉਹ ਇਹ ਕਹਿ ਕੇ ਟਾਲ ਜਾਂਦੇ ਹਨ ਕਿ ਉਨ੍ਹਾਂ ਨੇ ਇਸ ਗ੍ਰੰਥ ਦਾ ਗਹਿਨ

ਅਧਿਐਨ ਨਹੀਂ ਕੀਤਾ। ਇਹ ਵੀ ਹੋ ਸਕਦਾ ਹੈ ਕਿ ਸ਼ਾਇਦ ਉਹ ਅਜਿਹੀ ਵਿਵਾਦ-ਗ੍ਰਸਤ ਚਰਚਾ ਤੋਂ ਬਚਣਾ ਚਾਹੁੰਦੇ ਹੋਣ, ਜੋ ਮਿਤ੍ਰਤਾ ਵਿਚ ਬੇਲੋੜੀ ਕੁੜਤਣ ਦਾ ਕਾਰਨ ਬਣ ਸਕਦੀ ਹੈ। ਮੈਂ ਉਨ੍ਹਾਂ ਦੇ ਸਨੇਹ ਦਾ ਰਿਣੀ ਹਾਂ। ਜਿਥੋਂ ਤਕ 'ਮਹਿਮਾ ਪ੍ਰਕਾਸ਼'(ਵਾਰਤਕ) ਦੇ ਭਰੋਸੇਮੰਦ ਇਤਿਹਾਸਿਕ ਸ੍ਰੋਤ ਹੋਣ ਦਾ ਸਵਾਲ ਹੈ, ਤਾਂ ਮੈਂ ਬਹੁਤ ਸਪਸ਼ਟ ਹਾਂ ਕਿ ਇਹ ਪੁਸਤਕ ਕੇਸਰ ਸਿੰਘ ਛਿਬਰ ਕ੍ਰਿਤ ਬੰਸਾਵਲੀਨਾਮਾ' ਨਾਲੋਂ ਕਿਤੇ ਵਧੀਕ ਬ੍ਰਾਹਣਮਣਵਾਦੀ ਅਤੇ ਗੈਰ-ਇਤਹਾਸਿਕ ਗੱਪਾਂ ਦਾ ਸੰਗ੍ਰਹਿ ਹੈ। ਇਸ ਵਿਚੋਂ ਕੁਝ ਅੰਸ਼ ਪਾਠਕਾਂ ਦੀ ਜਾਣਕਾਰੀ ਵਾਸਤੇ ਪ੍ਰਸਤੁਤ ਹਨ, ਤਾਂ ਕਿ ਮਾਨ ਸਾਹਿਬ ਦੇ ਵਿਦਿਤ ਹੋਣ ਨੂੰ ਪਾਠਕ ਭਲੀ-ਭਾਂਤਿ ਜਾਣ ਸਕਣ। ਇਹ ਅੰਸ਼ ਅਸਾਂ ਜਨਵਰੀ 2004 ਵਿਚ ਪ੍ਰਕਾਸ਼ਿਤ ਪਹਿਲੀ ਐਡੀਸ਼ਨ ਵਿਚੋਂ ਲਏ ਹਨ-

1. ਇਸ ਦੀ ਦੂਜੀ ਸਾਖੀ ਵਿਚ ਲਿਖਿਆ ਹੈ- ਏਕ ਬਾਰ ਮਾਤਾ ਤ੍ਰਿਪਤੋ ਜੀ ਬਾਬੇ ਜੀ ਨੌ ਲੈ ਕਰ ਅੰਗਣ ਦੇ ਵਿਚ ਸੁਤੀ ਥੀ। ਜੋ ਗੋਰਖ ਨਾਥ ਜੀ ਆਏ। ਆਣ ਕੈ ਸਬਦ ਕੀਆ। ਅਲਖ ਜਾਗੈ ਤਬ ਸਬ ਸੋਏ ਥੇ। ਬਾਬੇ ਜੀ ਨੇ ਗੋਦੀ ਸੇ ਜਬਾਬ ਦਿਤੋਨੁ, ਸੋਵੈ ਨਾ ਜਾਗੈ। ਤਬ ਗੋਰਖ ਜੀ ਬਹੁਤ ਪ੍ਰਸੰਨ ਹੋਇ। ਪਰਨਾਮ ਕੀਤਾ ਅਰ ਮੁਖ ਤੇ ਕਹਿਆ- ਹਉ ਵਾਰਿਆ ਹਉ ਵਾਰਿਆ। ਤਬ ਬਾਬੇ ਜੀ ਆਖਿਆ- ਵਾਰਿ ਨ ਜਾਵਾ ਏਕ ਵਾਰ।
2. ਚੌਵੀਵੀਂ ਸਾਖੀ ਵਿਚ 'ਬਾਬੂ ਰਾਵਲਾ ਗਲੀ ਜੋਗ ਨਾ ਹੋਈ' ਨੂੰ ਗੁਰੂ ਨਾਨਕ ਬਾਣੀ ਦਸਿਆ ਹੈ।
3. ਪੁਸਤਕ ਦੇ ਪੰਨਾ 59 ਉਤੇ ਲਿਖਿਆ ਹੈ- 1532 ਈ. ਦੇ ਆਸ-ਪਾਸ ਕਰਤਾਰਪੁਰ ਰਹਿੰਦਿਆਂ ਮਾਤਾ ਤ੍ਰਿਪਤਾ ਨੇ ਅੰਗਦ ਜੀ ਨੂੰ ਕਿਹਾ ਕਿ ਤੂੰ ਬਾਬਾ ਜੀ ਨੂੰ ਕਹਿ ਕੇ ਤੇਰਾ ਆਖਿਆ ਨਹੀਂ ਮੋੜਦੇ। ਐਸਾ ਯਤਨ ਕਰ ਜੇ ਬਾਬਾ ਜੀ ਦੇ ਘਰ ਪੁਤਰ ਹੋਵੇ (ਪਾਠਕ ਜਾਣਦੇ ਹਨ ਕਿ ਗੁਰੂ ਜੀ ਦੇ ਵਡੇ ਸੁਪੁਤਰ ਬਾਬਾ ਸ੍ਰੀ ਚੰਦ ਦਾ ਜਨਮ 1494 ਈ. ਵਿਚ ਹੋਇਆ ਸੀ ਅਤੇ ਬਾਬਾ ਲਖਮੀ ਚੰਦ ਜੀ 1497 ਈ. ਵਿਚ ਜਨਮੇ ਸਨ)। ਮੇਰੀਆਂ ਅਖਾਂ ਪੋਤ੍ਰਾ ਦੇਖਣ ਵਾਸਤੇ ਤਰਸਦੀਆਂ ਹਨ....ਗੁਰੂ ਅੰਗਦ ਦੀ ਅਰਦਾਸ ਕਾਰਨ ਪਹਿਲਾਂ ਲਖਮੀ, ਮਗਰੋਂ ਸ੍ਰੀ ਚੰਦ ਨੇ ਜਨਮ ਧਾਰਿਆ।
4. ਪੁਸਤਕ ਵਿਚ ਲਿਖਿਆ ਹੈ ਕਿ ਭਗਤ ਬਾਣੀ ਲਿਖਵਾਉਣ ਵਾਸਤੇ ਭਗਤ ਆਪ ਪ੍ਰਗਟ ਹੋਏ ਸਨ।

5. ਪੁਸਤਕ ਕਹਿੰਦੀ ਹੈ ਕਿ ਸ੍ਰੀ ਗੁਰੂ ਜੀ ਨੇ ਫ਼ਰਮਾਣ ਕੀਤਾ ਕਿ ਖਾਲਸੇ ਵਿਚ ਲੁਟ ਭੀ ਹੋਵੈਗੀ ਅਤੇ ਸਿਖੀ ਭੀ ਹੋਵੈਗੀ.... ਸਸਤ੍ਰ ਕੀ ਪੂਜਾ ਕਰੈ... (ਪੰਨਾ 186)
6. ਪੁਸਤਕ ਵਿਚ ਲਿਖਿਆ ਹੈ ਕਿ ਗੁਰੂ ਜੀ ਕਿਹਾ ਨਾਦੇੜ ਦੇਵਤਿਆਂ ਦੇ ਘਰ ਸਨ, ਇਹ ਪੁਨੀਤ ਧਰਤੀ ਹੈ, ਇਥੇ ਸਰੀਰ ਛਡਣਾ ਹੈ। ਹੋਰ ਲਿਖਿਆ ਹੈ ਕਿ ਨਗੀਨਾ ਘਾਟ ਪਹਿਲੀ ਸ਼ਿਵਪੁਰੀ ਹੈ, ਬੰਦਾ ਘਾਟ ਬ੍ਰਹਮ ਪੁਰੀ ਹੈ, ਮਾਲ ਟੇਕੜੀ ਕੁਬੇਰਪੁਰੀ ਹੈ, ਹੀਰਾ ਘਾਟ ਵਿਸ਼ਨੂਪੁਰੀ ਹੈ, ਸ਼ਿਕਾਰ ਘਾਟ ਇੰਦ੍ਰਪੁਰੀ ਹੈ, ਗੋਬਿੰਦਘਾਟ ਦਿਗਪਾਲਪੁਰੀ ਹੈ।
7. ਪੰਜ ਪਿਆਰਿਆਂ ਬਾਰੇ ਲਿਖਆ ਹੈ ਕਿ ਦਇਆ ਸਿੰਘ ਲਊ ਦਾ, ਮੁਹਕਮ ਸਿੰਘ ਨਾਮ ਦੇਵ ਦਾ, ਸਾਹਿਬ ਸਿੰਘ ਭਗਤ ਸੈਣ ਦਾ, ਧਰਮ ਸਿੰਘ ਭਗਤ ਧੰਨਾ ਜਟ ਦਾ ਅਤੇ ਹਿੰਮਤ ਸਿੰਘ ਫੰਦਕ ਦਾ ਅਵਤਾਰ ਸਨ।
8. ਪੁਸਤਕ ਵਿਚ ਅੰਕਿਤ ਦਸਮ ਪਾਤਸ਼ਾਹ ਦੀਆਂ ਸਾਖੀਆਂ ਸੇਵਾਦਾਸ ਦੀਆਂ ਪਰਚੀਆਂ ਦੀ ਨਕਲ ਹਨ।
9. ਪੁਸਤਕ ਵਿਚ ਸੰਵਤ ਨਹੀਂ ਮਿਲਦੇ, ਪਰ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ 1669 ਈ. (ਸੰਮਤ 1726) ਦਾ ਦਸਿਆ ਹੈ।
10. 'ਪਾਂਇ ਗਹਿ ਜਬ ਤੇ ਤੁਮਰੇ' ਸ਼ਬਦ ਪੂਰਾ ਦਿਤਾ ਹੈ। ਨਾਲ ਇਹ ਵੀ ਕਿਹਾ ਹੈ ਇਹ ਸ਼ਬਦ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਵਾਸ ਛਡਣ ਸਮੇਂ ਉਚਾਰਿਆ।

ਇਹ ਮੂੰਹ-ਬੋਲਦੇ ਤਥ ਇਸ ਪੁਸਤਕ ਦੀ ਸਹੀ ਤਸਵੀਰ ਪ੍ਰਸਤੁਤ ਕਰਨ ਵਾਸਤੇ ਕਾਫ਼ੀ ਹਨ। ਪੁਸਤਕ ਨੂੰ ਪੜ੍ਹ ਕੇ ਸਪਸ਼ਟ ਹੋ ਜਾਂਦਾ ਹੈ ਕਿ ਭਾਈ ਕੇਸਰ ਸਿੰਘ ਕ੍ਰਿਤ 'ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ' ਸਾਹਮਣੇ ਇਹ ਕ੍ਰਿਤੀ ਬਹੁਤ ਹੀਣੀ ਹੈ। ਸੋ ਇਹ ਡਾ. ਮਾਨ ਜੀ ਵਾਸਤੇ ਭਰੋਸੇਯੋਗ ਸ੍ਰੋਤ ਹੋ ਸਕਦੀ ਹੈ, ਵਿਦਿਤ ਲੋਕਾਂ ਵਾਸਤੇ ਨਹੀਂ ।

30. ਡਾ. ਮਾਨ ਦੀ ਪਿਛਲੀ ਲਿਖਿਤ ਦੀ ਕਚਿਆਈ ਸੰਬੰਧੀ ਮੈਂ ਇਸ ਤੋਂ ਪਹਿਲਾਂ ਲਿਖੇ ਲੇਖ ਵਿਚ ਲਿਖਿਆ ਸੀ "ਡਾ. ਮਾਨ ਦੇ ਕੰਮ ਦੀ ਕਚਿਆਈ ਵੇਖੋ ? ਉਹ 1814 ਈ. ਦੇ ਕਿਸੇ ਮਿਸ਼ਨਰੀ ਵਲੋਂ ਲਿਖੇ ਲੇਖ ਦਾ ਉਲੇਖ ਕਰ ਕੇ ਅੰਗਰੇਜ਼ਾਂ ਦੀ ਮਿਸ਼ਨਰੀ ਨੀਤੀ ਦਰਸਾਉਂਦੇ ਹਨ। ਇਹ ਲੇਖ ਨਾ ਵਿਲਕਿਨਸ ਨੇ ਲਿਖਿਆ ਹੈ, ਨਾ ਹੀ ਮੈਲਕਮ ਨੇ। ਨਾ ਇਸ ਵਿਚ ਕਿਤੇ 'ਦਸਮ ਗ੍ਰੰਥ'

ਦਾ ਉਲੇਖ ਹੈ। ਜੋ ਗ੍ਰੰਥ 1783 ਈ. ਵਿਚ ਕੋਲਬ੍ਰਕ ਪ੍ਰਾਪਤ ਕਰ ਚੁਕਿਆ ਸੀ, ਉਸ ਦੀ ਪ੍ਰਮਾਣਿਕਤਾ ਨੂੰ ਸੰਦਿਗਧ ਕਰਨ ਵਾਸਤੇ ਉਸ ਤੋਂ ਪਹਿਲਾਂ ਦੀਆਂ ਅੰਗਰੇਜ਼ੀ ਚਾਲਾਂ ਦੇ ਪ੍ਰਮਾਣ ਦੇਣੇ ਚਾਹੀਦੇ ਹਨ, ਨਾ ਕਿ ਮਗਰੋਂ ਦੇ। ਇਸ ਲੇਖਕ ਦੀਆਂ ਜੋ ਪੰਕਤੀਆਂ ਡਾ. ਮਾਨ ਨੇ ਦਿਤੀਆਂ ਹਨ, ਉਨ੍ਹਾਂ ਵਿਚੋਂ ਉਸ ਮਿਸ਼ਨਰੀ ਦੀ ਜਾਂ ਅੰਗਰੇਜ਼ਾਂ ਦੀ ਸਿਖ ਕੌਮ ਪ੍ਰਤੀ ਦੁਰਭਾਵਨਾ ਕਿਤੋਂ ਨਹੀਂ ਝਲਕਦੀ। ਡਾ. ਮਾਨ ਦੁਆਰਾ ਉਦਾਹਰਣ ਵਜੋਂ ਦਿਤੀਆਂ ਪੰਕਤੀਆਂ ਕਹਿੰਦੀਆਂ ਹਨ "It is devoutly to be desired, that nothing may be done on the part of Christians to introduce their religion among the nations of India, which shall tend to impress a belief that Christianity is less tolerant, mild and pacific, or in any respect less worthy of reception than the religion of Nanac. Besides, the account we have of the principle doctrines of the Seeks, should excite our gratitude to the common Father of our race, that he has, in one way or another, diffused some correct ideas of himself, more extensively, than has been generally known or supposed by Christians." ਅਰਥਾਤ "ਇਹ ਬਹੁਤ ਵਚਨਬਧਤਾ ਸਹਿਤ ਚਾਹੀਦਾ ਹੈ ਕਿ ਈਸਾਈ ਆਪਣੇ ਧਰਮ ਨੂੰ ਭਾਰਤ ਦੇਸ਼ ਦੀਆਂ (ਸਿਖਾਂ ਵਰਗੀਆਂ) ਕੌਮਾਂ ਵਿਚ ਆਪਣੇ ਧਰਮ ਦਾ ਪ੍ਰਸਾਰ ਕਰਨ ਵਾਸਤੇ ਕੁਝ ਵੀ ਅਜਿਹਾ ਨਹੀਂ ਕਰਨ, ਜਿਸ ਤੋਂ ਅਜਿਹਾ ਵਿਸ਼ਵਾਸ ਬਣਨ ਦੀ ਸੰਭਾਵਨਾ ਹੋਵੇ ਕਿ ਈਸਾਈ ਧਰਮ (ਸਿਖ ਧਰਮ ਤੋਂ) ਸਹਿਣਸ਼ੀਲਤਾ, ਵਿਸ਼ਾਲ-ਦਿਲੀ ਅਤੇ ਸਦਭਾਵਨਾ ਵਿਚ ਘਟ ਹੈ, ਜਾਂ ਕਿਸੇ ਵੀ ਤਰੀਕੇ ਨਾਲ (ਗੁਰੂ) ਨਾਨਕ ਦੇ ਧਰਮ ਨਾਲੋਂ ਘਟ ਧਾਰਨ ਕਰਨ ਯੋਗ ਹੈ। ਨਾਲ ਹੀ, ਸਿਖ ਧਰਮ ਦੇ ਬੁਨਿਆਦੀ ਸਿਧਾਂਤਾਂ ਦੀ ਜੋ ਜਾਣਕਾਰੀ ਸਾਡੇ ਪਾਸ ਹੈ, (ਉਸ ਤੋਂ) ਸਾਡੀ ਕੌਮ ਦੇ ਸਾਂਝੇ ਪਿਤਾ ਪ੍ਰਤੀ ਸਾਡੀ ਸ਼ੁਕਰਗ਼ੁਜ਼ਾਰੀ ਉਤਸਾਹਿਤ ਹੋਣੀ ਚਾਹੀਦੀ ਹੈ ਕਿ ਉਸ ਨੇ ਇਕ ਜਾਂ ਦੂਜੇ ਤਰੀਕੇ ਨਾਲ ਆਪਣੇ-ਆਪ ਦੀ ਠੀਕ ਸਮਝ ਉਸ ਤੋਂ ਹੋਰ ਗੰਭੀਰਤਾ ਨਾਲ ਪ੍ਰਸਾਰੀ ਹੈ, ਜਿਤਨੀ ਕਿ ਈਸਾਈਆਂ ਨੂੰ ਸਮਝ ਹੈ ਜਾਂ

ਜਿਤਨੀ ਉਹ ਕਲਪਨਾ ਕਰਦੇ ਹਨ।" ਵਾਸਤਵ ਵਿਚ ਲੇਖਕ ਹਿੰਦੂ ਧਰਮ ਦੇ ਉਨ੍ਹਾਂ ਖਿਤਿਆਂ ਵਿਚ ਈਸਾਈਅਤ ਦਾ ਪ੍ਰਸਾਰ ਚਾਹੁੰਦਾ ਹੈ, ਜਿਥੇ ਕੌਮੀਅਤ ਦੀ ਭਾਵਨਾ ਨਹੀਂ। ਸਿਖਾਂ ਵਰਗੀਆਂ ਕੌਮੀਅਤ ਦੀ ਚੇਤਨਾ ਵਾਲੀਆਂ ਜਮਾਤਾਂ ਵਿਚ ਪ੍ਰਸਾਰ ਤੋਂ ਉਹ ਈਸਾਈਅਤ ਦੇ ਪ੍ਰਚਾਰਕਾਂ ਨੂੰ ਸਾਵਧਾਨ ਕਰਦਾ ਹੈ ਕਿ ਸਿਖ ਸਿਧਾਂਤਾਂ ਸਾਹਮਣੇ ਈਸਾਈਅਤ ਬੌਣੀ ਸਿਧ ਹੋ ਸਕਦੀ ਹੈ। ਉਹ ਇਹ ਵੀ ਸਪਸ਼ਟ ਕਹਿੰਦਾ ਹੈ ਕਿ ਜਿਹੜੇ ਸਿਧਾਂਤਾਂ ਨੂੰ ਈਸਾਈਅਤ ਦੁਆਰਾ ਪ੍ਰਚਾਰਿਤ ਕਰਨ ਦੀ ਸਾਡੀ ਤਾਂਘ ਹੈ, ਉਹ ਸਿਧਾਂਤ ਸਿਖ ਧਰਮ ਵਿਚ ਬਹੁਤ ਪੁਸ਼ਟ ਤਰੀਕੇ ਨਾਲ ਵਿਦਮਾਨ ਹਨ, ਸ਼ਾਇਦ ਈਸਾਈਅਤ ਨਾਲੋਂ ਬਲਵਾਨ ਤਰੀਕੇ ਨਾਲ। ਈਸਾਈਅਤ ਦੀ ਸਰਬ-ਸਾਂਝੀਵਾਲਤਾ ਜੇ ਸਿਖ ਧਰਮ ਕੋਲ ਹੈ, ਤਾਂ ਇਸ ਤੋਂ ਸਾਨੂੰ ਸੰਤੁਸ਼ਟ ਹੋਣਾ ਚਾਹੀਦਾ ਹੈ, ਕਿਉਂਕਿ ਜਿਨ੍ਹਾਂ ਸਦਗੁਣਾਂ ਵਾਸਤੇ ਈਸਾਈ ਧਰਮ ਸਮਰਪਿਤ ਹੈ, ਜੇ ਕਿਸੇ ਕੌਮ ਕੋਲ ਉਹ ਪਹਿਲਾਂ ਹੀ ਹਨ, ਤਾਂ ਉਥੇ ਈਸਾਈਅਤ ਦੇ ਪ੍ਰਚਾਰ ਕਾਰਨ ਵਿਰੋਧਤਾ ਉਤਪੰਨ ਕਰਨ ਦਾ ਕੀ ਲਾਭ ? ਸੋ ਇਨ੍ਹਾਂ ਪਦਾਂ ਤੋਂ ਡਾ. ਮਾਨ ਦੀ ਆਪੂੰ-ਸਿਰਜੀ ਥਿਊਰੀ ਦਾ ਝੂਠ ਕਪੜੇ ਪਾੜ ਕੇ ਨਗਨ ਹੋ ਜਾਂਦਾ ਹੈ।

ਡਾ. ਮਾਨ ਨੇ ਵਾਰਨ ਹੇਸਟਿੰਗਜ਼ ਦੀਆਂ ਸਿਖਾਂ ਦੇ ਸੁਭਾਅ ਬਾਰੇ ਕੁਝ ਟਿਪਣੀਆਂ ਪ੍ਰਸਤੁਤ ਕੀਤੀਆਂ ਹਨ, ਜਿਨ੍ਹਾਂ ਵਿਚ ਕੁਝ ਵੀ ਸਿਖ-ਵਿਰੋਧੀ ਨਹੀਂ। ਉਹ ਲਿਖਦਾ ਹੈ ਕਿ ਸਿਖ ਜੋ ਫ਼ੌਜ ਦੇ ਧੰਦੇ ਲਈ ਬਹੁਤ ਉਪਯੋਗੀ ਹਨ, ਬਹੁਤ ਤਾਕਤਵਰ ਨਹੀਂ ਹੋ ਸਕੇ, ਜਿਸ ਦਾ ਬੁਨਿਆਦੀ ਕਾਰਨ ਉਨ੍ਹਾਂ ਦੀ ਆਜ਼ਾਦ-ਤਬੀਅਤ ਅਤੇ ਆਪਸੀ ਵਿਵਾਦ ਹੈ। ਪਰ ਉਹ ਸਾਂਝੇ ਖ਼ਤਰੇ ਸਮੇਂ ਝਟ-ਪਟ ਇਕਮੁਠ ਹੋ ਜਾਂਦੇ ਹਨ। ਡਾ. ਮਾਨ ਵਾਰਨ ਹੇਸਟਿੰਗਜ਼ ਦੇ ਇਸ ਕਥਨ ਉਤੇ ਕੇਵਲ ਝੂਠ ਦਾ ਲੇਪ ਚਾੜ੍ਹਦਾ ਹੈ, ਜੋ ਵਿਚਾਰਿਆ ਜਾਣਾ ਜ਼ਰੂਰੀ ਹੈ। ਉਹ ਕਹਿੰਦਾ ਹੈ "ਬਰਤਾਨਵੀ ਚੰਗੀ ਤਰ੍ਹਾਂ ਜਾਣਦੇ ਸਨ ਕਿ ਸਿਖ ਹਮੇਸ਼ਾ ਆਪਸ ਵਿਚ ਝਗੜਦੇ ਹਨ, ਪਰ ਆਜ਼ਾਦ ਤਬੀਅਤ ਹੋਣ ਕਾਰਨ ਸਾਂਝੇ ਖ਼ਤਰੇ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਵਿਸ਼ਵਾਸ ਕਾਰਨ ਉਹ ਬਹੁਤ ਜਲਦੀ ਨਾਲ ਇਕਠੇ ਹੋ ਜਾਂਦੇ ਸਨ।" ਵਾਰਨ ਹੇਸਟਿੰਗਜ਼ ਨੇ ਨਾ ਗੁਰੂ ਗ੍ਰੰਥ ਸਾਹਿਬ ਦਾ ਜ਼ਿਕਰ ਕੀਤਾ ਹੈ, ਨਾ ਦਸਮ ਗ੍ਰੰਥ ਦਾ,

ਨਾ ਉਸ ਨੇ ਸਿਖਾਂ ਦੀ ਇਕਜੁਟਤਾ ਗੁਰੂ ਗ੍ਰੰਥ ਸਾਹਿਬ ਵਿਚ ਦਸੀ ਹੈ। ਮਾਨ ਸਾਹਿਬ ਦੀਆਂ ਕੂੜ-ਕਹਾਣੀਆਂ ਝੂਠ ਨੂੰ ਹਜ਼ਾਰ ਨਹੀਂ ਲਖ ਵਾਰ ਸਚ ਕਹਿ ਕੇ ਪ੍ਰਚਾਰਨ ਦੀ ਢੀਠਤਾਈ ਦੇ ਮਾਰਗ 'ਤੇ ਨਿਰਲਜ ਤੁਰਦੀਆਂ ਜਾ ਰਹੀਆਂ ਹਨ। ਮਾਨ ਦੀ ਇਹ ਯੁਕਤੀ ਵੀ ਬਿਲਕੁਲ ਅਸਤ ਹੈ ਕਿ 'ਦਸਮ ਗ੍ਰੰਥ ਦੀਆਂ ਬਹੁਤੀਆਂ ਬੀੜਾਂ ਪੈਪਸੂ (ਜਿਸ ਦਾ ਵਡਾ ਭਾਗ ਮਾਲਵੇ ਦਾ ਇਲਾਕਾ ਹੈ) ਦੇ ਖੇਤਰ ਵਿਚ ਮਿਲਦੀਆਂ ਹਨ, ਕਿਉਂਕਿ ਇਹ ਇਲਾਕਾ ਸਤਲੁਜ ਤੋਂ ਪਾਰਲੇ ਪੰਜਾਬ ਨਾਲੋਂ ਪਹਿਲਾਂ ਅੰਗਰੇਜ਼ਾਂ ਦੇ ਸਿਆਸੀ ਪ੍ਰਭਾਵ ਵਿਚ ਆਇਆ ਸੀ ਅਤੇ ਇਥੋਂ ਦੇ ਨਿਰਮਲੇ ਅਤੇ ਸ਼ਹੀਦ ਅੰਗਰੇਜ਼ਾਂ ਦੇ ਕੰਟਰੋਲ ਵਿਚ ਹੋਣ ਕਰ ਕੇ ਉਹ ਇਨ੍ਹਾਂ ਲੋਕਾਂ ਰਾਹੀਂ ਦਸਮ ਗ੍ਰੰਥ ਨੂੰ ਇਸ ਖੇਤਰ ਵਿਚ ਪ੍ਰਚਾਰ-ਪ੍ਰਸਾਰ ਸਕੇ, ਪਰ ਹਰਿਮੰਦਿਰ ਸਾਹਿਬ ਵਿਚ ਇਸ ਦਾ ਪ੍ਰਕਾਸ਼ ਨਹੀਂ ਕਰ ਸਕੇ।' ਪਰ ਸਚਾਈ ਇਹ ਹੈ ਕਿ ਸ੍ਰੀ ਦਸਮ ਗ੍ਰੰਥ ਤਾਂ ਅੰਗਰੇਜ਼ਾਂ ਦੇ ਪੰਜਾਬ ਵਿਚ ਵੜਨ ਤੋਂ ਪਹਿਲਾਂ ਹੀ ਪਟਨਾ ਸਾਹਿਬ ਵਿਚ ਸੀ। ਕੀ ਮਾਨ ਸਾਹਿਬ ਇਹ ਦਸ ਸਕਦੇ ਹਨ ਕਿ ਜੇ ਅੰਗਰੇਜ਼ ਮਾਲਵੇ ਵਿਚ ਪ੍ਰਵੇਸ਼ ਕਰਦਿਆਂ ਹੀ ਇਥੋਂ ਦੇ ਸਾਰੇ ਗੁਰਦੁਆਰਿਆਂ ਵਿਚ ਸ੍ਰੀ ਦਸਮ ਗ੍ਰੰਥ ਦਾ ਪ੍ਰਕਾਸ਼ ਕਰਵਾਉਣ ਵਿਚ ਕਾਮਯਾਬ ਹੋ ਗਏ ਸਨ, ਤਾਂ ਅਮ੍ਰਿਤਸਰ ਉਤੇ ਸੌ ਸਾਲ ਰਾਜ ਕਰ ਕੇ ਵੀ ਉਹ ਦਰਬਾਰ ਸਾਹਿਬ ਵਿਚ ਦਸਮ ਗ੍ਰੰਥ ਦਾ ਪ੍ਰਕਾਸ਼ ਕਿਉਂ ਨਹੀਂ ਕਰ ਸਕੇ ? ਅਸਲ ਵਿਚ ਹਰਿਮਦਿਰ ਸਾਹਿਬ ਆਪਣੀ ਪੁਰਾਤਨ ਮਰਯਾਦਾ ਅਨੁਸਾਰ ਚਲਦਾ ਹੈ। ਹੋਰ ਗੁਰਦੁਆਰਿਆਂ ਵਿਚ ਪ੍ਰਕਾਸ਼ ਕਰਨ ਉਪਰੰਤ ਸੰਗਤ ਸਜਦੀ ਹੈ, ਇਥੇ ਪਹਿਲਾਂ ਸੰਗਤ ਸਜਦੀ ਹੈ, ਫਿਰ ਤਕਰੀਬਨ ਉਸ ਸਮੇਂ ਪ੍ਰਕਾਸ਼ ਹੁੰਦਾ ਹੈ, ਜਿਸ ਸਮੇਂ ਗੁਰੂ ਅਰਜਨ ਦੇਵ ਜੀ ਸੰਗਤ ਵਿਚ ਆਇਆ ਕਰਦੇ ਸਨ। ਇਥੇ ਜੈਕਾਰਾ ਨਹੀਂ ਛਡਿਆ ਜਾਂਦਾ। ਇਥੇ 'ਆਗਿਆ ਭਈ ਅਕਾਲ ਕੀ......ਬਚੇ ਸ਼ਰਨ ਜੋ ਹੋਇ' ਵਾਲੇ ਦੋਹਰੇ ਨਹੀਂ ਪੜ੍ਹੇ ਜਾਂਦੇ। ਕੀ ਇਹ ਸਭ ਕੁਝ ਵੀ ਅੰਗਰੇਜ਼ਾਂ ਦਾ ਚਲਾਇਆ ਹੋਇਆ ਹੈ? ਦਸਮ ਗ੍ਰੰਥ ਦਾ ਉਨ੍ਹਾਂ ਖੇਤਰਾਂ ਵਿਚ ਜ਼ਿਆਦਾ ਪ੍ਰਭਾਵ ਸੀ, ਜਿਥੇ ਨਿਹੰਗ ਸਿੰਘਾਂ ਦੀਆਂ ਛਾਉਣੀਆਂ ਸਨ। ਦਮਦਮਾ ਸਾਹਿਬ ਨਿਹੰਗ ਸਿੰਘਾਂ ਦਾ ਕੇਂਦਰ ਹੋਣ ਕਰ ਕੇ ਇਸ ਖੇਤਰ ਵਿਚ ਦਸਮ ਗ੍ਰੰਥ ਦੀਆਂ ਜੇ ਵਧੀਕ ਬੀੜਾਂ ਹੋਣ ਤਾਂ ਇਸ ਨੂੰ ਮੱਲੋਜ਼ੋਰੀ ਅੰਗਰੇਜ਼ਾਂ ਨਾਲ ਸੰਬੰਧਿਤ ਕਰਨਾ ਕਿਸੇ ਤਰ੍ਹਾਂ ਵੀ ਯੁਕਤੀ-ਪੂਰਵਕ ਨਹੀਂ ਹੋ ਸਕਦਾ।" ਕੀ ਡਾ. ਮਾਨ ਪਾਠਕਾਂ ਨੂੰ ਦਸਣਗੇ ਕਿ ਉਨ੍ਹਾਂ ਨੇ ਮੇਰੇ ਵਲੋਂ ਉਠਾਏ

ਨੁਕਤਿਆਂ ਦਾ ਉਤਰ ਕਿਉਂ ਨਹੀਂ ਦਿਤਾ ? ਵਾਸਤਵ ਵਿਚ ਉਪਰੋਕਤ ਸ਼ਬਦ ਡਾ. ਮਾਨ ਦੀ ਵਿਦਵਤਾ ਨੂੰ ਨਗਨ ਕਰਨ ਵਾਲੇ ਸਨ। ਇਨ੍ਹਾਂ ਤੋਂ ਇਹ ਜਗ-ਜ਼ਾਹਿਰ ਹੋ ਜਾਂਦਾ ਹੈ ਕਿ ਡਾ. ਮਾਨ ਲਿਖਿਆ ਪੜ੍ਹਨ ਦੇ ਸਮਰਥ ਨਹੀਂ। ਇਸ ਲਈ ਉਨ੍ਹਾਂ ਮੇਰੀਆਂ ਯੁਕਤੀਆਂ ਸਾਹਮਣੇ ਹਥਿਆਰ ਸੁਟਣ ਦੀ ਚਾਲਾਕੀ ਵਰਤ ਕੇ ਪਾਠਕਾਂ ਨੂੰ ਛਲਣ ਦਾ ਪ੍ਰਯਤਨ ਕੀਤਾ ਹੈ।

**ਵਿਅਕਤੀਗਤ ਹਮਲੇ :**

ਡਾ. ਮਾਨ ਮੇਰੇ ਉਤੇ ਬ੍ਰਾਹਮਣਵਾਦੀ ਵਿਚਾਰਧਾਰਾ ਦਾ ਪ੍ਰਤੀਨਿਧ ਹੋਣ ਦਾ ਦੋਸ਼ ਆਰੋਪਿਤ ਕਰਦੇ ਹਨ। ਉਨ੍ਹਾਂ ਨੇ ਇਸ ਦੇ ਕੁਝ ਆਧਾਰ ਵੀ ਖੋਜੇ ਹਨ, ਜੋ ਪਾਠਕਾਂ ਨਾਲ ਸਾਂਝੇ ਕਰਨੇ ਜ਼ਰੂਰੀ ਹਨ-

- ਮੇਰੇ ਵਿਚਾਰ 'ਸਿੰਘ ਸਭਾ' ਅਤੇ 'ਅਕਾਲੀ ਲਹਿਰ' ਦੇ ਵਿਪਰੀਤ ਡੇਰਾਵਾਦੀ ਹਨ।
- ਮੈਂ ਨਿਰਮਲਿਆਂ ਦਾ ਸੰਗ ਕਰਨ ਵਾਲਾ ਹਾਂ।
- ਮੈਂ ਸ਼੍ਰੀ ਗੁਰੂ ਗ੍ਰੰਥ ਸਾਹਿਬ ਦੀ ਗੁਰੁਤਾ ਨੂੰ ਢਾਹ ਲਗਾ ਰਿਹਾ ਹਾਂ।
- ਮੈਂ ਰਾਸ਼ਟਰੀ ਸਿਖ ਸੰਗਤ ਦਾ ਏਜੰਟ ਹਾਂ।

ਪੰਥ ਖ਼ਾਲਸਾ ਦੀ ਕਚਹਿਰੀ ਵਿਚ ਇਨ੍ਹਾਂ ਦੋਸ਼ਾਂ ਸੰਬੰਧੀ ਮੇਰਾ ਸਪਸ਼ਟੀਕਰਣ ਨਿਮਨ-ਅਨੁਸਾਰ ਹੈ-

- 'ਸਿੰਘ ਸਭਾ' ਆਪਣੇ ਸ਼ੁਧ ਸਰੂਪ ਵਿਚ ਕੇਵਲ ਮਧ ਪ੍ਰਦੇਸ਼ ਵਿਚ ਸਕ੍ਰਿਯ ਹੈ, ਜਿਥੇ ਇਸ ਦਾ ਨਾਮ 'ਮਧ ਪ੍ਰਦੇਸ਼ ਅਤੇ ਛਤੀਸਗੜ੍ਹ ਕੇਂਦਰੀ ਸ਼੍ਰੀ ਗੁਰੂ ਸਿੰਘ ਸਭਾ' ਹੈ ਅਤੇ ਇਸ ਦਾ ਹੈਡ-ਆਫਿਸ ਭੋਪਾਲ ਵਿਚ ਹੈ। ਭਾਰਤ ਵਿਚ ਹੋਰ ਕਿਤੇ ਵੀ ਸਿੰਘ ਸਭਾ ਸੰਗਠਿਤ ਰੂਪ ਵਿਚ ਪ੍ਰਭਾਵਸ਼ਾਲੀ ਤਰੀਕੇ ਨਾਲ ਕ੍ਰਿਆਸ਼ੀਲ ਨਹੀਂ ਹੈ। ਮੇਰਾ ਸੰਬੰਧ ਇਸ ਸੰਸਥਾ ਨਾਲ ਸੰਨ 1977 ਈ. ਤੋਂ ਲੈ ਕੇ ਹੁਣ ਤਕ ਚਲਿਆ ਆ ਰਿਹਾ ਹੈ। ਇਸ ਸੰਸਥਾ ਵਲੋਂ ਆਯੋਜਿਤ ਕੀਤੇ ਜਾਂਦੇ ਗੁਰਮਤਿ ਸਿਖਿਆ ਕੈਂਪਾਂ ਦਾ ਜਿਤਨੀ ਵਾਰ ਮੈਂ ਕੈਂਪ ਪ੍ਰਿੰਸੀਪਲ ਰਹਿ ਚੁਕਾ ਹਾਂ, ਉਹ ਆਪਣੇ-ਆਪ ਵਿਚ ਸ਼ਾਇਦ ਇਕ ਰਿਕਾਰਡ ਹੋਵੇ। ਮੈਂ ਕੇਵਲ ਉਨ੍ਹਾਂ ਦੇ ਕੈਂਪਾਂ ਵਿਚ ਭਾਗ ਲੈਣ ਨਹੀਂ ਜਾਂਦਾ, ਬਲਕਿ ਸੰਨ 1984 ਦੇ ਹਾਲਾਤ ਤੋਂ ਬਾਅਦ ਮੇਰੇ ਯਤਨਾਂ ਨਾਲ ਇਸ ਸੰਸਥਾ ਦੇ ਕੈਂਪ ਆਰੰਭ ਹੋ

ਸਕੇ ਸਨ ਅਤੇ ਇਸ ਪ੍ਰਾਦੇਸ਼ਿਕ ਸਿੰਘ ਸਭਾ ਦੇ ਵਡੇ ਸਫਲ ਕੈਂਪ ਮੇਰੇ ਯਤਨਾਂ ਨਾਲ ਹੀ ਆਯੋਜਿਤ ਹੁੰਦੇ ਰਹੇ ਹਨ। ਮੈਂ ਉਨ੍ਹਾਂ ਦੇ ਪਤਰ 'ਨਿਊਜ਼ ਲੈਟਰ' ਦਾ ਹਰ ਸਮੇਂ ਅਕਾਦਮਿਕ ਸਲਾਹਕਾਰ ਰਿਹਾ ਹਾਂ। ਸੰਨ 1984 ਵਿਚ ਦਰਬਾਰ ਸਾਹਿਬ ਉਤੇ ਫ਼ੌਜੀ ਹਮਲੇ ਮਗਰੋਂ ਜਦੋਂ ਸਰਕਾਰ ਦੇ ਧਕੇ ਤੋਂ ਡਰਦਿਆਂ ਕੋਈ ਕੈਂਪਾਂ ਦਾ ਨਾਮ ਨਹੀਂ ਸੀ ਲੈਂਦਾ, ਉਸ ਬਿਖੜੇ ਸਮੇਂ ਵੀ ਮੈਂ ਕੈਂਪ ਪ੍ਰਿੰਸੀਪਲ ਦੀ ਸੇਵਾ ਨਿਭਾਈ ਸੀ। ਇਸ ਸੰਸਥਾ ਦੇ ਸਾਲਾਨਾ ਸਮਾਗਮ ਵਿਚ ਹਰ ਸਾਲ ਹਾਜ਼ਰੀ ਲੁਆਉਣੀ ਅਤੇ ਕਿਸੇ ਵੀ ਸੱਦੇ ਉਤੇ ਹਰ ਹਾਲ ਪੁਜਣ ਦਾ ਯਤਨ ਕਰਨਾ ਮੈਂ ਹਰ ਸਮੇਂ ਆਪਣਾ ਸੌਭਾਗ ਸਮਝਦਾ ਹਾਂ। ਮਧ ਪ੍ਰਦੇਸ਼ ਅਤੇ ਛਤੀਸਗੜ ਦੋਹਾਂ ਪ੍ਰਦੇਸ਼ਾਂ ਦੇ ਸਿੰਘ ਸਭਾ ਨਾਲ ਜੁੜੇ ਸਾਰੇ ਪ੍ਰਮੁਖ ਵਿਅਕਤੀ ਇਸ ਸੰਸਥਾ ਨਾਲ ਮੇਰੀ ਵਚਨਬਧਤਾ ਤੋਂ ਜਾਣਕਾਰ ਹਨ। ਅਸਲ ਵਿਚ ਮੇਰਾ ਇਸ ਸੰਸਥਾ ਨਾਲ ਅਟੁਟ, ਅਭਿੰਨ ਅਤੇ ਨਿਸਵਾਰਥ ਸੰਬੰਧ ਹੈ, ਜਿਸ ਵਾਸਤੇ ਮੈਨੂੰ ਕਿਸੇ ਦੇ ਸਰਟੀਫਿਕੇਟ ਦੀ ਜ਼ਰੂਰਤ ਬਿਲਕੁਲ ਨਹੀਂ, ਕਿਉਂ ਜੁ ਮੈਂ ਇਸ ਸੰਸਥਾ ਦੇ ਨਾਮ ਨੂੰ ਵਰਤ ਕੇ ਅਜ ਤਕ ਕੋਈ ਆਪਣਾ ਸਵਾਰਥ ਪੂਰਾ ਨਹੀਂ ਕੀਤਾ। ਵਾਸਤਵ ਵਿਚ ਜੇ ਮਾਨ ਸਾਹਿਬ ਨੇ ਸਿੰਘ ਸਭਾ ਦੀ ਇਸ ਟਕਸਾਲ ਤੋਂ ਪ੍ਰਮਾਣਿਤ ਹੋਣਾ ਹੋਵੇ, ਤਾਂ ਸ਼ਾਇਦ ਮੇਰੀ ਸਿਫ਼ਾਰਿਸ਼ ਉਨ੍ਹਾਂ ਦੇ ਕੰਮ ਆ ਸਕਦੀ ਹੈ। ਮੇਰਾ ਹਰ ਸਵਾਰਥ ਪੂਰਾ ਕਰਨ ਵਾਲਾ ਮੇਰਾ ਰਬ ਹੈ, ਮੇਰਾ ਕਲਗ਼ੀਆਂ ਵਾਲਾ ਹੈ। ਮੈਂ ਆਲ ਇੰਡੀਆ ਸਿਖ ਸਟੂਡੈਂਟਸ ਫੈਡਰੇਸ਼ਨ ਭੋਪਾਲ ਦੀ ਵੀ ਆਪਣੀ ਸਮਰਥਾ ਅਨੁਸਾਰ ਸੇਵਾ ਕੀਤੀ ਹੈ। ਇਸ ਨਾਲ ਸੰਬੰਧਾਂ ਕਾਰਨ ਥੋੜ੍ਹਾ-ਬਹੁਤ ਮਾਨਸਿਕ ਕਸ਼ਟ ਵੀ ਝਲਿਆ ਹੈ। 'ਅਕਾਲੀ ਲਹਿਰ' ਦੇ ਆਰੰਭ ਵੇਲੇ ਮੇਰਾ ਜਨਮ ਨਹੀਂ ਸੀ ਹੋਇਆ, ਪਰ ਇਤਨੀ ਕੁ ਦ੍ਰਿੜ੍ਹ ਅਕਾਲੀ-ਨਿਸ਼ਠਾ ਮੇਰੇ ਕੋਲ ਹੈ ਕਿ ਸਾਡੇ ਘਰਾਂ ਵਿਚ ਵੋਟ ਪੰਥ ਨੂੰ ਪਾਉਣ ਦੀ ਪਰੰਪਰਾ ਹੁਣ ਤਕ ਜਾਰੀ ਹੈ। ਅਕਾਲੀ ਕਿਤਨਾ ਵੀ ਨਿਕੰਮਾ ਹੋਵੇ, ਅਸੀਂ ਆਪਣਾ ਭੈਣ-ਭਰਾ ਜਾਣ ਕੇ ਉਸੇ ਦੇ ਸਮਰਥਕ ਰਹੇ ਹਾਂ। ਡੇਰਾ ਮੇਰਾ ਕੋਈ ਹੈ ਨਹੀਂ। ਕਿਸੇ ਡੇਰੇਦਾਰ ਤੋਂ ਕੁਝ ਲਿਆ ਨਹੀਂ। ਪਰ ਡੇਰੇਦਾਰ ਤਾਂ ਸੰਤ ਕਰਤਾਰ ਸਿੰਘ ਭਿੰਡਰਾਂਵਾਲੇ ਵੀ ਸਨ, ਸਾਡੇ ਵੇਲੇ ਗੁਰਮਤਿ ਕਾਲਿਜ ਦਾ ਹਰ ਵਿਦਿਆਰਥੀ ਉਨ੍ਹਾਂ ਦਾ ਸਨਮਾਨ

ਕਰਦਾ ਸੀ। ਸੰਤ ਅਤਰ ਸਿੰਘ, ਗੁਰਮਤਿ ਕਾਲਿਜ ਦੇ ਸੰਸਥਾਪਕ ਸੰਤ ਗੁਰਮੁਖ ਸਿੰਘ, ਸੰਤ ਨਿਰੰਜਣ ਸਿੰਘ ਪਟਿਆਲਾ, ਸੰਤ ਜੀਵਨ ਸਿੰਘ-ਦਲੀਪ ਸਿੰਘ ਕਾਰ ਸੇਵਾ ਵਾਲੇ ਅਜਿਹੇ ਅਨੇਕਾਂ ਗੁਰਮੁਖ ਹਨ, ਜਿਨ੍ਹਾਂ ਦੀ ਕਰਣੀ ਨੂੰ ਸਿਰ ਝੁਕਾਉਣ ਵਿਚ ਮੇਰੀ ਸਿਖੀ ਨੂੰ ਕੋਈ ਨੁਕਸਾਨ ਨਹੀਂ ਪਹੁੰਚਦਾ, ਨਾ ਮੈਨੂੰ ਕੋਈ ਸ਼ਰਮ ਆਉਂਦੀ ਹੈ। ਹਾਂ ਕੂੜ-ਕੁਸਤਿ ਦੇ ਪ੍ਰਸਾਰਕ ਮਨਮਤੀਆਂ ਦੇ ਸੰਗ ਵਿਚੋਂ ਸ਼ਰਮ ਆਵੇ, ਇਹ ਅਰਦਾਸ ਕਰੀਦੀ ਹੈ।

- ਡਾ. ਮਾਨ ਨੂੰ ਇਤਰਾਜ਼ ਹੈ ਕਿ ਮੈਂ ਨਿਰਮਲਿਆਂ ਦਾ ਸੰਗੀ ਹਾਂ। ਮੇਰੀ ਨਿਸ਼ਠਾ ਹੈ ਕਿ ਮੈਨੂੰ ਪਵਿਤਰ ਲੋਕਾਂ ਦੀ ਸੰਗਤ ਤੋਂ ਕਈ ਪਰਹੇਜ਼ ਨਹੀਂ। ਮੈਂ ਹੀ ਨਹੀਂ, ਹਰ ਸਿਖ ਹਰ ਰੋਜ਼ ਇਹ ਅਰਦਾਸ ਕਰਦਾ ਹੈ ਕਿ ਉਸ ਨੂੰ ਨਾਮ-ਜਪਣ ਵਾਲੇ ਪਵਿਤਰ ਲੋਕਾਂ ਦਾ ਮੇਲ ਪ੍ਰਾਪਤ ਹੋਵੇ। ਕੁਰਾਨ ਦੀ ਪਹਿਲੀ ਸੂਰਤ ਵਿਚ ਵੀ ਅਜਿਹੇ ਨੇਕ ਲੋਕਾਂ ਦੇ ਸੰਗ ਦੀ ਹੀ ਕਾਮਨਾ ਕੀਤੀ ਉਪਲਬਧ ਹੈ। ਮੈਂ ਡਾ. ਮਾਨ ਦਾ ਬਹੁਤ ਧੰਨਵਾਦੀ ਹੁੰਦਾ, ਜੇ ਉਹ ਮੈਨੂੰ ਮਲੀਨ ਲੋਕਾਂ ਦੇ ਸੰਗ ਤੋਂ ਵਰਜਿਤ ਕਰਦੇ, ਪਰ ਅਫ਼ਸੋਸ ਉਹ ਮੈਨੂੰ ਮਨਮੁਖਾਂ ਦੇ ਸੰਗ ਵਿਚ ਵੇਖ ਕੇ ਖ਼ੁਸ਼ ਹਨ ਅਤੇ ਪਵਿਤਰ ਲੋਕਾਂ ਦੀ ਸੁਹਬਤ ਤੋਂ ਨਾਖ਼ੁਸ਼। ਉਨ੍ਹਾਂ ਨੂੰ ਇਹ ਖ਼ੁਸ਼ੀ ਦੇਣੀ ਮੇਰੇ ਵਸ ਵਿਚ ਨਹੀਂ ਹੈ। ਨਿਰਮਲੇ ਸੰਤ ਗੁਰੂ ਗੋਬਿੰਦ ਸਿੰਘ ਜੀ ਦੇ ਗਿਆਵਾਨ ਸਿਖ ਰਹੇ ਹਨ। ਸਿਖਾਂ ਵਿਚ ਗਿਆਨ ਦੀ ਚੇਸ਼ਟਾ ਇਨ੍ਹਾਂ ਤੋਂ ਵਧੀਕ ਕਿਸੇ ਕੋਲ ਨਹੀਂ ਰਹੀ। ਅਜ ਵੀ ਸਿਖ ਪੰਥ ਦੇ ਪ੍ਰਚਾਰ-ਪ੍ਰਸਾਰ ਵਾਸਤੇ ਦ੍ਰਿੜ੍ਹ-ਸੰਕਲਪ ਹਨ। ਵਰਤਮਾਨ 'ਸਿਖ ਰਹਿਤ ਮਰਯਾਦਾ' ਦਾ ਖ਼ਾਕਾ ਤਿਆਰ ਕਰਨ ਵਾਲੇ ਗਿਆਨੀ ਗਿਆਨ ਸਿੰਘ ਨਿਰਮਲੇ ਵਿਦਵਾਨ ਸਨ। ਅਜਿਹੇ ਵਿਦਵਾਨ ਗੁਰਸਿਖਾਂ ਦਾ ਸੰਗ ਕਰਨਾ ਕੋਈ ਗ਼ੁਨਾਹ ਨਹੀਂ, ਗੌਰਵਮਈ ਗਲ ਹੈ।
- ਡਾ. ਮਾਨ ਦਾ ਇਹ ਇਤਰਾਜ਼ ਹੈ ਕਿ ਮੈਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਗੁਰਤਾ ਨੂੰ ਢਾਹ ਲਗਾ ਰਿਹਾ ਹਾਂ। ਮੇਰੀ ਬੇਨਤੀ ਹੈ ਕਿ ਮੇਰਾ ਲਿਖਿਆ ਕੋਈ ਇਕ ਵਾਕ ਅਤੇ ਕੀਤਾ ਹੋਇਆ ਕੋਈ ਇਕ ਵੀ ਕਰਮ ਦਸ ਦੇਣ ਜੋ ਸ੍ਰੀ ਗੁਰੂ ਗ੍ਰੰਥ ਅਤੇ ਸ੍ਰੀ ਗੁਰੂ ਪੰਥ ਦੀ ਗੁਰਤਾ ਦੇ ਵਿਰੁਧ ਹੋਵੇ। ਸਗੋਂ ਮੈਂ ਆਪਣੀਆਂ ਲਿਖਤਾਂ ਰਾਹੀਂ ਇਸ ਵਿਸ਼ੇ ਦਾ ਭਰਪੂਰ ਪ੍ਰਚਾਰ ਕੀਤਾ ਹੈ। ਮੈਂ ਸ੍ਰੀ ਗੁਰੂ ਗ੍ਰੰਥ

ਸਾਹਿਬ ਦੇ ਦੋ ਕੋਸ਼ ਤਿਆਰ ਕੀਤੇ ਹਨ। ਇਕ-ਇਕ ਸ਼ਬਦ ਦਾ ਵਾਸਤਵਿਕ ਅਰਥ ਖੋਜ ਕੇ ਖੋਜਾਰਥੀਆਂ ਅਤੇ ਸਿਖ ਵਿਸ਼ਵਾਸੀਆਂ ਸਾਹਮਣੇ ਗੁਰੂ ਗ੍ਰੰਥ ਸਾਹਿਬ ਦੇ ਵਿਚਾਰ ਦੀਆਂ ਉਚਾਈਆਂ ਰਖ ਰਿਹਾ ਹਾਂ, ਤੁਹਾਡੇ ਕਿਸੇ ਵੀ ਟੁਕੜ-ਬੋਚ ਦੀ ਪ੍ਰਾਪਤੀ ਮੇਰੇ ਤੋਂ ਵਿਸ਼ਾਲ ਹੋਵੇ, ਤਾਂ ਦਸਿਓ। ਅਸਲ ਵਿਚ ਪੁਸਤਕਾਂ ਦੇ ਨਿੰਦਕ ਕਦੇ ਗੁਰੂ ਗ੍ਰੰਥ ਸਾਹਿਬ ਦੀ ਉਚਿਆਈ ਨੂੰ ਨਹੀਂ ਜਾਣ ਸਕਦੇ। ਅਖਰ-ਸਨੇਹੀ ਹੀ ਸ਼ਬਦ ਦੇ ਆਤਮ-ਪ੍ਰਕਾਸ਼ ਦਾ ਆਨੰਦ ਲੈ ਸਕਦੇ ਹਨ। ਸ੍ਰੀ ਦਸਮ ਗ੍ਰੰਥ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਮੰਨਣ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਗੁਰੁਤਾ ਨੂੰ ਢਾਹ ਲਗਦੀ ਹੈ, ਇਸ ਵਿਚ ਮੇਰਾ ਰਤਾ ਭਰ ਵੀ ਵਿਸ਼ਵਾਸ ਨਹੀਂ। ਸ੍ਰੀ ਗੁਰੂ ਗ੍ਰੰਥ ਜੀ ਨੂੰ ਗੁਰੂ ਮੰਨਣ ਵਾਸਤੇ ਬਾਕੀ ਸਭ ਪੁਸਤਕਾਂ ਨਸ਼ਟ ਕਰ ਦੇਣੀਆਂ ਚਾਹੀਦੀਆਂ ਹਨ, ਮੈਂ ਤੁਹਾਡੇ ਇਸ ਵਿਚਾਰ ਨਾਲ ਬਿਲਕੁਲ ਸਹਿਮਤ ਨਹੀਂ। ਅਸਲੀਅਤ ਵਿਚ ਸ੍ਰੀ ਦਸਮ ਗ੍ਰੰਥ ਦੇ ਵਿਰੋਧੀ ਹੀ ਗੁਰੂ ਗ੍ਰੰਥ ਸਾਹਿਬ ਉਤੇ ਕਿੰਤੂ ਕਰਦੇ ਹਨ। ਮਿਸਾਲ ਲਈ ਸ੍ਰੀ ਦਸਮ ਗ੍ਰੰਥ ਦਾ ਵਿਰੋਧੀ ਭਸੌੜ ਪੰਥ ਸ੍ਰੀ ਗੁਰੂ ਗ੍ਰੰਥ ਸਾਹਿਬ ਉਤੇ ਵੀ ਕਿੰਤੂ ਕਰਦਾ ਸੀ। ਸ. ਸ਼ਮਸ਼ੇਰ ਸਿੰਘ 'ਅਸ਼ੋਕ' ਰਾਗਮਾਲਾ ਦੇ ਵਿਰੁਧ ਸਨ। ਪ੍ਰਸਿਧ ਵਿਦਵਾਨ ਸਵਰਗਵਾਸੀ ਸ. ਹਰਿੰਦਰ ਸਿੰਘ ਮਹਿਬੂਬ 'ਸ੍ਰੀ ਦਸਮ ਗ੍ਰੰਥ' ਦੇ ਵਿਰੋਧੀ ਸਨ, ਅਤੇ ਨਾਲ ਹੀ ਉਹ ਭਗਤਾਂ ਅਤੇ ਭਟਾਂ ਦੀ ਬਾਣੀ ਨੂੰ ਵੀ ਤੁਛ ਸਮਝਦੇ ਸਨ। ਰਾਗਮਾਲਾ ਵਿਚ ਵਿਸ਼ਵਾਸ ਨਹੀਂ ਸੀ ਰਖਦੇ। ਅਜਿਹਾ ਹੀ ਹਾਲ 'ਦਸਮ ਗ੍ਰੰਥ' ਦੇ ਸਾਰੇ ਵਿਰੋਧੀਆਂ ਦਾ ਹੈ।

- ਸਿਖਾਂ ਦੀ ਇਕ ਪੁਰਾਣੀ ਆਦਤ ਹੈ- ਜਿਸ ਨਾਲ ਵਿਚਾਰਾਂ ਦਾ ਮਤਭੇਦ ਹੋਵੇ, ਉਹ ਕਾਂਗਰਸ ਦਾ ਏਜੰਟ ਹੈ। ਸਮੇਂ ਦੇ ਫੇਰ ਨਾਲ ਹੁਣ ਇਸ ਵਿਚ ਇਤਨਾ ਪਰਿਵਰਤਨ ਆਇਆ ਹੈ ਕਿ ਹੁਣ ਵਿਰੋਧੀ ਵਿਅਕਤੀ ਆਰ. ਐਸ. ਐਸ. ਦਾ ਏਜੰਟ ਬਣਾ ਦਿਤਾ ਜਾਂਦਾ ਹੈ। ਮੇਰੇ ਨਾਲ ਵੀ ਇਹੋ ਹੋਣਾ ਸੀ। ਡਾ. ਮਾਨ ਲਿਖਦੇ ਹਨ,'ਇੰਟਰਨੈਟ ਤੇ ਪਾਈ ਆਰ. ਐਸ. ਐਸ. ਦੀ ਨਵੀਂ ਲਿਸਟ ਵਿਚ ਮੈਂ ਹਰਭਜਨ ਸਿੰਘ ਦਾ ਨਾਮ ਵੇਖਿਆ ਹੈ।......ਪਾਠਕ ਆਪ ਸਮਝ ਲੈਣ ਕਿ ਇਨ੍ਹਾਂ ਉਪਰ ਦਸੀਆਂ ਪੰਥ-ਵਿਰੋਧੀ ਬਹੁਤ ਹੀ ਡੂੰਘੀਆਂ ਸਾਜ਼ਿਸ਼ਾਂ ਲਈ (ਅਰਥਾਤ ਦਸਮ ਗ੍ਰੰਥ ਨੂੰ ਗੁਰੂ-ਕ੍ਰਿਤ ਲਿਖਣ ਵਾਸਤੇ) ਕੌਣ ਧਨ ਦੇ

ਰਿਹਾ ਹੈ ? ਕੀ ਹਰਭਜਨ ਸਿੰਘ ਪੰਥ ਨੂੰ ਜਵਾਬ ਦੇ ਸਕਦਾ ਹੈ ਕਿ ਉਸ ਦੀ ਮਜ਼ਬੂਰੀ ਕਿਹੜੀ ਹੈ ? ਜਾਂ ਫਿਰ ਉਸ ਨੂੰ ਹਰ-ਹਾਲ ਇੰਟਰਨੈਟ ਉਤੇ ਪਾਈ ਜਾਣਕਾਰੀ ਨੂੰ ਚੈਲੇਂਜ ਕਰਨਾ ਚਾਹੀਦਾ ਹੈ। ਜੇ ਉਹ ਚਾਹੇ ਤਾਂ ਜਾਂਚ ਕਰ ਕੇ ਪੰਥ ਸਾਹਮਣੇ ਆਪਣੀ ਸਥਿਤੀ ਸਪਸ਼ਟ ਕਰ ਦੇਵੇ। (I have noted Harbhajan Singh,s name in document titled - R.S.S. New List at web page WAKE UP KHALSA. .....Readers can interpret themselves who is compensating who for this deep rooted anti panthic conspiracy as outlined above. Can Harbhajan Singh share with Panth what is His helplessness/ Compulson" ਮਜ਼ਬੂਰੀ"or otherwise must controvert above postings ASAP and clarify this issue before the Panth after investigation if he wishes to do so). ਮੈਂ ਆਪਣਾ ਸਪਸ਼ਟੀਕਰਣ ਦੇਵਾਂ ਇਸ ਤੋਂ ਪਹਿਲਾਂ ਰਾਸ਼ਟਰੀ ਸਿਖ ਸੰਗਤ ਦੇ ਨਾਮ ਉਤੇ ਜਾਰੀ ਕੀਤਾ ਬਿਆਨ ਪਾਠਕਾਂ ਨਾਲ ਸਾਂਝਾ ਕਰਨਾ ਜ਼ਰੂਰੀ ਹੈ। ਬਿਆਨ ਹੈ-

"ਰਾਸ਼ਟਰੀ ਸਿਖ ਸੰਗਤ ਦੀ 25. 5. 2009 ਦੀ (ਸਰਕੂਲਰ) ਨਾਗਪੁਰ 25. 5. 2009 ਰਾਸ਼ਟਰੀ ਸਿਖ ਸੰਗਤ ਦੀ ਏਪੈਕਸ ਕਮੇਟੀ ਵਿਚ ਮੈਂਬਰ ਚੁਣੇ ਗਏ ਚਿਰੰਜੀਵ ਸਿੰਘ, ਸਰਪ੍ਰਸਤ ਰੁਲਦਾ ਸਿੰਘ ਪਰਧਾਨ, ਵੀਰੇਂਦਰ ਸਿੰਘ ਦਿਲੀ, ਗੁਰਚਰਨ ਸਿੰਘ ਗਿਲ ਜੈਪੁਰ, ਰਵਿੰਦਰਪਾਲ ਸਿੰਘ ਦਿਲੀ, ਜਗਜੀਵਨਜੋਤ ਸਿੰਘ ਉਤਰਾਂਚਲ, ਡਾ. ਜਸਵਿੰਦਰ ਸਿੰਘ, ਡਾ. ਅਵਤਾਰ ਸਿੰਘ ਸ਼ਾਸਤਰੀ, ਬਾਬੂ ਸਿੰਘ ਦੁਖੀਆ, ਦਲਜੀਤ ਸਿੰਘ ਖਾਲਸਾ, ਰਜਿੰਦਰ ਸਿੰਘ ਭੰਗੂ, ਰਣਜੀਤ ਸਿੰਘ ਰਾਣਾ ਬਰਮਿੰਘਮ, ਮਨਜਿੰਦਰ ਸਿੰਘ ਸਰਸਾ, ਵਿੰਗ ਕਮਾਂਡਰ ਜੇ. ਐਸ. ਚਢਾ, ਪਰਤਾਪ ਸਿੰਘ ਫੌਜਦਾਰ, ਰਣਬੀਰ ਸਿੰਘ, ਸ਼ੇਰ ਸਿੰਘ ਫੌਜੀ। ਏਪੈਕਸ ਕਮੇਟੀ ਦੀਆਂ ਬੈਠਕਾਂ ਵਿਚ ਵਿਸ਼ੇਸ਼ ਤੌਰ ਤੇ ਸਦੇ ਜਾਣ ਵਾਲਿਆਂ ਵਿਚ ਪਰੀਤਮ ਸਿੰਘ ਭਾਟੀਆ ਫਰੀਦਾਬਾਦ, ਗਿਆਨੀ ਕੁਲਵਿੰਦਰ ਸਿੰਘ, ਗੁਰਚਰਨਜੀਤ ਸਿੰਘ ਲਾਂਬਾ ਸੰਤ ਸਿਪਾਹੀ, ਡਾ. ਗੁਰਦੀਪ ਸਿੰਘ ਜਗਬੀਰ ਪੰਜਾਬ ਰੇਡੀਓ ਲੰਡਨ, ਡਾ. ਹਰਪਾਲ ਸਿੰਘ ਪੰਨੂ ਪਟਿਆਲਾ ਯੂਨੀਵਰਸਿਟੀ, ਡਾ. ਜੋਧ ਸਿੰਘ ਪਟਿਆਲਾ ਯੂਨੀਵਰਸਿਟੀ,

*ਪ੍ਰੋ. ਹਰਭਜਨ ਸਿੰਘ ਦੇਹਰਾਦੂਨ,* ਕਸ਼ਮੀਰ ਸਿੰਘ ਪਟਿਆਲਾ ਯੂਨੀਵਰਸਿਟੀ, ਗੁਰਇਕਬਾਲ ਸਿੰਘ ਕੌਲਸਰ ਟਕਸਾਲ, ਰਾਗੀ ਹਰਿਬੰਸ ਸਿੰਘ ਜਗਾਧਰੀ, ਗਿਆਨੀ ਪੂਰਨ ਸਿੰਘ, ਸੰਤ ਹਰੀ ਸਿੰਘ ਜ਼ੀਰਾ, ਪ੍ਰੋ. ਦਵਿੰਦਰ ਸਿੰਘ ਜੰਮੂ, ਪ੍ਰੋ. ਦਵਿੰਦਰ ਸਿੰਘ ਮੋਹਾਲੀ, ਡੀ. ਐਸ. ਮਾਂਗਟ ਕੈਨੇਡਾ, ਇੰਦਰ ਸਿੰਘ। ਰਾਸ਼ਟਰੀ ਸਵਯੰ ਸੇਵਕ ਸੰਘ ਵਲੋਂ ਸ੍ਰੀ ਕੁਲਦੀਪ ਚੰਦ ਅਗਨੀਹੋਤਰੀ ਇਸ ਕਮੇਟੀ ਦੇ ਸੰਚਾਲਕ ਬਣਾਏ ਗਏ। ਮੀਟਿੰਗ ਵਿਚ ਗਿਆਨ ਸਿੰਘ ਆਹੂਜਾ ਜਬਲਪੁਰ ਦੇ ਨਿਧਨ ਤੇ ਦੋ ਮਿੰਟ ਦਾ ਮੋਨ ਧਾਰਨ ਕੀਤਾ ਗਿਆ। ਮਤਾ ਪਾਸ ਹੋਇਆ ਕਿ ਸੰਤ ਹਰਨਾਮ ਸਿੰਘ ਧੁੰਮਾ, ਭਾਈ ਬਲਦੇਵ ਸਿੰਘ ਅਖੰਡ ਕੀਰਤਨੀ, ਗਿਆਨੀ ਜੋਗਿੰਦਰ ਸਿੰਘ ਵੇਦਾਂਤੀ, ਸੰਤ ਸੁਧ ਸਿੰਘ, ਸੰਤ ਬੇਅੰਤ ਸਿੰਘ, ਸੰਤ ਸੁਖਦੇਵ ਸਿੰਘ, ਨਿਹੰਗ ਸ਼ੇਰ ਸਿੰਘ, ਨਿਹੰਗ ਬਲਦੇਵ ਸਿੰਘ, ਸੰਤ ਗਿਆਨਦੇਵ ਸਿੰਘ, ਸੰਤ ਬਲਬੀਰ ਸਿੰਘ ਸੀਚੇਵਾਲ ਦਾ ਵਿਸ਼ੇਸ਼ ਸਨਮਾਨ ਕੀਤਾ ਜਾਵੇ।"

ਇਹ ਸਰਕੂਲਰ ਰਾਸ਼ਟਰੀ ਸਿਖ ਸੰਗਤ ਦਾ ਹੈ, ਜਾਂ ਸ੍ਰੀ ਦਸਮ ਗ੍ਰੰਥ ਦੇ ਵਿਰੋਧੀਆਂ ਦੀ ਬਦਨਾਮ ਕਰਨ ਦੀ ਸਾਜ਼ਿਸ਼ ਦਾ ਹਿਸਾ, ਮੈਨੂੰ ਨਹੀਂ ਪਤਾ। ਮੈਨੂੰ ਇਤਨਾ ਪਤਾ ਹੈ ਕਿ ਹਰਭਜਨ ਸਿੰਘ ਨੂੰ ਨਾ ਸਰਕਾਰ, ਨਾ ਕੋਈ ਪੰਥ ਵਿਰੋਧੀ, ਨਾ ਹਮਾਇਤੀ ਖ਼ਰੀਦਣ ਦੇ ਸਮਰਥ ਹੈ। ਜਿਹੜੇ ਗੁਰੂ ਦੇ ਰਾਹ ਉਤੇ ਤੁਰਦੇ ਹਨ, ਉਨ੍ਹਾਂ ਦਾ ਚਿਤ ਧਨ 'ਤੇ ਨਹੀਂ ਡੋਲਦਾ। ਨਾ ਉਹ ਕਿਸੇ ਨੂੰ (ਤੁਹਾਡੇ ਵਾਂਗ ਧਨ ਨਾਲ) ਖ਼ਰੀਦਦੇ ਹਨ, ਨਾ ਉਹ ਕਦੇ ਵਿਕਦੇ ਹਨ। ਵਿਕਣਾ ਗੁਰੂ ਦੇ ਨਾਮ ਤੇ ਹੀ ਕਾਫ਼ੀ ਹੈ, ਹੋਰ ਵਿਕਣ ਦੀ ਕੀ ਲੋੜ ਹੈ ? ਜੇ ਅਕਾਲ-ਪੁਰਖ਼ ਨੇ ਭੁਖ-ਨੰਗ ਦਿਤੀ ਹੋਵੇ ਤਾਂ ਬੰਦਾ ਡੋਲ ਸਕਦਾ ਹੈ। ਪਰ ਜੇ ਮੇਰੇ ਵਰਗੇ ਨੂੰ, ਜਿਸ ਨੇ ਬਚਪਨ ਵਿਚ ਕਲਰਕ ਬਣਨ ਦਾ ਸੁਪਨਾ ਵੀ ਨਾ ਲਿਆ ਹੋਵੇ, ਪਰਮੇਸ਼ਰ ਪੂਰੀ ਸ਼ਾਨ ਸਹਿਤ ਯੂਨੀਵਰਸਿਟੀ ਵਿਚ ਪ੍ਰੋਫੈਸਰ ਥਾਪ ਦੇਵੇ, ਫਿਰ ਅਤਿ-ਨਿੰਦਿਤ ਰਾਸ਼ਟਰੀ ਸਿਖ ਸੰਗਤ ਦੇ ਨਿਕੰਮੇ-ਨਿਕੰਮੇ ਕਾਰਕੁਨਾਂ ਹਥੋਂ ਪਾਣੀ ਦਾ ਘੁਟ ਵੀ ਕੌਣ ਪੀਣਾ ਚਾਹੇਗਾ ? ਉਹ ਮੈਨੂੰ ਕੀ ਦੇਣ ਦੇ ਸਮਰਥ ਹਨ ? ਇਹ ਭਿਖਾਰੀ ਗੁਰੂ ਦੇ ਸਿਖਾਂ ਨੂੰ ਕੁਝ ਦੇਣ ਦੇ ਕਦੋਂ ਤੋਂ ਸਮਰਥ ਹੋ ਗਏ ਹਨ ? ਤੁਹਾਡੀ ਨਜ਼ਰ ਵਿਚ ਇਹ ਦਾਤੇ ਹੋਣਗੇ, ਮੇਰੇ ਵਾਸਤੇ ਤਾਂ ਸਾਰਾ ਜਹਾਨ ਗੁਰੂ ਦੇ ਦਰ ਦਾ ਮੰਗਤਾ ਹੈ। ਮਾਨ ਸਾਹਿਬ ! ਵਿਕਿਆਂ ਹੋਇਆਂ ਕੋਲ ਕਦੇ ਖ਼ਰੀਦਣ ਦੀ ਸਮਰਥਾ ਹੋਈ ਹੈ ? ਇਨ੍ਹਾਂ ਤੋਂ ਉਨ੍ਹਾਂ ਲੋਕਾਂ ਦੀ ਸਿਖੀ ਨੂੰ ਖ਼ਤਰਾ

ਹੈ, ਜੋ ਇਨ੍ਹਾਂ ਨੂੰ ਬਹੁਤ ਪਹੁੰਚ ਵਾਲੇ ਸਮਝਦੇ ਹਨ। ਮੈਂ ਤਾਂ ਇਨ੍ਹਾਂ ਦੀ ਪਹੁੰਚ ਆਪਣੇ ਤਕ ਵੀ ਨਹੀਂ ਸਮਝਦਾ, ਕਿਉਂਕਿ ਮੇਰੇ ਕੋਲ ਇਨ੍ਹਾਂ ਦੇ ਕਿਸੇ ਏਜੰਟ ਨੇ ਪੁਜਣ ਦੀ ਅਜੇ ਤਕ ਹਿੰਮਤ ਹੀ ਨਹੀਂ ਕੀਤੀ।

ਇਥੇ ਇਹ ਕਹਿਣਾ ਵੀ ਜ਼ਰੂਰੀ ਹੈ ਕਿ ਸਾਡੇ ਵਰਗੇ ਲਿਖਣ-ਬੋਲਣ ਦਾ ਕੰਮ ਕਰਨ ਵਾਲਿਆਂ ਨੂੰ ਕਿਸੇ ਵੀ ਜਥੇਬੰਦੀ, ਪੰਥ, ਅਕਾਦਮਿਕ ਅਦਾਰੇ, ਸੰਪ੍ਰਦਾਇ ਜਾਂ ਧਾਰਮਿਕ ਸਮੁਦਾਇ ਤੋਂ ਵਿਚਾਰ ਪ੍ਰਗਟ ਕਰਨ ਲਈ ਨਿਮੰਤ੍ਰਣ ਆ ਸਕਦਾ ਹੈ।

ਉਥੇ ਜਾਣਾ ਵੀ ਗੁਨਾਹ ਨਹੀਂ, ਬੋਲਣਾ ਵੀ ਪਾਪ ਨਹੀਂ, ਬਲਕਿ ਵਿਦਿਆ ਦਾ ਪ੍ਰਸਾਰ ਇਹ ਸਾਡਾ ਨੈਤਿਕ ਧਰਮ ਹੈ। ਪਾਪ ਹੈ ਤਾਂ ਸਿਖ ਪੰਥ ਦੀ ਸ਼ਾਨ ਨੂੰ ਨੀਵਾਂ ਕਰਨਾ। ਮੈਨੂੰ ਤਾਂ ਇਸ ਸੰਸਥਾ ਦਾ ਕਦੇ ਕੋਈ ਨਿਮੰਤ੍ਰਣ ਨਹੀਂ ਆਇਆ। ਕਿਸੇ ਸਦੇ ਤੇ ਇਨ੍ਹਾਂ ਕੋਲ ਗਿਆ ਨਹੀਂ, ਕਦੇ ਇਨ੍ਹਾਂ ਦੀ ਸਭਾ ਵਿਚ ਭਾਸ਼ਣ ਨਹੀਂ ਦਿਤਾ। ਫਿਰ ਮੈਂ ਕਸੂਰਵਾਰ ਅਤੇ ਪੰਥ-ਧ੍ਰੋਹੀ ਕਿਵੇਂ ਹੋ ਗਿਆ ? ਇਕ ਘਟਨਾ ਯਾਦ ਆਈ। ਮੈਂ ਦੇਹਰਾਦੂਨ ਨਵਾਂ ਆਇਆ ਸੀ। ਡਾ. ਬਲਬੀਰ ਸਿੰਘ ਸਾਹਿਤ ਕੇਂਦਰ, ਦੇਹਰਾਦੂਨ ਦੀ ਆਨਰੇਰੀ ਡਾਇਰੈਕਟਰ ਬੀਬੀ ਮਹਿੰਦਰ ਕੌਰ ਜੀ ਨਾਲ ਸੰਸਕ੍ਰਿਤ ਦਾ ਇਕ ਪ੍ਰੋਫੈਸਰ ਆਇਆ। ਕਹਿਣ ਲਗਿਆ 'ਸਿਖ ਤੋ ਹਿੰਦੂ ਹੀ ਹੈਂ, ਖ਼ਾਲਸਾ ਤੋ ਹਿੰਦੂਓਂ ਕੀ ਫ਼ੌਜ ਥੀ। ਯੇ ਤੋ ਹਮਰੀ ਰਕਸ਼ਾ ਕੇ ਲਿਯੇ ਸ੍ਰੀ ਗੁਰੂ ਜੀ ਨੇ ਬਨਾਈ ਥੀ। ਇਸ ਲਿਯੇ ਆਪ ਹਮ ਭਾਈ-ਭਾਈ ਹੈਂ।' ਮੈਂ ਉਸ ਨੂੰ ਉਤਰ ਦਿਤਾ 'ਆਪ ਬਿਲਕੁਲ ਠੀਕ ਕਹਿਤੇ ਹੈਂ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹਮਾਰੇ ਦੁਸ਼ਮਨ ਥੇ ਤੁਮਹਾਰੇ ਮਿਤਰ ਥੇ, ਕਿਉਂਕਿ ਮਰਨੇ ਕੀ ਡਿਊਟੀ ਹਮਾਰੀ ਔਰ ਰਾਜ ਕਾ ਸੁਖ ਤੁਮਹਾਰੇ ਲੀਏ। ਹਮੇਂ ਸਿਪਾਹੀ ਬਣਾ ਦਿਯਾ, ਤੁਮਹੇਂ ਹਾਕਿਮ। ਤੋ ਗੁਰੂ ਤੁਮਹਾਰੇ ਥੇ ਯਾ ਹਮਾਰੇ'। ਉਸ ਭਾਈ ਦੀ ਇਸ ਵਿਕ੍ਰਿਤ ਧਾਰਨਾ ਦਾ ਨਿਖੇਧ ਕਰਨ ਵਾਸਤੇ ਵੀ ਉਸ ਵੇਲੇ ਮੈਂ ਤੁਹਾਡੀ ਘੋਰ-ਨਿੰਦਾ ਦਾ ਸ਼ਿਕਾਰ ਦਸਮ ਪਾਤਸ਼ਾਹ ਦੀ 'ਰਾਮਾਵਤਾਰ' ਬਾਣੀ ਦਾ ਆਸਰਾ ਲੈਂਦਿਆਂ ਉਸ ਨੂੰ ਕਿਹਾ ਕਿ 'ਅਗਰ ਵਾਸਤਵ ਮੇਂ ਆਪ ਮੇਰੇ ਭਾਈ ਹੈਂ ਤੋ ਮੇਰੇ ਸਾਥ ਹਰ ਰੋਜ਼ ਇਨ ਪੰਕਤੀਓਂ ਕਾ ਪਾਠ ਕਿਉਂ ਨਹੀਂ ਕਰਤੇ- 'ਰਾਮ ਰਹੀਮ ਪੁਰਾਨ ਕੁਰਾਨ ਅਨੇਕ ਕਹੈਂ ਮਤ ਏਕ ਨਾ ਮਾਨਯੋ। ਸਿਮ੍ਰਿਤਿ ਸ਼ਾਸਤ੍ਰ ਬੇਦ ਸਭੈ ਬਹੁ ਭੇਦ ਕਹੈਂ ਹਮ ਏਕ ਨਾ ਜਾਨਯੋ।' ਉਸ ਸੁਹਿਰਦ ਭਾਈ ਦੀ ਸ਼ਕਲ ਮੈਂ ਅਜ ਤਕ ਦੋਬਾਰਾ ਕਦੇ ਨਹੀਂ ਵੇਖੀ।

ਮੈਂ ਤੁਹਾਨੂੰ ਰਾਸ਼ਟਰੀ ਸਿਖ ਸੰਗਤ ਨਾਲ ਆਪਣੀ ਗੂੜ੍ਹੀ-ਨੇੜਤਾ ਦੀ ਕਹਾਣੀ ਜ਼ਰੂਰ ਦਸਾਂਗਾ। ਇਸ ਸੰਗਠਨ ਦੀ ਜਦੋਂ ਸਥਾਪਨਾ ਹੋਈ ਸੀ, ਜਦੋਂ ਆਮ ਸਿਖ ਇਨ੍ਹਾਂ ਦੇ ਮਿਸ਼ਨ ਬਾਰੇ ਕੁਝ ਵੀ ਨਹੀਂ ਸੀ ਜਾਣਦੇ, ਉਸ ਸਮੇਂ ਸਾਡੇ ਤੋਂ ਵਕਤ ਲੈ ਕੇ ਇਨ੍ਹਾਂ ਨੇ ਗੁਰਦੁਆਰਾ ਟੀ. ਟੀ. ਨਗਰ ਭੋਪਾਲ ਵਿਚ ਕੁਝ ਹਿੰਦੂਵਾਦੀ ਭਾਵਨਾ ਤੋਂ ਪ੍ਰੇਰਿਤ ਲੈਕਚਰ ਕੀਤੇ ਸਨ, ਜਿਸ ਉਤੇ ਅਸਾਂ ਆਪਣਾ ਸਖ਼ਤ ਇਤਰਾਜ਼ ਪ੍ਰਗਟ ਕਰਦਿਆਂ, ਫਿਰ ਕਦੇ ਗੁਰਦੁਆਰਾ ਸਾਹਿਬ ਦੀ ਸਟੇਜ ਤੇ ਇਨ੍ਹਾਂ ਨੂੰ ਨਹੀਂ ਸੀ ਚੜ੍ਹਨ ਦਿਤਾ। ਫਿਰ ਸ. ਸ਼ਮਸ਼ੇਰ ਸਿੰਘ (ਮ੍ਰਿਤਕ) ਕਾਨਪੁਰੀਏ ਦੀ ਅਗਵਾਈ ਵਿਚ ਇਨ੍ਹਾਂ ਗੁਰਦੁਆਰਾ ਨਾਨਕਸਰ ਹਮੀਦੀਆ ਰੋਡ ਭੋਪਾਲ ਵਿਖੇ ਪ੍ਰੋਗਰਾਮ ਕੀਤਾ। ਮੈਂ ਆਪਣੇ ਸਾਥੀਆਂ ਸਹਿਤ ਸ. ਸ਼ਮਸ਼ੇਰ ਸਿੰਘ ਨੂੰ ਸਿਖ ਸਟੇਜਾਂ ਤੋਂ ਹਿੰਦੂ ਮਨਸੂਬੇ ਪ੍ਰਚਾਰਨ ਲਈ ਫਟਕਾਰ ਪਾਈ। 'ਮਧ ਪ੍ਰਦੇਸ਼ ਕੇਂਦਰੀ ਸਿੰਘ ਸਭਾ' ਦੇ ਯਤਨਾਂ ਨਾਲ ਸਾਰੇ ਭੋਪਾਲ ਦੇ ਗੁਰਦੁਆਰਿਆਂ ਵਿਚ ਇਨ੍ਹਾਂ ਦੀ ਘੁਸਪੈਠ ਰੋਕ ਦਿਤੀ ਗਈ। ਫਿਰ ਇਸ ਜਮਾਤ ਨੇ ਆਰ. ਐਸ. ਐਸ. ਦੇ ਸਹਿਯੋਗ ਨਾਲ ਭੋਪਾਲ ਦੇ ਰਵਿੰਦਰ ਭਵਨ ਵਿਚ ਸਮਾਗਮ ਰਖਿਆ, ਜਿਸ ਵਿਚ ਮੈਂ ਤੇ ਸ. ਜੀਵਨਜੀਤ ਸਿੰਘ ਭੋਪਾਲ ਕੇਵਲ ਇਹ ਵੇਖਣ ਲਈ ਗਏ ਕਿ ਉਹ ਸਮਾਗਮ ਵਿਚ ਕਿਸ ਕਿਸਮ ਦੇ ਭਾਸ਼ਣ ਦੇਂਦੇ ਹਨ? ਜਦੋਂ ਇਨ੍ਹਾਂ ਨੇ ਸਿਖਾਂ ਨੂੰ ਹਿੰਦੂ ਦਸਣ ਦਾ ਪ੍ਰਯਤਨ ਕੀਤਾ, ਤਾਂ ਆਰ. ਐਸ. ਐਸ ਦੇ ਸੈਂਕੜੇ ਵਰਕਰਾਂ ਦੀ ਮਾਰ-ਕੁਟਾਈ ਦੀ ਪ੍ਰਵਾਹ ਕੀਤੇ ਬਿਨਾ ਅਸਾਂ ਕੇਵਲ ਦੋ ਸਿਖਾਂ ਮੈਂ ਅਤੇ ਸ. ਜੀਵਨਜੀਤ ਸਿੰਘ ਨੇ ਖੜੇ ਹੋ ਕੇ ਉਚੀ ਆਵਾਜ਼ ਵਿਚ ਕਿਹਾ ਕਿ- ਇਹ ਬਕਵਾਸ ਬੰਦ ਕਰੋ। ਇਸ ਦੀ ਤਸਦੀਕ ਸ. ਜੀਵਨਜੀਤ ਸਿੰਘ ਤੋਂ ਕੀਤੀ ਜਾ ਸਕਦੀ ਹੈ। ਉਨ੍ਹਾਂ ਦਾ ਪਤਾ ਹੇਠਾਂ ਦੇ ਰਿਹਾ ਹਾਂ-

Jeeawnjit Singh, 71-B,Shakti Nagar,Sector-I, Bhopal-462024,
Phone No. 09589350506

ਫਿਰ ਵੀ ਮੈਨੂੰ ਆਪਣੇ ਸਿਖ ਹੋਣ ਦਾ ਕੋਈ ਅਭਿਮਾਨ ਨਹੀਂ। ਨਾ ਹੀ ਮੈਂ ਚੰਗਾ ਸਿਖ ਹੋ ਸਕਦਾ ਹਾਂ। ਚੰਗੇ ਸਿਰਫ਼ ਦਸ ਪਾਤਸ਼ਾਹ ਸਨ ਅਤੇ ਉਨ੍ਹਾਂ ਦੀ ਪਵਿਤਰ ਬਾਣੀ ਹੈ ਜਾਂ ਆਪ ਜੈਸੇ ਸਰਬ-ਗੁਣ ਸੰਪੰਨ ਸੁਹਿਰਦ ਗੁਰਸਿਖ। ਮੇਰੇ ਲਈ ਇਹੋ ਸ਼ਬਦ ਸ਼ੋਭਨੀਕ ਹਨ- ਕੁਚਿਲ ਕਠੋਰ ਕਪਟ ਕਾਮੀ ॥ ਜਿਉ ਜਾਨਹਿ ਤਿਉ ਤਾਰਿ ਸੁਆਮੀ। ਅਜਿਹੀ ਸਥਿਤੀ ਹੀ ਜੇ ਮਿਲ ਜਾਵੇ, ਤਾਂ ਬਹੁਤ ਵਡੀ

ਪ੍ਰਾਪਤੀ ਹੈ। ਟਕਸਾਲੀ ਸਿਖ ਤੁਸੀਂ ਹੋ ਸਕਦੇ ਹੋ, ਮੈਂ ਨਹੀਂ। ਸਾਨੂੰ ਆਪਣੀ ਨਹੀਂ, ਆਪਣੇ ਗੁਰੂ ਦੀ ਉਚਿਆਈ ਅਤੇ ਪਵਿਤਰਤਾ ਦਾ ਹੀ ਮਾਨ ਬਥੇਰਾ ਹੈ। ਫਿਰ ਵੀ ਡਾ. ਮਾਨ ਨੂੰ ਮੇਰੀ ਬੇਨਤੀ ਹੈ ਕਿ ਉਨ੍ਹਾਂ ਨੇ ਮੇਰੇ ਉਤੇ ਅਸਿਖ ਹੀ ਨਹੀਂ ਗਦਾਰ ਸਿਖ ਹੋਣ ਦਾ ਬਹੁਤ ਹੀ ਗੰਭੀਰ ਦੋਸ਼ ਲਾਇਆ ਹੈ। ਹੁਣ ਉਨ੍ਹਾਂ ਦਾ ਨੈਤਿਕ ਫ਼ਰਜ਼ ਹੈ ਕਿ ਜਿਸ ਸ਼੍ਰੀ ਅਕਾਲ ਤਖ਼ਤ ਦੇ ਸਨਮਾਨ ਲਈ ਆਪਣੀ ਵਚਨਬਧਤਾ ਦੀਆਂ ਉਹ ਵਾਰ-ਵਾਰ ਸੌਂਹਾਂ ਖਾਂਦੇ ਹਨ, ਉਥੇ ਹਾਜ਼ਿਰ ਹੋ ਕੇ ਮੇਰੇ ਰਾਸ਼ਟਰੀ ਸਿਖ ਸੰਗਤ ਨਾਲ ਕਿਸੇ ਵੀ ਤਰ੍ਹਾਂ ਦੇ ਸੰਬੰਧ ਹੋਣੇ ਪ੍ਰਮਾਣਿਤ ਕਰ ਦੇਣ। ਮੇਰਾ ਉਨ੍ਹਾਂ ਨਾਲ ਵੀ, ਸਿਖ ਪੰਥ ਨਾਲ ਵੀ ਸਚਾ ਵਾਇਦਾ ਹੈ ਕਿ ਦੋਸ਼ੀ ਹੋਣ ਦੀ ਸੂਰਤ ਵਿਚ ਮੈਂ ਨਿਸ਼ਚਿਤ ਤੌਰ ਤੇ ਲਿਖਣ ਅਤੇ ਸਟੇਜ ਉਤੇ ਬੋਲਣ ਦਾ ਸਦਾ ਲਈ ਪਰਿਤਿਆਗ ਕਰ ਦੇਵਾਂਗਾ, ਪਰ ਜੇ ਉਹ ਅਜਿਹਾ ਨਾ ਕਰ ਸਕੇ, ਤਾਂ ਜਥੇਦਾਰ ਸ਼੍ਰੀ ਅਕਾਲ ਤਖ਼ਤ ਉਨ੍ਹਾਂ ਨੂੰ ਸਜ਼ਾ ਦੇਣ ਜਾਂ ਮੁਆਫ਼ ਕਰਨ, ਇਹ ਮੈਂ ਉਨ੍ਹਾਂ ਦੇ ਵਿਵੇਕ ਤੇ ਛਡ ਦੇਵਾਂਗਾ। ਪਰ ਇਹ ਜ਼ਰੂਰ ਹੈ ਕਿ ਜੇ ਡਾ. ਮਾਨ ਮੇਰੇ ਉਤੇ ਲਾਏ ਦੋਸ਼ ਨੂੰ ਪ੍ਰਮਾਣਿਤ ਨਹੀਂ ਕਰਦੇ ਜਾਂ ਗੁਨਾਹ ਲਈ ਮੁਆਫ਼ੀ ਨਹੀਂ ਮੰਗਦੇ, ਤਾਂ ਉਹ ਸਿਰਫ਼ ਮੇਰੇ ਦੋਸ਼ੀ ਨਹੀਂ, ਗੁਰੂ ਪੰਥ ਨਾਲ ਧੋਖਾ ਕਰਨ ਵਾਲੇ ਵਡੇ ਸਾਜ਼ਿਸ਼ੀ ਵਿਅਕਤੀ ਹੋਣਗੇ।

ਆਸ ਹੈ ਡਾ. ਜਸਬੀਰ ਸਿੰਘ ਮਾਨ ਇਤਨੀ ਸੇਵਾ ਪ੍ਰਵਾਨ ਕਰਨਗੇ।

ਸਮਾਪਿਤ

## ਅੰਤਿਕਾ 1

# ('ਕ੍ਰਿਸ਼ਨਾਵਤਾਰ ਦਾ ਖੜਗ ਸਿੰਘ' ਲੇਖ ਸੰਬੰਧੀ ਐਡੀਟਰ ਨੂੰ ਲਿਖਿਆ ਭਾਈ ਇੰਦਰਜੀਤ ਸਿੰਘ ਦਾ ਪੱਤਰ)

ਨਿਊਜ਼ ਲੈਟਰ ਦੇ ਫਰਵਰੀ ਅੰਕ ਵਿਚ ਡਾ. ਹਰਭਜਨ ਸਿੰਘ (ਪਟਿਆਲਾ) ਦਾ ਛਪਿਆ ਲੇਖ 'ਕ੍ਰਿਸ਼ਨਾਵਤਾਰ ਦਾ ਖੜਗ ਸਿੰਘ' ਪੜ੍ਹ ਕੇ ਹੈਰਾਨੀ ਹੋਈ। ਡਾਕਟਰ ਸਾਹਿਬ ਨੇ 'ਦਸਮ ਗ੍ਰੰਥ' ਦੀਆਂ ਕਥਾਵਾਂ ਨੂੰ ਗੁਰੂ-ਕ੍ਰਿਤ ਸਿੱਧ ਕਰਨ ਦੇ ਜੋਸ਼ ਵਿਚ ਜਿੱਥੇ ਤਥਾਂ ਦੀ ਗਲਤ ਪੇਸ਼ਕਾਰੀ ਕਰਦੇ ਹੋਏ ਮਹਿਜ ਅਕਾਦਮਿਕ-ਚਰਚਾ ਦਾ ਆਡੰਬਰ ਰਚਿਆ ਹੈ, ਉਥੇ ਕਥਾ-ਪ੍ਰਸੰਗ ਦੇ ਅਸਲ-ਅਰਥਾਂ ਨੂੰ ਨਜ਼ਰ-ਅੰਦਾਜ਼ ਕਰਕੇ ਪਾਠਕਾਂ ਨੂੰ ਗੁਮਰਾਹ ਕਰਨ ਦਾ ਜਤਨ ਵੀ ਕੀਤਾ ਹੈ। ਡਾ. ਹਰਭਜਨ ਸਿੰਘ ਆਪਣੇ ਲੇਖ ਵਿਚ ਖੜਗ ਸਿੰਘ ਦੇ ਹਥੋਂ ਸ਼੍ਰੀ ਕ੍ਰਿਸ਼ਣ ਦੇ ਹਾਰ ਜਾਣ ਜਾਂ ਮਾਤ ਖਾਣ ਦੀ ਕਥਾ ਕਰਦੇ ਹੋਏ ਇਹ ਸਿੱਧ ਕਰਨ ਲਈ ਪੂਰਾ ਜ਼ੋਰ ਲਾਉਂਦੇ ਹਨ ਕਿ ਖੜਗ ਸਿੰਘ ਕਿਉਂਕਿ ਗੁਰੂ ਗੋਬਿੰਦ ਸਿੰਘ ਜੀ ਦੀ ਪਰਿਕਲਪਨਾ ਦਾ ਮਹਾਨ ਸੂਰਬੀਰ ਧਰਮੀ-ਯੋਧਾ ਜਾਂ ਖੜਗਧਾਰੀ ਸਿਖ ਹੈ, ਇਸ ਲਈ ਉਸ ਦੀ ਬਹਾਦਰੀ ਅੱਗੇ ਕ੍ਰਿਸ਼ਣ, ਸ਼ਿਵ ਸਣੇ ਸਭ ਦੇਵਤਿਆਂ ਦੇ ਸਿੰਘਾਸਣ ਡੋਲ ਜਾਂਦੇ ਹਨ। ਲੇਕਿਨ ਹਕੀਕਤ ਇਸ ਤੋਂ ਕੋਹਾਂ ਦੂਰ ਹੈ। 'ਕ੍ਰਿਸ਼ਨ-ਅਵਤਾਰ' ਵਿਚਲੇ ਖੜਗ ਸਿੰਘ ਦੀ ਕਾਮਯਾਬੀ ਦਾ ਰਾਜ਼ ਉਸ ਦਾ "ਦਸਮੇਸ਼ ਦਾ ਆਦਰਸ਼ ਸਿਖ ਸੂਰਮਾ" ਹੋਣਾ ਨਹੀਂ, ਬਲਕਿ ਉਸ ਨੂੰ "ਚੰਡੀ ਦੇਵੀ ਵਲੋਂ ਅਜਿੱਤ ਹੋਣ ਦਾ ਵਰ ਮਿਲਿਆ" ਹੋਣਾ ਹੈ।

ਕ੍ਰਿਸ਼ਨਾਵਤਾਰ ਵਿਚਲਾ ਖੜਗ ਸਿੰਘ ਨਾਂ ਦਾ ਯੋਧਾ ਯੁੱਧ-ਭੂਮੀ ਵਿਚ ਜਦੋਂ ਸ਼੍ਰੀ ਕ੍ਰਿਸ਼ਣ ਨੂੰ ਵਾਲਾਂ ਤੋਂ ਫੜ ਕੇ ਅਤੇ ਫੇਰ ਉਸ ਦੀ ਜਾਨ ਬਖਸ਼ਦੇ ਹੋਏ ਉਸ ਨੂੰ ਛੱਡ ਦੇਂਦਾ ਹੈ, ਤਾਂ ਕ੍ਰਿਸ਼ਣ ਲੱਜਿਤ ਹੋ ਕੇ ਆਪਣਾ ਸਾਰਾ ਬਲ-ਪੌਰਖ ਭੁੱਲ ਜਾਂਦਾ

ਹੈ। ਇਸ ਉਪਰੰਤ ਬ੍ਰਹਮਾ ਪ੍ਰਤੱਖ ਹੋ ਕੇ ਕ੍ਰਿਸ਼ਣ ਨੂੰ ਖੜਗ ਸਿੰਘ ਦੀ ਬਹਾਦਰੀ ਦਾ ਇਹ ਭੇਦ ਦਸਦਾ ਹੈ :

(ਬ੍ਰਹਮਾ ਬਾਚ ॥ ਤੋਟਕ ਛੰਦ ॥)

*ਜਬ ਹੀ ਇਹ ਭੂਪਤਿ ਜਨਮ ਲੀਓ ।*
*ਤਜਿ ਧਾਮ ਤਬੈ ਬਨਿ ਬਾਸੁ ਕੀਓ ॥*
*ਤਪਸਾ ਕਰਿ കੈ ਜਗਮਾਤ ਰਿਝਾਯੋ ।*
*ਤਹ ਤੇ ਅਰਿ ਜੀਤਨ ਕੋ ਬਰੁ ਪਾਯੋ॥੧੫੩੭*

(ਦਸਮ ਗ੍ਰੰਥ, ਪੰਨਾ 452)

(ਅਰਥਾਤ, ਜਦੋਂ ਇਹ ਰਾਜਾ (ਖੜਗ ਸਿੰਘ) ਪੈਦਾ ਹੋਇਆ, ਤਦੋਂ ਹੀ ਇਸ ਨੇ ਘਰ ਛੱਡ ਕੇ ਬਨ ਵਿਚ ਨਿਵਾਸ ਕਰ ਲਿਆ ਸੀ। ਤਪੱਸਿਆ ਕਰਕੇ ਇਸ ਨੇ ਜਗਤਮਾਤਾ (ਦੇਵੀ) ਨੂੰ ਪ੍ਰਸੰਨ ਕਰ ਲਿਆ ਅਤੇ ਉਸ ਤੋਂ ਵੈਰੀ ਨੂੰ ਜਿੱਤਣ ਦਾ ਵਰ ਪ੍ਰਾਪਤ ਕਰ ਲਿਆ।) ਯੁੱਧ ਦੇ ਦੌਰਾਨ ਬ੍ਰਹਮਾ ਇਸ ਵਰਦਾਨ ਦਾ ਖੁਲਾਸਾ ਕਰਦੇ ਹੋਏ ਅਗਾਂਹ ਫੇਰ ਦਸਦਾ ਹੈ -

*ਜਬ ਲਗਿ ਇਹ ਤੇਤਾ ਕਰਿ ਮੋ ਹੈ ।*
*ਤਬ ਲਗੁ ਬਜ੍ਰ ਸੂਲ ਧਰਿ ਕੋ ਹੈ ॥੧੫੫੦॥*

(ਦਸਮ ਗ੍ਰੰਥ, ਪੰਨਾ 453)

(ਭਾਵ - ਜਦ ਤਕ ਇਸ (ਖੜਗ ਸਿੰਘ) ਦੇ ਹੱਥ ਵਿਚ ਤਾਵੀਜ਼ ਹੈ, ਤਦ ਤਕ ਵਜ੍ਰ-ਧਰ (ਇੰਦਰ), ਤ੍ਰਿਸ਼ੂਲਧਾਰੀ (ਸ਼ਿਵ), ਆਦਿ ਇਸ ਦੇ ਸਾਹਮਣੇ ਕੌਣ ਹਨ ਅਰਥਾਤ ਕੁਝ ਵੀ ਨਹੀਂ ਹਨ।) ਇਸੇ ਲਈ, ਬ੍ਰਹਮਾ ਹੁਣ ਕ੍ਰਿਸ਼ਣ ਨੂੰ ਸਲਾਹ ਦੇਂਦਾ ਹੈ ਕਿ ਉਹ ਭਿਖਾਰੀ ਬਣ ਕੇ ਉਸ ਕੋਲੋਂ ਇਹ ਤਾਵੀਜ਼ ਮੰਗ ਲਵੇ ਅਤੇ ਫੇਰ ਕ੍ਰਿਸ਼ਣ ਬ੍ਰਾਹਮਣ ਬਣ ਕੇ ਖੜਗ ਸਿੰਘ ਤੋਂ ਤਾਵੀਜ਼ ਦਾ ਦਾਨ ਮੰਗਦੇ ਹੋਏ ਆਖਦਾ ਹੈ -

*ਗਉਰਾ ਤੇਤਾ ਤੁਹਿ ਦਯੋ ਸੋ ਮੁਹਿ ਦੇ ਨ੍ਰਿਪ ਧੀਰ ॥੧੫੫੬॥*

(ਦਸਮ ਗ੍ਰੰਥ, ਪੰਨਾ 454)

(ਭਾਵ- ਯਦੁਵੀਰ ਕ੍ਰਿਸ਼ਣ ਨੇ ਕਿਹਾ, ਹੇ ਧੀਰਜਵਾਨ ਰਾਜਾ ਖੜਗ ਸਿੰਘ ! ਪਾਰਬਤੀ ਮਾਈ (ਗੌਰੀ) ਨੇ ਜੋ ਤਾਵੀਜ਼ (ਤੇਤਾ) ਤੈਨੂੰ ਦਿਤਾ ਹੈ, ਉਹ ਮੈਨੂੰ ਦਾਨ ਕਰ

ਏ।) ਸਪਸ਼ਟ ਹੈ ਕਿ ਇਹ ਤਾਵੀਜ਼ ਖੜਗ ਸਿੰਘ ਨੂੰ ਦੇਵੀ (ਗੌਰੀ, ਦੁਰਗਾ) ਵਲੋਂ ਬਖਸ਼ਿਆ ਹੋਇਆ ਸੀ, ਨਾ ਕਿ ਗੁਰੂ ਸਾਹਿਬ ਵਲੋਂ।

(ਨੋਟ :- ਤਾਵੀਜ਼ ਦੀ ਬਖਸ਼ਿਸ਼ ਗੁਰਮਤਿ ਮਰਯਾਦਾ ਦੇ ਉਲਟ ਹੈ, ਇਸ ਲਈ ਜੇਕਰ ਗੁਰੂ ਸਾਹਿਬ ਵਲੋਂ ਕੋਈ ਬਖਸ਼ਿਸ਼ ਹੁੰਦੀ ਤਾਂ ਉਹ ਅਸਤ੍ਰ-ਸ਼ਸਤ੍ਰ ਦੀ ਹੋਣੀ ਸੀ ਜਿਵੇਂ ਕਿ ਬੰਦਾ ਸਿੰਘ ਬਹਾਦਰ ਨੂੰ ਪੰਜ ਤੀਰ ਆਦਿ ਦੀ ਬਖਸ਼ਿਸ ਹੋਈ ਸੀ।)

ਡਾ. ਹਰਭਜਨ ਸਿੰਘ ਹੁਰਾਂ ਨੇ ਆਪਣੇ ਲੇਖ ਵਿਚ ਤਾਵੀਜ਼ ਦਾ ਜ਼ਿਕਰ ਤਾਂ ਕੀਤਾ ਹੈ ਪਰ ਇਸ ਤਾਵੀਜ਼ ਦਾ ਸੰਬੰਧ 'ਦੇਵੀ ਮਾਤਾ' ਤੋਂ ਹੋਣ ਦੀ ਗੱਲ ਜਾਣ-ਬੁਝ ਕੇ ਛੁਪਾ ਗਏ ਹਨ। ਐਨਾ ਹੀ ਨਹੀਂ, ਖੜਗ ਸਿੰਘ ਨੂੰ ਤਾਵੀਜ਼-ਧਾਰੀ ਮੰਨਦੇ ਹੋਏ ਵੀ ਡਾਕਟਰ ਸਾਹਿਬ ਉਤਸਾਹ-ਪੂਰਵਕ ਉਸ ਦੀ ਸਿਫ਼ਤਾਂ ਦੇ ਪੁਲ ਬੰਨ੍ਹਦੇ ਹੋਏ ਲਿਖਦੇ ਹਨ - "ਪਰ ਖੜਗ ਸਿੰਘ ਉਹ ਹੈ, ਜੋ ਗੈਬੀ-ਸ਼ਕਤੀਆਂ ਦੀ ਮਦਦ ਦੀ ਆਸ ਉਤੇ ਨਹੀਂ ਜਿਊਂਦਾ, .....। ਖੜਗ ਸਿੰਘ ਅਜਿਹੇ ਵਹਿਮਾਂ-ਭਰਮਾਂ ਤੋਂ ਉਪਰ ਹੈ।" - ਡਾਕਟਰ ਹਰਭਜਨ ਸਿੰਘ ਹੁਰਾਂ ਦੇ ਲੇਖ ਵਿਚ ਇਹ ਕਿਹੋ ਜਿਹਾ ਅੰਤਰ-ਵਿਰੋਧ ਹੈ ? ਕਿਹੋ ਜਹੀ ਸੇਵਾ ਹੈ ਇਹ ਸਿਖੀ ਦੀ ?

ਦਸਮ ਗ੍ਰੰਥ ਦੇ 'ਕ੍ਰਿਸ਼ਨਾਵਤਾਰ' ਵਿਚ ਕਈ ਅਵਤਾਰ, ਦੇਵਤੇ, ਬੀਰ-ਬਹਾਦਰ ਆਦਿ ਖੜਗ ਸਿੰਘ ਦੇ ਪੈਰਾਂ ਹੇਠ ਰੁਲਦੇ ਦਿਸ ਰਹੇ ਹਨ; ਪਰ ਇਹ ਇਸ ਕਾਰਨ ਨਹੀਂ ਕਿ ਉਹ (ਖੜਗ ਸਿੰਘ) ਗੁਰੂ ਗੋਬਿੰਦ ਸਿੰਘ ਜੀ ਦੀ ਪਰਿਕਲਪਨਾ ਦਾ ਕੋਈ ਮਹਾਨ ਬੀਰ-ਯੋਧਾ ਹੈ, ਬਲਕਿ ਇਸ ਕਾਰਨ ਕਿ ਉਹ 'ਦੇਵੀ' ਦਾ ਵਰੋਸਾਇਆ ਪਰਮ ਭਗਤ ਹੈ। ਡਾ. ਹਰਭਜਨ ਸਿੰਘ ਦਾ ਕਹਿਣਾ ਹੈ ਕਿ ਸਾਰੇ ਦਵਤੇ ਖੜਗ ਸਿੰਘ ਦੇ ਪੈਰਾਂ ਹੇਠ ਰੁਲਦੇ ਦਿਸ ਰਹੇ ਹਨ, ਪਰ ਕੀ ਉਹ ਇਹ ਦੱਸਣ ਦੀ ਖੇਚਲ ਕਰਨਗੇ ਕਿ ਇਨ੍ਹਾਂ "ਰੁਲਦੇ ਦਿਸਦੇ ਦੇਵਤਿਆਂ" ਦੀ ਸੂਚੀ ਵਿਚ ਕਿਤੇ ਦੇਵੀ (ਚੰਡੀ, ਦੁਰਗਾ, ਭਗੌਤੀ) ਦਾ ਵੀ ਨਾਂ ਆਉਂਦਾ ਹੈ ਜਾਂ ਨਹੀਂ ?

ਹਕੀਕਤ ਇਹ ਹੈ ਕਿ ਜਿਸ ਤਰ੍ਹਾਂ ਸ਼ਾਕਤ-ਪੁਰਾਣਾਂ ਜਾਂ 'ਮਹਾਂਕਾਲੀ ਤੰਤ੍ਰ-ਸ਼ਾਸਤ੍ਰਾਂ' ਵਿਚ ਬ੍ਰਹਾਮਣਵਾਦ ਦੇ ਕਈ ਦੇਵਤੇ, ਅਵਤਾਰ ਆਦਿ "ਦੇਵੀ ਭਗਵਤੀ" ਦੇ ਦਰ ਉਤੇ ਹੱਥ ਜੋੜੇ ਖੜੇ ਵਿਖਾਏ ਜਾਂਦੇ ਹਨ, ਉਸੇ ਤਰ੍ਹਾਂ ਦਸਮ ਗ੍ਰੰਥ ਵਿਚਲੀਆਂ ਕਥਾਵਾਂ ਦੇ ਦੇਵੀ-ਉਪਾਸਕ (ਸ਼ਾਕਤ) ਕਵੀ ਨੇ ਤ੍ਰਿਮੂਰਤੀ (ਬ੍ਰਹਮਾ, ਵਿਸ਼ਣੂ/

ਕ੍ਰਿਸ਼ਣ, ਸ਼ਿਵ) ਸਮੇਤ ਅਨੇਕ ਦੇਵਤਿਆਂ ਨੂੰ "ਜਗਤ ਮਾਤਾ" (ਚੰਡੀ, ਭਗਉਤੀ, ਦੁਰਗਾ) ਦੇ ਤੇਜ-ਪ੍ਰਤਾਪ ਸਾਮ੍ਹਣੇ ਬੇਬਸ ਵਿਖਾਇਆ ਹੈ।

**..... ਇੰਦਰਜੀਤ ਸਿੰਘ, 405, ਫੇਜ 7, ਮੁਹਾਲੀ 160 062**

*(ਸ. ਇੰਦਰਜੀਤ ਸਿੰਘ ਵਲੋਂ ਇਸ ਪੱਤਰ ਵਿਚ ਉਠਾਏ ਗਏ ਪ੍ਰਸ਼ਨਾਂ ਦਾ ਉੱਤਰ ਦੇਣ ਲਈ ਡਾ. ਹਰਭਜਨ ਸਿੰਘ ਜੀ ਨੂੰ ਬੇਨਤੀ ਕੀਤੀ ਗਈ ਹੈ ਉਨ੍ਹਾਂ ਵਲੋਂ ਭੇਜੇ ਜਾਣ ਵਾਲੇ ਉੱਤਰਾਂ ਨੂੰ ਨਿਊਜ਼ ਲੈਟਰ ਦੇ ਅਗਲੇ ਅੰਕਾਂ ਵਿਚ ਪ੍ਰਕਾਸ਼ਿਤ ਕੀਤਾ ਜਾਵੇਗਾ। .... ਐਡੀਟਰ)*



# ਅੰਤਿਕਾ 2

## ਸ੍ਰੀ ਦਸਮ ਗ੍ਰੰਥ ਦੇ ਵਿਰੋਧੀ ਡਾ. ਗੁਰਚਰਨ ਸਿੰਘ ਵਲੋਂ ਲਿਖਿਆ ਪਹਿਲਾ ਲੇਖ (ਅਸਾਂ ਇਹ ਲੇਖ ਹੂ-ਬ-ਹੂ ਦਿੱਤਾ ਹੈ ਅਤੇ ਗ਼ਲਤੀਆਂ ਲਈ ਅਸੀਂ ਜ਼ਿਮੇਵਾਰ ਨਹੀਂ ਪਾਠਕ ਆਪ ਹੀ ਆਲੋਚਕਾਂ ਦੀ ਬੌਧਿਕਤਾ ਅਤੇ ਅਸੱਭਯ ਭਾਸ਼ਾ ਦਾ ਅੰਦਾਜ਼ਾ ਲਾ ਸਕਦੇ ਹਨ)

ਆਓ ਹੁਣ ਆਪਾਂ ਪ੍ਰੋ. ਹਰਭਜਨ ਸਿੰਘ ਪਟਿਆਲਾ ਯੂਨੀਵਰਸਿਟੀ ਦੇ ਝੂਠਾਂ ਨੂੰ ਨੰਗਾ ਕਰੀਏ।

1. ਬਚਿਤ੍ਰ ਨਾਟਕ ਅਧਿਆਇ ਛੇਵਾਂ। ਜਿਉ ਜਿਉ ਪ੍ਰਭ ਹਮ ਕੋ ਸਮਝਾਯੋ।। ਇਮ ਕਹਿ ਕੈ ਇਹ ਲੋਕ ਪਠਾਯੋ।।5।। ਅਤੇ, ਤਪ ਸਾਧਤ ਹਰਿ ਮੋਹਿ ਬੁਲਾਯੋ।। ਇਮ ਕਹਿਕੈ ਇਹ ਲੋਕ ਪਠਾਯੋ।।28।। ਦਸਮ ਗ੍ਰੰਥ ਪੰਨਾ 55 ਅਤੇ 56।।ਪ੍ਰਕਾਸ਼ਕ, ਭਾਈ ਚਤਰ ਸਿੰਘ ਜੀਵਨ ਸਿੰਘ ਅੰਮ੍ਰਿਤਸਰ। ਇਸ ਅਧਿਆਇ ਵਿਚ ਗੁਰੂ ਗੋਬਿੰਦ ਸਿੰਘ ਜੀ ਕੋਲੋਂ ਇਹ ਅਖਵਾਇਆ ਗਿਆ ਹੈ ਕਿ ਮੈਂ ਜਿਥੇ ਹੇਮਕੁੰਟ ਪ੍ਰਬਤ ਹੈ ਉਥੇ ਬੈਠ ਕੇ ਤਪ ਕਰ ਰਿਹਾ ਸੀ। ਇਸੇ ਥਾਂ ਤੇ ਕਦੀ ਪਾਂਡਵਾਂ ਨੇ ਵੀ ਤਪ ਕੀਤਾ ਸੀ। ਮੈਨੂੰ ਪ੍ਰਮਾਤਮਾ ਨੇ ਕੋਲ ਬਲਾ ਕੇ ਇਸ ਲੋਕ (ਮਾਤ ਲੋਕ) ਵਿਚ ਜਾਣ ਲਈ ਕਿਹਾ। ਪ੍ਰੋ. ਹਰਭਜਨ ਸਿੰਘ ਜੀ ਇਹ ਦੱਸੋ ਕਿ ਹੇਮਕੁੰਟ ਪ੍ਰਬਤ ਕਿਸੇ ਹੋਰ ਲੋਕ ਵਿਚ ਹੈ? ਤੁਸੀਂ ਤਾਂ ਉਤਰ ਦੇਣ ਦੇ ਕਾਬਲ ਹੀ ਨਹੀ ਹੋ ਇਸ ਕਰਕੇ ਇਸਦਾ ਜਵਾਬ ਮੈਂ ਹੀ ਦੇ ਦਿੰਦਾ ਹਾਂ। ਹੇਮਕੁੰਟ ਪ੍ਰਬਤ ਤਾਂ ਇਸੇ ਮਾਤ ਲੋਕ ਵਿਚ ਹੈ। ਯੂ.ਪੀ. ਦੀਆਂ ਪਹਾੜੀਆਂ ਵੀ ਇਸ ਲੋਕ ਵਿਚ ਹੀ ਹਨ। ਫਿਰ ਇਹ ਦੱਸੋ ਕਿ ਦਸਮ ਗ੍ਰੰਥ ਦਾ ਰੱਬ ਝੂਠ ਕਿਉਂ ਬੋਲ ਰਿਹਾ ਹੈ? ਇਸੇ ਹੀ ਅਧਿਆਇ ਦੇ ਬੰਦ 25 ਅਤੇ 26 ਵਿਚ ਰਾਮਾਨੰਦ ਤੇ ਮਹਾਦੀਨ ਦੇ ਇਸ ਮਾਤ ਲੋਕ ਵਿਚ ਆਉਣ ਦਾ ਜਿਕਰ ਹੈ ਤੇ ਦਸਮ

ਗ੍ਰੰਥ ਦੇ ਰੱਬ ਜੀ ਫਿਰ ਭੁੱਲ ਗਏ ਕਿ ਉਸਨੇ ਰਾਮਾਨੰਦ ਨੂੰ ਪਹਿਲਾਂ ਭੇਜਿਆ ਸੀ ਜਾਂ ਮਹਾਦੀਨ ਨੂੰ। ਇਸ ਕਰਕੇ ਇਸ ਗ੍ਰੰਥ ਦਾ ਲਿਖਾਰੀ ਕੋਈ ਝੂਠਾ ਹੀ ਹੈ। ਗੁਰੂ ਗੋਬਿੰਦ ਸਿੰਘ ਜੀ ਵਰਗਾ ਸੱਚਾ ਸੁਚਾ ਮਹਾਨ ਯੋਧਾ, ਜਿਸਦੇ ਪਿਤਾ ਸ਼ਹੀਦ, ਮਾਤਾ ਸਿੱਖ ਧਰਮ ਦੀ ਪਹਿਲੀ ਸ਼ਹੀਦ ਔਰਤ, ਜਿਸਦੇ ਚਾਰੋ ਬੱਚੇ ਸ਼ਹੀਦ, ਦਾਦਾ ਸ਼ਹੀਦ ਤੇ ਪੜਦਾਦਾ ਵੀ ਸ਼ਹੀਦ, ਲਿਖਾਰੀ ਨਹੀ ਹੋ ਸਕਦਾ।

2. ਗੁਰੂ ਨਾਨਕ ਪਾਤਸ਼ਾਹ ਦੇ ਹੁਕਮਾਂ ਮੁਤਾਬਕ ਤਾਂ ਕੋਈ ਵੀ ਮਨੁੱਖ ਇਹ ਨਹੀ ਦੱਸ ਸਕਦਾ ਕਿ ਉਹ ਪਿਛਲੇ ਜਨਮ ਵਿਚ ਕੀ ਕਰਦਾ ਸੀ, ਕਿਥੇ ਸੀ ਆਦਿ। ਗਉੜੀ ਚੇਤੀ ਮਹਲਾ ੧ ।। ਕਤ ਕੀ ਮਾਈ ਬਾਪੁ ਕਤ ਕੇਰਾ ਕਿਦੂ ਥਾਵਹੁ ਹਮ ਆਏ ।। ਅਗਨਿ ਬਿੰਬ ਜਲ ਭੀਤਰਿ ਨਿਪਜੇ ਕਾਹੇ ਕੰਮਿ ਉਪਾਏ ।।੧।। ਮੇਰੇ ਸਾਹਿਬਾ ਕਉਣੁ ਜਾਣੈ ਗੁਣ ਤੇਰੇ ।। ਕਹੇ ਨ ਜਾਨੀ ਅਉਗਣ ਮੇਰੇ ।।੧।। ਰਹਾਉ ।। ਪੰਨਾ ੧੫੬।। ਗੁਰੂ ਸਾਹਿਬ ਦਾ ਫੁਰਮਾਣ ਹੈ ਕਿ ਭਾਈ ਮੈਨੂੰ ਕੀ ਪਤਾ ਕਿ ਪਹਿਲਾਂ ਮੇਰੀ ਮਾਂ ਕੌਣ ਸੀ ਪਿਤਾ ਕੌਣ ਸੀ ਤੇ ਮੈਂ ਕਿਹੜੀ ਕਿਹੜੀ ਜੂਨ ਵਿਚੋਂ ਹੁੰਦਾ ਹੋਇਆ ਇਸ ਦੁਨੀਆ ਵਿਚ ਆਇਆ ਹਾਂ ਤੇ ਹੁਣ ਮੇਰੇ ਪਿਤਾ ਮਾਤਾ ਨੇ ਆਪਣੇ ਵੀਰਜ਼ ਤੋਂ ਮੈਨੂੰ ਕਿਹੜੇ ਕੰਮ ਲਈ ਪੈਦਾ ਕੀਤਾ ਹੈ? ਇਨ੍ਹਾਂ ਹੁਕਮਾਂ ਦੇ ਬਾਵਜੂਦ ਵੀ ਅਸੀਂ ਇਹ ਕਿਵੇਂ ਮੰਨ ਲਈਏ ਕਿ ਦਸਮ ਗ੍ਰੰਥ ਸੱਚ ਬੋਲ ਰਿਹਾ ਹੈ? ਇਹੁ ਮਨੁ ਕਰਮਾ ਇਹੁ ਮਨੁ ਧਰਮਾ ।। ਇਹੁ ਮਨੁ ਪੰਚ ਤਤੁ ਤੇ ਜਨਮਾ ।।ਪੰਨਾ ੪੧੫।। ਜੇ ਇਹ ਮਨ ਪੰਚ ਤੱਤ ਤੇ ਪੈਦਾ (ਜਨਮਾ) ਹੁੰਦਾ ਹੈ ਤਾਂ ਜਦੋਂ ਪੰਜ ਤੱਤ ਮਰਨ ਵੇਲੇ ਖਤਮ ਹੋਏ ਤਾਂ ਮਨ ਵੀ ਖਤਮ ਹੋ ਗਿਆ। ਕਿਸੇ ਹੋਰ ਜਨਮ ਵੇਲੇ ਇਹ ਮਨ ਰਿਹਾ ਹੀ ਨਾ ਤਾ ਇਹ ਦੱਸੋ ਕਿ ਹੇਮ ਕੁੰਟ ਪ੍ਰਬਤ ਤੇ ਤਪ ਕਰਨ ਵਾਲੇ ਗੋਬਿੰਦ ਜੀ ਜਦੋ ਮਾਤਾ ਗੁਜਰੀ ਦੇ ਕੁਖੋਂ ਪੈਦਾ ਹੋਏ ਤੇ ਗਬਿੰਦ ਰਾਇ ਦੇ ਰੂਪ ਵਿਚ ਇਸ ਸੰਸਾਰ ਵਿਚ ਆਏ ਉਹ ਕਿਹੜੇ ਦਿਮਾਗ ਦੀ ਕਿਹੜੀ ਯਾਦ ਸ਼ਕਤੀ ਨਾਲ ਲੈ ਕੇ ਆਏ ਸਨ?

3. ਪ੍ਰੰਪਰਾਵਾਂ ਬਦਲੀਆਂ ਜਾ ਸਕਦੀਆ ਹਨ ਕਿਉਂਕਿ ਇਹ ਸਿੱਖ ਜਗਤ ਨੇ ਘੜੀਆਂ ਹਨ ਪਰ ਸਿੱਖ ਸਿਧਾਂਤ ਜੋ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ ਉਹ ਨਹੀਂ ਬਦਲੇ ਜਾ ਸਕਦੇ। ਇਸ ਕਰਕੇ ਹੀ ਸ੍ਰ. ਗੁਰਬਖਸ਼ ਸਿੰਘ ਕਾਲਾ ਅਫਗਾਨਾ ਨੇ ਬਚਿਤ੍ਰ ਨਾਟਕ ਦਾ ਵਿਰੋਧ ਕੀਤਾ ਹੈ ਤੇ ਨਾਲ ਹੀ ਇਹ ਵੀ ਦੱਸ ਦਿੱਤਾ ਕਿ ਕੰਜਰ ਕਵਿਤਾ ਪੜ੍ਹ ਕੇ ਅੰਮ੍ਰਿਤ ਨਹੀ ਬਣਾਇਆ ਜਾ ਸਕਦਾ। ਇਹ ਵੀ ਸੱਚ ਹੈ ਕਿ ਗੁਰਬਾਣੀ, ਜੋ ਗੁਰੂ ਗੰਥ ਸਾਹਿਬ ਵਿਚ ਦਰਜ ਹੈ, ਇਸ ਤਰ੍ਹਾਂ ਦੇ ਅੰਮ੍ਰਿਤ ਨੂੰ ਨਹੀ

ਮੰਨਦੀ। ਇਹ ਤਾਂ ਖੰਡੇ ਬਾਟੇ ਦੀ ਪਾਹੁਲ ਹੈ। ਫਿਰ ਇਹ ਵੀ ਦੱਸਣਾ ਕਿ ਖੰਡੇ-ਬਾਟੇ ਦੀ ਪਹੁਲ ਅੰਮ੍ਰਿਤ ਕਦੋਂ ਤੇ ਕਿਵੇਂ ਬਣੀ?

4. ਤੁਸੀਂ ਆਪਣੇ ਭਾਸ਼ਣ ਵਿਚ ਇਹ ਕਹਿ ਰਹੇ ਹੋ ਕਿ ਗੁਰੂ ਗ੍ਰੰਥ ਸਾਹਿਬ ਪੜ੍ਹਨ ਨਾਲ ਮਨੁੱਖ ਸੰਤ ਬਣਦਾ ਹੈ ਤੇ ਕਿਤੇ ਆਪਣੀ ਸਮਾਧੀ ਵਿਚ ਹੀ ਨਾ ਲੀਨ ਰਹਿ ਜਾਏ ਇਸ ਕਰਕੇ ਦਸਮ ਗ੍ਰੰਥ ਪੜ੍ਹ ਕੇ ਮਨੁੱਖ ਸਿਪਾਹੀ ਬਣਦਾ ਹੈ। ਇਸ ਤਰ੍ਹਾਂ ਕਰਕੇ ਇਨ੍ਹਾਂ ਦੋਹਾ ਗ੍ਰੰਥ ਦੇ ਸੁਮੇਲ ਤੋਂ ਹੀ ਮਨੁੱਖ ਸੰਤ-ਸਿਪਾਹੀ ਬਣ ਸਕਦਾ ਹੈ। ਇਸ ਬਾਰੇ ਤੁਹਾਨੂੰ ਕੁੱਝ ਸਵਾਲ:

ੳ. ਇਹ ਗੱਲ ਕਰਕੇ ਤੁਸੀਂ ਸਰਕਾਰੀ ਬੋਲੀ ਬੋਲਣ ਦੀ ਪੁਸ਼ਟੀ ਆਪਣੇ ਆਪ ਕਰ ਦਿੱਤੀ। ਇਨ੍ਹਾਂ ਲਫਜ਼ਾਂ ਨਾਲ ਤੁਸੀਂ ਗੁਰੂ ਗਰੰਥ ਸਾਹਿਬ ਜੀ ਨੂੰ ਅਧੂਰਾ ਸਾਬਤ ਕਰ ਦਿੱਤਾ। ਇਸ ਕਰਕੇ ਹੀ ਦਮਦਮੀ ਟਕਸਾਲ, ਸਿੱਖ ਰਹਿਤ ਮਰਯਾਦਾ ਦੀ ਉਲੰਘਣਾ ਕਰਕੇ ਚੌਕ ਮਹਿਤਾ ਗੁਰੂ ਗ੍ਰੰਥ ਸਾਹਿਬ ਜੀ ਦੇ ਤੁਲ (ਬਰਾਬਰ) ਦਸਮ ਗ੍ਰੰਥ ਦਾ ਪ੍ਰਕਾਸ਼ ਕਰਦੀ ਹੈ। ਇਹ ਸਿੱਖੀ ਨਾਲ ਪੂਰਣ ਰੂਪ ਵਿਚ ਧਰੋਹ ਹੈ।

ਅ. ਅਹਿ ਦਸਮ ਗ੍ਰੰਥ 1760 ਤੋਂ 1780 ਤਕ ਅੰਗਰੇਜ਼ਾਂ ਨੇ ਲਿਖਵਾਇਆ। ਉਦੋਂ ਤੇ ਹੁਣ ਤੁਹਾਡੇ ਰਾਂਹੀ ਸਿੱਖੀ ਨੂੰ ਖਤਮ ਕਰਨ ਲਈ, ਗੁਰੂ ਸਿਧਾਂਤ ਨੂੰ ਖਤਮ ਕਰਨ ਲਈ, ਬ੍ਰਾਹਮਣ ਦੀ ਮੰਜੀ ਜਿਉਂਦੀ ਰੱਖਣ ਲਈ ਹੀਲੇ ਵਸੀਲੇ ਉਪਰਾਲਾ ਕੀਤਾ ਜਾ ਰਿਹਾ ਹੈ। ਤੁਹਾਡੇ ਮੁਤਾਬਕ ਜੇ ਇਹ ਗ੍ਰੰਥ ਦਸਵੇਂ ਗੁਰੂ ਨੇ ਲਿਖਿਆ ਵੀ ਹੈ ਤਾਂ ਇਹ ਦੱਸੋ ਕਿ ਗੁਰੂ ਅਰਜਨ ਪਾਤਸ਼ਾਹ ਜੀ ਨੇ ਕਿਹੜਾ ਦਸਮ ਗ੍ਰੰਥ ਪੜ੍ਹਿਆ ਸੀ ਸੰਤ-ਸਿਪਾਹੀ ਬਣਨ ਲਈ? ਗੁਰੂ ਹਰਗੋਬਿੰਦ ਸਾਹਿਬ ਜੀ ਨੇ ਕਿਹੜਾ ਦਸਮ ਗ੍ਰੰਥ ਪੜ੍ਹਿਆ ਸੀ ਸੰਤ-ਸਿਪਾਹੀ ਬਣਨ ਲਈ? ਇਸੇ ਹੀ ਤਰ੍ਹਾਂ ਗੁਰੂ ਹਰਿ ਰਾਇ ਜੀ, ਗੁਰੂ ਹਰਿ ਕ੍ਰਿਸ਼ਨ ਜੀ, ਪਿਤਾ ਗੁਰੂ ਤੇਗ ਬਹਾਦਰ ਸਾਹਿਬ, ਮਾਤਾ ਗੁਜਰੀ ਜੀ, ਚਾਰੋ ਸਾਹਿਬਜਾਦੇ, ਭਾਈ ਦਿਆਲਾ, ਭਾਈ ਸਤੀ ਦਾਸ, ਭਾਈ ਮਤੀ ਦਾਸ ਜੀ ਨੇ ਕਿਹੜਾ ਦਸਮ ਗ੍ਰੰਥ ਪੜ੍ਹਿਆ ਸੀ ਸੰਤ-ਸਿਪਾਹੀ ਬਣਨ ਲਈ। ਭਾਈ ਬਿਧੀ ਚੰਦ ਜੀ ਤੇ ਹੋਰ ਅਨੇਕਾਂ ਸਿੰਘ-ਸਿੰਘਣੀਆਂ ਜੋ ਸਿੱਖ ਧਰਮ ਦੀ ਰਾਖੀ ਕਰਨ ਹਿਤ ਆਪਣੀ ਜਾਨਾਂ ਵਾਰ ਗਏ, ਆਪਣੇ ਬੱਚਿਆਂ ਦੇ ਟੋਟੇ ਕਰਵਾਕੇ ਗਲਾਂ ਵਿਚ ਹਾਰ ਪੁਆ

ਗਏ ਪਰ ਸੀ ਨਹੀ ਕੀਤੀ, ਧਰਮ ਤੋਂ ਨਹੀ ਹਾਰੇ ਉਨ੍ਹਾਂ ਕਿਹੜੇ ਦਸਮ ਗ੍ਰੰਥ ਦਾ ਮੁਆਇਨਾ ਕੀਤਾ ਸੀ।

ੲ. ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਸਮਾਧੀਆਂ ਲਾ ਕੇ ਭਗਤੀ ਕਰਨ ਦੇ ਸਿਧਾਂਤ ਦੀ ਜੜ੍ਹ ਪੁੱਟਦੀ ਹੈ। ਗੁਰੂ ਗ੍ਰੰਥ ਸਾਹਿਬ ਮੁਤਾਬਕ ਗੁਣ ਧਾਰਨ ਕਰਨੇ ਹੀ ਭਗਤੀ ਹੈ ਹੋਰ ਕੋਈ ਭਗਤੀ ਨਹੀ:

*ਚੁਪੈ ਚੁਪ ਨ ਹੋਵਈ ਜੇ ਲਾਇ ਰਹਾ ਲਿਵ ਤਾਰ ।। ਪੰਨਾ ੧।।*

*ਸਭਿ ਗੁਣ ਤੇਰੇ ਮੈ ਨਾਹੀ ਕੋਇ।। ਵਿਣੁ ਗੁਣ ਕੀਤੇ ਭਗਤਿ ਨ ਹੋਇ।। ਪੰਨਾ ੪।।*

*ਮਨਮੁਖ ਭਗਤਿ ਕਰਹਿ ਬਿਨੁ ਸਤਿਗੁਰ ਵਿਣੁ ਸਤਿਗੁਰ ਭਗਤਿ ਨ ਹੋਈ ਰਾਮ ।।*

ਪੰਨਾ ੭੬੮

ਹੁਣ ਅਸੀਂ ਜਾਗ ਚੁੱਕੇ ਹਾਂ। ਹੁਣ ਤੁਸੀਂ ਤੀਜੇ ਪਾਤਸ਼ਾਹ ਦੇ ਕੇਸ ਕਿਲੀ ਨਾਲ ਬੰਨ ਕੇ ਭਗਤੀ ਕਰਨ ਦੀ ਕਹਾਣੀ ਸਾਨੂੰ ਨਹੀ ਸੁਣਾ ਪਾਓਗੇ। ਓਹ ਵੇਲਾ ਬੀਤ ਚੁਕਿਆ ਹੈ।

ਪ੍ਰੋ. ਹਰਭਜਨ ਸਿੰਘ ਜੀ ਕਿਤੇ ਮੇਰੇ ਚਿਤ ਵਿਚ ਭੁਲੇਖਾ ਹੀ ਨਾ ਰਹਿ ਜਾਵੇ ਪਹਿਲਾਂ ਇਹ ਦੱਸਣ ਦੀ ਕ੍ਰਿਪਾਲਤਾ ਕਰਨੀ ਜੀ ਕਿ ਤੁਸੀਂ ਜਿੰਦਗੀ ਵਿਚ ਗੁਰੂ ਗ੍ਰੰਥ ਸਾਹਿਬ ਕਦੀ ਪੜ੍ਹਿਆ ਵੀ ਹੈ? ਵਿਚਾਰਨ ਦੀ ਗੱਲ ਬਾਅਦ ਵਿਚ ਆਵੇਗੀ।

4. ਭਾਈ ਮਨੀ ਸਿੰਘ ਜੀ ਬਾਰੇ ਜੋ ਸੂਚਨਾ ਤੁਸੀਂ ਦੇ ਰਹੇ ਹੋ ਕਿ ਉਸਨੇ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਸਰੂਪ ਵਿਗਾੜ ਦਿੱਤਾ ਜੋ ਸਾਨੂੰ ਗੁਰੂ ਅਰਜਨ ਪਾਤਸ਼ਾਹ ਜੀ ਨੇ ਦਿੱਤਾ ਸੀ। ਇਹ ਸੂਚਨਾ ਤੁਸੀਂ ਕਿਸ ਪੁਰਾਣੇ ਠੀਕ ਮੰਨੇ ਜਾ ਰਹੇ ਗ੍ਰੰਥ ਦੇ ਅਧਾਰ ਤੇ ਦੇ ਰਹੇ ਹੋ? ਦਸਮ ਗ੍ਰੰਥ ਦੀ ਬਾਣੀ ਦੋ ਗ੍ਰੰਥਾਂ ਦੇ ਰੂਪ ਵਿਚ ਸੀ ਪਰ ਭਾਈ ਮਨੀ ਸਿੰਘ ਜੀ ਨੇ ਇਨ੍ਹਾਂ ਦੋ ਗ੍ਰੰਥਾਂ, ਬਚਿਤ੍ਰ ਨਾਟਿਕ ਤੇ ਚਰਿਤ੍ਰੋਪਖਿਯਾਨ, ਨੂੰ ਮਿਲਾ ਕੇ ਇਕ ਗ੍ਰੰਥ ਬਣਾ ਦਿੱਤਾ। ਨਾ ਇਹ ਸੱਚ ਹੈ ਨਾ ਉਹ ਸੱਚ ਹੈ। ਤੁਸੀਂ ਇਹ ਸੂਚਨਾ ਕਿਥੋਂ ਹਾਸਲ ਕੀਤੀ?

5. ਮੈਨੂੰ ਤਾਂ ਇੰਜ ਲਗਦਾ ਹੈ ਕਿ ਤੁਸੀਂ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਤੋਂ ਜਾਣ ਬੁੱਝ ਕੇ ਨਾ ਵਾਕਫ ਬਣ ਰਹੇ ਹੋ। ਦੁਨੀਆ ਦਾ ਵਾਹਦ ਇਕੋ ਇਕ ਗ੍ਰੰਥ, ਗੁਰੂ ਗ੍ਰੰਥ ਸਾਹਿਬ, ਹੈ ਜੋ ਸਮੁੱਚੀ ਮਨੁੱਖਤਾ ਨੂੰ ਮਨੁੱਖਤਾ ਅਪਨਾਉਣ ਦੀ ਗੱਲ ਕਰਦਾ ਹੈ। ਤੁਹਾਡੇ ਬਚਨ ਹਨ: ਬੰਦਾ ਇਨਸਾਨੀਅਤ ਨਾ ਭੁੱਲ ਜਾਵੇ ਇਸ ਕਰਕੇ ਦਸਮ ਗ੍ਰੰਥ ਦੀ ਜਰੂਰਤ ਹੈ। ਆਓ ਹੁਣ ਦੇਖਦੇ ਹਾਂ ਦਸਮ ਗ੍ਰੰਥ ਦੀ ਸਮੁੱਚੀ ਮਨੁੱਖਤਾ ਲਈ ਪ੍ਰੇਰਨਾ:

*ਸਸ ਕੀ ਗੁਦਾ ਗੋਖਰੂ (ਭੱਖੜੇ ਦਾ ਕੰਡਾ) ਦਿਯਾ।।*

*ਤਾਤੇ ਅਧਿਕ ਦੁਖਤਿ ਤਹਿ ਕੀਯਾ।। ਚਰਿਤ੍ਰ ੩੨੮, ਅੰਕ ੫।।*

ਕੀ ਇਹ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਹੈ?

ਸਕਲ ਜਗਤ ਮੈ ਜੋ ਪੁਰਖੁ ਤ੍ਰਿਯਾ ਕੋ ਕਰਤ ਬਿਸਵਾਸ।। ਸਾਤਿ ਦਿਵਸ ਭੀਤਰ ਤੁਰਤੁ ਹੋਤ ਤਵਨ ਕੋ ਨਾਸ।।੧੧।। ਜੋ ਨਰ ਕਾਹੂ ਤ੍ਰਿਯਾ ਕੋ ਦੇਤ ਆਪਨੋ ਚਿੱਤ।। ਤਾ ਨਰ ਕੌ ਇਹ ਜਗਤ ਮੈ ਹੋਤ ਖੁਆਰੀ ਨਿੱਤ।।੧੨।। ਦਸਮ ਗ੍ਰੰਥ, ਪੰਨਾ ੮੨੯।। ਇਸ ਜਗਤ ਵਿਚ ਜਿਹੜਾ ਵੀ ਮਨੁੱਖ ਇਸਤਰੀ ਤੇ ਵਿਸ਼ਵਾਸ਼ ਕਰੇਗਾ ਉਸ ਦਾ ਸੱਤਾਂ ਦਿਨਾਂ ਦੇ ਅੰਦਰ ਅੰਦਰ ਨਾਸ ਹੋ ਜਾਵੇਗਾ ਅਤੇ ਜਿਹੜਾ ਆਪਣੇ ਦਿਲ ਦੀ ਗੱਲ ਔਰਤ ਨੂੰ ਦੱਸੇਗਾ ਉਸਦੀ ਇਸ ਜਗਤ ਵਿਚ ਹਰ ਰੋਜ ਖੁਆਰੀ ਹੋਵੇਗੀ। ਦੱਸੋ ਔਰਤਾਂ ਦਾ ਕੀ ਕਰੀਏ?

*ਐਸੀ ਫਬਤ ਦੁਹੁੰਨ ਕੀ ਜੋਰੀ।। ਜਨੁਕ ਕ੍ਰਿਸ਼ਨ ਬ੍ਰਿਖਭਾਨ ਕਿਸ਼ੋਰੀ।।੧੧।। ਦੁਹੂੰ ਹਾਥ ਤਿਹ ਕੁਚਨ ਮਰੋਰੈ।। ਜਨ ਖੋਯੋ ਨਿਧਨੀ ਧਨੁ ਟੋਰੈ।।੧੨।। ਬਾਰ ਬਾਰ ਤਿਹ ਗਰੇ ਲਗਾਵੈ।। ਜਨੁ ਕੰਦ੍ਰਪ ਕੋ ਦ੍ਰਪੁ ਮਿਟਾਵੈ।। ਭੋਗਤ ਤਾਂਹਿ ਜੰਘ ਲੈ ਕਾਂਧੇ।। ਜਨੁ ਦਵੈ ਮੈਨ ਤਰਕਸਨ ਬਾਂਧੇ ।।੧੩।।ਦ:ਗ੍ਰੰ: ਪੰਨਾ ੯੬੭।।ਚ੍ਰਿਤਰ ੧੧੧।।*

ਦੋਹਾਂ (ਪਿਆਰ ਕਰਨ ਵਾਲਿਆਂ) ਦੀ ਜੋੜੀ ਇਸ ਤਰ੍ਹਾਂ ਫੱਬ ਰਹੀ ਸੀ ਜਿਵੇਂ ਕ੍ਰਿਸ਼ਨ ਤੇ ਉਨ੍ਹਾਂ ਦੀ ਪਿਆਰੀ ਰਾਧਾ ਦੀ ਜੋੜੀ ਹੋਵੇ।ਦੋਹਾਂ ਹੱਥਾਂ ਨਾਲ ਮੁੰਮੇ ਇਉਂ ਮਰੋੜੇ ਜਾ ਰਹੇ ਸਨ ਜਿਵੇ ਕੋਈ ਗਰੀਬ ਆਪਣਾ ਗਵਾਚਿਆ ਹੋਇਆ ਧਨ ਲੱਭ ਰਿਹਾ ਹੋਵੇ। ਉਹ ਬਾਰ ਬਾਰ ਔਰਤ ਨੂੰ ਗਲੇ ਗਲਾ ਰਿਹਾ ਸੀ ਤੇ ਲੱਤਾਂ ਮੋਢਿਆਂ ਤੇ ਰੱਖ ਕੇ ਕਾਮ ਕ੍ਰੀੜਾ (ਸੈਕਸ) ਕਰ ਰਹੇ ਸਨ। ਉਹ ਦੋਨੋ ਜਾਣੇ ਇੰਝ ਲੱਗ ਰਹੇ ਸਨ ਜਿਵੇ ਭੱਥੇ ਵਿਚ ਬੱਧੇ ਹੋਏ ਤੀਰ।

*ਮਦਰਾ ਕਰ ਮੱਤ ਮਹਾ ਭਭਕੰ।। ਬਨ ਮੈ ਮਨੋ ਬਾਘ ਬਚਾ ਬਬਕੰ।। ੫੩।।*

ਦਸਮ ਗ੍ਰੰਥ ਪੰਨਾ 42।। ਹੁਣ ਦੇਖੋ ਪ੍ਰਭੂ ਜੀ ਮਦਰਾ ਪੀਕੇ ਆਪ ਕਿਵੇਂ ਜੰਗਲ ਵਿਚ ਬੜਕਾਂ ਮਾਰ ਰਹੇ ਹਨ।।

*"ਪ੍ਰੀਤ ਕਰੇ ਪ੍ਰਭੁ ਪਾਯਤ ਹੈ।। ਕਿਰਪਾਲ ਨ ਭੀਜਤ ਲਾਂਡ ਕਟਾਏ।।"*

ਇਸ ਤਰ੍ਹਾਂ ਦੀਆਂ ਹੋਰ ਬਹੁਤ ਸਾਰੀਆਂ ਭੈੜੀਆਂ ਉਦਾਹਰਣਾਂ ਦਸਮ ਗ੍ਰੰਥ ਵਿਚ ਮੌਜੂਦ ਹਨ।

ਜਦੋਂ ਕ੍ਰਿਸ਼ਨ ਤੇ ਗੋਪੀਆਂ ਨੂੰ ਦੂਤੀ ਮਿਲਾ ਦਿੰਦੀ ਹੈ ਤਾਂ ਕਵੀ ਦਸਮ ਗ੍ਰੰਥ ਵਿਚ ਉਸਦਾ ਜ਼ਿਕਰ ਇੰਝ ਕਰਦਾ ਹੈ।

ਚਾਰ ਪ੍ਰਕਾਰ ਕੋ ਭੋਗ ਕੀਯੋ ਨਰ ਨਾਰ ਹੁਲਾਸ ਜੀਯੈ ਮੈ ਬਢੈਕੈ।। ਆਸਨ ਕੋਕ ਕੇ ਬੀਚ ਜਿਤੇ ਕਬਿ ਭਾਖਤ ਹੈ ਸੁ ਸਭੈ ਇਨ ਕੈਕੈ।। ਬਾਤ ਕਹੀ ਅਨਰੁੱਧ ਕਛੂ ਮਹਸਕਾਇ ਤ੍ਰੀਆ ਸੰਗ ਨੈਨ ਨਚੈਕੈ।। ਜਿਉ ਹਮਰੀ ਤੁਮ ਹੋਇ ਰਹੀ ਸੁੰਦਰਿ ਤਿਉ ਹਮਹੂ ਤੁਮਰੇ ਰਹੇ ਹਵੈਕੈ।। ੨੨੦੫।।ਦ. ਗ੍ਰੰਥ ਪੰਨਾ ਪ੩੩।ਇਸਤਰੀ ਨਾਲ ਨੈਨ ਮਿਲਾ ਕੇ ਕੋਕ ਸ਼ਾਸ਼ਤਰ ਵਾਲੇ ਸਾਰੇ ਆਸਨਾਂ ਵਿਚੋਂ ਚਾਰ ਕਿਸਮ ਦੇ ਆਸਨ ਕਰਕੇ ਜਦੋਂ ਭੋਗ ਕਤਿਾ ਤਾਂ ਹੱਸ ਕੇ ਕ੍ਰਿਸਨ ਜੀ ਨੇ ਕਿਹਾ ਕਿ ਜੇ ਤੂੰ ਮੇਰੀ ਹੋ ਕੇ ਰਹੀ ਤਾਂ ਮੈਂ ਵੀ ਤੇਰਾ ਹੀ ਹੋ ਜਾਵਾਂਗਾ।ਕ੍ਰਿਸ਼ਨ ਅਵਤਾਰਾ ਵਿਚ ਵੀ ਕਵੀ ਕ੍ਰਿਸ਼ਨ ਭਗਵਾਨ ਨੂੰ ਕਾਮ ਵਾਸ਼ਨਾ ਵੱਸ ਹੋਣ ਤੋਂ ਸਿਵਾਏ ਹੋਰ ਕੁੱਝ ਨਹੀ ਦਿਖਾ ਰਿਹਾ।

ਕੈ ਜੜ ਪ੍ਰਾਨਨ ਕੀ ਆਸਾ ਤਜੁ।। ਕੈ ਰੁਚਿ ਮਾਨਿ ਆਉ ਮੁਹਿ ਕੌ ਭਜੁ।। ਕੈ ਤੁਹਿ ਕਾਟਿ ਕਰੈ ਸਤ ਖੰਡਾ।। ਕੈ ਦੈ ਮੋਰਿ ਭਗ ਬਿਖੈ ਲੰਡਾ।।੧੧।। ਦ.ਗ. ਪੰਨਾ ੧੨੬੭

ਸੁਭਰ ਸੇਜ ਊਪਰ ਬੈਠਾਯੋ।। ਭਾਂਗ, ਅਫੀਮ, ਸ਼ਰਾਬ, ਮੰਗਾਯੋ।। ਪ੍ਰਿਥਮ ਕਹਾ ਨ੍ਰਿਪ ਸੋਂ ਇਨ ਪੀਜੈ।। ਬਹੁਰਿ ਮੁਝੈ ਮਦਨਾਕੁਸ਼ ਦੀਜੈ।।੮।। ਚਰਿਤ੍ਰ ੪੦੨, ਦ. ਗ. ਪੰਨਾ ੧੩੫੬।।

ਦੁਹੂੰ ਖਾਟ ਪਰ ਬੈਠ ਚੜ੍ਹਾਈ।। ਚਾਰਿ ਪਹਰ ਤਾ ਸੋਂ ਕਰਿ ਭੋਗਾ। ਭੇਦ ਨ ਲਖਾ ਦੂਸਰੇ ਲੋਗਾ।।੧।। ਇਹ ਬਿਧਿ ਤਾ ਕੋ ਰੋਜ਼ ਬੁਲਾਵੈ।। ਕਾਮ ਭੋਗ ਕਰਿ, ਤਾਹਿ ਪਠਾਵੈ।।੧੨।। ਚਰਿਤ੍ਰ ੩੫੭, ੧੩੧੩।।

ਦੋਹਾਂ ਨੇ ਮੰਜੇ ਤੇ ਬੈਠ ਕੇ ਮਦਰਾ ਪੀਤੀ, 12 ਘੰਟੇ ਭੋਗ ਕੀਤਾ, ਦੂਸਰਿਆਂ ਨੂੰ ਪਤਾ ਵੀ ਨਹੀ ਚੱਲਿਆ ਤੇ ਇਹ ਕੰਮ ਇਸ ਤਰ੍ਹਾਂ ਹਰ ਰੋਜ਼ ਹੁੰਦਾ ਰਿਹਾ।

ਪੋਸਤ ਭਾਂਗ ਅਫੀਮ ਮੰਗਾਵਹਿਂ।। ਏਕ ਸੇਜਿ,ਦੋਊ ਬੈਠਿ ਚੜਹਾਵਹਿਂ।।7।। ਕੈਫਹਿ ਹੋਤ ਰਸਮਸੇ ਜਬਹੀ।। ਕ੍ਰੀੜਾ ਕਰਤ ਦੋਊ ਮਿਲਿ ਤਬ ਹੀ।। ਭਾਤਿ ਭਾਤਿ ਤਨ ਆਸਨ ਲੈ ਕੈ।। ਚੁੰਭਨ ਹੌਰ ਅਲਿੰਗਨ ਕੈ ਕੇ।।8।। ਚਰਿਤ੍ਰ 3665, 1319।। ਪੋਸਤ ਭੰਗ ਤੇ ਅਫੀਮ ਦੋਹਾਂ ਨੇ ਇਕੋ ਸੇਜ ਤੇ ਬੈਠ ਕੇ ਪੀਤੀ। ਬਾਅਦ ਵਿਚ ਭਾਂਤ ਭਾਂਤ ਦੇ ਚੋਹਲ ਮੋਹਲ ਕਰਕੇ ਭੋਗ ਕਰਕੇ ਖੁਸ਼ੀ ਪ੍ਰਾਪੱਤ ਕੀਤੀ।

**ਬੇਸ਼ਰਮੀ ਦੀਆਂ ਹੱਦਾਂ ਪਾਰ ਤੇ ਨੰਗੀ ਫਾਹਸ਼ ਬੋਲੀ।**

*ਕੈਂ ਤੁਹਿ ਕਾਟਿ ਕਰੈ ਸਤ ਖੰਡਾ।। ਕੈ ਦੈ ਮੋਰਿ ਭਗ ਬਿਖੈ ਲੰਡਾ।।*

*ਚਰਿਤ੍ਰ ੩੧੨, ੧੨੬੭।।*

ਲੀਨਾ ਸਖੀ ਪਠਾਇ ਤਿਸੈ ਘਰਿ।। ਕੀਂ ਭੋਗ ਕਿਯੋ ਲਪਟਿ ਲਪਟਿ ਕਰਿ।। ਏਕ ਤੁਰਨਿ ਅਰੁ ਭਾਂਗ ਚੜ੍ਹਾਈ।। ਚਾਰਿ ਪਹਰ ਨਿਸਿ ਨਾਰਿ ਬਜਾਈ।।੯।। ਚਰਿਤ੍ਰ ੩੫੦ ੧੩੦੭।। ਕਿਸੇ ਯਾਰ ਨੇ ਸਖੀ ਨੂੰ ਘਰ ਬੁਲਾਕੇ ਭੰਗ ਆਦਿ ਨਸ਼ਾ ਕਰਕੇ ਲਪਟ ਲਪਟ ਕੇ ਚਾਰ ਪਹਿਰ ਜਾਣੀ 12 ਘੰਟੇ ਔਰਤ ਨਾਲ ਭੋਗ ਕੀਤਾ।।

**ਆਚਰਨ-ਹੀਣਤਾ ਦਾ ਸ਼ਰਮਨਾਕ ਪ੍ਰਚਾਰ।**

ਵਾ ਸੁੰਦਰਿ ਕੋ, ਕਛੂ ਨ ਬਸਾਯੋ। ਮੁਲਾਂ ਕੇ ਸੰਗਿ, ਭੋਗ ਕਮਾਯੋ। ਬੀਤੀ ਰੈਨਿ, ਭੋਰੈ ਜਬ ਭਣੋ। ਤਿਹ ਪਹੁਚਾਇ, ਤਹੀ ਤਿਨ ਦਯੋ।।੯।। ਐਸੀ ਬਿਧਿ ਤਿਹ ਰੋਜ਼ ਬੁਲਾਵੈ।। ਹੋਤ ਉਦੋਤ ਫਿਰੰਗ ਪਠਾਵੈ।। ਮਨ ਮਾਨਤ ਕੇ ਕੇਲਨ ਕਰੈ।। ਭਾਤਿ ਭਾਤਿ ਕੇ ਭੋਗਨ ਕਰੈ।। ਚਰਿਤ੍ਰ ੧੩੫, ੧੦੧੧ ਉਸਦੇ ਆਦਮੀ ਨੂੰ ਕੋਈ ਪਤਾ ਹੀ ਨਹੀ ਚੱਲਿਆ ਤੇ ਉਹ ਹਰ ਰੋਜ ਮੁਲਾਂ ਦੇ ਨਾਲ ਸਾਰੀ ਸਾਰੀ ਰਾਤ ਭੋਗ ਕਰਦੀ ਰਹੀ ਤੇ ਦਿਨ ਚੜ੍ਹਨ ਤੇ ਵਾਪਸ ਭੇਜ ਦਿੱਤੀ ਜਾਂਦੀ।ਰਾਜਾ ਪਿਯਤ ਅਮਲ ਸਭ ਭਾਰੀ।। ਭਾਤਿ ਭਾਤਿ ਸੋਂ, ਭੋਗਤ ਨਾਰੀ।। ਪੋਸਤ ਭਾਂਗ ਅਫੀਮ ਚੜ੍ਹਾਵੈ।। ਪਣਾਲੇ ਪੀ ਪਚਾਸ ਕੁ ਜਾਵੈ।।੩।। ਚਾਰਿ ਪਹਰ ਰਤਿ ਕਰੈ ਅਧਿਕ ਸੁਖ ਪਾਇ ਕੈ।। ਹੋ, ਜੋ ਰਾਨੀ ਤਿਹ ਰਮੈ, ਰਹੈ ਉਰਝਾਇ ਕੈ।।੪।। ਚਰਿਤ੍ਰ ੨੪੫, ੧੧੫੯।। ਰਾਜਾ ਬਹੁਤ ਸਾਰਾ ਨਸ਼ਾ ਕਰਕੇ ਭਾਂਤ ਭਾਂਤ ਦੀ ਔਰਤ ਨਾਲ ਭੋਗ ਕਰਦਾ ਤੇ ਜਿਹੜੀ ਵੀ ਰਾਣੀ ਦੀ ਵਾਰੀ ਆਉਂਦੀ ਉਹ ਬਹੁਤ ਸੁਖ ਪਾਉਂਦੀ ਕਿਉਂਕਿ ਰਾਜੇ ਦੇ ੫੦ ਕੁ ਪਿਆਲੇ ਪੀਤੇ ਹੁੰਦੇ।

**ਕਾਮ ਕ੍ਰਿਯਾਵਾਂ ਦੀ ਸਾਕਤੀ ਟਰੇਨਿੰਗ।**

ਜਬ ਮਦਿ ਕਰਿ ਮਤਵਾਰਾ ਕੀਯੋ।। ਭੁਜ ਤੇ ਪਕਰਿ ਸੇਜ ਪਰ ਦੀਯੋ।। ਅਧਿਕ ਮਾਨਿ ਰੁਚਿ ਗਰੇ ਲਗਾਣੋ।। ਉਛਰਿ ਉਛਰਿ ਕਰਿ, ਭੋਗ ਕਮਾਯੋ।। ਭੋਗ ਕਰਤ ਤਰੁਨੀ ਬਸਿ ਭਈ।। ਪਰ ਕੀ ਤੇਂ ਵਾਕੀ ਹਵੈ ਗਈ।। ਪੋਸਤ ਭਾਂਗ ਅਫੀਮ ਮੰਗਾਵੈ।। ਏਕ ਖਾਟ ਪਰ ਬੈਠਿ ਚੜ੍ਹਾਵੈ।। ਹਸਿ ਹਸਿ ਕਰਿ ਦੋਊ ਜਾਂਘਨ ਲੇਹੀ।। ਰਾਜ ਤਰੁਨਿ ਕੌ ਬਹੁ ਸੁਖ ਦੇਹੀ।।੧੪।। ਚਰਿਤ੍ਰ ੨੯੦, ੧੨੩੫।।

**ਬਜ਼ਾਰ ਵਿਚੋਂ ਲਿਜਾਈ ਜਾ ਰਹੀ ਪਾਲਕੀ 'ਚ ਬੈਠ ਕੇ ਖੇਹ ਖਾਣੀ।**

ਬੀਚ ਬਜ਼ਾਰ ਪਾਲਕੀ ਗਈ।। ਪਰਦਨ ਪਾਂਤਿ ਛੋਰ ਕੈ ਦਈ।। ਤੇ ਕਾਹੂੰ ਕੋ ਦ੍ਰਿਸ਼ਟਿ ਨ ਆਵੈ। ਕੇਲ ਕਮਾਵਤ ਚਲੇ ਦੋਊ ਜਾਵੈਂ।।੧੬।। ਅਸਟ ਕਹਾਰਨ ਕੇ ਕੰਧ ਊਪਰ।। ਜਾਂਘੈ ਲਈ ਮੀਤ ਭੁਜ ਦੂਪਰ।।੧੭।। ਜਯੋਂ ਜਯੋਂ ਚਲੀ ਪਾਲਕੀ ਜਾਵੈ।। ਤਣੋਂ ਪ੍ਰੀਤਮ ਚਟਕੇ ਚਟਕਾਵੈ।। ਲਹੈਂ ਕਹਾਰ ਪਾਲਕੀ ਚਰਕੈ।। ਤਯੋਂ ਤਯੋਂ ਗਹੈ ਕੰਧ ਦ੍ਰਿੜ੍ਹ ਕਰਿ ਕੋ।।੧੮।। ਲਿਖਿ ਪਤਿਯਾ ਡੋਰੀ ਮਹਿ ਧਰੀ।। ਮਾਤ ਪਿਤਾ ਤਨ ਇਹੈ ਉਚਰੀ।। ਨਰ ਸੁੰਦਰ ਮੋਕਹ ਯਹ ਭਾਯੋ।। ਤਾ ਤੇ ਮੈਂ ਯਹ ਚਰਿਤ ਬਨਾਯੋ।।੨੦।।ਚਰਿਤ੍ਰ ੧੧੯, ੬੮੪।।ਇਕ ਔਰਤ ਨੇ ਆਪਣੇ ਯਾਰ ਨੂੰ ਆਪਣੇ ਨਾਲ, ਪਾਲਕੀ ਦੇ ਪਰਦੇ ਕਰਕੇ, ਬਿਠਾ ਲਿਆ ਤਾਂ ਕਿ ਕਿਸੇ ਨੂੰ ਪਤਾ ਨਾ ਚੱਲੇ। ਪਾਲਕੀ ਅੱਠ ਕੁਹਾਰਾਂ ਦੇ ਮੋਢਿਆਂ ਤੇ ਉਠਾਈ ਹੋਈ ਸੀ ਤੇ ਉਹ ਆਪਣੇ ਯਾਰ ਨਾਲ ਖੁਸ਼ ਹੋ ਕੇ ਘੱਸੇ ਤੇ ਘੱਸਾ ਲਾ ਰਹੀ ਸੀ। ਔਰਤ ਨੇ ਆਪਣੇ ਮਾਤਾ ਪਿਤਾ ਨੂੰ ਇਕ ਚਿੱਠੀ ਲਿਖ ਦਿੱਤੀ ਕਿ ਇਹ ਸੁੰਦਰ ਪੁਰਸ਼ ਮੇਰੇ ਮਨ ਨੂੰ ਭਾਇਆ ਹੈ ਇਸ ਕਰਕੇ ਮੈਂ ਇਹ ਚਰਿਤ੍ਰ ਬਣਾਇਆ ਹੈ।

**ਬਦ-ਇਖਲਾਕੀ ਦੀ ਇੰਤਹਾ- ਬਨਾਵਟੀ ਲਿੰਗ ਦੀ ਸ਼ਰਮਨਾਕ ਵਰਤੋਂ।**

ਕੰਜਰ ਕਵਿਤਾ ਨਾਲ ਭਰੀ ਇਸ ਗੁਰਮਤਿ-ਘਾਤੀ ਪੁਸਤਕ ਵਿਚ ਕਾਮ-ਮਾਰੀਆਂ ਤੀਵੀਆਂ ਵਲੋਂ ਸਿਕੇ ਜੋੜਕੇ ਬਣਾਏ ਗਏ ਬਨਾਵਟੀ (ਆਰਟੀਫੀਸ਼ਲ) ਮਰਦ ਗੁਪਤ ਅੰਗ ਚਪਟੀ ਤੇ ਮਾਰੂ ਜ਼ਹਿਰ ਲਗਾ ਕੇ ਪੁਨੀਂ ਦੀ ਰਾਣੀ ਨੂੰ ਖੇਹ ਖਾਣ ਦੀ ਕ੍ਰਿਯਾ ਰਾਹੀਂ ਮੌਤ ਦੇ ਘਾਟ ਉਤਾਰਦਿਆਂ ਦਸਿਆ ਗਿਆ ਹੈ।

*ਟਕਿਯਨ ਕੀ ਚਪਟੀ ਉਰਬਸੀ।। ਮੋਮ ਮਾਰਿ ਆਸਨ ਸੌ ਕਸੀ।।੫੨।। ਬਿਖ ਕੌ ਲੇਪ ਤਵਨ ਮੌ ਕੀਯੋ।।ਸਿਵਹਿ ਰਿਝਾਇ ਮਾਗ ਕਰ ਲੀਯੋ।।੫੩।। ਤਾਕੋ ਭੇਦ ਕਛੂ ਨਹਿ ਜਨਾਯੋ।। ਉਰਬਸਿ ਕੌ ਕਰਿ ਪੁਰਖ ਪਛਾਨਯੋ।।* ਚਰਿਤ੍ਰ *੧੦੯, ੯੬੪।।*

ਪ੍ਰੋ. ਹਰਭਜਨ ਸਿੰਘ ਜੀ 'ਬੋਲੋ ਜੀ ਵਾਹਿਗੁਰੂ. ਆਖੋ ਜੀ "ਸਤਿਨਾਮ ਵਾਹਿਗੁਰੂ"। ਹੁਣ ਇਹ ਦੱਸਣ ਦੀ ਕ੍ਰਿਪਾਲਤਾ ਕਰਨੀ ਜੀ ਕਿ ਦਸਮ ਗ੍ਰੰਥ ਵਿਚੋਂ ਕਿਹੜੀ ਇਨਸਾਨੀਅਤ ਝਲਕਾਂ ਮਾਰਦੀ ਹੈ?

ਦਸਮ ਗ੍ਰੰਥ ਬਾਰੇ ਭੱਦੇ ਲਫਜ਼ ਅਸੀਂ ਨਹੀ ਵਰਤਦੇ ਸਗੋਂ ਦਸਮ ਗ੍ਰੰਥ ਸਾਨੂੰ ਭੱਦੇ ਲਫਜ਼ ਸਿਖਾ ਰਿਹਾ ਹੈ। ਕੀ ਤੁਸੀਂ ਆਪਣੀ ਕੁੜੀ ਕੋਲ ਇਸ ਬਾਣੀ ਨੂੰ ਕਦੀ

ਪੜ੍ਹਿਆ ਹੈ? ਜੇ ਨਹੀ ਤਾਂ ਕਿਉਂ ਨਹੀ? ਇਸ ਬਾਣੀ ਦੇ ਅਰਥ ਕਰਕੇ ਆਪਣੀਆਂ ਬਹੂ-ਬੇਟੀਆਂ ਨੂੰ ਸਿਖਾਓ। ਹਿੰਦੀ ਫਿਲਮਾਂ ਵੇਖਣ ਦੀ ਫਿਰ ਜਰੂਰਤ ਹੀ ਮੁਕ ਜਵੇਗੀ ਨਾਲੇ ਤੁਹਾਡੇ ਸਾਰੇ ਰਿਸ਼ਤੇ ਨਾਤੇ ਟੁੱਟ ਜਾਣਗੇ, ਇਨਸਾਨੀਅਤ ਖਤਮ ਹੋ ਜਾਵੇਗੀ। ਦਸਮ ਗ੍ਰੰਥ ਦੇ ਉਪਾਸ਼ਕਾਂ ਨੂੰ ਗੁਰ ਫਤਿਹ ਬੁਲਾਈ ਪ੍ਰਵਾਨ ਹੋਵੇ ਜੀ।

ਗੁਰੂ ਪੰਥ ਦੇ ਦਾਸ,

ਅਸੀਂ ਹਾਂ-ਸ੍ਰ.ਕਾਰਜ ਸਿੰਘ ਸੰਧੂ ਫਿਲਾਡੈਲਫੀਆ, ਸ੍ਰ. ਸਰਬਜੀਤ ਸਿੰਘ ਸੈਕਰਾਮੈਂਟੋ, ਸ੍ਰ. ਤਰਲੋਚਨ ਸਿੰਘ ਦੁਪਾਲਪੁਰ (ਸਾਬਕਾ ਮੈਂਬਰ ਸ਼੍ਰੋਮਣੀ ਕਮੇਟੀ), ਸ੍ਰ ਗੁਰਚਰਨ ਸਿੰਘ (ਜਿਉਣਵਾਲਾ ਕਨੇਡਾ), ਗਿਅੱਨੀ ਹਰਜਿੰਦਰ ਸਿੰਘ ਲੁਧਿਆਣਾ (ਕੈਨੇਡਾ), ਗਿ. ਅੰਮ੍ਰਿਤਪਾਲ ਸਿੰਘ ਸੈਲਮਾਂ (ਯੂਅ) ਪ੍ਰੋ. ਮੱਖਣ ਸਿੰਘ ਸੈਕਰਾਮੈਂਟੋ, ਡਾ. ਗੁਰਮੀਤ ਸਿੰਘ ਬਰਸਾਲ ਸੈਨਹੋਜੇ, ਪ੍ਰਿੰਸੀਪਲ ਸ੍ਰ. ਜਸਬੀਰ ਸਿੰਘ ਰੋਪੜ, ਭਾਈ ਅਵਤਾਰ ਸਿੰਘ ਮਿਸ਼ਨਰੀ ਅਤੇ ਬੀਬੀ ਹਰਸਿਮਰਤ ਕੌਰ ਖ਼ਾਲਸਾ (USA)।

ਗੁਰਚਰਨ ਸਿੰਘ (ਜਿਉਣ ਵਾਲਾ) ਬਰੈਂਪਟਨ, ਕੈਨੇਡਾ।



# ਅੰਤਿਕਾ 3

(ਸ਼੍ਰੀ ਦਸਮ ਗ੍ਰੰਥ ਦੇ ਵਿਰੋਧੀ ਡਾ. ਗੁਰਚਰਨ ਸਿੰਘ ਵਲੋਂ ਲਿਖਿਆ ਦੂਜਾ ਲੇਖ)
(ਅਸਾਂ ਇਹ ਲੇਖ ਹੂ-ਬ-ਹੂ ਦਿੱਤਾ ਹੈ ਅਤੇ ਗ਼ਲਤੀਆਂ ਲਈ ਅਸੀਂ ਜ਼ਿਮੇਵਾਰ ਨਹੀਂ
ਪਾਠਕ ਆਪ ਹੀ ਆਲੋਚਕਾਂ ਦੀ ਬੌਧਿਕਤਾ ਅਤੇ ਅਸੱਭਯ ਭਾਸ਼ਾ ਦਾ ਅੰਦਾਜ਼ਾ ਲਾ ਸਕਦੇ ਹਨ)

## ਅਖੌਤੀ "ਪੰਥਕ" ਕਰ ਰਿਹਾ ਹੈ, ਪੀਲੀ ਪੱਤਰਕਾਰੀ।

ਆਨ-ਲਾਈਨ ਇੱਕ ਹਫਤਾਵਾਰੀ ਪੱਤ੍ਰਕਾ ਛੱਪ ਰਹੀ ਹੈ। ਉਸ ਦਾ ਨਾਂ ਹੈ "ਪੰਥਕ" ਭਾਵੇਂ ਇਸ ਪੱਤ੍ਰਕਾ ਦੇ ਵਿੱਚ ਪੰਥਕ ਨਾਂ ਦੀ ਕੋਈ ਲਿਖਤ ਤਾਂ ਅੱਜ ਤੱਕ ਨਹੀਂ ਦੇਖੀ, ਅਤੇ ਨਾਂ ਹੀ ਇਸ ਦੇ ਪ੍ਰਬੰਧਕਾ ਨੂੰ ਪੰਥ ਅਤੇ ਪੰਥਕ ਸ਼ਬਦ ਦੇ ਅੱਖਰੀ ਅਰਥਾਂ ਦੀ ਹੀ ਕੋਈ ਸਮਝ ਹੈ। ਪਰ ਫਿਰ ਵੀ ਇਸ ਦੇ ਪ੍ਰਬੰਧਕ ਆਪਣੇ ਆਪ ਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਪੀ, ਏ ਹੀ ਸਮਝ ਰਹੇ ਹਨ। ਅਤੇ ਆਮ ਸਿੱਖ ਨੂੰ ਇਹ ਸਿੱਖ ਹੀ ਨਹੀਂ ਸਮਝਦੇ। ਪੰਥਕ ਵੀਕਲੀ ਹੋਣ ਦੇ ਬਾਵਜ਼ੂਦ ਇਹ ਆਪਣੀ ਪੱਤ੍ਰਕਾ ਵਿੱਚ ਤਰਜੀਹ ਹਮੇਸ਼ਾਂ ਪੰਥ ਵਿਰੋਧੀਆਂ ਦੇ ਲੇਖਾਂ ਨੂੰ ਹੀ ਦਿੰਦੇ ਹਨ। ਭਾਵੇ ਅਖੰਡ ਕੀਰਤਨੀ ਜੱਥੇ ਦੇ ਮੁੱਖੀ ਭਾਈ ਬਲਦੇਵ ਸਿੰਘ ਦੇ ਬਿਆਨ ਤੋਂ ਬਾਅਦ ਇਹ ਤਾਂ ਨਹੀਂ ਲੱਗਦਾ ਕਿ ਇਹ ਅਖੰਡ ਕੀਰਤਨੀ ਜੱਥੇ ਦੀ ਵੈਬ-ਸਾਈਟ ਹੈ। ਪਰ ਫਿਰ ਵੀ ਇਨਾਂ ਦੀਆਂ ਲਿਖਤਾਂ ਤੋਂ ਪੜ੍ਹਨ ਤੋਂ ਇਹ ਲੱਗਦਾ ਹੈ ਕਿ ਅਖੰਡ ਕੀਰਤਨੀ ਜੱਥੇ ਤੋਂ ਜੋ ਵੱਖ ਹੋਏ ਕੁੱਝ ਕੁ ਦਸਮ ਗਰੰਥ ਦੇ ਪੁਜਾਰੀਆਂ ਦੀ ਇਹ ਵੈਬ ਸਾਈਟ ਹੈ, ਅਸੀਂ ਸਿੱਖ ਸੰਗਤ ਦਾ ਧਿਆਨ "ਕਥਿੱਤ ਪੰਥਕ" ਵਲੋਂ ਕੀਤੀ ਜਾਂਦੀ ਪੀਲੀ ਪੱਤਰਕਾਰੀ ਵੱਲ ਦਵਾਉਣਾ ਚਹੁੰਦੇ ਹਾਂ। ਕੁੱਝ ਸਮਾਂ ਪਹਿਲਾਂ ਡਾ: ਹਰਭਜਨ ਸਿੰਘ ਨੇ ਕੁੱਝ ਪੰਥਕ ਆਗੂਆਂ ਵਲੋਂ 'ਦਸਮ ਗਰੰਥ' ਸਬੰਧੀ ਉਸ ਨੂੰ ਪੁਛੇ ਗਏ ਸਵਾਲਾਂ ਦੇ ਜਵਾਬ ਦੇਣ ਦੀ ਬਜਾਏ, ਪੰਥਕ ਆਗੂਆਂ ਦੇ ਖਿਲਾਫ

'ਕਥਿੱਤ ਪੰਥਕ ਵੀਕਲੀ' ਵਿੱਚ ਇੱਕ ਲੰਮਾ ਚੌੜਾ ਲੇਖ ਲਿੱਖ ਮਾਰਿਆ ਸੀ। ਉਸ ਦੇ ਜੁਵਾਬ ਵਿੱਚ ਪੰਥਕ ਆਗੂਆਂ ਨੇ ਵੀ ਲੇਖ ਲਿਖਿਆ ਸੀ, ਪਰ ਇਨਾਂ ਪੀਲੀ ਪੱਤਰਕਾਰੀ ਦੇ ਵਾਰਸ ਅਖੌਤੀ ਪੰਥਕਾਂ ਨੇ ਪੰਥਕ ਆਗੂਆਂ ਦੇ ਲੇਖ ਨੂੰ ਛਾਪਣ ਲਈ ਇਸ ਕਰਕੇ ਕੋਈ ਤਰਜ਼ੀਹ ਨਹੀਂ ਦਿੱਤੀ ਕਿ ਪੰਥਕ ਆਗੂਆਂ ਦੇ ਲੇਖ ਤੋਂ ਬਾਅਦ ਇਨਾਂ ਦੀ 'ਦਸਮ ਗਰੰਥ' ਸਬੰਧੀ ਅਪਣਾਈ ਸੰਪਰਦਾਇਕ ਬੌਣੀ ਸੋਚ ਦਾ ਪ੍ਰਗਟਾਵਾ ਜੱਗ ਜ਼ਾਹਰ ਹੋਣਾ ਸੀ। ਹੁਣ ਅਸੀਂ ਹਰਭਜਨ ਸਿੰਘ ਦੇ ਲਿਖੇ ਲੇਖ ਦੇ ਜੁਵਾਬ ਵਿੱਚ ਆਪਣੇ ਵਿਚਾਰ ਸਮਕਾਲੀ ਪੱਤ੍ਰਕਾਵਾਂ ਵਿੱਚ ਛਪਵਾ ਰਹੇ ਹਾਂ। ਜਦੋਂ ਕਿ ਪੱਤਰਕਾਰੀ ਦੇ ਅਸੂਲਾਂ ਮੁਤਾਬਕ ਫਰਜ਼ ਤਾਂ ਕਥਿੱਤ ਪੰਥਕ ਵੀਕਲੀ ਦਾ ਹੀ ਬਣਦਾ ਸੀ।

**ਝੂਠੇ ਪ੍ਰੋ. ਹਰਭਜਨ ਸਿੰਘ, ਯੂਨੀਵਰਸਿਟੀ ਪਟਿਆਲਾ, ਨੂੰ ਸੱਚੇ ਸਵਾਲ।**

ਸਤਿਕਾਰ ਯੋਗ ਪ੍ਰੋ. ਹਰਭਜਨ ਸਿੰਘ ਜੀ ਮੈਂ ਇਹ ਮੰਨ ਲੈਂਦਾ ਹਾਂ ਕਿ ਅਸੀਂ ਕਮਜ਼ੋਰ ਮਾਨਸਿਕਤਾ ਵਾਲੇ ਹਾਂ, ਇਸ ਕਰਕੇ ਤੁਹਾਨੂੰ ਸਿੱਧਾ ਜਵਾਬ ਨਹੀਂ ਦਿੱਤਾ। ਹੁਣ ਤੁਸੀਂ ਇਹ ਦੱਸਣ ਦੀ ਕੋਸ਼ਿਸ਼ ਕਰੋਗੇ ਕਿ ਤੁਸੀਂ ਬਲਵਾਨ ਮਾਨਸਿਕਤਾ ਵਾਲਿਆਂ ਨੇ ਕਿਹੜਾ ਸਾਨੂੰ ਸਿੱਧਾ ਜਵਾਬ ਦਿੱਤਾ ਹੈ? ਮੇਰਾ E-mail: brar_jiwanwala@hotmail.com ਹੈ। ਪਤਾ ਨਹੀਂ ਲੇਖਕ ਨੇ ਆਪਣੀ ਕਿਸ ਕਮਜ਼ੋਰ ਮਾਨਸਿਕਤਾ ਕਰ ਕੇ ਇਹ ਆਪਣੀ ਵਡਮੁਲੀ ਅਤੇ ਦੁਰਲਭ ਕ੍ਰਿਤੀ ਮੈਨੂੰ ਸਿਧੇ ਭੇਜਣ ਦੀ ਮਿਹਰਬਾਨੀ ਨਹੀਂ ਕੀਤੀ। ਪ੍ਰੋ। ਹਰਭਜਨ ਸਿੰਘ ਜੀ ਇਹ ਸਤਰ ਤੁਹਾਡੀ ਆਪਣੀ ਲਿਖੀ ਹੋਈ ਹੈ। ਲਫਜ ਕ੍ਰਿਤ ਹੋਣਾ ਚਾਹੀਦਾ ਸੀ ਨਾ ਕੇ ਕ੍ਰਿਤੀ। ਤੁਹਾਡੀ ਲਿਖਤ ਵਿੱਚ ਗਲਤੀਆਂ ਹੋਰ ਵੀ ਹਨ ਪਰ ਇਸ ਪਾਸੇ ਵੱਲ ਸਾਨੂੰ ਜਾਣ ਦੀ ਲੋੜ ਨਹੀਂ। ਸਿਹਾਰੀਆਂ, ਬਿਹਾਰੀਆਂ ਜਾਂ ਦੁਲੈਂਕੜਿਆਂ ਆਦਿ ਦੀਆਂ ਗਲਤੀਆਂ ਹੋਣ ਦੇ ਬਾਵਜੁਦ ਵੀ ਸਾਡਾ ਸੁਨੇਹਾ ਤਾਂ ਤੁਹਾਨੂੰ ਮਿਲਿਆ ਹੀ ਹੈ ਨਾ ਪਰ ਤੁਸੀਂ ਜਵਾਬ ਇੱਕ ਗੱਲ ਦਾ ਵੀ ਨਹੀਂ ਦਿੱਤਾ। ਕੀ ਇਸ ਨੂੰ ਸਿਆਣਪ ਦੀ ਨਿਸ਼ਾਨੀ ਮੰਨ ਲਈ ਜਾਵੇ ਜਾਂ ਕਿਸੇ ਚਤੁਰਾਈ ਦੀ? ਚਤੁਰਾਈਆਂ ਕਰਨ ਵਾਲਾ ਮਨੁੱਖ ਸਿੱਖ ਨਹੀਂ ਹੋ ਸਕਦਾ ਤੇ ਇਸ ਅਖੌਤੀ 'ਦਸਮ ਸ੍ਰੀ ਗੁਰੁ ਗ੍ਰੰਥ ਸਾਹਿਬ ਜੀ?' ਨੂੰ ਮੰਨਣਵਾਲਾ ਵੀ ਕਦੇ ਸਿੱਖ ਨਹੀਂ ਹੋ ਸਕਦਾ।

ਕਬੀਰ ਜੀ ਗਉੜੀ।। ਕਿਆ ਜਪੁ, ਕਿਆ ਤਪੁ, ਕਿਆ ਬ੍ਰਤ ਪੂਜਾ।। ਜਾ ਕੈ ਰਿਦੈ ਭਾਉ ਹੈ ਦੂਜਾ।। ੧।। ਰੇ ਜਨ, ਮਨੁ ਮਾਧਉ ਸਿਉ ਲਾਈਐ।। ਚਤੁਰਾਈ ਨ ਚਤੁਰਭੁਜੁ ਪਾਈਐ।। ੧।। ਰਹਾਉ।। {ਪੰਨਾ ੩੨੪}

*ਆਪਸ ਕਉ ਜੋ ਜਾਣੈ ਨੀਚਾ।। ਸੋਊ ਗਨੀਐ ਸਭ ਤੇ ਊਚਾ।। ਪੰਨਾ ੨੬੬।।*
*ਆਪਸ ਕਉ ਜੋ ਭਲਾ ਕਹਾਵੈ।। ਤਿਸਹਿ ਭਲਾਈ ਨਿਕਟਿ ਨ ਆਵੈ।।*
*ਪੰਨਾ ੨੭੮।।*

ਗੁਰੂ ਗ੍ਰੰਥ ਸਾਹਿਬ ਦੇ ਅਰਥ ਕਰਨ ਵਾਲੇ ਭਾਵੇਂ ਸਾਰੇ ਮਹਿਕਮੇ ਸਾਂਭ ਲਓ। ਜੇ ਕਰ ਤੁਹਾਨੂੰ ਇਨ੍ਹਾਂ ਉਪਰ ਲਿਖੀਆਂ ਦੋ ਪੰਗਤੀਆਂ ਦੇ ਮਤਲਬ ਦਾ ਪਤਾ ਹੁੰਦਾ ਤਾਂ ਤੁਸੀਂ ਸਾਨੂੰ ਇਤਨੀ ਭੱਦੀ ਸਬਦਾਵਲੀ ਭਰੀ ਚਿੱਠੀ ਨਾ ਲਿਖਦੇ।

ਇਸ ਕਰਕੇ ਤੁਹਾਡਾ ਪਹਿਲਾ ਵੱਡਾ ਝੂਠ ਇਹ ਹੈ ਕਿ, "ਮੈਂ ਗੁਰੂ ਦਾ ਸਿਖ ਜਨਮਿਆ ਹਾਂ ਅਤੇ ਗੁਰੂ ਦਾ ਸਿਖ ਹੀ ਮਰਨ ਦਾ ਅਭਿਲਾਸ਼ੀ ਹਾਂ। ਗੁਰੂ ਕਲ੍ਹ ਨੂੰ ਕੀ ਕਰੇਗਾ? ਮੈਂ ਨਹੀਂ ਜਾਣ ਸਕਦਾ"। ਤੁਹਾਡੀ ਇਹ ਮਨੌਤ ਦੱਸਦੀ ਹੈ ਕਿ ਤੁਸੀਂ ਸਿੱਖੀ ਸਿਧਾਂਤ ਤੋਂ ਨਾਵਾਕਿਫ ਹੋ। ਕੋਈ ਬੱਚਾ ਗੁਰੂ ਦਾ ਸਿੱਖ ਨਹੀਂ ਜੰਮਦਾ। ਜੰਮਣ ਕਰਕੇ ਜਾਂ ਸਿੱਖਾਂ ਦੇ ਘਰ ਪੈਦਾ ਹੋਣ ਨਾਲ ਕੋਈ ਵੀ ਸਿੱਖ ਨਹੀਂ ਬਣ ਜਾਂਦਾ। ਗੁਰੂ ਨਾਨਕ ਸਾਹਿਬ ਦੇ ਘਰ ਸ੍ਰੀ. ਚੰਦ ਪੈਦਾ ਹੋਇਆ ਪਰ ਸਿੱਖ ਉਹ ਫੇਰ ਵੀ ਨਹੀਂ ਬਣਿਆ। ਅੱਜ ਸਿੱਖਾਂ ਦੇ ਘਰ ਨਵੇਂ ਜੰਮੇ ਬੱਚੇ ਨੂੰ ਜੇ ਕਰ ਕਿਸੇ ਮੁਸਲਮਾਨ ਤੇ ਉਨ੍ਹਾਂ ਦੇ ਬੱਚੇ ਨੂੰ ਕਿਸੇ ਹਿੰਦੂ ਦੇ ਬੱਚੇ ਨਾਲ ਜਾਣੇ ਅਣਜਾਣੇ 'ਚ ਜੇ ਵਟਾ ਦਿੱਤਾ ਜਾਵੇ ਤਾਂ ਇਹ ਬੱਚੇ ਓਹੀ ਕੁੱਝ ਬਣਨਗੇ ਜੋ ਉਨ੍ਹਾਂ ਦੇ ਮਾਂ ਬਾਪ ਸਿਖਾਉਣਗੇ। ਸੋ ਨਤੀਜਾ ਇਹ ਨਿਕਲਿਆ ਕਿ ਬੱਚਾ ਓਹੀ ਬਣਦਾ ਹੈ ਜਿਸ ਤਰ੍ਹਾਂ ਦੀ ਸਿਖਿਆ ਉਸ ਨੂੰ ਦਿੱਤੀ ਜਾਂਦੀ ਹੈ। ਸਿਖਿਆ ਕਰਕੇ ਹੀ ਬੱਚਾ ਵੱਡਾ ਹੋ ਕਿ ਸਿੱਖ, ਹਿੰਦੂ ਜਾਂ ਮੁਸਲਮਾਨ ਬਣਦਾ ਹੈ। ਤੁਹਾਡੀ ਉਪਰਲੀ ਮਨੌਤ ਨੇ ਸਿੱਖੀ ਖਤਮ ਕਰ ਦਿੱਤੀ ਤੇ ਇਹੀ ਸਰਕਾਰੀ ਪਾਲਸੀ ਹੈ ਸਿੱਖੀ ਨੂੰ ਖਤਮ ਕਰਨ ਦੀ। ਹੁਣ ਤੁਸੀਂ ਸੋਚੋ, ਕੀ ਤੁਸੀਂ ਸਰਕਾਰੀਏ ਹੋ ਜਾਂ ਗੁਰੂ ਨਾਨਕ ਸਾਹਿਬ ਦੇ ਸਿੱਖ?

ਇਨ੍ਹਾਂ ਵਿਚੋਂ ਪਹਿਲਾ ਨਾਮ ਹੀ ਕਿਸੇ ਅਸਿਖ ਦਾ ਹੈ, ਕਿਉਂਕਿ ਜਾਤਿਵਾਦ ਵਿੱਚ ਵਿਸ਼ਵਾਸ ਰਖਣ ਵਾਲਾ ਕੋਈ ਵਿਅਕਤੀ ਕਦੇ ਵੀ ਗੁਰੂ ਦਾ ਸਿਖ ਨਹੀਂ ਹੋ ਸਕਦਾ।

ਰਾਮਦਾਸ ਸੋਢੀ ਤਿਲਕੁ ਦੀਆ, ਗੁਰ ਸਬਦੁ ਸਚੁ ਨੀਸਾਣੁ ਜੀਉ।। ੫।। {ਪੰਨਾ ੯੨੩} ਗੁਰੂ ਸਾਹਿਬਾਨ ਨੇ ਗੋਤਰ ਨਾਮ ਦੇ ਪਿਛੇ ਆਪ ਵਰਤਿਆ ਹੈ। ਕੀ ਤੁਸੀਂ ਗੁਰੂ ਸਾਹਿਬ ਨੂੰ ਸਿੱਖ ਮੰਨਦੇ ਹੋ? ਗੋਤਰ ਨਾਮ ਪਿਛੇ ਲਾਉਣ ਨਾਲ ਆਦਮੀ ਦੇ ਵੱਡੇ ਜਾਂ ਛੋਟੇ ਹੋਣ ਦੀ ਪਹਿਚਾਣ ਨਹੀਂ ਬਣਦੀ। ਨਾਮ ਨਾਲ ਨਾਈ, ਛੀਂਬੇ, ਝਿਉਰ, ਜੱਟ, ਚੂਹੜੇ ਚਮਿਆਰ ਆਦਿ ਵਰਤਣਾ ਸਿੱਖੀ ਮੁਤਾਬਿਕ ਮਨ੍ਹਾ ਹੈ। ਇਨ੍ਹਾਂ ਸਾਰੀਆਂ ਗੱਲਾਂ ਤੋਂ ਉਪਰ ਉਠ ਕੇ ਵੀ ਜੇ ਅਸੀਂ ਆਪਣੀ ਪੜ੍ਹਾਈ ਦੀ ਹੈਂਕੜ 'ਚ ਫਸੇ ਹੋਏ ਹਾਂ ਤਾਂ

ਵੀ ਅਸੀਂ ਗੁਰੂ ਕੇ ਸਿੱਖ ਅਖਵਾਉਣ ਦੇ ਲਾਇਕ ਨਹੀਂ। ਤੁਹਾਡੀ ਚਿੱਠੀ ਵਿਚੋਂ ਹੈਂਕੜ ਦੀ ਬੋ ਇਹ ਦੱਸ ਰਹੀ ਹੈ ਕਿ ਤੁਸੀਂ ਕਿਸੇ ਬਾਬੇ ਵਿਰਸਾ ਸਿੰਘ ਦੇ ਸਿੱਖ ਹੋ ਨਾ ਕਿ ਗੁਰੂ ਗ੍ਰੰਥ ਸਾਹਿਬ ਦੇ। ਤੁਸੀਂ ਸਿਰਫ ਦਸਮ ਗ੍ਰੰਥ ਨੂੰ ਹੀ ਗੁਰੂ ਨਹੀ ਮੰਨਦੇ ਸਗੋਂ ਗੁਰੂ ਗ੍ਰੰਥ ਸਾਹਿਬ ਨੂੰ ਅਧੂਰਾ ਕਹਿਣ ਤੋਂ ਵੀ ਗੁਰੇਜ਼ ਨਹੀਂ ਕਰ ਰਹੇ ਅਤੇ ਕੁਰਾਹੇ ਪਏ ਹੋਏ ਸਿੱਖ ਹੋ।

ਜੇ ਤੁਸੀਂ ਇਹ ਜਾਨਣਾ ਚਾਹੁੰਦੇ ਹੋ ਕਿ ਅਸੀਂ ਕਿਹੜੀ ਕਿਹੜੀ ਯੂਨੀਵਰਸਿਟੀ ਵਿੱਚ ਸੈਰ ਕਰਨ ਗਏ ਹਾਂ ਤਾਂ ਲਓ ਸੁਣੋ। ਬਰੈਮਨ ਯੂਨੀਵਰਸਿਟੀ ਦੀ ਤਿੰਨ ਸਾਲ ਦੀ ਜਰਮਨ ਜ਼ਬਾਨ ਸਿੱਖਣ ਦੀ ਡਿਗਰੀ ਕੱਲ੍ਹ ਨੂੰ ਹੀ ਵੈਬ ਸਾਈਟ ਤੇ ਪੋਸਟ ਕਰ ਸਕਦਾ ਹਾਂ ਬਸ਼ਰਤੇ ਕੇ ਤੁਸੀਂ ਆਪਣੀ ਅਰਬੀ ਫਾਰਸੀ ਸਿੱਖਣ ਦੀ ਡਿਗਰੀ ਕਿਸੇ ਅਰਬ ਮੁਲਕ ਵਿਚੋਂ ਲਈ ਹੋਣ ਦਾ ਸਬੂਤ ਪੇਸ਼ ਕਰ ਸਕਦੇ ਹੋਵੋ? ਡਿਗਰੀਆਂ ਹੋਰ ਵੀ ਹਨ। ਅਰਬੀ ਫਾਰਸੀ ਭਾਰਤ ਵਿੱਚ ਰਹਿ ਕੇ ਚੰਗੀ ਤਰ੍ਹਾਂ ਨਹੀਂ ਸਿੱਖੀ ਜਾ ਸਕਦੀ। ਇਹ ਜ਼ਬਾਨਾਂ ਅਰਬ ਮੁਲਕਾਂ ਵਿੱਚ ਰਹਿ ਕੇ ਹੀ ਵਧੀਆ ਤਰੀਕੇ ਨਾਲ ਸਿਖੀਆਂ ਜਾ ਸਕਦੀਆਂ ਹਨ ਤੇ ਪ੍ਰੋ. ਗੰਡਾ ਸਿੰਘ ਹਿਸਟੋਰੀਅਨ ਦੀ ਉਦਾਹਰਣ ਸਾਡੇ ਕੋਲ ਹੈ। ਨਾਮ ਦੇ ਪਿੱਛੇ ਪੂਛਲ ਲਾਉਣ ਵਾਲੇ ਸਵਾਲ ਦਾ ਜਵਾਬ: ਜਿਥੇ ਤੁਸੀਂ ਕੂੜ ਦਾ ਪ੍ਰਚਾਰ ਕਰ ਰਹੇ ਸੀ ਕੀ ਉਥੇ ਵੇਦਾਂਤੀ, ਪਟਨਾ, ਨੰਦਗੜ੍ਹ, ਸਵਾਮੀ ਤੇ ਧੁੰਮਾ ਵਰਗੇ ਨਾਵਾਂ ਵਾਲੇ ਲੋਕ ਨਹੀਂ ਸਨ? ਜਦੋਂ ਪ੍ਰਕਾਸ਼ ਸਿੰਘ ਬਾਦਲ ਆਪਣਾ ਪਿੰਡ ਛੱਡ ਕੇ ਚੰਡੀਗੜ੍ਹ ਰਾਜ ਗੱਦੀ ਤੇ ਬੈਠ ਕੇ ਰਾਜ ਕਰ ਰਹੇ ਹੁੰਦੇ ਹਨ ਤਾ ਉਹ ਆਪਣਾ ਪਿੰਡ ਵੀ ਨਾਲ ਹੀ ਲੈ ਕੇ ਜਾਂਦੇ ਹਨ ਜਾਂ ਉਨ੍ਹਾ ਦਾ ਪਿੰਡ ਆਪਣੀ ਥਾਂ ਤੇ ਹੀ ਹੁੰਦਾ ਹੈ? ਇਹ ਤੁਹਾਡੇ ਇੱਕ ਸਵਾਲ ਦਾ ਜਵਾਬ ਹੈ।

ਕਿਸ ਕਮਜ਼ੋਰ ਮਾਨਸਿਕਤਾ ਕਰ ਕੇ ਇਹ ਆਪਣੀ ਵਡਮੁਲੀ ਅਤੇ ਦੁਰਲਭ ਕ੍ਰਿਤੀ ਮੈਨੂੰ ਸਿਧੇ ਭੇਜਣ ਦੀ ਮਿਹਰਬਾਨੀ ਨਹੀਂ ਕੀਤੀ।

ਮੈਂ ਬਹੁਤ ਹੈਰਾਨ ਹਾਂ, ਇੱਕ ਨਿਕੰਮੀ ਜਿਹੀ ਲਿਖਿਤ ਲਿਖਣ ਵਿੱਚ ਇਤਨੇ ਵਿਅਕਤੀਆਂ ਦੀ ਬੁਧੀ ਲਗੀ ਹੈ। ਇਹ ਵੀ ਸੰਭਵ ਹੈ ਕਿ ਸ਼ਾਇਦ ਇਹ ਸਾਰੇ ਮਿਲ ਕੇ ਵੀ ਮੇਰੇ ਨਾਲ ਬੌਧਿਕ ਚਰਚਾ ਕਰਨ ਵਿੱਚ ਆਪਣੇ ਆਪ ਨੂੰ ਅਸਮਰਥ ਸਮਝਦੇ ਹੋਣਗੇ।

ਇਹ ਦੋਵੇਂ ਸਤਰਾਂ ਤੁਹਾਡੀਆਂ ਲਿਖੀਆਂ ਹੋਈਆਂ ਹਨ। ਇਨ੍ਹਾਂ ਵਿਚੋਂ ਕਿਸ ਨੂੰ ਠੀਕ ਤੇ ਕਿਸ ਨੂੰ ਗਲਤ ਮੰਨ ਲਿਆ ਜਾਵੇ?

ਉਹ ਧਾਰਮਿਕ ਗ੍ਰੰਥ ਹੀ ਕੀ ਹੋਇਆ ਜਿਹੜਾ ਬਹੂ-ਬੇਟੀਆਂ ਵਿੱਚ ਪੜ੍ਹਿਆ ਹੀ ਨਾ ਜਾ ਸਕਦਾ ਹੋਵੇ। ਸਰਕਾਰ ਨੂੰ ਚਾਹੀਦਾ ਹੈ ਕਿ ਉਹ ਦਸਮ ਗ੍ਰੰਥ ਜੈਸੀ ਕੰਜਰ

ਕਵਿਤਾ ਦੀ ਹਮਾਇਤ ਕਰਨ ਵਾਲਿਆਂ ਨੂੰ ਜ਼ੇਲਾਂ ਵਿੱਚ ਬੰਦ ਕਰੇ। ਪ੍ਰੋ. ਹਰਭਜਨ ਸਿੰਘ ਜੀ, ਦਸਮ ਗ੍ਰੰਥ ਦੀ ਅਸ਼ਲੀਲਤਾ ਪੜ੍ਹ ਪੜ੍ਹ ਕੇ ਹਾਲੇ ਲੋਕ ਅੱਕੇ ਨਹੀ, ਹਾਲੇ ਤਾਂ ਉਹ ਜਾਗਣ ਹੀ ਲੱਗੇ ਹਨ ਤੇ ਉਹ ਵੇਲਾ ਵੀ ਦੂਰ ਨਹੀ ਜਦੋਂ ਉਹ ਆਪ ਤੁਹਾਡੀਆਂ ਪੱਗਾਂ ਨੂੰ ਹੱਥ ਪਾਉਣ ਲੱਗ ਪੈਣਗੇ।

ਸਿਖਾਂ ਵਿੱਚ ਦਰਾੜ ਪਾਉਣ ਵਾਸਤੇ ਦਸਮ ਗ੍ਰੰਥ ਦੇ ਵਿਰੋਧੀ ਜ਼ਿਮੇਵਾਰ ਹਨ, ਸਾਰਾ ਸਿਖ ਪੰਥ ਤਾਂ ਹਮੇਸ਼ਾ ਇਕਜੁਟ ਇਸ ਗ੍ਰੰਥ ਦਾ ਹਿਮਾਇਤੀ ਰਿਹਾ ਹੈ ਅਤੇ ਤੁਹਾਡੀਆਂ ਅਪਵਿਤ੍ਰ ਕੋਸ਼ਿਸ਼ਾਂ ਦੇ ਬਾਵਜੂਦ ਰਹੇਗਾ। ਇਹ ਤੁਹਾਡੀ ਲਿਖਤ ਹੈ।

ਇਹ ਵੀ ਸਾਰਾ ਝੂਠ ਹੈ ਪੰਥ ਕਦੇ ਵੀ ਇੱਕ ਮੁੱਠ ਜਾਂ ਇੱਕ ਜੁਟ ਨਹੀ ਹੋਇਆ। ਬਾਬਾ ਬੰਦਾ ਸਿੰਘ ਬਹਾਦਰ ਦੇ ਵੇਲੇ ਵੀ ਬਾਬਾ ਬਨੋਦ ਸਿੰਘ ਤੇ ਬਾਬਾ ਦੀਪ ਸਿੰਘ ਜੀ ਬਾਬਾ ਬੰਦਾ ਸਿੰਘ ਦੀ ਅਗਵਾਈ ਨਾ ਸਵੀਕਾਰ ਕਰਦੇ ਇਤਹਾਸ ਵਿਚੋਂ ਦੇਖੇ ਜਾ ਸਕਦੇ ਹਨ। ਦਸਮ ਗ੍ਰੰਥ ਸਿੱਖਾਂ ਵਿੱਚ ਦਰਾੜ ਪਾਉਣ ਵਾਸਤੇ ਪੈਦਾ ਕੀਤਾ ਗਿਆ ਇਹ ਇੱਕ ਗੰਦ ਦਾ ਟੋਕਰਾ ਹੈ ਜਿਸ ਨੂੰ ਤੁਸੀਂ ਆਪਣੀ ਚਿੱਠੀ ਵਿੱਚ ਲਿਖਿਆ ਹੈ, "ਮੈਂ ਦਸਮ ਸਾਹਿਬ ਦੇ ਬਚਨਾਂ ਤੋਂ ਇਹ ਜਾਣ ਲਿਆ ਹੈ ਕਿ ਚਰਿਤਰ-ਉਪਖਿਆਨਾਂ ਦੇ ਪਹਿਲੇ ਅਤੇ ਅੰਤਲੇ ਭਾਗਾਂ ਨੂੰ ਛਡ ਕੇ ਬਾਕੀ ਕਥਾਵਾਂ ਇੱਕ ਸੂਝਵਾਨ ਅਤੇ ਵਫ਼ਾਦਾਰ ਮੰਤ੍ਰੀ ਦੀ ਆਪਣੇ ਕਾਮ-ਵੱਸ ਹੋਏ ਰਾਜੇ ਨੂੰ ਦਿੱਤੀ ਮੰਤ੍ਰਣਾ ਹੈ, ਜਿਸ ਨੂੰ ਇਸਤ੍ਰੀਆਂ ਵਿੱਚ ਬਹਿ ਕੇ ਪੜ੍ਹਨਾ ਜ਼ਰੂਰੀ ਨਹੀਂ।" ਤੁਹਾਡੀ ਇਹ ਲਿਖਤ ਦੱਸਦੀ ਹੈ ਕਿ ਇਹ ਗੰਦ ਦਾ ਟੋਕਰਾ ਇਸਤਰੀਆਂ ਵਿੱਚ ਬੈਠ ਕੇ ਪੜ੍ਹਿਆ ਨਹੀਂ ਜਾ ਸਕਦਾ ਤਾਂ ਫਿਰ ਇਹ ਗੁਰੂ ਗੋਬਿੰਦ ਸਿੰਘ ਜੀ ਦੀ ਲਿਖਤ ਕਿਵੇਂ ਹੋਈ?

ਫਿਰ ਤੋਂ ਤੁਹਾਨੂੰ ਓਹੀ ਸਵਾਲ ਪੁੱਛਣ ਦੀ ਗੁਸਤਾਖੀ ਕਰ ਰਿਹਾ ਹਾਂ ਉਮੀਦ ਹੈ ਕਿ ਤੁਸੀਂ ਜਲਦੀ ਜਵਾਬ ਦੇਵੋਗੇ। ਗਿਆਨੀ ਹੋਣ ਦੀ ਨਿਸ਼ਾਨੀ ਹੁੰਦੀ ਹੈ ਕਿ ਉਹ ਕਿਸੇ ਨੂੰ ਡਰਾਉਂਦਾ ਨਹੀ। ਸੋ ਤੁਸੀਂ ਵੀ ਸਾਨੂੰ ਡਰਾਓ ਨਾ ਤੇ ਅਸੀਂ ਡਰਨ ਵਾਲੇ ਵੀ ਨਹੀਂ। ਵਿਚਾਰ ਕਰਨ ਨਾਲ ਇਹ ਮਸਲਾ ਆਪਣੇ ਆਪ ਹੱਲ ਕੱਢ ਲਵੇਗਾ।

*ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨ।।*
*ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ।। ੧੬।।*

(ਪੰਨਾ ੧੪੨੭)

੧. ਬਚਿਤ੍ਰ ਨਾਟਕ ਅਧਿਆਇ ਛੇਵਾਂ। ਜਿਉ ਜਿਉ ਪ੍ਰਭ ਹਮ ਕੋ ਸਮਝਾਯੋ।। ਇਮ ਕਹਿ ਕੈ ਇਹ ਲੋਕ ਪਠਾਯੋ।। ੫।। ਅਤੇ, ਤਪ ਸਾਧਤ ਹਰਿ ਮੋਹਿ ਬੁਲਾਯੋ।।

ਇਮ ਕਹਿਕੈ ਇਹ ਲੋਕ ਪਠਾਯੋ।। ੨੮।। ਦਸਮ ਗ੍ਰੰਥ ਪੰਨਾ ਪਪ ਅਤੇ ਪ੬।। ਪ੍ਰਕਾਸ਼ਕ, ਭਾਈ ਚਤਰ ਸਿੰਘ ਜੀਵਨ ਸਿੰਘ ਅੰਮ੍ਰਿਤਸਰ। ਇਸ ਅਧਿਆਇ ਵਿੱਚ ਗੁਰੂ ਗੋਬਿੰਦ ਸਿੰਘ ਜੀ ਕੋਲੋਂ ਇਹ ਅਖਵਾਇਆ ਗਿਆ ਹੈ ਕਿ ਮੈਂ ਜਿਥੇ ਹੇਮਕੁੰਟ ਪ੍ਰਬਤ ਹੈ ਉਥੇ ਬੈਠ ਕੇ ਤਪ ਕਰ ਰਿਹਾ ਸੀ। ਇਸੇ ਥਾਂ ਤੇ ਕਦੀ ਪਾਂਡਵਾਂ ਨੇ ਵੀ ਤਪ ਕੀਤਾ ਸੀ। ਮੈਨੂੰ ਪ੍ਰਮਾਤਮਾ ਨੇ ਕੋਲ ਬੁਲਾ ਕੇ ਇਸ ਲੋਕ (ਮਾਤ ਲੋਕ) ਵਿੱਚ ਜਾਣ ਲਈ ਕਿਹਾ। ਪ੍ਰੋ. ਹਰਭਜਨ ਸਿੰਘ ਜੀ ਇਹ ਦੱਸੋ ਕਿ ਹੇਮਕੁੰਟ ਪ੍ਰਬਤ ਕਿਸੇ ਹੋਰ ਲੋਕ ਵਿੱਚ ਹੈ? ਤੁਸੀਂ ਤਾਂ ਉਤਰ ਦੇਣ ਦੇ ਕਾਬਲ ਹੀ ਨਹੀ ਹੋ ਇਸ ਕਰਕੇ ਇਸਦਾ ਜਵਾਬ ਮੈਂ ਹੀ ਦੇ ਦਿੰਦਾ ਹਾਂ। ਹੇਮਕੁੰਟ ਪ੍ਰਬਤ ਤਾਂ ਇਸੇ ਮਾਤ ਲੋਕ ਵਿੱਚ ਹੈ। ਜੇ ਯੂ. ਪੀ. ਨੂੰ ਹੋਰ ਚਾਰ ਹਿਸਿਆਂ 'ਚ ਵੰਡ ਲਈਏ ਤਾਂ ਵੀ ਇਹ ਹੇਮ ਕੁੰਟ ਇਸੇ ਮਾਤ ਲੋਕ ਵਿੱਚ ਰਹਿੰਦਾ ਹੈ ਤੇ ਉਤਰਾ ਖੰਡ ਦੀਆਂ ਪਹਾੜੀਆਂ ਵੀ ਇਸ ਮਾਤ ਲੋਕ ਵਿੱਚ ਹੀ ਹਨ। ਫਿਰ ਇਹ ਦੱਸੋ ਕਿ ਦਸਮ ਗ੍ਰੰਥ ਦਾ ਰੱਬ ਝੂਠ ਕਿਉਂ ਬੋਲ ਰਿਹਾ ਹੈ? ਇਸੇ ਹੀ ਅਧਿਆਇ ਦੇ ਬੰਦ ੨ਪ ਅਤੇ ੨੬ ਵਿੱਚ ਰਾਮਾਨੰਦ ਤੇ ਮਹਾਦੀਨ ਦੇ ਇਸ ਮਾਤ ਲੋਕ ਵਿੱਚ ਆਉਣ ਦਾ ਜਿਕਰ ਹੈ ਤੇ ਦਸਮ ਗ੍ਰੰਥ ਦੇ ਰੱਬ ਜੀ ਫਿਰ ਭੁੱਲ ਗਏ ਕਿ ਉਸਨੇ ਰਾਮਾਨੰਦ ਨੂੰ ਪਹਿਲਾਂ ਭੇਜਿਆ ਸੀ ਜਾਂ ਮਹਾਦੀਨ ਨੂੰ। ਇਸ ਕਰਕੇ ਇਸ ਗ੍ਰੰਥ ਦਾ ਲਿਖਾਰੀ ਕੋਈ ਝੂਠਾ ਹੀ ਹੈ। ਗੁਰੂ ਗੋਬਿੰਦ ਸਿੰਘ ਜੀ ਵਰਗਾ ਸੱਚਾ ਸੁਚਾ ਮਹਾਨ ਯੋਧਾ, ਜਿਸਦੇ ਪਿਤਾ ਸ਼ਹੀਦ, ਮਾਤਾ ਸਿੱਖ ਧਰਮ ਦੀ ਪਹਿਲੀ ਸ਼ਹੀਦ ਔਰਤ, ਜਿਸਦੇ ਚਾਰੋ ਬੱਚੇ ਸ਼ਹੀਦ, ਦਾਦਾ ਸ਼ਹੀਦ ਤੇ ਪੜਦਾਦਾ ਵੀ ਸ਼ਹੀਦ, ਲਿਖਾਰੀ ਨਹੀਂ ਹੋ ਸਕਦਾ।

2. ਤੁਸੀਂ ਆਪਣੇ ਭਾਸ਼ਣ ਵਿੱਚ ਇਹ ਕਹਿ ਰਹੇ ਹੋ ਕਿ ਗੁਰੂ ਗ੍ਰੰਥ ਸਾਹਿਬ ਪੜ੍ਹਨ ਨਾਲ ਮਨੁੱਖ ਸੰਤ ਬਣਦਾ ਹੈ ਤੇ ਕਿਤੇ ਆਪਣੀ ਸਮਾਧੀ ਵਿੱਚ ਹੀ ਨਾ ਲੀਨ ਰਹਿ ਜਾਏ ਇਸ ਕਰਕੇ ਦਸਮ ਗ੍ਰੰਥ ਪੜ੍ਹ ਕੇ ਮਨੁੱਖ ਸਿਪਾਹੀ ਬਣਦਾ ਹੈ। ਇਸ ਤਰ੍ਹਾਂ ਕਰਕੇ ਇਨ੍ਹਾਂ ਦੋਹਾ ਗ੍ਰੰਥ ਦੇ ਸੁਮੇਲ ਤੋਂ ਹੀ ਮਨੁੱਖ ਸੰਤ-ਸਿਪਾਹੀ ਬਣ ਸਕਦਾ ਹੈ। ਇਸ ਬਾਰੇ ਤੁਹਾਨੂੰ ਕੁੱਝ ਸਵਾਲ:

ੳ. ਇਹ ਗੱਲ ਕਰਕੇ ਤੁਸੀਂ ਸਰਕਾਰੀ ਬੋਲੀ ਬੋਲਣ ਦੀ ਪੁਸ਼ਟੀ ਆਪਣੇ ਆਪ ਕਰ ਦਿੱਤੀ। ਇਨ੍ਹਾਂ ਲਫਜ਼ਾਂ ਨਾਲ ਤੁਸੀਂ ਗੁਰੂ ਗ੍ਰੰਥ ਸਾਹਿਬ ਜੀ ਨੂੰ ਅਧੂਰਾ ਸਾਬਤ ਕਰ ਦਿੱਤਾ। ਇਸ ਕਰਕੇ ਹੀ ਦਮਦਮੀ ਟਕਸਾਲ, ਸਿੱਖ ਰਹਿਤ ਮਰਯਾਦਾ ਦੀ ਉਲੰਘਣਾ ਕਰਕੇ ਚੌਕ ਮਹਿਤਾ ਗੁਰੂ ਗ੍ਰੰਥ ਸਾਹਿਬ ਜੀ ਦੇ ਤੁਲ (ਬਰਾਬਰ)

ਦਸਮ ਗ੍ਰੰਥ ਦਾ ਪ੍ਰਕਾਸ਼ ਕਰਦੀ ਹੈ। ਇਹ ਸਿੱਖੀ ਨਾਲ ਪੂਰਣ ਰੂਪ ਵਿੱਚ ਧਰੋਹ ਹੈ।

ਅ. ਅਹਿ (ਸੱਪ ਤੁਹਾਡੇ ਮੁਤਾਬਿਕ) ਦਸਮ ਗ੍ਰੰਥ ੧੭੬੦ ਤੋਂ ੧੭੮੦ ਤਕ ਅੰਗਰੇਜ਼ਾਂ ਨੇ ਲਿਖਵਾਇਆ। ਸਬੂਤ ਵਜੋਂ ਦਸਮ ਗ੍ਰੰਥ ਪੰਨਾ ੧੯੪ ਉਪਰੋਂ ਤੀਸਰੀ ਲਾਈਨ: ਏਕ ਮਾਰਗ ਦੂਰ ਹੈ ਇੱਕ ਨੀਅਰ (near) ਹੈ ਸੁਨ ਰਾਮ।। ਰਾਹ ਮਾਰਤ ਰਾਛਸੀ ਜਿਹ ਤਾਰਕਾ ਗਨਿ ਨਾਮ।। ੬੪।। ਉਦੋਂ ਤੇ ਹੁਣ ਤੁਹਾਡੇ ਰਾਹੀਂ ਸਿੱਖੀ ਨੂੰ ਖਤਮ ਕਰਨ ਲਈ, ਗੁਰੂ ਸਿਧਾਂਤ ਨੂੰ ਖਤਮ ਕਰਨ ਲਈ, ਬ੍ਰਾਹਮਣ ਦੀ ਮੰਜੀ ਜਿਉਂਦੀ ਰੱਖਣ ਲਈ ਹੀਲੇ ਵਸੀਲੇ ਉਪਰਾਲਾ ਕੀਤਾ ਜਾ ਰਿਹਾ ਹੈ। ਤੁਹਾਡੇ ਮੁਤਾਬਕ ਜੇ ਇਹ ਗ੍ਰੰਥ ਦਸਵੇਂ ਗੁਰੂ ਨੇ ਲਿਖਿਆ ਵੀ ਹੈ ਤਾਂ ਇਹ ਦੱਸੋ ਕਿ ਗੁਰੂ ਅਰਜਨ ਪਾਤਸ਼ਾਹ ਜੀ ਨੇ ਕਿਹੜਾ ਦਸਮ ਗ੍ਰੰਥ ਪੜ੍ਹਿਆ ਸੀ ਸੰਤ-ਸਿਪਾਹੀ ਬਣਨ ਲਈ? ਗੁਰੂ ਹਰਗੋਬਿੰਦ ਸਾਹਿਬ ਜੀ ਨੇ ਕਿਹੜਾ ਦਸਮ ਗ੍ਰੰਥ ਪੜ੍ਹਿਆ ਸੀ ਸੰਤ-ਸਿਪਾਹੀ ਬਣਨ ਲਈ? ਇਸੇ ਹੀ ਤਰ੍ਹਾਂ ਗੁਰੂ ਹਰਿ ਰਾਇ ਜੀ, ਗੁਰੂ ਹਰਿ ਕ੍ਰਿਸ਼ਨ ਜੀ, ਪਿਤਾ ਗੁਰੂ ਤੇਗ ਬਹਾਦਰ ਸਾਹਿਬ, ਮਾਤਾ ਗੁਜਰੀ ਜੀ, ਚਾਰੋ ਸਾਹਿਬਜਾਦੇ, ਭਾਈ ਦਿਆਲਾ, ਭਾਈ ਸਤੀ ਦਾਸ, ਭਾਈ ਮਤੀ ਦਾਸ ਜੀ ਨੇ ਕਿਹੜਾ ਦਸਮ ਗ੍ਰੰਥ ਪੜ੍ਹਿਆ ਸੀ ਸੰਤ-ਸਿਪਾਹੀ ਬਣਨ ਲਈ। ਭਾਈ ਬਿਧੀ ਚੰਦ ਜੀ ਤੇ ਹੋਰ ਅਨੇਕਾਂ ਸਿੰਘ-ਸਿੰਘਣੀਆਂ ਜੋ ਸਿੱਖ ਧਰਮ ਦੀ ਰਾਖੀ ਕਰਨ ਹਿਤ ਆਪਣੀ ਜਾਨਾਂ ਵਾਰ ਗਏ, ਆਪਣੇ ਬੱਚਿਆਂ ਦੇ ਟੋਟੇ ਕਰਵਾਕੇ ਗਲਾਂ ਵਿੱਚ ਹਾਰ ਪੁਆ ਗਏ ਪਰ ਸੀ ਨਹੀਂ ਕੀਤੀ, ਧਰਮ ਤੋਂ ਨਹੀਂ ਹਾਰੇ ਉਨ੍ਹਾਂ ਕਿਹੜੇ ਦਸਮ ਗ੍ਰੰਥ ਦਾ ਮੁਆਇਨਾ ਕੀਤਾ ਸੀ।

ੲ. ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਸਮਾਧੀਆਂ ਲਾ ਕੇ ਭਗਤੀ ਕਰਨ ਦੇ ਸਿਧਾਂਤ ਦੀ ਜੜ੍ਹ ਪੁੱਟਦੀ ਹੈ। ਗੁਰੂ ਗ੍ਰੰਥ ਸਾਹਿਬ ਮੁਤਾਬਕ ਗੁਣ ਧਾਰਨ ਕਰਨੇ ਹੀ ਭਗਤੀ ਹੈ ਹੋਰ ਕੋਈ ਭਗਤੀ ਨਹੀਂ:

*ਚੁਪੈ ਚੁਪ ਨ ਹੋਵਈ ਜੇ ਲਾਇ ਰਹਾ ਲਿਵ ਤਾਰ।। ਪੰਨਾ ੧।।*

*ਸਭਿ ਗੁਣ ਤੇਰੇ ਮੈ ਨਾਹੀ ਕੋਇ।। ਵਿਣੁ ਗੁਣ ਕੀਤੇ ਭਗਤਿ ਨ ਹੋਇ।।*

ਪੰਨਾ ੪।।

*ਮਨਮੁਖ ਭਗਤਿ ਕਰਹਿ ਬਿਨੁ ਸਤਿਗੁਰ ਵਿਣੁ ਸਤਿਗੁਰ ਭਗਤਿ ਨ ਹੋਈ ਰਾਮ।।*
{ਪੰਨਾ 768}

ਹੁਣ ਅਸੀਂ ਜਾਗ ਚੁੱਕੇ ਹਾਂ। ਹੁਣ ਤੁਸੀਂ ਤੀਜੇ ਪਾਤਸ਼ਾਹ ਦੇ ਕੇਸ ਕਿਲੀ ਨਾਲ ਬੰਨ ਕੇ ਭਗਤੀ ਕਰਨ ਦੀ ਕਹਾਣੀ ਸਾਨੂੰ ਨਹੀਂ ਸੁਣਾ ਪਾਓਗੇ। ਓਹ ਵੇਲਾ ਬੀਤ ਚੁਕਿਆ ਹੈ।

ਪ੍ਰੋ. ਹਰਭਜਨ ਸਿੰਘ ਜੀ ਕਿਤੇ ਮੇਰੇ ਚਿਤ ਵਿੱਚ ਭੁਲੇਖਾ ਹੀ ਨਾ ਰਹਿ ਜਾਵੇ ਪਹਿਲਾਂ ਇਹ ਦੱਸਣ ਦੀ ਕ੍ਰਿਪਾਲਤਾ ਕਰਨੀ ਜੀ ਕਿ ਤੁਸੀਂ ਜਿੰਦਗੀ ਵਿੱਚ ਗੁਰੂ ਗ੍ਰੰਥ ਸਾਹਿਬ ਕਦੀ ਪੜ੍ਹਿਆ ਵੀ ਹੈ? ਵਿਚਾਰਨ ਦੀ ਗੱਲ ਬਾਅਦ ਵਿੱਚ ਆਵੇਗੀ।

4. ਭਾਈ ਮਨੀ ਸਿੰਘ ਜੀ ਬਾਰੇ ਜੋ ਸੂਚਨਾ ਤੁਸੀਂ ਦੇ ਰਹੇ ਹੋ ਕਿ ਉਸਨੇ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਉਹ ਸਰੂਪ ਵਿਗਾੜ ਦਿੱਤਾ ਜੋ ਸਾਨੂੰ ਗੁਰੂ ਅਰਜਨ ਪਾਤਸ਼ਾਹ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਨੇ ਦਿੱਤਾ ਸੀ। ਇਹ ਭਾਈ ਮਨੀ ਸਿੰਘ ਵਰਗੇ ਸੁਚੇ ਕਿਰਦਾਰ ਅਤੇ ਉਚੇ ਆਚਰਣ ਵਾਲੇ ਪਰਮ ਮਨੁੱਖ ਤੇ ਇੱਕ ਧੱਬਾ ਹੈ। ਇਹ ਸੂਚਨਾ ਤੁਸੀਂ ਕਿਸ ਪੁਰਾਣੇ ਠੀਕ ਮੰਨੇ ਜਾ ਰਹੇ ਗ੍ਰੰਥ ਦੇ ਅਧਾਰ ਤੇ ਦੇ ਰਹੇ ਹੋ? ਦਸਮ ਗ੍ਰੰਥ ਦੀ ਬਾਣੀ ਦੋ ਗ੍ਰੰਥਾਂ ਦੇ ਰੂਪ ਵਿੱਚ ਸੀ ਪਰ ਭਾਈ ਮਨੀ ਸਿੰਘ ਜੀ ਨੇ ਇਨ੍ਹਾਂ ਦੋ ਗ੍ਰੰਥਾਂ, ਬਚਿਤ੍ਰ ਨਾਟਿਕ ਤੇ ਚਰਿਤ੍ਰੋਪਖਿਯਾਨ, ਨੂੰ ਮਿਲਾ ਕੇ ਇੱਕ ਗ੍ਰੰਥ ਬਣਾ ਦਿੱਤਾ। ਨਾ ਇਹ ਸੱਚ ਹੈ ਨਾ ਉਹ ਸੱਚ ਹੈ। ਤੁਸੀਂ ਇਹ ਸੂਚਨਾ ਕਿਥੋਂ ਹਾਸਲ ਕੀਤੀ?

5. ਮੈਨੂੰ ਤਾਂ ਇੰਜ ਲਗਦਾ ਹੈ ਕਿ ਤੁਸੀਂ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਤੋਂ ਜਾਣ ਬੁੱਝ ਕੇ ਨਾਵਾਕਿਫ ਬਣ ਰਹੇ ਹੋ। ਦੁਨੀਆ ਦਾ ਵਾਹਿਦ ਇਕੋ ਇੱਕ ਗ੍ਰੰਥ, ਗੁਰੂ ਗ੍ਰੰਥ ਸਾਹਿਬ, ਹੈ ਜੋ ਸਮੁੱਚੀ ਮਨੁੱਖਤਾ ਨੂੰ ਮਨੁੱਖਤਾ ਅਪਨਾਉਣ, ਆਪਣੇ ਕਲਾਵੇ 'ਚ ਲੈਣ ਦੀ ਗੱਲ ਕਰਦਾ ਹੈ। ਤੁਹਾਡੇ ਬਚਨ ਹਨ: ਬੰਦਾ ਇਨਸਾਨੀਅਤ ਨਾ ਭੁੱਲ ਜਾਵੇ ਇਸ ਕਰਕੇ ਦਸਮ ਗ੍ਰੰਥ ਦੀ ਜ਼ਰੂਰਤ ਹੈ। ਆਓ ਹੁਣ ਦੇਖਦੇ ਹਾਂ ਦਸਮ ਗ੍ਰੰਥ ਦੀ ਸਮੁੱਚੀ ਮਨੁੱਖਤਾ ਲਈ ਪ੍ਰੇਰਨਾ:

*ਸਸ ਕੀ ਗੁਦਾ ਗੋਖਰੂ (ਭੱਖੜੇ ਦਾ ਕੰਡਾ) ਦਿਯਾ।। ਤਾਤੇ ਅਧਿਕ ਦੁਖਤਿ ਤਹਿ ਕੀਯਾ।। ਚਰਿਤ੍ਰ ੩੭੮, ਅੰਕ ੫।।*

ਕੀ ਇਹ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਹੈ?

ਸਕਲ ਜਗਤ ਮੈ ਜੋ ਪੁਰਖੁ ਤ੍ਰਿਯਾ ਕੋ ਕਰਤ ਬਿਸਵਾਸ।। ਸਾਤਿ ਦਿਵਸ ਭੀਤਰ ਤੁਰਤੁ ਹੋਤ ਤਵਨ ਕੋ ਨਾਸ।। ੧੧।। ਜੋ ਨਰ ਕਾਹੂ ਤ੍ਰਿਯਾ ਕੋ ਦੇਤ ਆਪਨੋ ਚਿੱਤ।। ਤਾ ਨਰ ਕੌ ਇਹ ਜਗਤ ਮੈ ਹੋਤ ਖੁਆਰੀ ਨਿੱਤ।। ੧੨।। ਦਸਮ ਗ੍ਰੰਥ, ਪੰਨਾ

੮੨੯।। ਇਸ ਜਗਤ ਵਿੱਚ ਜਿਹੜਾ ਵੀ ਮਨੁੱਖ ਇਸਤਰੀ ਤੇ ਵਿਸ਼ਵਾਸ਼ ਕਰੇਗਾ ਉਸ ਦਾ ਸੱਤਾਂ ਦਿਨਾਂ ਦੇ ਅੰਦਰ ਅੰਦਰ ਨਾਸ ਹੋ ਜਾਵੇਗਾ ਅਤੇ ਜਿਹੜਾ ਆਪਣੇ ਦਿਲ ਦੀ ਗੱਲ ਔਰਤ ਨੂੰ ਦੱਸੇਗਾ ਉਸਦੀ ਇਸ ਜਗਤ ਵਿੱਚ ਹਰ ਰੋਜ ਖੁਆਰੀ ਹੋਵੇਗੀ। ਦੱਸੋ ਔਰਤਾਂ ਦਾ ਕੀ ਕਰੀਏ?

ਐਸੀ ਫਬਤ ਦੁਹੁੰਨ ਕੀ ਜੋਰੀ।। ਜਨੁਕ ਕ੍ਰਿਸ਼ਨ ਭ੍ਰਿਖਭਾਨ ਕਿਸ਼ੋਰੀ।। ੧੧।। ਦੁਹੂੰ ਹਾਥ ਤਿਹ ਕੁਚਨ ਮਰੋਰੈ।। ਜਨ ਖੋਯੋ ਨਿਧਨੀ ਧਨੁ ਟੋਰੈ।। ੧੨।। ਬਾਰ ਬਾਰ ਤਿਹ ਗਰੇ ਲਗਾਵੈ।। ਜਨੁ ਕੰਦ੍ਰਪ ਕੋ ਦੱਰਪੁ ਮਿਟਾਵੈ।। ਭੋਗਤ ਤਾਂਹਿ ਜੰਘ ਲੈ ਕਾਂਧੇ।। ਜਨੁ ਦਵੈ ਮੈਨ ਤਰਕਸਨ ਬਾਂਧੇ।। ੧੩।। ਦ: ਗ੍ਰੰ: ਪੰਨਾ ੯੬੭।। ਚ੍ਰਿਤਰ ੧੧੧।।

ਦੋਹਾਂ (ਪਿਆਰ ਕਰਨ ਵਾਲਿਆਂ) ਦੀ ਜੋੜੀ ਇਸ ਤਰ੍ਹਾਂ ਫੱਬ ਰਹੀ ਸੀ ਜਿਵੇਂ ਕ੍ਰਿਸ਼ਨ ਤੇ ਉਨ੍ਹਾਂ ਦੀ ਪਿਆਰੀ ਰਾਧਾ ਦੀ ਜੋੜੀ ਹੋਵੇ। ਦੋਹਾਂ ਹੱਥਾਂ ਨਾਲ ਮੁੰਮੇ ਇਉਂ ਮਰੋੜੇ ਜਾ ਰਹੇ ਸਨ ਜਿਵੇ ਕੋਈ ਗਰੀਬ ਆਪਣਾ ਗਵਾਚਿਆ ਹੋਇਆ ਧਨ ਲੱਭ ਰਿਹਾ ਹੋਵੇ। ਉਹ ਬਾਰ ਬਾਰ ਔਰਤ ਨੂੰ ਗਲੇ ਗਲਾ ਰਿਹਾ ਸੀ ਤੇ ਲੱਤਾਂ ਮੋਢਿਆਂ ਤੇ ਰੱਖ ਕੇ ਕਾਮ ਕ੍ਰੀੜਾ (ਸੈਕਸ) ਕਰ ਰਹੇ ਸਨ। ਉਹ ਦੋਨੋ ਜਾਣੇ ਇੰਝ ਲੱਗ ਰਹੇ ਸਨ ਜਿਵੇ ਭੱਥੇ ਵਿੱਚ ਬੱਧੇ ਹੋਏ ਤੀਰ।

ਮਦਰਾ ਕਰ ਮੱਤ ਮਹਾ ਭਭਕੰ।। ਬਨ ਮੈ ਮਨੋ ਬਾਘ ਬਚਾ ਬਬਕੰ।। ੫੩।। ਦਸਮ ਗ੍ਰੰਥ ਪੰਨਾ ੪੨।। ਹੁਣ ਦੇਖੋ ਪ੍ਰਭੂ ਜੀ ਮਦਰਾ ਪੀਕੇ ਆਪ ਕਿਵੇਂ ਜੰਗਲ ਵਿੱਚ ਬੜਕਾਂ ਮਾਰ ਰਹੇ ਹਨ।।

*"ਪ੍ਰੀਤ ਕਰੇ ਪ੍ਰਭੁ ਪਾਯਤ ਹੈ।। ਕਿਰਪਾਲ ਨ ਭੀਜਤ ਲਾਂਡ॥"*

ਇਸ ਤਰ੍ਹਾਂ ਦੀਆਂ ਹੋਰ ਬਹੁਤ ਸਾਰੀਆਂ ਭੈੜੀਆਂ ਉਦਾਹਰਣਾਂ ਦਸਮ ਗ੍ਰੰਥ ਵਿੱਚ ਮੌਜੂਦ ਹਨ।

ਜਦੋਂ ਕ੍ਰਿਸ਼ਨ ਤੇ ਗੋਪੀਆਂ ਨੂੰ ਦੂਤੀ ਮਿਲਾ ਦਿੰਦੀ ਹੈ ਤਾਂ ਕਵੀ ਦਸਮ ਗ੍ਰੰਥ ਵਿੱਚ ਉਸਦਾ ਜ਼ਿਕਰ ਇੰਝ ਕਰਦਾ ਹੈ।

ਚਾਰ ਪ੍ਰਕਾਰ ਕੋ ਭੋਗ ਕੀਯੋ ਨਰ ਨਾਰ ਹੁਲਾਸ ਜੀਯੈ ਮੈ ਬਢੈਕੈ।। ਆਸਨ ਕੋਕ ਕੇ ਬੀਚ ਜਿਤੇ ਕਬਿ ਭਾਖਤ ਹੈ ਸੁ ਸਭੈ ਇਨ ਕੈਕੈ।। ਬਾਤ ਕਹੀ ਅਨਰੁੱਧ ਕਛੂ ਮਹਸਕਾਇ ਤ੍ਰੀਆ ਸੰਗ ਨੈਨ ਨਚੈਕੈ।। ਜਿਉ ਹਮਰੀ ਤੁਮ ਹੋਇ ਰਹੀ ਸੁੰਦਰਿ ਤਿਉ ਹਮਹੂ ਤੁਮਰ ਰਹੇ ਹਵੈਕੈ।। ੨੨੦੫।। ਦ. ਗ੍ਰੰਥ ਪੰਨਾ ੫੩੩. !ਇਸਤਰੀ ਨਾਲ ਨੈਨ ਮਿਲਾ ਕੇ

ਕੋਕ ਸ਼ਾਸ਼ਤਰ ਵਾਲੇ ਸਾਰੇ ਆਸਨਾਂ ਵਿਚੋਂ ਚਾਰ ਕਿਸਮ ਦੇ ਆਸਨ ਕਰਕੇ ਜਦੋਂ ਭੋਗ ਕੀਤਾ ਤਾਂ ਹੱਸ ਕੇ ਕ੍ਰਿਸਨ ਜੀ ਨੇ ਕਿਹਾ ਕਿ ਜੇ ਤੂੰ ਮੇਰੀ ਹੋ ਕੇ ਰਹੀ ਤਾਂ ਮੈਂ ਵੀ ਤੇਰਾ ਹੀ ਹੋ ਜਾਵਾਂਗਾ। ਕ੍ਰਿਸ਼ਨ ਅਵਤਾਰਾ ਵਿੱਚ ਵੀ ਕਵੀ ਕ੍ਰਿਸ਼ਨ ਭਗਵਾਨ ਨੂੰ ਕਾਮ ਵਾਸ਼ਨਾ ਵੱਸ ਹੋਣ ਤੋਂ ਸਿਵਾਏ ਹੋਰ ਕੁੱਝ ਨਹੀਂ ਦਿਖਾ ਰਿਹਾ।

ਕੈ ਜੜ ਪ੍ਰਾਨਨ ਕੀ ਆਸਾ ਤਜੁ।। ਕੈ ਰੁਚਿ ਮਾਨਿ ਆਉ ਮੁਹਿ ਕੌ ਭਜੁ।। ਕੈ ਤੁਹਿ ਕਾਟਿ ਕਰੈ ਸਤ ਖੰਡਾ।। ਕੈ ਦੈ ਮੋਰਿ ਭਗ ਬਿਖੈ ਲੰਡਾ।। ੧੧।। ਦ. ਗ. ਪੰਨਾ ੧੨੬੭

ਸੁਭਰ ਸੇਜ ਊਪਰ ਬੈਠਾਯੋ।। ਭਾਂਗ, ਅਫੀਮ, ਸ਼ਰਾਬ, ਮੰਗਾਯੋ।। ਪ੍ਰਿਥਮ ਕਹਾ ਨ੍ਰਿਪ ਸੌਂ ਇਨ ਪੀਜੈ।। ਬਹੁਰਿ ਮੁਝੈ ਮਦਨਾਕੁਸ਼ ਦੀਜੈ।। ੮।। ਚਰਿਤ੍ਰ ੪੦੨, ਦ. ਗ. ਪੰਨਾ ੧੩੫੬।।

ਦੁਹੂੰ ਖਾਟ ਪਰ ਬੈਠ ਚੜ੍ਹਾਈ।। ਚਾਰਿ ਪਹਰ ਤਾ ਸੌਂ ਕਰਿ ਭੋਗਾ। ਭੇਦ ਨ ਲਖਾ ਦੂਸਰੇ ਲੋਗਾ।। ੧।। ਇਹ ਬਿਧਿ ਤਾ ਕੋ ਰੋਜ਼ ਬੁਲਾਵੈ।। ਕਾਮ ਭੋਗ ਕਰਿ, ਤਾਹਿ ਪਠਾਵੈ।। ੧੨।। ਚਰਿਤ੍ਰ ੩੫੭, ੧੩੧੩।।

ਦੋਹਾਂ ਨੇ ਮੰਜੇ ਤੇ ਬੈਠ ਕੇ ਮਦਰਾ ਪੀਤੀ, 12 ਘੰਟੇ ਭੋਗ ਕੀਤਾ, ਦੂਸਰਿਆਂ ਨੂੰ ਪਤਾ ਵੀ ਨਹੀਂ ਚੱਲਿਆ ਤੇ ਇਹ ਕੰਮ ਇਸ ਤਰ੍ਹਾਂ ਹਰ ਰੋਜ਼ ਹੁੰਦਾ ਰਿਹਾ।

ਪੋਸਤ ਭਾਂਗ ਅਫੀਮ ਮੰਗਾਵਹਿਂ।। ਏਕ ਸੇਜਿ, ਦੋਊ ਬੈਠਿ ਚੜਹਾਵਹਿਂ।। ੭।। ਕੈਫਹਿ ਹੋਤ ਰਸਮਸੇ ਜਬਹੀ।। ਕ੍ਰੀੜਾ ਕਰਤ ਦੋਊ ਮਿਲਿ ਤਬ ਹੀ।। ਭਾਤਿ ਭਾਤਿ ਤਨ ਆਸਨ ਲੈ ਕੈ।। ਚੁੰਭਨ ਹੋਰ ਅਲਿੰਗਨ ਕੈ ਕੇ।। ੮।। ਚਰਿਤ੍ਰ ੩੬੬੫, ੧੩੧੯।। ਪੋਸਤ ਭੰਗ ਤੇ ਅਫੀਮ ਦੋਹਾਂ ਨੇ ਇਕੋ ਸੇਜ ਤੇ ਬੈਠ ਕੇ ਪੀਤੀ। ਬਾਅਦ ਵਿੱਚ ਭਾਂਤ ਭਾਂਤ ਦੇ ਚੋਹਲ ਮੋਹਲ ਕਰਕੇ ਭੋਗ ਕਰਕੇ ਖੁਸ਼ੀ ਪ੍ਰਾਪੱਤ ਕੀਤੀ। ਬੇਸ਼ਰਮੀ ਦੀਆਂ ਹੱਦਾਂ ਪਾਰ ਤੇ ਨੰਗੀ ਫਾਹਸ਼ ਬੋਲੀ।

ਕੈਂ ਤੁਹਿ ਕਾਟਿ ਕਰੈ ਸਤ ਖੰਡਾ।। ਕੈ ਦੈ ਮੋਰਿ ਭਗ ਬਿਖੈ ਲੰਡਾ।। ਚਰਿਤ੍ਰ ੩੧੨, ੧੨੬੭।।

ਲੀਨਾ ਸਖੀ ਪਠਾਇ ਤਿਸੈ ਘਰਿ।। ਕੀਂ ਭੋਗ ਕਿਯੋ ਲਪਟਿ ਲਪਟਿ ਕਰਿ।। ਏਕ ਤੁਰਨਿ ਅਰੁ ਭਾਂਗ ਚੜ੍ਹਾਈ।। ਚਾਰਿ ਪਹਰ ਨਿਸਿ ਨਾਰਿ ਬਜਾਈ।। ੯।। ਚਰਿਤ੍ਰ 350 1307।। ਕਿਸੇ ਯਾਰ ਨੇ ਸਖੀ ਨੂੰ ਘਰ ਬੁਲਾਕੇ ਭੰਗ ਆਦਿ ਨਸ਼ਾ ਕਰਕੇ ਲਪਟ ਲਪਟ ਕੇ ਚਾਰ ਪਹਿਰ, ਜਾਣੀ 12 ਘੰਟੇ, ਔਰਤ ਨਾਲ ਭੋਗ ਕੀਤਾ।।

ਆਚਰਨ-ਹੀਣਤਾ ਦਾ ਸ਼ਰਮਨਾਕ ਪ੍ਰਚਾਰ।

ਵਾ ਸੁੰਦਰਿ ਕੋ, ਕਛੂ ਨ ਬਸਾਯੋ। ਮੁਲਾਂ ਕੇ ਸੰਗਿ, ਭੋਗ ਕਮਾਯੋ। ਬੀਤੀ ਰੈਨਿ, ਭੋਰੈ ਜਬ ਭਣੋ। ਤਿਹ ਪਹੁਚਾਇ, ਤਹੀ ਤਿਨ ਦਯੋ।। ੯।। ਐਸੀ ਬਿਧਿ ਤਿਹ ਰੋਜ਼ ਬੁਲਾਵੈ।। ਹੋਤ ਉਦੋਤ ਫਿਰੰਗ ਪਠਾਵੈ।। ਮਨ ਮਾਨਤ ਕੇ ਕੇਲਨ ਕਰੈ।। ਭਾਤਿ ਭਾਤਿ ਕੇ ਭੋਗਨ ਕਰੈ।। ਚਰਿਤ੍ਰ ੧੩੫, ੧੦੧੧ ਉਸਦੇ ਆਦਮੀ ਨੂੰ ਕੋਈ ਪਤਾ ਹੀ ਨਹੀਂ ਚਲਿਆ ਤੇ ਉਹ ਹਰ ਰੋਜ ਮੁਲਾਂ ਦੇ ਨਾਲ ਸਾਰੀ ਸਾਰੀ ਰਾਤ ਭੋਗ ਕਰਦੀ ਰਹੀ ਤੇ ਦਿਨ ਚੜ੍ਹਨ ਤੇ ਵਾਪਸ ਭੇਜ ਦਿੱਤੀ ਜਾਂਦੀ। ਰਾਜਾ ਪਿਯਤ ਅਮਲ ਸਭ ਭਾਰੀ।। ਭਾਤਿ ਭਾਤਿ ਸੋਂ, ਭੋਗਤ ਨਾਰੀ।। ਪੋਸਤ ਭਾਂਗ ਅਫੀਮ ਚੜ੍ਹਾਵੈ।। ਪਨਾਲੇ ਪੀ ਪਚਾਸ ਕੁ ਜਾਵੈ।। ੩।। ਚਾਰਿ ਪਹਰ ਰਤਿ ਕਰੈ ਅਧਿਕ ਸੁਖ ਪਾਇ ਕੈ।। ਹੋ, ਜੋ ਰਾਨੀ ਤਿਹ ਰਮੈ, ਰਹੈ ਉਰਝਾਇ ਕੈ।। ੪।। ਚਰਿਤ੍ਰ ੨੪੫, ੧੧੫੯।। ਰਾਜਾ ਬਹੁਤ ਸਾਰਾ ਨਸ਼ਾ ਕਰਕੇ ਭਾਂਤ ਭਾਂਤ ਦੀ ਔਰਤ ਨਾਲ ਭੋਗ ਕਰਦਾ ਤੇ ਜਿਹੜੀ ਵੀ ਰਾਣੀ ਦੀ ਵਾਰੀ ਆਉਂਦੀ ਉਹ ਬਹੁਤ ਸੁਖ ਪਾਉਂਦੀ ਕਿਉਂਕਿ ਰਾਜੇ ਦੇ ੫੦ ਕੁ ਪਿਆਲੇ ਪੀਤੇ ਹੁੰਦੇ। ਕਾਮ ਕ੍ਰਿਯਾਵਾਂ ਦੀ ਸਾਕਤੀ ਟਰੇਨਿੰਗ।

ਜਬ ਮਦਿ ਕਰਿ ਮਤਵਾਰਾ ਕੀਯੋ।। ਭੁਜ ਤੇ ਪਕਰਿ ਸੇਜ ਪਰ ਦੀਯੋ।। ਅਧਿਕ ਮਾਨਿ ਰੁਚਿ ਗਰੇ ਲਗਾਣੋ।। ਉਛਰਿ ਉਛਰਿ ਕਰਿ, ਭੋਗ ਕਮਾਯੋ।। ਭੋਗ ਕਰਤ ਤਰੁਨੀ ਬਸਿ ਭਈ।। ਪਰ ਕੀ ਤੇਂ ਵਾਕੀ ਹਵੈ ਗਈ।। ਪੋਸਤ ਭਾਂਗ ਅਫੀਮ ਮੰਗਾਵੈ।। ਏਕ ਖਾਟ ਪਰ ਬੈਠਿ ਚੜ੍ਹਾਵੈ।। ਹਸਿ ਹਸਿ ਕਰਿ ਦੋਊ ਜਾਂਘਨ ਲੇਹੀ।। ਰਾਜ ਤਰੁਨਿ ਕੌ ਬਹੁ ਸੁਖ ਦੇਹੀ।। ੧੪।। ਚਰਿਤ੍ਰ ੨੯੦, ੧੨੩੫।।

ਬਜ਼ਾਰ ਵਿਚੋਂ ਲਿਜਾਈ ਜਾ ਰਹੀ ਪਾਲਕੀ 'ਚ ਬੈਠ ਕੇ ਖੇਹ ਖਾਣੀ।

ਬੀਚ ਬਜ਼ਾਰ ਪਾਲਕੀ ਗਈ।। ਪਰਦਨ ਪਾਂਤਿ ਛੋਰ ਕੈ ਦਈ।। ਤੇ ਕਾਹੂੰ ਕੋ ਦ੍ਰਿਸ਼ਟਿ ਨ ਆਵੈ। ਕੇਲ ਕਮਾਵਤ ਚਲੇ ਦੋਊ ਜਾਵੈਂ।। 16।। ਅਸਟ ਕਹਾਰਨ ਕੇ ਕੰਧ ਊਪਰ।। ਜਾਂਘੈ ਲਈ ਮੀਤ ਭੁਜ ਦੂਪਰ।। 17।। ਜਯੋਂ ਜਯੋਂ ਚਲੀ ਪਾਲਕੀ ਜਾਵੈ।। ਤਣੋਂ ਪ੍ਰੀਤਮ ਚਟਕੇ ਚਟਕਾਵੈ।। ਲਹੈਂ ਕਹਾਰ ਪਾਲਕੀ ਚਰਕੈ।। ਤਯੋਂ ਤਯੋਂ ਗਹੈ ਕੰਧ ਦ੍ਰਿੜ੍ਹ ਕਰਿ ਕੋ।। 18।। ਲਿਖਿ ਪਤਿਯਾ ਡੋਰੀ ਮਹਿ ਧਰੀ।। ਮਾਤ ਪਿਤਾ ਤਨ ਇਹੈ ਉਚਰੀ।। ਨਰ ਸੁੰਦਰ ਮੋਕਹ ਯਹ ਭਾਯੋ।। ਤਾ ਤੇ ਮੈਂ ਯਹ ਚਰਿਤ ਬਨਾਯੋ।। 20।। ਚਰਿਤ੍ਰ 119, 984।। ਇੱਕ ਔਰਤ ਨੇ ਆਪਣੇ ਯਾਰ ਨੂੰ ਆਪਣੇ ਨਾਲ, ਪਾਲਕੀ ਦੇ ਪਰਦੇ ਕਰਕੇ, ਬਿਠਾ ਲਿਆ ਤਾਂ ਕਿ ਕਿਸੇ ਨੂੰ ਪਤਾ ਨਾ ਚੱਲੇ। ਪਾਲਕੀ ਅੱਠ ਕੁਹਾਰਾਂ ਦੇ ਮੋਢਿਆਂ ਤੇ

ਉਠਾਈ ਹੋਈ ਸੀ ਤੇ ਉਹ ਆਪਣੇ ਯਾਰ ਨਾਲ ਖੁਸ਼ ਹੋ ਕੇ ਘੱਸੇ ਤੇ ਘੱਸਾ ਲਾ ਰਹੀ ਸੀ। ਔਰਤ ਨੇ ਆਪਣੇ ਮਾਤਾ ਪਿਤਾ ਨੂੰ ਇੱਕ ਚਿੱਠੀ ਲਿਖ ਦਿੱਤੀ ਕਿ ਇਹ ਸੁੰਦਰ ਪੁਰਸ਼ ਮੇਰੇ ਮਨ ਨੂੰ ਭਾਇਆ ਹੈ ਇਸ ਕਰਕੇ ਮੈਂ ਇਹ ਚਰਿਤ੍ਰ ਬਣਾਇਆ ਹੈ।

ਬਦ-ਇਖਲਾਕੀ ਦੀ ਇੰਤਹਾ- ਬਨਾਵਟੀ ਲਿੰਗ ਦੀ ਸ਼ਰਮਨਾਕ ਵਰਤੋਂ।

ਕੰਜਰ ਕਵਿਤਾ ਨਾਲ ਭਰੀ ਇਸ ਗੁਰਮਤਿ-ਘਾਤੀ ਪੁਸਤਕ ਵਿੱਚ ਕਾਮ-ਮਾਰੀਆਂ ਤੀਵੀਆਂ ਵਲੋਂ ਸਿਕੇ ਜੋੜਕੇ ਬਣਾਏ ਗਏ ਬਨਾਵਟੀ (Artificial) ਮਰਦ ਗੁਪਤ ਅੰਗ ਚਪਟੀ ਤੇ ਮਾਰੂ ਜ਼ਹਿਰ ਲਗਾ ਕੇ ਪੁਨੀਂ ਦੀ ਰਾਣੀ ਨੂੰ ਖੇਹ ਖਾਣ ਦੀ ਕ੍ਰਿਯਾ ਰਾਹੀਂ ਮੌਤ ਦੇ ਘਾਟ ਉਤਾਰਦਿਆਂ ਦਸਿਆ ਗਿਆ ਹੈ।

ਟਕਿਯਨ ਕੀ ਚਪਟੀ ਉਰਬਸੀ।। ਮੋਮ ਮਾਰਿ ਆਸਨ ਸੌ ਕਸੀ।। 52।। ਬਿਖ ਕੋ ਲੇਪ ਤਵਨ ਮੌ ਕੀਯੋ।। ਸਿਵਹਿ ਰਿਝਾਇ ਮਾਗ ਕਰ ਲੀਯੋ।। 53।। ਤਾਕੋ ਭੇਦ ਕਛੂ ਨਹਿ ਜਨਾਯੋ।। ਉਰਬਸਿ ਕੌ ਕਰਿ ਪੁਰਖ ਪਛਾਨਯੋ।। ਚਰਿਤ੍ਰ 109, 964।।

ਪ੍ਰੋ. ਹਰਭਜਨ ਸਿੰਘ ਜੀ 'ਬੋਲੋ ਜੀ ਵਾਹਿਗੁਰੂ' ਆਖੋ ਜੀ 'ਸਤਿਨਾਮ ਵਾਹਿਗੁਰੂ'। ਹੁਣ ਇਹ ਦੱਸਣ ਦੀ ਕ੍ਰਿਪਾਲਤਾ ਕਰਨੀ ਜੀ ਕਿ ਦਸਮ ਗ੍ਰੰਥ ਵਿਚੋਂ ਕਿਹੜੀ ਇਨਸਾਨੀਅਤ ਝਲਕਾਂ ਮਾਰਦੀ ਹੈ? ਲਿਖਾਰੀ ਨੂੰ ਸਵਾਲ ਕਰਨ ਦਾ ਹੱਕ ਹਰ ਪਾਠਕ ਨੂੰ ਹੁੰਦਾ ਹੈ। ਪਾਠਕ ਨੂੰ ਕਿਸੇ ਲਿਖਾਰੀ ਦਾ ਸਿਰਤਾਜ ਬਣਨ ਦੀ ਕੋਰੀ ਲੋੜ ਨਹੀ ਸਵਾਲ ਦਾ ਜਵਾਬ ਲੈਣ ਲਈ।

ਦਸਮ ਗ੍ਰੰਥ ਬਾਰੇ ਭੱਦੇ ਲਫਜ਼ ਅਸੀਂ ਨਹੀਂ ਵਰਤਦੇ ਸਗੋਂ ਦਸਮ ਗ੍ਰੰਥ ਸਾਨੂੰ ਭੱਦੇ ਲਫਜ਼ ਸਿਖਾ ਰਿਹਾ ਹੈ। ਕੀ ਤੁਸੀਂ ਆਪਣੀ ਕੁੜੀ ਕੋਲ ਇਸ ਬਾਣੀ ਨੂੰ ਕਦੀ ਪੜ੍ਹਿਆ ਹੈ? ਜੇ ਨਹੀਂ ਤਾਂ ਕਿਉਂ ਨਹੀਂ? ਇਸ ਬਾਣੀ ਦੇ ਅਰਥ ਕਰਕੇ ਆਪਣੀਆਂ ਬਹੂ-ਬੇਟੀਆਂ ਨੂੰ ਸਿਖਾਓ। ਇਸ ਰਤ੍ਹਾਂ ਕਰਨ ਨਾਲ ਤੁਹਾਡੇ ਸਾਰੇ ਰਿਸ਼ਤੇ ਨਾਤੇ ਟੁੱਟ ਜਾਣਗੇ ਅਤੇ ਇਨਸਾਨੀਅਤ ਵੀ ਖਤਮ ਹੋ ਜਾਵੇਗੀ। ਦਸਮ ਗ੍ਰੰਥ ਦੇ ਉਪਾਸ਼ਕਾਂ ਨੂੰ ਗੁਰ ਫਤਹਿ ਬੁਲਾਈ ਪਰਵਾਨ ਹੋਵੇ ਜੀ।

ਪ੍ਰੋ. ਹਰਭਜਨ ਸਿੰਘ ਜੀ, ਅਸੀਂ ਆਪ ਜੀ ਦਾ ਦਸਮ ਗ੍ਰੰਥ ਬਾਰੇ ਵਿਚਾਰ ਕਰਨ ਵਾਲਾ ਸੱਦਾ ਪਰਵਾਣ ਕਰਦੇ ਹਾਂ ਤੇ ਖੁਲ੍ਹਾ ਮੈਦਾਨ ਹੈ www.sikhamrg.com ।

ਗੁਰੂ ਪੰਥ ਦਾ ਦਾਸ,

ਗੁਰਚਰਨ ਸਿੰਘ (ਜਿਉਣ ਵਾਲਾ) ਬਰੈਂਪਟਨ, ਕੈਨੇਡਾ।

 ਸਮਾਪਿਤ 



**ਡਾ. ਹਰਭਜਨ ਸਿੰਘ**

ਸਿੱਖ ਜਾਗੋ ਲਹਿਰ ਦਾ ਸੰਗਠਨ 2009 ਵਿੱਚ ਇਸ ਮਕਸਦ ਨਾਲ ਕੀਤਾ ਗਿਆ ਕਿ ਸਿੱਖ ਪੰਥ 'ਤੇ ਹੋ ਰਹੇ ਬੌਧਿਕ ਹਮਲਿਆਂ ਤੋਂ ਸੰਗਤਾਂ ਨੂੰ ਕੇਵਲ ਸੁਚੇਤ ਕਰਨ ਦੀ ਹੀ ਸੇਵਾ ਨਾ ਕੀਤੀ ਜਾਵੇ ਸਗੋਂ ਕੁਝ ਐਸਾ ਸਾਹਿਤ ਛਪਵਾ ਕੇ ਸੰਗਤਾਂ ਤੱਕ ਪਹੁੰਚਾਇਆ ਜਾਵੇ ਜਿਸ ਨਾਲ ਸਿੱਖ ਸਮਾਜ ਅੰਦਰ ਗੁਰੂ ਪ੍ਰਤੀ ਪਿਆਰ, ਪੰਥ ਦੀ ਸੇਵਾ ਕਰਨ ਦਾ ਉਤਸ਼ਾਹ, ਦੋਖੀ ਤਾਕਤਾਂ ਦੀ ਪਛਾਣ, ਖਾਲਸਾ ਪੰਥ ਦੀ ਮਾਣ-ਮਰਿਆਦਾ ਅਤੇ ਪ੍ਰੰਪਰਾਵਾਂ ਦੀ ਪਹਿਰੇਦਾਰੀ ਕਰਨ, ਅਗਿਆਨਤਾ ਅਤੇ ਬੇ-ਈਮਾਨੀ ਦੀ ਧੂੜ ਵਿੱਚ ਲਿਪਟੀ ਮਾਨਸਿਕਤਾ ਵਾਲੇ ਲੋਕਾਂ ਵਲੋਂ ਪੈਦਾ ਕੀਤੇ ਜਾ ਰਹੇ ਵਿਵਾਦਾਂ ਅਤੇ ਕੁਚੇਸਟਾ ਰੱਖਣ ਵਾਲਿਆਂ ਨੂੰ ਪੰਥ ਵਿੱਚ ਜ਼ਾਹਰ ਕੀਤਾ ਜਾਵੇ। ਇਸੇ ਮਨੋਰਥ ਤਹਿਤ ਸਿੱਖ ਜਾਗੋ ਲਹਿਰ ਵਲੋਂ ਬਿਬੇਕ ਪ੍ਰਕਾਸ਼ਨ ਦੀ ਸਥਾਪਨਾ ਕੀਤੀ ਗਈ ਸੀ। ਜਿਸ ਲੜੀ ਤਹਿਤ ਪਹਿਲਾਂ 'ਸਿੱਖ ਜਾਗੋ' ਪੁਸਤਕ, ਫਿਰ ਡਾ. ਹਰਭਜਨ ਸਿੰਘ ਦੇਹਰਾਦੂਨ ਵਾਲਿਆਂ ਦੀ 'ਸ੍ਰੀ ਦਸਮ ਗ੍ਰੰਥ ਸਾਹਿਬ ਕਰਤਾ ਸੰਬੰਧੀ ਵਿਵਾਦ ਦੀ ਪੁਨਰ ਸਮੀਖਿਆ', ਪ੍ਰੋ. ਅਵਤਾਰ ਸਿੰਘ ਦੀ ਪੁਸਤਕ 'ਸਿੱਖ ਸੈਨਤਾਂ', ਸ੍ਰੀ ਦਸਮ ਗ੍ਰੰਥ ਸਾਹਿਬ ਸੰਬੰਧੀ ਸੈਮੀਨਾਰ ਦੀ ਵੀਡਿਓ ਅਤੇ ਡਾ. ਹਰਭਜਨ ਸਿੰਘ ਦੇਹਰਾਦੂਨ ਦੀ ਦੂਸਰੀ ਪੁਸਤਕ 'ਰਾਗਮਾਲਾ ਦਾ ਵਿਵਾਦ ਅਤੇ ਇਕ ਵਿਸ਼ੇਸ਼ ਸਿਧਾਂਤ-ਚਰਚਾ' ਦੇ ਨਾਲ ਉਨ੍ਹਾਂ ਦੀ ਹੀ 'ਸ੍ਰੀ ਦਸਮ ਗ੍ਰੰਥ ਸਾਹਿਬ ਕਰਤਾ ਸੰਬੰਧੀ ਵਿਵਾਦ ਦੀ ਪੁਨਰ ਸਮੀਖਿਆ (ਐਡੀਸ਼ਨ ਦੂਜਾ)' ਨੂੰ ਸਿੱਖ ਘਰਾਂ ਤੱਕ ਪਹੁੰਚਾਉਣ ਦਾ ਸੰਕਲਪ ਕੀਤਾ ਗਿਆ। ਆਸ ਹੈ ਕਿ ਸਿੱਖ ਸਮਾਜ ਬਾਕੀ ਪੁਸਤਕਾਂ ਵਾਂਗ ਹੱਥਲੀ ਪੁਸਤਕ ਤੋਂ ਵੀ ਭਰਪੂਰ ਲਾਹਾ ਪ੍ਰਾਪਤ ਕਰੇਗਾ।




**ਭਾਈ ਕਸ਼ਮੀਰ ਸਿੰਘ**
ਕਨਵੀਨਰ, ਸਿੱਖ ਜਾਗੋ ਲਹਿਰ
Mob.: 098148-98108

www.sikhjagolehar.com
info@sikhjagolehar.com
kashmirkhalsa@gmail.com


**ਬਿਬੇਕ ਪ੍ਰਕਾਸ਼ਨ ਦੀਆਂ ਹੋਰ ਪ੍ਰਕਾਸ਼ਨਾਵਾਂ:**
















Price: ₹ 450/-
US$ 22/-
(Outside India)